ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

ਰਾਸਿ ਤੀਸਰੀ Raas 3

# Sri Gur Partap Suraj Granth

ਕ੍ਰਿਤ:

## ਭਾਈ ਸੰਤੋਖ ਸਿੰਘ ਜੀ 'ਕਵਿ ਚੂੜਾਮਣਿ'

By

Bhai Santokh Singh 'Kavi Churamani'

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ
ਅਤੇ ਮਾਤਾ ਗੁਜਰੀ ਜੀ ਦੇ
੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ

Dedicated to 300th Martyrdom Anniversary of
Guru Gobind Singh ji's
Four Sahibzadas and Mata Gujri ji

 ੧ੴ ਸਤਿਗੁਰ ਪ੍ਰਸਾਦਿ ॥ 

## ਦੋ ਸ਼ਬਦ

ਵਲੋਂ: ਸਿਰਜਕ 'ਈਸਰ ਮਾਈਕ੍ਰੋ ਮੀਡੀਆ'

## ਘਰਿ ਘਰਿ ਅੰਦਰਿ ਧਰਮਸਾਲ

ਵਲੋਂ: ਸੰਤ ਹਰੀ ਸਿੰਘ ਜੀ ਰੰਧਾਵਾ

(ਜਨਰਲ ਸਕੱਤਰ ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ)

## ਸੰਦੇਸ਼

ਵਲੋਂ: ਡਾ. ਗੁਰਚਰਨ ਸਿੰਘ

ਪ੍ਰੋ. (ਰੀਟਾਇਰਡ) ਪੰਜਾਬੀ ਯੂਨੀਵਰਸਿਟੀ, ਪਟਿਆਲਾ

(ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ)

## ਸੰਖੇਪ ਲਿੰਕ

## ਤਤਕਰਾ ਰਾਸਿ ਤੀਜੀ

## ਰਾਸਿ ਤੀਸਰੀ

# ਦੋ ਸ਼ਬਦ

ਕਿਸੇ ਵੀ ਕੌਮ ਦੇ ਇਤਿਹਾਸ ਦੇ ਮੂਲ ਸ੍ਰੋਤ ਉਸ ਕੌਮ ਵਾਸਤੇ ਇੱਕ ਅਜਿਹਾ ਸਰਮਾਇਆ ਹੁੰਦੇ ਹਨ, ਜਿਸ ਉੱਤੇ ਉਹ ਕੌਮ ਫ਼ਖ਼ਰ ਕਰ ਸਕਦੀ ਹੈ। ਇਹ ਕੌਮੀ ਸਰਮਾਇਆ ਹੀ ਉਸ ਦੇ ਪੈਰੋਕਾਰਾਂ ਲਈ ਪ੍ਰੇਰਨਾ ਦਾ ਸ੍ਰੋਤ ਬਣਦਾ ਹੈ। ਸਿੱਖ ਇਤਿਹਾਸ ਨਾਲ ਸੰਬੰਧਤ ਅਜਿਹੇ ਸ੍ਰੋਤ ਸਾਡੇ ਪਾਸ ਭਾਵੇਂ ਗਿਣਤੀ ਵਿੱਚ ਬਹੁਤ ਜ਼ਿਆਦਾ ਤਾਂ ਨਹੀਂ ਪਰ ਜਿਤਨੇ ਕੁ ਵੀ ਉਪਲਬਧ ਹਨ, ਉਨ੍ਹਾਂ ਨੂੰ ਗ਼ਨੀਮਤ ਸਮਝ ਕੇ ਜਿੱਥੇ ਉਨ੍ਹਾਂ ਦਾ ਅਧਿਐਨ ਜ਼ਰੂਰੀ ਹੈ, ਉਥੇ ਉਨ੍ਹਾਂ ਦੀ ਸੰਭਾਲ ਵੀ ਆਵੱਸ਼ਕ ਹੈ।

ਇਨ੍ਹਾਂ ਵਿੱਚੋਂ ਇੱਕ ਸ੍ਰੋਤ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਹੈ। 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਸਿੱਖ ਇਤਿਹਾਸ ਦਾ ਇੱਕ ਵਡਮੁੱਲਾ ਸ੍ਰੋਤ ਹੋਣ ਦੇ ਨਾਲ ਨਾਲ ਭਾਈ ਸੰਤੋਖ ਸਿੰਘ ਜੀ ਨੂੰ ਸਤਿਗੁਰੂ ਜੀ ਵਲੋਂ ਬਖ਼ਸ਼ੀ ਅਦਭੁਤ ਵਿੱਦਵਤਾ ਦਾ ਖ਼ਜ਼ਾਨਾ ਵੀ ਹੈ। ਆਕਾਰ ਅਤੇ ਗੁਣਾਤਮਕ ਦ੍ਰਿਸ਼ਟੀ ਤੋਂ ਇਹ ਸ੍ਰੋਤ ਇਤਨਾ ਵੱਡਾ ਹੈ ਕਿ ਸਿੱਖ ਫ਼ਲਸਫ਼ੇ ਅਤੇ ਇਤਿਹਾਸ ਦੇ ਖੋਜੀ ਇਸਦੇ ਅਧਿਐਨ ਤੋਂ ਬਿਨਾਂ ਆਪਣੀ ਵਿੱਦਵਤਾ ਅਧੂਰੀ ਮੰਨਦੇ ਹਨ। ਸਿੱਖ ਜਗਤ ਵਿੱਚ ਇਸਦੀ ਹਰਮਨਪਿਆਰਾ ਅਤੇ ਪ੍ਰਮਾਣਿਕਤਾ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਜ਼ਿਆਦਾਤਰ ਇਤਿਹਾਸਕ ਅਤੇ ਹੋਰ ਪ੍ਰਸਿੱਧ ਗੁਰ-ਅਸਥਾਨਾਂ ਤੇ ਰੋਜ਼ਾਨਾ ਇਸ ਗ੍ਰੰਥਾਵਲੀ ਦੀ ਕਥਾ ਦੀ ਪਰੰਪਰਾ ਤੁਰੀ ਆ ਰਹੀ ਹੈ। ਕਿਸੇ ਵੀ ਇਤਿਹਾਸਕ ਰਚਨਾ ਨੂੰ ਭਾਵੇਂ ਮੁਕੰਮਲ ਤਾਂ ਨਹੀਂ ਕਿਹਾ ਜਾ ਸਕਦਾ ਪਰ ਜੋ ਸ਼ਰਧਾ, ਸਿਦਕ ਅਤੇ ਸਿੱਖੀ ਨਾਲ ਪ੍ਰੇਮ ਭਾਈ ਸਾਹਿਬ ਜੀ ਦੀ ਰਚਨਾ ਨੂੰ ਪੜ੍ਹਨ ਉਪਰੰਤ ਪ੍ਰਾਪਤ ਹੁੰਦਾ ਹੈ, ਉਹ ਸੱਚਮੁੱਚ ਬੇਮਿਸਾਲ ਹੈ।

ਸੂਚਨਾ ਤਕਨਾਲੋਜੀ ਦੇ ਨਵੀਨਤਮ ਅਤੇ ਤੇਜ਼ ਤਰਾਰ ਸਾਧਨਾਂ ਦੁਆਰਾ ਸਿੱਖ ਇਤਿਹਾਸ ਦੀ ਮੂਲ ਸਾਮਗ੍ਰੀ ਨੂੰ ਦੁਨੀਆਂ ਦੇ ਹਰ ਕੋਨੇ ਵਿੱਚ ਵਸੇ ਗੁਰੂ ਨਾਨਕ ਨਾਮ ਲੇਵਾ ਗੁਰਸਿੱਖਾਂ ਤੱਕ ਪਹੁੰਚਾਉਣ ਦੀ ਸੇਵਾ ਨਿਭਾਉਣਾ, ਦਾਸ ਦਾ ਉਦੇਸ਼ ਹੈ। ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਗੁਰਬਾਣੀ, ਵਾਰਾਂ/ਕਬਿੱਤ ਭਾਈ ਗੁਰਦਾਸ ਜੀ ਦਾ ਇੱਕ ਸ਼ਕਤੀਸ਼ਾਲੀ ਸਰਚ ਟੂਲ, ਭਾਈ ਕਾਹਨ ਸਿੰਘ 'ਨਾਭਾ' ਜੀ ਦੀ ਮਹਾਨ ਰਚਨਾ 'ਗੁਰ ਸ਼ਬਦ ਰਤਾਨਾਕਰ ਮਹਾਨਕੋਸ਼', ਨਿਰਮਲਾ ਸੰਪ੍ਰਦਾਇ ਦੇ ਵਿਦਵਾਨ ਮਹਾਂਪੁਰਖਾਂ ਦੁਆਰਾ ਤਿਆਰ ਕੀਤਾ ਸੰਪ੍ਰਦਾਈ ਅਰਥਾਂ ਵਾਲਾ ਗੁਰਬਾਣੀ ਦਾ ਟੀਕਾ ਜਿਹੜਾ ਸਿੱਖ ਜਗਤ ਵਿੱਚ 'ਫਰੀਦਕੋਟ ਵਾਲਾ ਟੀਕਾ' ਕਰਕੇ ਪ੍ਰਸਿੱਧ ਹੈ (ਕਿਉਂਕਿ ਇਸ ਦੇ ਟੀਕਾਕਾਰਾਂ ਨੂੰ ਉਸ ਸਮੇਂ ਫਰੀਦਕੋਟ ਰਿਆਸਤ ਦੇ ਮਹਾਰਾਜਾ ਦੀ ਸਰਪ੍ਰਸਤੀ ਹਾਸਿਲ ਸੀ), ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਵਿੱਚੋਂ ਸ੍ਰੀ 'ਨਾਨਕ ਪ੍ਰਕਾਸ਼' ਡਿਜਿਟਲ ਰੂਪ ਵਿੱਚ ਉਪਲਬਧ ਕਰਵਾਉਣ ਦੀ ਸੇਵਾ ਕਰਵਾ ਕੇ ਇਸ ਉਦੇਸ਼ ਨੂੰ ਹਾਸਿਲ ਕਰਨ ਵਾਸਤੇ ਇੱਕ ਪੜਾਅ ਮੁਕੰਮਲ ਹੋ ਚੁੱਕਾ ਹੈ। ਆਈ. ਟੀ. ਦੇ ਮਾਧਿਅਮ ਰਾਹੀ ਸਿੱਖ ਇਤਿਹਾਸ ਅਤੇ ਗੁਰਮਤਿ ਦਰਸ਼ਨ ਦਾ ਅਧਿਐਨ ਅਤੇ ਖੋਜ ਕਰਨ ਵਾਲੇ ਵਿਦਵਾਨਾਂ ਲਈ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀਆਂ ੧੨ ਰਾਸਾਂ, ੬ ਰੁਤਾਂ ਅਤੇ ੨ ਐਨ ਡਿਜਿਟਲ ਰੂਪ ਵਿੱਚ ਉਪਲਬਧ ਕਰਵਾਉਣ ਦੀ ਸੇਵਾ ਸੰਪੂਰਨ ਹੋ ਚੁੱਕੀ ਹੈ। ਸਤਿਗੁਰੂ ਜੀ ਨੇ ਹੀ ਮਹਾਨ ਬਖਸ਼ਿਸ਼ ਕਰਕੇ ਇਹ ਸੇਵਾ ਇਸ ਕੀਟ ਪਾਸੋਂ ਲਈ ਹੈ।

ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ। ਕਈ ਕੁ ਸੱਜਣਾਂ ਦੀ ਵੀਚਾਰ ਸੀ ਕਿ ਸ੍ਰੀ ਗੁਰਪ੍ਰਤਾਪ ਸੂਰਜ ਵਿੱਚੋਂ ਕੁੱਝ ਬੇਲੋੜੇ ਅਤੇ ਮਨਮੱਤ ਵਾਲੇ ਅੰਸ਼ ਕੱਢ ਕੇ ਇਸਦੀ ਸੋਧ ਕਰ ਦਿੱਤੀ ਜਾਵੇ ਪਰ ਦਾਸ ਨੇ ਆਪਣੀ ਤੁੱਛ ਮੱਤ ਅਨੁਸਾਰ ਗ੍ਰੰਥ ਦੀ ਮੌਲਿਕਤਾ ਬਰਕਰਾਰ ਰੱਖਣ

ਲਈ ਐਸਾ ਕਰਨਾ ਮੁਨਾਸਿਬ ਨਹੀਂ ਸਮਝਿਆ। ਵੈਸੇ ਵੀ ਸ੍ਰੀ ਨਾਨਕ ਪ੍ਰਕਾਸ਼ ਅਤੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ ਵਿੱਚ ਪੰਥ ਰਤਨ ਡਾ. ਭਾਈ ਵੀਰ ਸਿੰਘ ਜੀ ਵਲੋਂ ਥਾਂ ਥਾਂ ਦਿੱਤੀਆਂ ਟਿੱਪਣੀਆਂ ਪਾਠਕਾਂ ਨੂੰ ਗੁਰਮਤਿ ਤੋਂ ਦੂਰ ਨਹੀਂ ਜਾਣ ਦਿੰਦੀਆਂ। ਇਸ ਲਈ ਭਾਈ ਵੀਰ ਸਿੰਘ ਜੀ ਵਲੋਂ ਦਿੱਤੇ ਪ੍ਰਯਾਯ, ਟਿੱਪਣੀਆਂ, ਹਵਾਲੇ ਅਤੇ ਫੁੱਟਨੋਟ ਨਾਲ ਨਾਲ ਦੇ ਕੇ ਮੂਲ ਪਾਠ ਨਾਲ ਕੋਈ ਛੇੜ ਛਾੜ ਨਹੀਂ ਕੀਤੀ ਗਈ। ਭਾਈ ਸਾਹਿਬ ਵਲੋਂ ਬਣਾਇਆ ਤਤਕਰਾ ਉਸੇ ਤਰ੍ਹਾਂ ਰੱਖ ਕੇ, ਕਿਸੇ ਵੀ ਅੰਸੂ ਤੱਕ ਸਿੱਧੀ ਪਹੁੰਚ ਲਈ ਆਸਾਨ ਲਿੰਕ ਦੇ ਦਿੱਤੇ ਗਏ ਹਨ।

ਨਾਲ ਹੀ ਖੋਜ ਕਾਰਜ ਲਈ ਸ. ਹਰਬੰਸ ਸਿੰਘ ਜੀ ਐਮ.ਏ. (ਜੰਮੂ) ਦੁਆਰਾ ਰਚਿਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ 'ਸੰਬੰਧ ਸੂਚਕ ਅਨੁਕ੍ਰਮਣਿਕਾ' (ਨਾਵਾਂ ਅਤੇ ਥਾਵਾਂ ਦਾ ਕੋਸ਼) ਵੀ ਦਿੱਤਾ ਜਾ ਰਿਹਾ ਹੈ। ਇਸ ਵਾਸਤੇ ਦਾਸ ਵਲੋਂ ਜਿੱਥੇ ਸ. ਹਰਬੰਸ ਸਿੰਘ ਜੀ ਦਾ ਧੰਨਵਾਦ ਹੈ, ਉੱਥੇ ਡਾ. ਗੁਰਚਰਨ ਸਿੰਘ ਜੀ (ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ) ਦਾ ਵੀ ਦਾਸ ਰਿਣੀ ਹੈ ਜਿਨ੍ਹਾਂ ਦੇ ਸਹਿਯੋਗ ਨਾਲ ਇਹ ਸੰਭਵ ਹੋ ਸਕਿਆ ਹੈ। ਡਾ. ਗੁਰਚਰਨ ਸਿੰਘ ਜੀ ਦਾ ਦਾਸ ਇਸ ਕਰਕੇ ਵੀ ਕ੍ਰਿਤੱਗ ਹੈ ਉਨ੍ਹਾਂ ਨੇ ਦਾਸ ਨੂੰ 'ਸਰਕਾਰੀ ਕਾਲਿਜ ਕਰਮਸਰ' ਵਿੱਚ ਆਪਣਾ ਸ਼ਾਗਿਰਦ ਹੋਣ ਦੇ ਨਾਤੇ 'ਈਸ਼ਰ ਮਾਈਕ੍ਰੋ ਮੀਡੀਆ' ਨੂੰ ਖੋਜ ਕਾਰਜ ਲਈ ਵੱਧ ਤੋਂ ਵੱਧ ਸਹਾਇਕ ਬਣਾਉਣ ਲਈ ਸਮੇਂ ਸਮੇਂ ਬਹੁਤ ਹੀ ਕੀਮਤੀ ਸੁਝਾਅ ਦਿੱਤੇ ਹਨ। ਨਾਲ ਹੀ ਦਾਸ ਡਾ. ਕੁਲਬੀਰ ਸਿੰਘ ਜੀ 'ਥਿੰਦ' (ਸੈਨ ਮਟੇਓ, ਕੈਲੇਫੋਰਨੀਆ) ਦਾ ਧੰਨਵਾਦ ਕੀਤੇ ਬਿਨਾਂ ਵੀ ਨਹੀਂ ਰਹਿ ਸਕਦਾ, ਜਿਨ੍ਹਾਂ ਨੇ ਜਦੋਂ ਵੀ ਜ਼ਰੂਰਤ ਪਈ, ਆਪਣੇ ਡਾਕਟਰੀ ਕਿੱਤੇ ਦੇ ਰੁਝੇਵਿਆਂ ਦੇ ਬਾਵਜੂਦ ਆਪਣਾ ਭਰਪੂਰ ਤਕਨੀਕੀ ਸਹਿਯੋਗ ਦਿੱਤਾ।

ਮੰਜ਼ਿਲ ਹਾਲਾਂ ਦੂਰ ਹੈ। ਅਜੇ ਤਵਾਰੀਖ ਗੁਰੂ ਖਾਲਸਾ ਪਾਠਕਾਂ ਤੱਕ ਆਉਣਾ ਹੈ। ਫਿਰ ਭਾਈ ਨੰਦ ਲਾਲ ਰਚਨਾਵਲੀ, ਜਨਮ ਸਾਖੀ ਭਾਈ ਬਾਲੇ ਵਾਲੀ, ਮਹਿਮਾ ਪ੍ਰਕਾਸ਼, ਦੋਵੇਂ ਗੁਰਬਿਲਾਸ (ਪਾ: ੬ ਅਤੇ ਪਾ: ੧੦), ਗੁਰੂ ਕੀਆਂ ਸਾਖੀਆਂ, ਗਿਆਨ ਰਤਨਾਵਲੀ, ਸਿੱਖ ਰਹਿਤਨਾਮੇ, ਗੁਰਬਾਣੀ ਦੇ ਪ੍ਰਸਿੱਧ ਟੀਕੇ ਅਤੇ ਸਿੱਖ ਇਤਿਹਾਸ ਦੀ ਹੋਰ ਮੂਲ ਸਾਮਗ੍ਰੀ... ਕਾਰਜ ਇਤਨਾ ਵੱਡਾ ਹੈ, ਜਿਹੜਾ ਸਤਿਗੁਰੂ ਜੀ ਦੀ ਬਖ਼ਸ਼ੀਸ਼ ਅਤੇ ਸਾਧ ਸੰਗਤ ਦੀ ਆਸੀਸ ਨਾਲ ਹੀ ਨੇਪਰੇ ਚੜ੍ਹ ਸਕਦਾ ਹੈ।

ਸੰਪੂਰਨ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥਾਵਲੀ ਇੰਟਰਨੈੱਟ ਉੱਪਰ ਉਪਲਬਧ ਕਰਾਉਣ ਦੀ ਇਹ ਸੇਵਾ ਦਾਸ ਵਲੋਂ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਯਾਦ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੂਜਰੀ ਜੀ ਦੇ ੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਹੈ। ਸਤਿਗੁਰੂ ਜੀ ਬਖ਼ਸ਼ਿਸ਼ ਕਰਨ, ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਦੀ ਇਹ ਮਹਾਨ ਰਚਨਾ ਜੋ ਕਿ ਹਾਲਾਂ ਤੱਕ ਸਿਰਫ ਕੁਝ ਵਿਦਵਾਨਾਂ, ਲਾਈਬ੍ਰੇਰੀਆਂ ਅਤੇ ਗੁਰਦੁਆਰਿਆਂ ਤੱਕ ਹੀ ਸੀਮਿਤ ਹੈ, ਹੁਣ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਦੁਨੀਆਂ ਦੀ ਹਰ ਨੁੱਕਰ ਵਿੱਚ ਵਸਦੇ ਗੁਰੂ ਨਾਨਕ ਨਾਮ ਲੇਵਾ ਗੁਰਸਿਖਾਂ ਦੇ ਘਰ ਘਰ ਤੱਕ ਪਹੁੰਚ ਸਕੇ ਅਤੇ 'ਹਉ ਮੂਰਖ' ਇਸੇ ਤਰ੍ਹਾਂ 'ਕਾਰੇ' ਲੱਗਿਆ ਰਹੇ:

ਪੂਰੀ ਸ਼ੈ ਨੂੰ ਡਰ ਘਾਟੇ ਦਾ, ਡਰ ਨਹੀਂ ਅੱਧੀ ਤਾਈਂ।
ਰੱਬਾ! ਪਿਆਰ ਮੇਰੇ ਦੀ ਮੰਜ਼ਿਲ, ਪੂਰੀ ਕਦੇ ਨਾ ਹੋਵੇ।

ਦਾਸ
ਬਲਜਿੰਦਰ ਸਿੰਘ
ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

੧ ਜਨਵਰੀ ੨੦੦੫

# ਨਵੇਂ ਸੰਸਕਰਣ ਬਾਬਤ

ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਹੁਣ ਤੱਕ ਮਹਾਨਕੋਸ਼, ਫਰੀਦਕੋਟ ਵਾਲਾ ਟੀਕਾ, ਸੰਪੂਰਨ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ, ਗਿਆਨੀ ਗਿਆਨ ਸਿੰਘ ਜੀ ਦੁਆਰਾ ਰਚਿਤ 'ਤਵਾਰੀਖ ਗੁਰੂ ਖਾਲਸਾ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਡਿਜਿਟਲ ਸੰਸਕਰਣ ਕੰਪਿਊਟਰ ਦੇ ਪਾਠਕਾਂ ਦੀ ਪਹੁੰਚ ਅੰਦਰ ਲਿਆਂਦਾ ਜਾ ਚੁਕਾ ਹੈ।

ਇਸ ਸਾਲ (ਸੰਨ ੨੦੦੮ ਈ.) ਇਨ੍ਹਾਂ ਨਵੇਂ ਸੰਸਕਰਣਾਂ ਵਿੱਚ ਜਿੱਥੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ, ਉੱਥੇ ਫੁੱਟਨੋਟ ਅਤੇ ਟਿੱਪਣੀਆਂ ਪਾਠਕਾਂ ਦੀ ਸੁਵਿਧਾ ਵਾਸਤੇ ਮੂਲ ਪਾਠ ਦੇ ਨਾਲ ਹੀ ਦੇ ਦਿੱਤੀਆਂ ਗਈਆਂ ਹਨ।

ਇਸੇ ਸਾਲ ਸਿੱਖ ਜਗਤ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੦੦ ਸਾਲਾ ਗੁਰਗੱਦੀ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਇਆ ਹੈ। ਦਾਸ ਵਲੋਂ ਇਸ ਸ਼ੁਭ ਅਵਸਰ ਤੇ ਸੰਗਤਾਂ ਨੂੰ ਈਸ਼ਰ ਮਾਈਕ੍ਰੋ ਮੀਡੀਆ ਦੇ ਨਵਾਂ ਸੰਸਕਰਣ ਵੀ ਭੇਟਾ ਕੀਤਾ ਗਿਆ ਹੈ ਜਿਸ ਸ੍ਰੀ ਵਿੱਚ ਸ੍ਰੀ ਦਸਮ ਗ੍ਰੰਥ ਦਾ ਖੋਜ ਯੰਤਰ ਵੀ ਉਪਲਬਧ ਕਰਵਾਇਆ ਗਿਆ ਹੈ।

ਦਾਸ
ਬਲਜਿੰਦਰ ਸਿੰਘ
ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

੨੬ ਅਗਸਤ ੨੦੦੮

# ਘਰਿ ਘਰਿ ਅੰਦਰਿ ਧਰਮਸਾਲ

ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਅਨਿੰਨ 'ਪਿਆਰੇ' ਭਾਈ ਦਇਆ ਸਿੰਘ ਜੀ ਤੋਂ ਚਲੀ ਆ ਰਹੀ ਜਗਤ ਪ੍ਰਸਿੱਧ ਸੰਪ੍ਰਦਾਇ, ਜਿਹੜੀ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਕਰਕੇ ਵੀ ਪ੍ਰਸਿੱਧ ਹੈ, ਦੇ ਮਹਾਂਪੁਰਖ ਸੰਤ ਈਸ਼ਰ ਸਿੰਘ ਜੀ ਅਤੇ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਦੀਆਂ ਸ਼ਖਸ਼ੀਅਤਾਂ ਕਿਸੇ ਜਾਣਕਾਰੀ ਦੀਆਂ ਮੁਥਾਜ ਨਹੀਂ। ਇਸ ਸੰਪ੍ਰਦਾਇ ਦੇ ਮੌਜੂਦਾ ਮੁਖੀ, ਨਾਮ ਬਾਣੀ ਦੇ ਰਸੀਏ, ਸੰਤ ਬਾਬਾ ਤੇਜਾ ਸਿੰਘ ਜੀ ਦੀ ਆਗਿਆ ਅਨੁਸਾਰ ਬਾਬਾ ਬਲਜਿੰਦਰ ਸਿੰਘ ਜੀ ਨੇ ਜਿਸ ਢੰਗ ਨਾਲ ਗੁਰਸਿੱਖੀ ਦਾ ਪ੍ਰਚਾਰ ਕਰਨ ਵਾਸਤੇ ਬੀੜਾ ਚੁੱਕਿਆ ਹੈ, ਉਹ ਆਪਣੇ ਆਪ ਦੇ ਵਿੱਚ ਇੱਕ ਮਿਸਾਲ ਹੈ। ਸਿੱਧੀਆਂ ਧਾਰਨਾ ਦੁਆਰਾ ਗੁਰਬਾਣੀ ਦੇ ਕੀਰਤਨ ਅਤੇ ਵਖਿਆਨ ਦੁਆਰਾ ਬਾਬਾ ਬਲਜਿੰਦਰ ਸਿੰਘ ਜੀ ਨੇ ਨਾ ਕੇਵਲ ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਰਵਾਇਤ ਨੂੰ ਬਰਕਰਾਰ ਰੱਖਿਆ ਹੈ, ਬਲਕਿ ਉਨ੍ਹਾਂ ਨੇ ਕੰਪਿਊਟਰ ਅਤੇ ਇੰਟਰਨੈੱਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਨਾਲ ਸੰਬੰਧਤ ਸਾਮੱਗਰੀ ਨੂੰ ਘਰ ਘਰ ਪਹੁੰਚਾ ਕੇ 'ਘਰਿ ਘਰਿ ਅੰਦਰਿ ਧਰਮਸਾਲ' ਭਾਈ ਗੁਰਦਾਸ ਜੀ ਦੇ ਇਸ ਵਚਨ ਨੂੰ ਇੱਕ ਨਿਵੇਕਲੇ ਤਰੀਕੇ ਦੁਆਰਾ ਸਫ਼ਲ ਕਰਨ ਦੀ ਇੱਕ ਹੋਰ ਨਵੀਂ ਰੀਤਿ ਚਲਾਈ ਹੈ।

ਦਾਸ ਦਾ ਪਿਛਲੇ ਕਈ ਸਾਲਾਂ ਤੋਂ ਗਾਹੇ ਬਗਾਹੇ ਜਦੋਂ ਕਿਤੇ ਵੀ ਉਨ੍ਹਾਂ ਨਾਲ ਮੇਲ ਹੁੰਦਾ ਰਿਹਾ ਹੈ, ਦਾਸ ਉਨ੍ਹਾਂ ਨੂੰ ਆਪਣੇ ਇਸੇ ਕਾਰਜ ਵਿੱਚ ਰੁੱਝਿਆ ਦੇਖਦਾ ਰਿਹਾ ਹੈ। ਸਭ ਤੋਂ ਪਹਿਲਾਂ ਮਹਾਨ ਕੋਸ਼ ਨੂੰ ਇੰਟਰਨੈੱਟ ਤੇ ਲਿਆ ਕੇ, ਫਿਰ 'ਈਸ਼ਰ ਮਾਈਕਰੋ ਮੀਡੀਆ' ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਦਾ ਸਰਚ ਟੂਲ ਤਿਆਰ ਕਰ ਕੇ ਜਿੱਥੇ ਆਪ ਨੇ ਹੁਣ ਤੱਕ ਇਸ ਖੇਤਰ ਵਿੱਚ ਵੱਡੀ ਸਫ਼ਲਤਾ ਹਾਸਿਲ ਕੀਤੀ ਹੈ, ਉੱਥੇ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੀ ਮਹਾਨ ਰਚਨਾ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਇੰਟਰਨੈੱਟ ਤੇ ਲਿਆ ਕੇ ਇਸ ਖੇਤਰ ਵਿੱਚ ਇੱਕ ਹੋਰ ਮਾਅਰਕਾ ਮਾਰਿਆ ਹੈ।

ਸੰਨ ੨੦੦੪ ਈ. ਸਿੱਖ ਇਤਿਹਾਸ ਨਾਲ ਸੰਬੰਧਤ ਸ਼ਤਾਬਦੀ ਸਮਾਰੋਹਾਂ ਦਾ ਸਾਲ ਰਿਹਾ ਹੈ। ਇਸ ਸਾਲ ਦੌਰਾਨ ਸਿੱਖ ਜਗਤ ਨੇ ਗੁਰੂ ਅੰਗਦ ਦੇਵ ਜੀ ਦਾ ੫੦੦ ਸਾਲਾ ਪ੍ਰਕਾਸ਼ ਪੁਰਬ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦਾ ੪੦੦ ਸਾਲਾ ਸਮਾਰੋਹ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਦਾ ੩੦੦ ਸਾਲਾ ਦਿਹਾੜਾ ਮਨਾਇਆ ਹੈ। ਬਾਬਾ ਬਲਜਿੰਦਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ 'ਫਰੀਦਕੋਟ ਵਾਲਾ' ਟੀਕਾ ਗੁਰੂ ਅੰਗਦ ਦੇਵ ਜੀ ਦੇ ੫੦੦ ਸਾਲਾ ਪ੍ਰਕਾਸ਼ ਪੁਰਬ ਨੂੰ, 'ਈਸ਼ਰ ਮਾਈਕ੍ਰੋ ਮੀਡੀਆ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦੇ ੪੦੦ ਸਾਲਾ ਪੁਰਬ ਨੂੰ ਅਤੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਦੇ ੩੦੦ ਸਾਲਾ ਦਿਹਾੜੇ ਨੂੰ ਸਮਰਪਿਤ ਕਰਕੇ ਜਿੱਥੇ ਗੁਰੂ ਸਾਹਿਬਾਨ ਦੇ ਉਪਕਾਰਾਂ ਅਤੇ ਕੁਰਬਾਨੀਆਂ ਪ੍ਰਤੀ ਆਪਣੀ ਸ਼ਰਧਾ ਅਤੇ ਕ੍ਰਿਤੱਗਤਾ ਪ੍ਰਗਟ ਕੀਤੀ ਹੈ, ਉਥੇ ਨਾਲ ਹੀ ਕੰਪਿਊਟਰ ਅਤੇ ਇੰਟਰਨੈੱਟ ਨਾਲ ਜਾਣਕਾਰੀ ਰੱਖਣ ਵਾਲੇ 'ਗੁਰਮੁਖ ਹੰਸਾਂ' ਵਾਸਤੇ ਆਪ ਨੇ ਗੁਰੂ ਸਾਹਿਬਾਨ ਦੀ ਬਾਣੀ ਅਤੇ ਉਪਮਾ ਦਾ 'ਮਾਨ ਸਰੋਵਰ' ਉਨ੍ਹਾਂ ਦੇ ਬਿਲਕੁਲ ਨੇੜੇ ਕਰ ਦਿੱਤਾ ਹੈ। ਯਾਦ ਰਹੇ ਕਿ ਭਾਈ ਕਾਨ੍ਹ ਸਿੰਘ

ਨਾਭਾ ਜੀ ਦੀ ਮਹਾਨ ਰਚਨਾ 'ਮਹਾਨਕੋਸ਼' ਆਪ ਪਹਿਲਾਂ ਹੀ ਇੰਟਰਨੈੱਟ ਤੇ ਉਪਲਬਧ ਕਰਵਾ ਕੇ ਖਾਲਸੇ ਦੀ ਸਿਰਜਨਾ ਦੇ ੩੦੦ ਸਾਲਾ ਪੁਰਬ ਨੂੰ ਸਮਰਪਿਤ ਕਰ ਚੁੱਕੇ ਹਨ।

ਬਾਬਾ ਬਲਜਿੰਦਰ ਸਿੰਘ ਜੀ ਦੀ ਇਸ ਘਾਲਣਾ ਉਪਰ ਸਿਰਫ ਰਾੜਾ ਸਾਹਿਬ ਸੰਪ੍ਰਦਾਇ ਹੀ ਨਹੀਂ, ਬਲਕਿ ਸਮੁੱਚਾ ਸੰਤ ਸਮਾਜ ਮਾਣ ਕਰ ਸਕਦਾ ਹੈ। ਗੁਰਮਤਿ ਦਾ ਪ੍ਰੰਪਰਾਗਤ ਤਰੀਕੇ ਦੁਆਰਾ ਪ੍ਰਚਾਰ ਕਰਨਾ, ਅੰਮ੍ਰਿਤ ਛਕਾਉਣਾ, ਲੰਗਰ ਚਲਾਉਣੇ, ਸਮਾਜ ਅਤੇ ਮਾਨਵਤਾ ਦੀ ਸੇਵਾ ਕਰਨਾ ਆਦਿਕ ਸੇਵਾਵਾਂ ਤਾਂ ਪਹਿਲਾਂ ਹੀ ਸੰਤ ਸਮਾਜ ਦੇ ਹਿੱਸੇ ਆ ਚੁੱਕੀਆਂ ਹਨ, ਬਾਬਾ ਬਲਜਿੰਦਰ ਸਿੰਘ ਜੀ ਨੇ ਆਧੁਨਿਕ ਢੰਗ ਦੁਆਰਾ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਦਾ ਪ੍ਰਚਾਰ ਕਰਨ ਦੀ ਸੇਵਾ ਆਰੰਭ ਕਰਕੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਦਾ ਨਾਂ ਹੋਰ ਉੱਚਾ ਕਰ ਦਿੱਤਾ ਹੈ। ਨਾਲ ਹੀ ਬਾਬਾ ਬਲਜਿੰਦਰ ਸਿੰਘ ਜੀ ਨੇ ਸੰਤ ਸਮਾਜ, ਸਿੱਖ ਵਿਦਵਾਨਾਂ ਅਤੇ ਹੋਰ ਸਿੱਖ ਸੰਸਥਾਵਾਂ ਨੂੰ ਇਸ ਗੱਲ ਦਾ ਅਹਿਸਾਸ ਵੀ ਕਰਵਾਇਆ ਹੈ ਕਿ ਅੱਜ ਦੇ ਕੰਪਿਊਟਰ ਯੁਗ ਵਿੱਚ ਗੁਰਮਤਿ ਦੇ ਪ੍ਰਚਾਰ ਅਤੇ ਖੋਜ ਕਾਰਜ ਵਾਸਤੇ ਜੇਕਰ ਇਨ੍ਹਾਂ ਸਾਧਨਾਂ ਦੀ ਵਰਤੋਂ ਨਾ ਕੀਤੀ ਗਈ ਤਾਂ ਗੁਰੂ ਸਾਹਿਬਾਨ ਦੇ ਸੰਦੇਸ਼ ਨੂੰ ਘਰ ਘਰ ਪਹੁੰਚਾਉਣ ਦਾ ਸੰਕਲਪ ਪੂਰਾ ਨਹੀਂ ਹੋ ਸਕੇਗਾ।

ਦਾਸ ਨੂੰ ਆਸ ਹੈ ਕਿ ਗੁਰਮਤਿ ਨਾਲ ਸੰਬੰਧਤ ਮੂਲ ਸਾਮਗ੍ਰੀ ਕੰਪਿਊਟਰ ਅਤੇ ਇੰਟਰਨੈੱਟ ਰਾਹੀਂ ਘਰ ਘਰ ਪਹੁੰਚਾਉਣ ਦੇ ਇਸ ਸ਼ੁਭ ਮਨੋਰਥ ਵਿੱਚ ਬਾਬਾ ਬਲਜਿੰਦਰ ਸਿੰਘ ਜੀ ਨੂੰ ਪੂਰਨ ਕਾਮਯਾਬੀ ਪ੍ਰਾਪਤ ਹੋਵੇਗੀ। ਅਖ਼ੀਰ ਵਿੱਚ ਦਾਸ ਆਪਣੇ ਵਲੋਂ ਅਤੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਵਲੋਂ ਬਾਬਾ ਬਲਜਿੰਦਰ ਸਿੰਘ ਜੀ ਦੇ ਇਸ ਪੁਰਸ਼ਾਰਥ ਦੀ ਭਰਪੂਰ ਸ਼ਾਲਾਘਾ ਕਰਦਾ ਹੋਇਆ ਉਨ੍ਹਾਂ ਨੂੰ ਹੁਣ ਤੱਕ ਪ੍ਰਾਪਤ ਕੀਤੀ ਸਫ਼ਲਤਾ ਲਈ ਵਧਾਈ ਦਿੰਦਾ ਹੈ ਅਤੇ ਉਨ੍ਹਾਂ ਦੇ ਬਾਕੀ ਰਹਿੰਦੇ ਮਹਾਨ ਕਾਰਜ ਦੀ ਸੰਪੂਰਨਤਾ ਵਾਸਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹੈ।

੨੧ ਜਨਵਰੀ ੨੦੦੫
ਰੰਧਾਵਾ

ਸੰਤ ਹਰੀ ਸਿੰਘ ਰੰਧਾਵਾ
ਜਨਰਲ ਸਕੱਤਰ, ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ।

# ਸੰਦੇਸ਼

ਬਾਬਾ ਬਲਜਿੰਦਰ ਸਿੰਘ ਜੀ ਸੰਤ ਸਮਾਜ ਨਾਲ ਸੰਬੰਧਿਤ ਪ੍ਰਚਾਰ ਦੀ ਸੁਪ੍ਰਸਿੱਧ ਸੰਸਥਾ ਸੰਤ ਈਸ਼ਰ ਸਿੰਘ ਜੀ ਤੇ ਸੰਤ ਕਿਸ਼ਨ ਸਿੰਘ ਜੀ ਰਾੜਾ ਸਾਹਿਬ ਵੱਲੋਂ ਵਰੋਸਾਇ ਸਥਾਨ ਦੇ ਪ੍ਰਮੁੱਖ ਪ੍ਰਤਿਨਿਧ ਹਨ। ਚੇਤੰਨ ਤੇ ਸੂਝਵਾਨ ਹੋਣ ਦੇ ਨਾਤੇ ਉਹ ਸਿੱਖੀ ਦਾ ਪ੍ਰਚਾਰ ਪ੍ਰੰਪਕ ਤੇ ਆਧੁਨਿਕ ਵਿਗਿਆਨਕ ਸੂਝ ਦਾ ਸੁਮੇਲ ਕਰਕੇ ਕਰਨ ਦੇ ਚਾਹਵਾਨ ਹਨ। ਜਿੱਥੇ ਉਹ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਨਾਲ ਸੰਬੰਧਿਤ ਸੰਤ ਈਸ਼ਰ ਸਿੰਘ ਜੀ ਦੇ ਸਿੱਧੀਆਂ ਧਾਰਨਾਂ ਦੁਆਰਾ ਗੁਰਬਾਣੀ ਕੀਰਤਨ ਤੇ ਵਖਿਆਨ ਦੀ ਪ੍ਰੰਪਰਾ ਨੂੰ ਅਗਾਂਹ ਤੋਰ ਰਹੇ ਹਨ, ਉੱਥੇ ਉਨ੍ਹਾਂ ਨੂੰ ਵਿਦੇਸ਼ਾਂ ਦੇ ਰਟਨ ਤੋਂ ਇਹ ਵੀ ਅਨੁਭਵ ਹੋ ਗਿਆ ਹੈ ਕਿ ਸਮੁੱਚੇ ਤੌਰ ਤੇ, ਵਿਸ਼ੇਸ਼ ਕਰਕੇ ਵਿਦੇਸ਼ਾਂ ਵਿੱਚ ਵਸਦੀ ਅਜੋਕੀ ਪੀੜ੍ਹੀ ਨੂੰ ਧਰਮ, ਅਤੇ ਇਸ ਰਾਹੀਂ ਜੀਵਨ ਦੀਆਂ ਉੱਚੀਆਂ ਸੁੱਚੀਆਂ ਕੀਮਤਾਂ ਵੱਲ ਆਕਰਸ਼ਤ ਕਰਨ ਦੇ ਪ੍ਰਮੁੱਖ ਸਾਧਨ ਇੰਟਰਨੈੱਟ ਅਤੇ ਕੰਪਿਊਟਰ ਹੀ ਹਨ। ਅੱਜ ਦੇ ਇਸ ਪੀੜ੍ਹੀ ਦੇ ਵਿਦਵਾਨ ਤੇ ਖੋਜਕਾਰ ਵੀ ਗੁਰਮਤਿ ਅਧਿਐਨ ਲਈ ਨਵੀਨਤਮ ਸੂਚਨਾਂ ਤੇ ਪ੍ਰਸਾਰ ਦੇ ਸਾਧਨਾਂ ਦੀਆਂ ਸਹੂਲਤਾਂ ਦੀ ਘਾਟ ਨੂੰ ਬੜੇ ਤੀਬਰ ਰੂਪ ਵਿੱਚ ਅਨੁਭਵ ਕਰਕੇ, ਇਸ ਤੋਂ ਦੂਰ ਹੁੰਦੇ ਜਾ ਰਹੇ ਹਨ। ਉਹ ਪੀੜ੍ਹੀ ਜਿਸ ਨੇ ਆਪਣੀ ਸਾਰੀ ਸਿੱਖਿਆ ਹੀ ਇਸ ਮਾਧਿਅਮ ਰਾਹੀਂ ਲਈ ਹੈ, ਉਹਨਾਂ ਨੂੰ ਇਹ ਘਾਟ ਹੋਰ ਵੀ ਸ਼ਿੱਦਤ ਨਾਲ ਮਹਿਸੂਸ ਹੁੰਦੀ ਹੈ।

ਬਾਬਾ ਬਲਜਿੰਦਰ ਸਿੰਘ ਜੀ ਅਕਾਲ ਪੁਰਖ ਦੀ ਅਪਾਰ ਬਖ਼ਸ਼ਿਸ਼ ਦੇ ਪਾਤਰ ਹਨ ਜਿਸ ਸਦਕੇ ਉਨ੍ਹਾਂ ਨੂੰ ਸਤਿਗੁਰੂ ਜੀ ਨੇ ਇਹ ਸੇਵਾ ਬਖ਼ਸ਼ੀ ਹੈ। ਕਈ ਸਾਲਾਂ ਤੋਂ ਜਿੱਥੇ ਉਹ ਗੁਰਮਤਿ ਦੇ ਪ੍ਰੋਖ ਤੇ ਅਪ੍ਰੋਖ ਸੋਮਿਆਂ ਨੂੰ ਪ੍ਰੋਗ੍ਰਾਮਡ ਰੂਪ ਵਿਚ ਸੀ.ਡੀ. ਅਤੇ ਵੈੱਬਸਾਈਟ ਤੇ ਲਿਆ ਰਹੇ ਹਨ, ਉੱਥੇ ਨਾਲ ਹੀ ਉਹ ਇਸ ਨੂੰ ਨਿੱਤ ਹੋਰ ਸੁਧਾਰਨ ਤੇ ਵਧੇਰੇ ਅਧਿਐਨ-ਸਹਾਇਕ ਬਨਾਉਣ ਵਿੱਚ ਰੁੱਝੇ ਹੋਏ ਹਨ। ਵਿਅਕਤੀ ਰੂਪ ਵਿੱਚ ਬਿਨਾਂ ਕਿਸੇ ਸੰਸਥਾਗਤ ਸਹਾਇਤਾ ਦੇ ਉਹ ਐੱਨਾ ਕੰਮ ਕਰ ਚੁੱਕੇ ਹਨ ਕਿ ਸੰਤ ਸਮਾਜ, ਵੱਖ-ਵੱਖ ਡੇਰੇ ਤੇ ਵੱਡੀਆਂ ਸੰਸਥਾਵਾਂ ਉਨ੍ਹਾਂ ਦੇ ਇਸ ਕਾਰਜ ਅਤੇ ਲਗਨ ਉਪਰ ਮਾਣ ਕਰ ਸਕਦੀਆਂ ਹਨ। 'ਈਸ਼ਰ ਮਾਈਕਰੋ ਮੀਡੀਆ' ਦੇ ਨਵੀਨਤਮ ਸੰਸਕਰਨ ਵਿੱਚ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਸਵੈਯੇ; ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਫਰੀਦਕੋਟ ਵਾਲਾ ਟੀਕਾ (੪ ਜਿਲਦਾਂ); ਸ. ਮਨਮੋਹਨ ਸਿੰਘ ਰਚਿਤ ਪੰਜਾਬੀ ਅੰਗਰੇਜੀ ਸਟੀਕ (੮ ਜਿਲਦਾਂ); ਪ੍ਰੋ. ਸਾਹਿਬ ਸਿੰਘ ਜੀ ਰਚਿਤ 'ਗੁਰੂ ਗ੍ਰੰਥ ਸਾਹਿਬ ਦਰਪਨ' (੧੦ ਜਿਲਦਾਂ); ਭਾਈ ਕਾਨ੍ਹ ਸਿੰਘ ਜੀ ਦਾ 'ਮਹਾਨ ਕੋਸ਼' ਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਪ੍ਰਕਾਸ਼ਤ ਮੇਰਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼' (੨ ਜਿਲਦਾਂ) ਨੂੰ ਭਾਈ ਸੰਤੋਖ ਸਿੰਘ ਜੀ ਦੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' (੧੪ ਜਿਲਦਾਂ) ਸਮੇਤ ਭਰ ਦਿੱਤਾ ਗਿਆ ਹੈ ਅਤੇ ਇਨ੍ਹਾਂ ਸਾਰਿਆਂ ਨੂੰ ਆਪਸ ਵਿੱਚ ਸੰਬੰਧਿਤ ਕਰ ਦਿੱਤਾ ਗਿਆ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਕਿਸੇ ਵੀ ਸ਼ਬਦ ਅਤੇ ਤੁਕ ਦੀ ਭਾਲ ਲਈ ਸਰਚ ਇੰਜਨ ਤਾਂ ਹੈ ਹੀ ਪਰ ਜੇ ਉਪਰੋਕਤ ਕਿਸੇ ਵੀ ਟੀਕੇ ਵਿੱਚੋਂ ਤੁਕ-ਵਿਸ਼ੇਸ਼ ਦੇ ਅਰਥ ਵੇਖਣੇ ਹੋਣ, ਅਜਿਹੀ ਸੁਵਿਧਾ ਵੀ ਇਸ ਵਿੱਚ ਉਪਲਬਧ ਹੈ। ਕਿਸੇ ਵਿਸ਼ੇਸ਼ ਸ਼ਬਦ ਦੇ ਅਰਥਾਂ ਨੂੰ ਲੋੜ ਅਨੁਸਾਰ ਮਹਾਨ ਕੋਸ਼ ਅਥਵਾ 'ਸ੍ਰੀ ਗੁਰੂ ਗ੍ਰੰਥ ਕੋਸ਼' ਵਿੱਚੋਂ ਵੀ ਵੇਖਿਆ ਜਾ ਸਕਦਾ ਹੈ। ਸ਼ਬਦਾਂ ਦੀ ਢੂੰਡ ਸੀਮਤ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਵੀ ਯੋਗਦਾਨੀ ਅਥਵਾ ਰਾਗ ਵਿੱਚੋਂ ਵੀ ਕੀਤੀ ਜਾ ਸਕਦੀ ਹੈ। ਇਹ ਸਾਰੀ ਭਾਲ ਕਿਸੇ

ਸ਼ਬਦ ਦੇ ਵੱਖ-ਵੱਖ ਜੋੜਾਂ ਵਾਲੇ ਸ਼ਬਦਾਂ ਦੀ ਇਕੱਠੀ ਵੀ ਹੋ ਸਕਦੀ ਹੈ। ਸਾਰੀਆਂ ਤੁਕਾਂ ਨੂੰ ਅਗਲੀਆਂ-ਪਿਛਲੀਆਂ ਤੁਕਾਂ ਸਮੇਤ ਵੱਖਰੇ ਵੀ ਕੱਢਿਆ ਜਾ ਸਕਦਾ ਹੈ। ਇਸ ਤਰ੍ਹਾਂ ਦੀ ਖੋਜ ਅਤੇ ਸਾਫਟਵੇਅਰ ਦੀ ਸਿਰਜਨਾ ਵਡੇਰੀਆਂ ਵਿੱਦਿਅਕ ਅਤੇ ਧਾਰਮਿਕ ਸੰਸਥਾਵਾਂ ਲਈ ਅਨੁਸਰਨ ਕਰਨਯੋਗ ਹੈ।

ਸਤਿਗੁਰੂ ਜੀ ਬਾਬਾ ਬਲਜਿੰਦਰ ਸਿੰਘ ਜੀ ਤੇ ਹੋਰ ਬਖ਼ਸ਼ਿਸ਼ਾਂ ਕਰਨ, ਉਨ੍ਹਾਂ ਨੂੰ ਇਸ ਸੇਵਾ ਲਈ ਹੋਰ ਉਤਸ਼ਾਹ ਬਖ਼ਸ਼ਣ ਤਾਂ ਜੋ ਉਹ ਗੁਰਮਤਿ ਦੇ ਸੁਨੇਹੇ ਦੇ ਪ੍ਰਸਾਰ ਵਿਚ ਜੁਟੇ ਰਹਿਣ। ਸਾਡੀ ਸਤਿਗੁਰੂ ਜੀ ਦੇ ਦਰਬਾਰ ਵਿੱਚ ਇਹ ਹੀ ਅਰਦਾਸ ਹੈ।

ਪਟਿਆਲਾ
੨੮ ਜਨਵਰੀ, ੨੦੦੫

ਡਾ. ਗੁਰਚਰਨ ਸਿੰਘ
ਪ੍ਰੋ. (ਰੀਟਾਇਰਡ) ਪੰਜਾਬੀ ਯੂਨੀਵਰਸਿਟੀ, ਪਟਿਆਲਾ
(ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ)

# ਤਤਕਰਾ ਰਾਸਿ ਤੀਜੀ

# ਰਾਸ਼ਿ ਤੀਸਰੀ ਚੱਲੀ

ੴ ਸਤਿਗੁਰ ਪ੍ਰਸਾਦਿ ॥

ਸ੍ਰੀ ਵਾਹਿਗੁਰੂ ਜੀ ਕੇ ਫਤੇ† ॥

†ਅਰਥਾਂ ਲਈ ਦੇਖੋ ਪਿਛੇ ਦੂਸਰੀ ਰਾਸਿ ਦਾ ਆਰੰਭ।

# ਅਥ ਤ੍ਰਿਤਿਯ ਰਾਸਿ ਕਥਨੰ ॥

## ਅੰਸੂ ੧. [ਮੰਗਲ। ਗੁਰੂ ਘਰ ਐਸ਼੍ਵਰਜ]

<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨

### ੧. 'ਕਵਿ-ਸੰਕੇਤ' ਮਿਰ੍ਯਾਦਾ ਦਾ ਮੰਗਲ।

ਦੋਹਰਾ:

**ਸਾਰਸੁਤੀ ਸਰਿਤਾ ਵਹੋ ਬਾਕ ਤਰੰਗ ਵਿਚਾਰ ॥**

ਸਰਿਤਾ-ਨਦੀ। ਬਾਕ = ਵਾਕ੍ਯ, ਸੁਹਣੇ ਵਾਕ। ਬਿਚਾਰ = ਵਿਚਾਰ, ਉੱਤਮ ਖਿਆਲ, ਭਾਵ ਹੈ ਕਿ ਸੁਹਣੇ ਵਾਕਾਂ ਵਿਚ ਉੱਚੇ ਖ੍ਯਾਲ ਹੋਣ। ਵਿਚਾਰ ਰਹਤ ਸੁਹਣੇ ਵਾਕਾਂ ਵਾਲੀ ਕਵਿਤਾ ਨਾ ਰਚਾਂ।

**ਚਾਰੁ ਸੁ ਮਮ ਮਾਨਸ ਬਿਖੈ, ਜਾਨੋਂ ਸਾਰ ਅਸਾਰ ॥੧॥**

ਚਾਰੁ = ਸੁੰਦਰ। ਮਾਨਸ = ਮਾਨ ਸਰੋਵਰ। ਸਾਰ ਅਸਾਰ = ਸੱਚ, ਨਾ ਸੱਚ। ਉਹ ਸਾਖੀਆਂ ਜੋ ਠੀਕ ਠੀਕ ਹਨ ਤੇ ਓਹ ਜੋ ਠੀਕ ਨਹੀਂ ਹਨ। (ਅ) ਅਥਵਾ ਆਪਣੀ ਕਵਿਤਾ ਨੂੰ ਕਹਿੰਦੇ ਹਨ, ਸਾਰ ਕਵਿਤਾ ਤੇ ਅਸਾਰ ਕਵਿਤਾ ਦੀ ਪਰਖ ਕਰਕੇ ਰਚਨਾ ਰਚਾਂ।

ਅਰਥ:

(ਹੇ) ਸਰਸ੍ਵਤੀ! ਤੂੰ ਨਦੀ (ਵਾਂਙੂ ਜ਼ੋਰਦਾਰ ਹੋਕੇ) ਵਗ ਪਉ (ਜਿਸ ਵਿਚ ਕਿ) ਵਾਕਾਂ ਦੇ ਤਰੰਗ ਉੱਠਣ (ਤੇ) ਵਿਚਾਰ (ਦੀਆਂ ਲਹਿਰਾਂ ਪੈਣ ਅਤੇ) ਮੇਰੇ ਸੁਹਣੇ ਮਾਨਸਰੋਵਰ (ਵਰਗੇ ਮਨ) ਵਿੱਚ (ਆਕੇ ਪਉ ਤਾਂ ਜੋ ਮੈਂ ਆਪਣੀ ਰਚਨਾ ਲਿੱਖਣ ਵੇਲੇ) ਸੱਚੀ ਤੇ ਨਾ ਸੱਚੀ (ਗੱਲ) ਨੂੰ ਪਰਖ ਲਵਾਂ।

ਭਾਵ:

ਸਰਸ੍ਵਤੀ ਦਾ ਖ੍ਯਾਲ ਹਿੰਦ ਵਿਚ ਸਰਸ੍ਵਤੀ ਨਦੀ ਤੋਂ ਚਲਿਆ ਹੈ, ਵਿਸਥਾਰ ਲਈ ਦੇਖੋ ਸ੍ਰੀ ਗੁ: ਨਾਨਕ ਪ੍ਰਕਾਸ਼ ਪੂਰਬਾਰਧ ਅਧ੍ਯਾਯ ੧ ਅੰਕ ੨। ਉਸੇ ਖਿਆਲ ਦੀ ਉਡਾਰੀ ਵਿਚ ਕਵਿ ਜੀ ਆਪਣੇ ਮਨ ਨੂੰ ਮਾਨ ਸਰੋਵਰ ਝੀਲ ਬਣਾਉਂਦੇ ਹਨ ਤੇ ਅਰਸ਼ੀ ਕਵਿਤਾ ਦੇ ਰੌ ਨੂੰ ਸਰਸ੍ਵਤੀ ਨਦੀ ਦਾ ਰੂਪਕ ਦੇਕੇ ਆਖਦੇ ਹਨ ਕਿ ਸੁਹਣੇ ਖਿਆਲਾਂ ਦੇ ਗੁਲਦਸਤੇ ਵਾਂਗੂੰ ਗੁੰਦੇ ਵਾਕਾਂ ਨਾਲ ਸਜੀ ਕਵਿਤਾ ਦੀਆਂ ਠਾਠਾਂ ਮਾਰਵੀਂ ਰੌ ਲੈਕੇ ਮੇਰੇ ਹਿਰਦੇ ਵਿਚ ਆ ਜੋ ਮੈਂ ਆਪਣੀ ਕਵਿਤਾ ਰਚਾਂ ਤੇ ਉਸ ਕਵਿਤਾ ਵਿਚ ਕਹੀ ਜਾਣ ਵਾਲੀ ਕਥਾ ਨਿਰਦੂਖਨ ਵਰਣਨ ਕਰਾਂ।

ਹੋਰ ਅਰਥ:

ਦ੍ਰਿਸ਼ਟਾਂਤ ਦਾ ਇਕ ਅੰਗ ਲਈਦਾ ਹੈ, ਪਰ ਜੇ ਪੂਰਾ ਘਟਾਉਣ ਦਾ ਜਤਨ ਕਰੀਏ ਤਾਂ ਉੱਪਰਲੇ ਦ੍ਰਿਸ਼ਟਾਂਤ ਵਿਚ ਇਕ ਨ੍ਯੂਨਤਾ ਹੈ ਕਿ ਸਰਸ੍ਵਤੀ ਮਾਨ ਸਰੋਵਰ ਵਿਚ ਨਹੀਂ ਪੈਂਦੀ, ਇਸ ਲਈ ਐਉਂ ਭਾਵ ਲਈਏ ਕਿ ਨਦੀ ਥਲ ਪੁਰ ਚਲਦੀ ਹੈ, ਏਥੇ ਥਲ ਹੈ ਮਾਨਸ, ਮਾਨਸ ਦਾ ਇਕ ਅਰਥ ਹੈ 'ਮਨ ਸਮੇਤ ਅੰਤਹਕਰਣ ਸਾਰਾ।' ਸੋ ਮੇਰੇ ਅੰਤਹਕਰਣ ਰੂਪੀ ਭੂਮਿਕਾ ਉਤੇ ਹੇ ਸਰਸ੍ਵਤੀ ਤੂੰ ਆਕੇ ਵਿਚਰ। ਜਿਸ ਭੂਮਿ ਤੇ ਸ੍ਵੱਛ ਨਦੀ ਵਗੇ ਉਸ ਤੇ ਪਏ ਪੱਥਰ,

ਘੋਂਗੇ, ਹੀਰੇ, ਲਾਲ ਸਭ ਦਿੱਸ ਪੈਂਦੇ ਹਨ, ਸੋ ਜਦ ਤੂੰ ਮੇਰੇ ਅੰਤਹਕਰਣ ਰੂਪੀ ਬਲ ਤੇ ਵਗੇਂਗੀ ਤਾਂ ਸਾਰ ਅਸਾਰ ਰੂਪੀ ਹੀਰੇ, ਪੱਥਰ ਮੈਨੂੰ ਦਿੱਸ ਪੈਣਗੇ। ਇਸ ਅਰਥ ਵੇਲੇ 'ਚਾਰੁ' ਦਾ ਅਰਥ ਕਰਾਂਗੇ ਵਿਚਰ, ਸਾਡੀ ਰਿਦੇ ਭੂਮੀ ਉਤੇ ਆਕੇ ਵਿਚਰ, ਟੁਰ। ਚਾਰ ਦਾ ਇਹ ਅਰਥ ਸੰਸਕ੍ਰਿਤ ਚਰ੍ = ਚਲਣਾ ਧਾਤੂ ਤੋਂ ਲਈਦਾ ਹੈ।

੨. ਇਸ਼੍ਟ ਦੇਵ-ਅਕਾਲ ਪੁਰਖ-ਮੰਗਲ।

ਸ੍ਵੈਯਾ:

**ਕਰਤਾ ਜਗ ਕੇਰ ਸੁਰਾਸਰ ਕੋ ਨਿਸ ਦਯੋਸ ਚਰਾਚਰ ਕੋ ਭਰਤਾ।**

ਕੇਰ = ਦਾ। ਸੁਰਾਸਰ = ਸੁਰ+ਅਸੁਰ = ਦੇਵਤੇ ਤੋਂ ਲੈ ਦੈਂਤ ਤੱਕ। ਨਿਸਦਯੋਸ = ਰਾਤ ਤੇ ਦਿਨ। ਚਰਾਚਰ = ਚਰ+ਅਚਰ = ਜੋ ਚੱਲ ਸਕੇ ਤੇ ਜੋ ਨਾ ਚਲ ਸਕੇ। ਚੇਤਨ ਤੇ ਜੜ੍ਹ ਜੀਵ ਜੰਤੂ, ਪਸ਼ੂ ਪੰਖੀ, ਮਾਨੁੱਖ, ਬ੍ਰਿੱਛ ਬੂਟੇ ਖਾਣੀਆਂ ਆਦਿ। ਭਰਤਾ = ਭਰਨੇ ਵਾਲਾ। ਪਾਲਨ ਵਾਲਾ [ਸੰਸ: ਭਰ੍ਤ੍ਰਿ]

**ਭਰਤਾ ਸਭਿ ਕੋ ਪਰਮੇਸ਼੍ਵਰ ਪੂਰਨ ਦਾਸ ਬਿਨੈ ਨਿਤ ਆਚਰਤਾ।**

ਭਰਤਾ = ਪਤੀ। ਸ੍ਵਾਮੀ [ਸੰਸ: ਭਰ੍ਤ੍ਰ] ਆਚਰਤਾ = ਆਚਰਣ ਵਾਲਾ ਜੋ ਮਰ੍ਯਾਦਾ ਮੂਜਬ ਬੰਨ੍ਹਿਆ ਹੋਵੇ। ਅਨੁਸਾਰੀ, ਅਨੁਕੂਲ। [ਸੰਸ: ਆਚਰਿਤ] (ਅ) ਗ੍ਰਹਣ ਕਰਨ ਵਾਲਾ। (ੲ) ਸਫਲ ਕਰਨ ਵਾਲਾ।

**ਚਰਿਤਾ ਜਿਸ ਕੇ ਨ ਲਖੇ ਪਰ ਹੈਂ ਮੁਨਿ ਸ਼ੇਸ਼ ਗਿਰਾ ਕਹਿ ਅੱਛਰਤਾ।**

ਚਰਿਤਾ = ਚਰਿੱਤ੍ਰ। ਨ ਲਖੇ ਪਰ ਹੈਂ = ਨਹੀਂ ਸਮਝੇ ਜਾ ਸਕਦੇ। ਗਿਰਾ = ਸਰਸ੍ਵਤੀ। ਅੱਛਰਤਾ = ਨਾਸ਼ ਨ ਹੋਣ ਵਾਲਾ [ਸੰਸ: ਅਕਸ਼ਰ] (ਅ) ਅਛਰ, ਅ+ਛਲ = ਜੋ ਛਲਿਆ ਨਾ ਜਾਵੇ। (ੲ) ਅਕਸ਼ਯ = ਜੋ ਨਾਸ਼ ਨਾ ਹੋਵੇ।

**ਛਰਤਾ ਮਤਿ ਕੋ ਲਖਿ ਚਾਤੁਰਤਾ ਤਜਿ, ਆਤੁਰਤਾ ਗਹਿ, ਸੰਕਰਤਾ ॥ ੨ ॥**

ਛਰਤਾ ਮਤਿ ਕੋ = ਛਾਲਨ ਵਾਲਾ ਬੁੱਧੀ ਦਾ, ਮੁਰਾਦ ਹੈ ਜਿਸ ਦੇ ਮਿਲਿਆਂ ਬੁੱਧੀ ਨਾ ਰਹੇ। ਜਦ ਵਾਹਿਗੁਰੂ ਦਾ ਕਿਸੇ ਪ੍ਰਕਾਰ ਝਲਕਾ ਪਵੇ ਤਾਂ ਪਹਿਲਾਂ 'ਮਨ ਤੇ ਬੁੱਧਿ' ਮਾਨੋ ਬਿਲਾ ਜਾਂਦੇ ਹਨ। ਇਸ ਤੋਂ ਮੁਰਾਦ ਵਾਹਿਗੁਰੂ ਦੇ ਅਤਿ ਸੁਹਣੇ ਤੇ ਮਨ ਬੁੱਧੀ ਤੋਂ ਪਰੇ ਹੋਣ ਦੀ ਹੈ। (ਅ) ਸਾਰੀਆਂ ਬੁੱਧੀਆਂ ਨੂੰ ਮਾਤ ਕਰ ਦੇਣ ਵਾਲਾ। (ੲ) ਨਿਯਮ ਤੋਂ ਬਾਹਰ, ਭਾਵ ਬੇਅੰਤ। ਆਤੁਰਤਾ = ਨਿੰਮ੍ਰਤਾ, ਆਜਜ਼ੀ। ਸੰਕਰਤਾ = ਸੰ+ਕਰਤਾ, ਕੱਲਜਾਨ ਕਰਨ ਵਾਲਾ [ਸੰ = ਭਲਜਾਈ, ਕੱਲਜਾਨ। ਕਰਤਾ = ਕਰਨ ਵਾਲਾ]

ਅਰਥ:

ਦੇਵਤੇ (ਤੋਂ ਲੈ) ਦੈਤਾਂ (ਤੱਕ) (ਸਾਰੇ) ਜਗਤ ਦਾ (ਜੋ) ਕਰਤਾਰ ਹੈ, (ਅਤੇ ਜੋ) ਦਿਨ ਰਾਤ ਜੜ੍ਹ ਚੇਤਨ ਨੂੰ ਪਾਲਣ ਵਾਲਾ ਹੈ, (ਫੇਰ ਜੋ) ਸਭ ਦਾ ਸ੍ਵਾਮੀ ਹੈ, (ਉਹ) ਪਰਮੇਸ਼ੁਰ (ਸਾਰੇ ਪਰੀ) ਪੂਰਨ ਹੈ, (ਇਤਨਾਂ ਬੜਾ ਹੋਕੇ ਉਹ ਫਿਰ) ਸਦਾ ਦਾਸਾਂ ਦੀਆਂ ਬੇਨਤੀਆਂ ਦੇ ਅਨੁਕੂਲ ਹੈ। (ਫਿਰ ਇਤਨਾਂ ਬੇਅੰਤ ਹੈ ਕਿ) ਜਿਸਦੇ ਚਰਿੱਤ੍ਰ ਸਮਝੇ ਨਹੀਂ ਜਾ ਸੱਕਦੇ, ਮੁਨੀ ਤੇ ਸ਼ੇਸ਼ ਤੇ ਸਰਸ੍ਵਤੀ (ਜਿਸ ਨੂੰ) ਨਾਸ਼ ਨਾ ਹੋਣ ਵਾਲਾ ਆਖਦੇ ਹਨ। (ਤਾਂਤੇ ਹੇ ਮਨ ਉਸਨੂੰ ਵਰਣਨ ਕਰਨ ਵਿੱਚ ਤੂੰ ਅਪਣੀ) ਚਤੁਰਾਈ ਛੱਡ, (ਉਸਨੂੰ ਪਰਮ) ਸੁੰਦਰ ਜਾਣਕੇ (ਜਾਂ ਮਨ ਬੁਧੀ ਤੋਂ ਪਰੇ ਜਾਣਕੇ) ਨਿੰਮ੍ਰਤਾ ਧਾਰਣ ਕਰ ਤਾਂ ਜੋ (ਉਹ) ਤੇਰਾ ਕੱਲਜਾਨ ਕਰਤਾ ਹੋਵੇ।

੩. ਇਸ਼੍ਟ ਗੁਰੂ-ਸ਼੍ਰੀ ਗੁਰੂ ਨਾਨਕ ਦੇਵ ਜੀ-ਮੰਗਲ।

ਕਬਿੱਤ:

ਮਿਟਿ ਕੈ ਬਿਕਾਰਨਿ ਤੇ ਸ਼ਰਨ ਪਰੀਜੈ ਨਿਤ,
ਨਾਮ ਕੇ ਉਚਾਰਨ ਤੇ ਮੋਹ ਜਾਤਿ ਘਟਿ ਕੈ।

ਮਿਟਿਕੈ = ਹਟਕੇ, ਬਚਕੇ, ਦੂਰ ਰਹਿਕੇ। (ਅ) ਮਿਟਿ = ਹਟਣਾ।
ਕੈ = ਕਰ ਜਾਂਦੇ ਹਨ, ਭਾਵ, ਦੂਰ ਹੋ ਜਾਂਦੇ ਹਨ। ਮੋਹ ਜਾਤਿ ਘਟਿਕੈ = ਮੋਹ ਜਾਂਦਾ ਹੈ ਘਟਿਕੈ। ਭਾਵ ਮੋਹ ਘਟ ਜਾਂਦਾ ਹੈ। (ਅ) ਘਟਿਕੈ = ਵਿਚੋਲਾ। ਤੁਕ ਦਾ ਅਰਥ ਬਣੇਗਾ = ਜਿਸ ਵਿਚੋਲੇ ਦਾ ਨਾਮ ਉਚਾਰਨ ਨਾਲ ਮੋਹ ਜਾਂਦਾ ਰਹਿੰਦਾ ਹੈ। ਸਤਿਗੁਰੂ ਜੀ ਨੂੰ ਮਿੱਤ੍ਰ ਵਿਚੋਲਾ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਲਿਖਿਆ ਹੈ। [ਸੰਸ: ਘਟਕ = ਵਿਚੋਲਾ]

ਘਟ ਕੈ ਮਝਾਰ ਧ੍ਯਾਨ ਧਾਰਨਿ ਤੇ, ਪਾਰ ਹੋਹਿ
ਮਨ ਟਿਕ ਜਾਇ ਬਿਸ਼ਿਯਾਨ ਤੇ ਉਲਟਿ ਕੈ।

ਘਟ ਕੈ = ਹਿਰਦੇ ਦੇ, ਦਿਲ ਦੇ। ਬਿਸ਼ਿਯਾਨ = ਵਿਸ਼ਿਆਂ ਦੇ।

ਲਟਕੈ ਨ ਸਿਰ ਤਰਵਾਯੋ ਹ੍ਵੈ ਗਰਭ ਬੀਚ,
ਪਰਜੋ ਬਸਿ ਸਦਾ ਬਹੁ ਬੰਧਨਿ ਬਿਕਟ ਕੈ।
ਕਟਿਕੈ ਸੁ ਦੇਹਿਂ ਮੋਖ, ਐਸੇ ਗੁਰੁ ਨਾਨਕ ਜੀ
ਬੰਦ ਹੌਂ ਪਦਾਰਬਿੰਦ ਇੰਦ੍ਰਿਨਿ ਸਿਮਟਿ ਕੈ ॥੩॥

ਇੰਦ੍ਰਿਨਿ ਸਿਮਟਿਕੈ = ਇੰਦ੍ਰੀਆਂ ਨੂੰ ਸਮੇਟ ਕੇ। ਪੈਰ ਜੋੜਕੇ ਖੜੇ ਹੋ, ਦੁਇ ਹੱਥ ਜੋੜ, ਨੈਣ ਮੁੰਦ, ਗੋਡੇ ਟੇਕ ਕੇ ਚਰਨਾਂ ਤੇ ਸਿਰ ਧਰਿ ਦੇਣਾ ਇੰਦ੍ਰੈ ਸਮੇਟ ਕੇ ਮੱਥਾ ਟੇਕਣਾ ਹੈ, ਮੁਰਾਦ ਹੈ ਸ਼ਰਧਾ ਭੈ ਤੇ ਅਦਬ ਨਾਲ ਨਮਸਕਾਰ ਕਰਨੀ। ਜਿੰਨਾਂ ਵਧੀਕ ਅਦਬ ਅੰਦਰ ਹੁੰਦਾ ਹੈ ਉੱਨੇ ਵਧੀਕ ਇੰਦ੍ਰੇ ਅਚੰਚਲ ਹੁੰਦੇ ਹਨ।

ਅਰਥ:

(ਜਿਸਦੀ) ਨਿਤ ਸ਼ਰਨ ਪਿਆਂ ਵਿਕਾਰ ਮਿਟ ਜਾਂਦੇ ਹਨ, (ਜਿਸਦਾ) ਨਾਮ ਉਚਾਰਨ ਨਾਲ ਮੋਹ ਦੂਰ ਹੋ ਜਾਂਦਾ ਹੈ; ਹਿਰਦੇ ਵਿੱਚ (ਜਿਸਦਾ) ਧ੍ਯਾਨ ਧਰਨ ਨਾਲ ਮਨ ਵਿਸ਼ਿਆਂ ਵਲੋਂ ਮੋੜਾ ਖਾਕੇ ਟਿਕ ਜਾਂਦਾ ਹੈ (ਤੇ ਭਵਸਾਗਰ ਤੋਂ) ਪਾਰ ਹੋ ਜਾਈਦਾ ਹੈ, (ਐਸਾ ਕਿ ਫੇਰ) ਪੁੱਠੇ ਸਿਰ ਹੋਕੇ ਗਰਭ ਵਿੱਚ ਲਟਕਣਾ ਨਹੀਂ ਪੈਂਦਾ, (ਗੱਲ ਕੀ ਜਿਨ੍ਹਾਂ ਜਿਨ੍ਹਾਂ) ਕਠਨ ਬੰਧਨਾਂ ਦੇ ਵੱਸ ਜੀਵ ਨਿੱਤ ਪਿਆ ਹੋਇਆ ਹੈ (ਉਨ੍ਹਾਂ ਸਾਰਿਆਂ ਨੂੰ) ਕੱਟ ਕੇ ਜੋ ਮੁਕਤੀ ਦੇਣ ਨੂੰ (ਸਮਰੱਥ) ਹਨ, ਐਸੇ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਉੱਤੇ ਬੜੇ ਅਦਬ ਨਾਲ ਮੈਂ ਨਮਸਕਾਰ ਕਰਦਾ ਹਾਂ।

### ੪. ਇਸ਼੍ਟ ਗੁਰੂ-ਸ਼੍ਰੀ ਗੁਰੂ ਅੰਗਦ ਦੇਵ ਜੀ-ਮੰਗਲ।

ਦੋਹਰਾ:

ਕੰਦ ਅਨੰਦ ਬਿਲੰਦ ਕੇ, ਸ਼੍ਰੀ ਗੁਰ ਅੰਗਦ ਚੰਦ।

ਕੰਦ = ਮੂਲ, ਜੜ੍ਹ (ਅ) ਬੱਦਲ। (ੲ) ਆਮ ਤੌਰ ਤੇ 'ਫਲ' ਅਰਥ ਬੀ ਕਰ ਲੈਂਦੇ ਹਨ।

ਚੰਦਨ ਸਮ ਦੁਖ ਘਾਮ ਕੋ, ਬੰਦੌਂ ਬਿਘਨ ਨਿਕੰਦ ॥੪॥

ਨਿਕੰਦ = ਕੱਟ ਦੇਣ ਵਾਲੇ।

ਅਰਥ:

(ਮੈਂ) ਚੰਦ (ਸਮਾਨ ਮਿੱਠੇ ਪ੍ਰਕਾਸ਼ ਦੇ ਦਾਤਾ) ਸ਼੍ਰੀ ਗੁਰ ਅੰਗਦ ਦੇਵ ਜੀ ਨੂੰ ਨਮਸਕਾਰ ਕਰਦਾ ਹਾਂ ਜੋ ਦੁੱਖ ਰੂਪੀ ਤਪਸ਼ ਨੂੰ ਚੰਦਨ ਸਮਾਨ (ਸੀਤਲਤਾ ਦੇਣਹਾਰੇ ਹਨ), ਬੜੇ ਅਨੰਦ ਦੇ ਮੇਘ ਹਨ, (ਤੇ ਕਵੀਆਂ ਦੇ ਸਾਰੇ) ਬਿਘਨਾਂ ਨੂੰ ਕੱਟ ਦੇਣ ਵਾਲੇ ਹਨ।

### ੫. ਇਸ਼੍ਰ ਗੁਰੂ-ਸ਼੍ਰੀ ਗੁਰੂ ਅਮਰਦਾਸ ਜੀ-ਮੰਗਲ।

ਦੋਹਰਾ:

**ਮਾਰ ਹੰਕਾਰ ਜੁ ਡਸਤਿ ਨਿਤ, ਤਾਂਹਿ ਸਹਾਇਕ ਮਾਰ।**

ਮਾਰ = ਸੱਪ [ਫਾ: ਮਾਰ] ਮਾਰ = ਕਾਮ, ਕਾਮਨਾ, ਜਿਸ ਨਾਲ ਹੰਕਾਰ ਬਹੁਤ ਵਧਦਾ ਹੈ। [ਸੰ: ਮਾਰ = ਕਾਮ] (ਅ) ਨਾਸ਼।

**ਮਾਰਸਿ ਚਹਿਂ, ਸ਼੍ਰੀ ਅਮਰ ਭਜਿ; ਨਿਤ, ਜੇ ਬਿਨਾ ਸ਼ੁਮਾਰ ॥੫॥**

ਸ਼ੁਮਾਰ = ਗਿਣਤੀ, ਲੇਖਾ। ਬਿਨਾ ਸ਼ੁਮਾਰ = ਅਲੇਖ, ਭਾਵ ਵਾਹਿਗੁਰੂ ਰੂਪ ਹਨ। (ਅ) ਬਿਨਾਂ+ਸੁ+ਮਾਰ = ਕਾਮਨਾਂ ਤੋਂ ਰਹਿਤ ਹਨ।

ਅਰਥ:

ਹੰਕਾਰ (ਰੂਪੀ) ਸੱਪ ਜੋ ਸਦਾ ਡੰਗਦਾ ਹੈ ਤੇ ਜਿਸਦਾ ਸਹਾਯਕ ਕਾਮ ਹੈ, ਜੇ ਤੂੰ (ਦੁਹਾਂ ਨੂੰ) ਮਾਰਨਾ ਚਾਹੁੰਦਾ ਹੈ ਤਾਂ ਸਦਾ ਸ਼੍ਰੀ (ਗੁਰੂ) ਅਮਰ ਦੇਵ ਜੀ ਦਾ ਭਜਨ ਕਰ ਜੋ ਅਲੇਖ ਹਨ।

ਹੋਰ ਅਰਥ:

ਐਉਂ ਭੀ ਅਰਥ ਲਾਉਂਦੇ ਹਨ:- ਹੰਕਾਰ (ਰੂਪੀ) ਸਰਪ ਜੋ ਨਿਤ ਡਸਦਾ ਹੈ (ਅਤੇ) ਓਸਦੇ ਸਹਾਯਕ (ਕ੍ਰੋਧ ਤ੍ਰਿਸ਼ਨਾ ਆਦਿ ਜੋ) ਨਾਸ਼ ਕਰਨੇ ਜੋਗ ਹਨ, ਜੇ (ਸਭ ਨੂੰ) ਮਾਰਨਾ ਚਾਹੇਂ ਤਾਂ ਸ਼੍ਰੀ ਅਮਰ ਜੀ ਨੂੰ ਭਜ, ਜੋ ਨਿੱਤਜ ਤੇ ਬੇਅੰਤ ਹਨ।

### ੬. ਇਸ਼੍ਰ ਗੁਰੂ-ਸ਼੍ਰੀ ਗੁਰੂ ਰਾਮਦਾਸ ਜੀ-ਮੰਗਲ।

ਦੋਹਰਾ:

**ਰਾਮਦਾਸ ਸ਼੍ਰੀ ਸਤਿਗੁਰੂ, ਰੂਪ ਏਕ ਸ਼੍ਰੀ ਰਾਮ।**

ਰਾਮਦਾਸ = ਸ਼੍ਰੀ ਗੁਰੂ ਰਾਮਦਾਸ ਜੀ ਚੌਥੇ ਸਤਿਗੁਰੂ, ਪਦ ਦਾ ਅਰਥ ਹੈ:-ਅਕਾਲ ਪੁਰਖ ਜੀ ਦੇ ਭਗਤ। ਏਕ ਸ਼੍ਰੀ ਰਾਮ = ਓਹ ਸ਼੍ਰੀ ਰਾਮ ਜੀ ਜੋ ਕੇਵਲ ਇਕ (ਵਾਹਿਦ) ਹਨ। ਭਾਵ ਅਦਤੀ ਪ੍ਰਮਾਤਮਾ। ਅਕਾਲ ਪੁਰਖ। 'ਰੂਪ ਏਕ ਸ਼੍ਰੀ ਰਾਮ' ਵਿੱਚ ਉਹੋ ਮੁਰਾਦ ਹੈ ਜੋ ਇਸ ਵਾਕ ਵਿੱਚ ਹੈ:- 'ਗੁਰ ਨਾਨਕ ਦੇਵ ਗੋਵਿੰਦ ਰੂਪ।'

**ਰਾਮ ਭ੍ਰਾਤ ਹ੍ਵੈ ਰਿਪੁ ਹਤੇ, ਨਮੋ ਚਰਨ ਅਭਿਰਾਮ ॥੬॥**

ਭ੍ਰਾਤ = ਸਹਾਈ। [ਸੰਸ: ਭ੍ਰਾਤ੍ਰੀ = ਸਹਾਇਕ, ਭਿਰਾਉ। ਧਾਤੂ ਹੈ- ਭ੍ਰੀ = ਸਹਾਯਤਾ ਕਰਨਾ] ਰਾਮ ਭ੍ਰਾਤ = ਰਾਮ ਚੰਦ ਦੇ ਸਹਾਈ। (ਅ) ਬਲਰਾਮ ਦਾ ਭਿਰਾ ਸ਼੍ਰੀ ਕ੍ਰਿਸ਼ਨ।

ਅਰਥ:

ਸ਼੍ਰੀ ਸਤਿਗੁਰ ਰਾਮਦਾਸ ਜੀ ਦੇ ਸੁਹਣੇ ਚਰਨਾਂ ਤੇ (ਮੇਰੀ) ਨਮਸਕਾਰ ਹੋਵੇ ਜੋ (ਆਪ ਅਕਾਲ ਪੁਰਖ ਦਾ ਰੂਪ ਹਨ, (ਜਿਨ੍ਹਾਂ ਨੇ ਅਕਾਲ ਪੁਰਖ ਰੂਪ ਵਿਚ) ਸ਼੍ਰੀ ਰਾਮਚੰਦ ਦੇ ਸਹਾਈ ਹੋਕੇ (ਸੰਤਾਂ ਦੇ) ਵੈਰੀਆਂ ਦਾ ਸੰਘਾਰ ਕੀਤਾ, (ਓਹ ਮੇਰੇ ਵਿਘਨਾਂ ਦਾ ਬੀ ਸੰਘਾਰ ਕਰਨ)।

ਭਾਵ:

'ਰਾਮ ਭ੍ਰਾਤ' ਪਦ ਦੇ ਤ੍ਰੈ ਅਰਥ ਹੋਰ ਹੋ ਸੱਕਦੇ ਹਨ। ੧. ਸ਼੍ਰੀ ਰਾਮਚੰਦ੍ਰ ਜੀ ਦਾ ਭਿਰਾਉ ਜੋ ਲਛਮਨ ਸੀ, ਪਹਿਲੀ ਤੁਕ ਵਿੱਚ ਜੇ ਕਵਿ ਨੇ ਰਾਮ ਚੰਦ ਦਾ ਰੂਪ ਗੁਰੂ ਜੀ ਨੂੰ ਕਿਹਾ ਹੈ ਤਾਂ

ਹੁਣ ਉਨ੍ਹਾਂ ਨੂੰ 'ਲਛਮਣ ਹੋਕੇ ਵੈਰੀ ਹਤੇ' ਕਹਿਣਾ ਨਜੂਨ ਉਪਮਾ ਦੇਣਾ ਹੈ, ਕਿਉਂਕਿ ਲਛਮਣ ਅਨੁਜ ਸੀ ਤੇ ਭਗਤ ਸੀ ਸ਼੍ਰੀ ਰਾਮ ਜੀ ਦਾ।

ਦੂਸਰਾ ਅਰਥ:

'ਰਾਮ ਭ੍ਰਾਤ' ਦਾ ਹੋ ਸਕਦਾ ਹੈ 'ਪਰਸ਼ੁਰਾਮ ਦਾ ਭਰਾਤਾ।' ਪਰਸ਼ੁਰਾਮ ਨੇ ੨੧ ਵੇਰ ਛੱਤ੍ਰੀ ਕੁਲ ਦਾ ਘਾਤ ਕੀਤਾ ਹੈ, ਤੇ ਕਵਿ ਜੀ ਨੇ ਅਨੇਕਾਂ ਵਾਰ ਸ੍ਰੀ ਗੁਰੂ ਜੀ ਨੂੰ ਛੱਤ੍ਰੀ ਕੁਲ ਦਾ ਭੂਸ਼ਣ ਤੇ ਸਿਰਮੌਰ ਕਿਹਾ ਹੈ, ਸੋ ਇਹ ਉਪਮਾਂ ਬੀ ਦੂਸ਼ਤ ਹੋ ਜਾਏਗੀ।

੩. ਜੇ 'ਰਾਮ ਭ੍ਰਾਤ' ਦਾ ਅਰਥ ਬਲਰਾਮ ਦਾ ਭਿਰਾਉ = 'ਕ੍ਰਿਸ਼ਨ ਜੀ' ਲੀਤਾ ਜਾਏ ਤਾਂ ਉੱਪਰ ਜ਼ਿਕਰ ਤੇ ਉਪਮਾਂ ਸ਼੍ਰੀ ਰਾਮਚੰਦ੍ਰ ਦੀ ਸ਼ੁਰੂ ਕੀਤੀ ਗਈ ਹੈ, ਤੇ ਬਿਨਾਂ ਕੋਈ ਸਬੰਧ ਦੱਸੇ ਦੇ ਕ੍ਰਿਸ਼ਨ ਜੀ ਵੱਲ ਜਾ ਪੈਣਾ ਅਸੰਗਤਿ ਹੈ। ਵੈਰੀਆਂ ਦਾ ਹਤ ਕਰਨ ਦਾ ਗੁਣ ਸ਼੍ਰੀ ਰਾਮ ਜੀ ਵਿੱਚ ਮੌਜੂਦ ਸੀ, ਇਸ ਲੋੜ ਵਾਸਤੇ ਬੀ ਸ਼੍ਰੀ ਕ੍ਰਿਸ਼ਨ ਤੇ ਜਾਣ ਦੀ ਲੋੜ ਨਹੀਂ ਸੀ।

ਜੇ ਰਾਮ ਨੇ ਕ੍ਰਿਸ਼ਨ ਹੋਕੇ ਵੈਰੀ ਹਤੇ ਤਾਂ ਬੀ ਉਪਮਾ ਵਧੀ ਨਹੀਂ ਰਾਮ ਹੋਕੇ ਬੀ ਵੈਰੀ ਮਾਰੇ ਸਨ, ਜੇ ਗੁਰੂ ਰਾਮਦਾਸ ਜੀ ਨੇ ਕ੍ਰਿਸ਼ਨ ਹੋਕੇ ਵੈਰੀ ਮਾਰੇ, ਤਾਂ ਬੀ ਉਪਮਾ ਨਾ ਢੁੱਕੀ ਕਿਉਂਕਿ ਗੁਰੂ ਰਾਮਦਾਸ ਜੀ ਨੇ ਸ਼੍ਰੀ ਸਾਹਿਬ ਨਹੀਂ ਫੜੀ, ਵੈਰੀ ਨਹੀਂ ਹਤੇ, ਇਹ ਉਪਮਾ ਸ਼੍ਰੀ ਗੁਰੂ ਹਰਿ ਗੋਬਿੰਦ ਜੀ ਪਰ ਢੁੱਕ ਸਕਦੀ ਸੀ।

### ੭. ਇਸ਼੍ਟ ਗੁਰੂ-ਸ਼੍ਰੀ ਗੁਰੂ ਅਰਜਨ ਦੇਵ ਜੀ-ਮੰਗਲ।

ਦੋਹਰਾ:

**ਅਰਜਨ ਸਰ ਸੇ ਵਾਕ ਜਿਨ, ਬਿਦਤ ਸੁਜਸ ਅਰਜੰਨ।**

ਅਰਜਨ = ਪਾਂਡਵਾਂ ਵਿੱਚੋਂ ਤੀਸਰੇ ਦਾ ਨਾਮ। ਅਰਜੰਨ = ਅਰਜੁਨ = ਉੱਜਲ (ਦੇਖੋ ਰਾਸ ੧ ਅੰਸੂ ੧ ਦਾ ਅੰਕ ੧੨)।

**ਅਰਜ਼ਨਿ ਦਾਸਨਿ ਕੀ ਸੁਨਤਿ, ਨਮੋ ਗੁਰੂ ਅਰਜੰਨ ॥੭॥**

ਅਰਜ਼ਨਿ = ਅਰਜ਼ਨ = ਅਰਜ਼ੀਆਂ, ਬੇਨਤੀਆਂ (ਦੇਖੋ ਰਾਸ ੧ ਅੰਸੂ ੧ ਅੰਕ ੧੨)। ਸੁਨਤਿ = ਸੁਣਦੇ ਹਨ, ਪ੍ਰਵਾਨ ਕਰਦੇ ਹਨ। ਗੁਰੂ ਅਰਜੰਨ = ਸ਼੍ਰੀ ਗੁਰੂ ਅਰਜਨ ਦੇਵ ਜੀ (ਦੇਖੋ ਰਾਸ ੧ ਅੰਸੂ ੧ ਅੰਕ ੧੨)।

ਅਰਥ:

ਜਿਨ੍ਹਾਂ ਦੇ ਵਾਕ ਅਰਜਨ ਦੇ ਤੀਰਾਂ ਵਰਗੇ (ਅਮੋਘ) ਹਨ, (ਅਤੇ ਜਿਨ੍ਹਾਂ ਦਾ) ਉੱਜਲ ਤੇ ਸ੍ਰੇਸ਼ਟ ਜਸ (ਸਾਰੇ ਸੰਸਾਰ ਵਿੱਚ) ਪ੍ਰਗਟ ਹੋ ਰਿਹਾ ਹੈ, ਜੋ ਦਾਸਾਂ ਦੀਆਂ ਬੇਨਤੀਆਂ ਨੂੰ ਸੁਣਦੇ ਹਨ (ਐਸੇ ਸ਼੍ਰੀ) ਗੁਰੂ ਅਰਜਨ ਦੇਵ ਜੀ ਨੂੰ ਮੇਰੀ ਨਮਸਕਾਰ ਹੋਵੇ।

ਭਾਵ:

ਭਾਵ ਅਰਜਨ ਦੇ ਤੀਰ ਸਰੀਰਾਂ ਨੂੰ ਹਤਨ ਵਿਚ ਪ੍ਰਸਿੱਧ ਹਨ, ਪਰ ਸਤਿਗੁਰਾਂ ਦੇ ਵਾਕ ਅਮੋਘ ਤੀਰ ਉਸਤੋਂ ਸ੍ਰੇਸ਼ਟ ਹਨ ਜੋ ਵਿਕਾਰ ਬ੍ਰਿਤੀ ਨੂੰ ਮਾਰਦੇ ਪਰ ਉੱਚੇ ਜੀਵਨ ਦੇ ਦਾਤੇ ਹਨ।

### ੮. ਇਸ਼੍ਟ ਗੁਰੂ-ਸ਼੍ਰੀ ਗੁਰ ਹਰਿ ਗੋਵਿੰਦ ਜੀ-ਮੰਗਲ।

ਦੋਹਰਾ:

**ਬਿੰਦੁ ਨੀਰ ਪਦ ਪਰਸ ਕੀ, ਪ੍ਰਾਪਤਿ ਮੁਖ ਅਰਬਿੰਦ।**

ਬਿੰਦੁ-ਬੂੰਦ, ਟੇਪਾ, [ਸੰਸ: ਵਿੰਦੁ] ਪਦ = ਪੈਰ। ਪਰਸ = ਸਪਰਸ਼, ਛੁਹ। ਅਰਬਿੰਦ = ਕਮਲ। ਪਦ ਅਰਬਿੰਦ ਨੂੰ ਕੱਠਿਆ ਕਰਕੇ ਅਰਥ ਕਰਨਾ ਹੈ ਐਉਂ-ਪਦ ਅਰਬਿੰਦ ਕੀ ਪਰਸ ਬਿੰਦੁ ਨੀਰ = ਚਰਣਾਂ ਨੂੰ ਛੋਹੀ ਹੋਈ ਜਲ ਦੀ ਬੂੰਦ।

**ਬਿੰਦਕ ਬਿਖੈ ਨਿਹਾਲ ਕਿਯ, ਸ਼੍ਰੀ ਗੁਰ ਹਰਿਗੋਬਿੰਦ ॥੮॥**

ਬਿੰਦਕ = ਥੋੜੇ ਵਿਚ। ਥੋੜੇ ਸਮੇਂ ਵਿੱਚ।

ਅਰਥ:

ਸ਼੍ਰੀ ਗੁਰੂ ਹਰਿ ਗੋਵਿੰਦ ਜੀ ਦੇ ਚਰਣ ਕਮਲਾਂ ਨੂੰ ਛੋਹੀ ਹੋਈ ਜਲ ਦੀ ਬੂੰਦ (ਜਿਨ੍ਹਾਂ ਦੇ) ਮੂੰਹ ਨੂੰ ਪ੍ਰਾਪਤਿ ਹੋਈ ਹੈ, ਓਹ ਪਲ ਵਿੱਚ ਨਿਹਾਲ ਹੋ ਗਏ ਹਨ, (ਕਿਵੇਂ ਉਹ ਦਾਤਾ ਜੀ ਉਸ ਨਾਲ ਦਾਸ ਨੂੰ ਬੀ ਨਿਹਾਲ ਕਰਨ)।

ਭਾਵ:

ਚਰਣ ਸਪਰਸ਼ੀ ਜਲ ਬੂੰਦ ਦੀ ਮਹਿਮਾਂ ਕਥਨ ਕਰਨ ਵਿਚ ਅਪਣੀ ਯਾਚਨਾਂ ਸੂਚਤ ਕਰਾਉਣ ਦੀ ਧ੍ਵਨੀ ਹੈ ਇਸ ਵਾਕ ਵਿਚ।

### ੯. ਇਸ਼੍ਟ ਗੁਰੂ-ਸ਼੍ਰੀ ਗੁਰੂ ਹਰਿਰਾਇ ਜੀ-ਮੰਗਲ।

ਦੋਹਰਾ:

**ਰਾਇ ਜਗਤ ਕੇ ਅਵਤਰੇ, ਸੁਖ ਉਪਜੇ ਭਜਿ ਨਾਇ।**

ਰਾਇ ਜਗਤ ਕੇ = ਜਗਤ ਦੇ ਮਹਾਂਰਾਜਾ, ਸ੍ਵਾਮੀ, ਭਾਵ ਈਸ਼੍ਵਰ। (ਅ) ਰਾਜਾ ਰੂਪ ਹੋਕੇ ਜੋ ਅਵਤਾਰੀ ਹੋਏ। ਇਸ਼ਾਰਾ ਹੈ ਸਤਿਗੁਰੁ ਜੀ ਦੇ ਰਾਜ ਦਾਨ ਕਰਨ ਦਾ ਫੂਲ ਕੇ ਆਦਿ ਰਯਾਸਤਾਂ ਦੇ।

**ਨਾਇ ਸੀਸ ਕਰਿ ਬੰਦਨਾ, ਜੈ ਜੈ ਸ਼੍ਰੀ ਹਰਿਰਾਇ ॥੯॥**

ਨਾਇ = ਨਿਵਾਕੇ।

ਅਰਥ:

(ਦੇਖੋ) ਜਗਤ ਦੇ ਸ੍ਵਾਮੀ (ਸੰਸਾਰ ਪਰ) ਅਵਤਾਰ ਧਾਰੀ ਹੋਏ ਹਨ (ਜਿਨ੍ਹਾਂ ਦੇ) ਨਾਮ ਦੇ ਭਜਨ ਕਰਨ ਨਾਲ ਸੁਖ ਉਜਪਦਾ ਹੈ, ਸੀਸ ਨਿਵਾਕੇ (ਉਨ੍ਹਾਂ ਨੂੰ) ਮੱਥਾ ਟੇਕ ਕੇ (ਮੈਂ ਕਹਿੰਦਾ ਹਾਂ) ਹੇ ਸ਼੍ਰੀ ਹਰਿਰਾਇ ਜੀ ਜੈ ਹੋ ! ਜੈ ਹੋ !

ਭਾਵ:

ਸ਼੍ਰੀ ਸਪਤਮ ਗੁਰੂ ਜੀ ਦੇ ਵਰਾਂ ਨਾਲ ਫੂਲਕੇ ਰਾਜੇ ਤੇ ਜਗੀਰਦਾਰੀਆਂ ਬਣੀਆਂ, ਇਸ ਸੰਬੰਧ ਵਿਚ ਉਨ੍ਹਾਂ ਨੂੰ 'ਜਗਤ ਦੇ ਰਾਜਾ' ਕਿਹਾ ਹੈ।

### ੧੦. ਇਸ਼੍ਟ ਗੁਰੂ-ਸ਼੍ਰੀ ਗੁਰੂ ਹਰਿ ਕ੍ਰਿਸ਼ਨ ਜੀ-ਮੰਗਲ।

ਦੋਹਰਾ:

**ਕ੍ਰਿਸ਼ਨ ਰਿਦਾ ਉੱਜਲ ਕਰਹਿਂ, ਪ੍ਰਥਮ ਰੂਪ ਸ਼੍ਰੀ ਬਿਸ਼ਨੁ।**

ਕ੍ਰਿਸ਼ਨ = ਕਾਲਾ। ਪ੍ਰਥਮ ਰੂਪ ਸ਼੍ਰੀ ਬਿਸ਼ਨੁ = ਉਹ ਸਰੂਪ ਜੋ ਸ਼੍ਰੀ ਵਿਸ਼ਨੂੰ ਜੀ ਤੋਂ ਬੀ ਮੁਹਰਲਾ ਹੈ, ਭਾਵ ਨਿਰੰਕਾਰ। ਵਾਹਿਗੁਰੂ ਜੀ।

(ਅ) ਜਿਸ ਤਰ੍ਹਾਂ ਵਿਸ਼ਨੂੰ ਦੇ ਪਹਿਲੇ ਰੂਪ (ਅਵਤਾਰ) ਭਾਵ ਸ਼੍ਰੀ ਕ੍ਰਿਸ਼ਨ ਜੀ।

**ਬਿਸ ਨ ਰਹਿਤ ਬਿਸ਼ਿਯਾਨ ਕੀ, ਸਿਮਰ ਗੁਰੂ ਹਰਿਕ੍ਰਿਸ਼ਨ ॥੧੦॥**

ਅਰਥ:

ਵਾਹਿਗੁਰੂ ਜੀ ਦੇ ਸਰੂਪ ਸ਼੍ਰੀ ਗੁਰੂ ਹਰਿ ਕ੍ਰਿਸ਼ਨ ਜੀ ਕਾਲੇ ਦਿਲਾਂ ਨੂੰ (ਅਪਣੇ ਧਯਾਨ ਨਾਲ) ਉੱਜਲ ਕਰ ਦਿੰਦੇ ਹਨ, (ਤੇ ਉਨ੍ਹਾਂ ਦੇ) ਸਿਮਰਣ ਨਾਲ ਵਿਸ਼ਿਆਂ ਦੀ ਵਿਸ ਦੂਰ ਹੋ ਜਾਂਦੀ ਹੈ।

ਭਾਵ:

ਇਸ ਦੋਹੇ ਦਾ ਸਿੱਧਾ ਅਰਥ ਐਉਂ ਹੀ ਲੱਗਦਾ ਹੈ-ਸ਼੍ਰੀ ਗੁਰੂ ਹਰਿਕ੍ਰਿਸ਼ਨ ਜੀ ਵਾਹਿਗੁਰੂ ਦਾ ਰੂਪ ਹਨ, ਕਾਲੇ ਦਿਲਾਂ ਨੂੰ ਉੱਜਲ ਕਰਦੇ ਹਨ, ਉਨ੍ਹਾਂ ਦੇ ਯਾਦ ਕਰਨ ਨਾਲ ਵਿਸ਼ਿਆਂ ਦੀ ਜ਼ਹਿਰ ਦੂਰ ਹੁੰਦੀ ਹੈ। ਪ੍ਰੰਤੂ ਇੱਕ ਅਰਥ ਇਸ ਦੋਹੇ ਵਿਚ ਹੋਰ ਬੀ ਸਮਝਿਆ ਜਾਂਦਾ ਹੈ। ਪ੍ਰਥਮ ਰੂਪ ਸ਼੍ਰੀ ਬਿਸ਼ਨ ਤੋਂ ਮੁਰਾਦ ਸ਼੍ਰੀ ਕ੍ਰਿਸ਼ਨ ਜੀ ਦੀ ਬੀ ਹੈ ਜੋ ਬਿਸ਼ਨੂੰ ਦਾ ਰੂਪ ਪਹਿਲੇ ਜੁਗਾਂ ਵਿਚ ਹੋ ਚੁੱਕੇ ਹਨ। ਓਹ ਆਪ ਰੰਗ ਦੇ ਕ੍ਰਿਸ਼ਨ ਸਨ ਪਰ ਧਿਆਨੀਆਂ ਦੇ ਦਿਲ ਉੱਜਲ ਕਰ ਦੇਂਦੇ ਸਨ ਇਹ ਕਟਾਛ ਇਸ ਵਿਚ ਹੈ। ਪ੍ਰੰਤੂ ਜੋ ਗੋਪੀਆਂ ਦਾ ਪ੍ਰਿਯਤਮ ਰੂਪ ਸ਼੍ਰਿੰਗਾਰ ਰਸੀ ਕਵੀ ਜਨਾਂ ਨੇ ਸ਼੍ਰੀ ਕ੍ਰਿਸ਼ਨ ਜੀ ਦਾ ਬੰਨ੍ਹਿਆ ਹੈ, ਉਸਦੇ ਕੌਤਕਾਂ ਵਿਚ ਉਨ੍ਹਾਂ ਨੇ ਗੋਪੀਆਂ ਦੇ ਸ਼੍ਰਿੰਗਾਰ ਰਸੀ ਰਤੀ ਭਾਵ ਵਰਣਨ ਕੀਤੇ ਹਨ, ਇਨ੍ਹਾਂ ਸ਼੍ਰਿੰਗਾਰ ਰਸੀ ਕਵਜੋਕਤੀਆਂ ਉੱਤੇ ਸੁਣੌਤ ਸੁੱਟਕੇ ਕਵਿ ਜੀ ਦੱਸਦੇ ਹਨ, ਕਿ ਸ਼੍ਰੀ ਹਰਿ ਕ੍ਰਿਸ਼ਨ ਜੀ ਦੇ ਸਿਮਰਨ ਕਰਨ ਨਾਲ ਇਹ ਵਾਧਾ ਹੈ ਕਿ ਵਿਸ਼ੇ ਵਾਸ਼ਨਾਂ ਮੂਲੋਂ ਦੂਰ ਹੋ ਜਾਂਦੀ ਹੈ। ਇਹ ਗੁਰੂ ਜੀ ਦੀ ਵਿਸ਼ੇਸ਼ਤਾ ਦਿਖਾ ਰਹੇ ਹਨ।

## ੧੧. ਇਸ਼੍ਟ ਗੁਰੂ-ਸ਼੍ਰੀ ਗੁਰ ਤੇਗ ਬਹਾਦਰ ਜੀ-ਮੰਗਲ।

ਦੋਹਰਾ:

ਤੇਗ ਬਹਾਦਰ ਸਤਿਗੁਰੂ, ਦੇ ਸ਼ੱਤ੍ਰਨਿ ਉਦਬੇਗ।

ਉਦਬੇਗ = ਕਾਹਲੀ, ਸ਼ੋਕ, ਭੈ, ਅਚਰਜ, ਘਬਰਾਹਟ, ਘਬਰਾਹਟ ਭਰਿਆ ਦੁੱਖ ਯਾ ਅਚਰਜ। ਵਿਛੋੜੇ ਦਾ ਅਚਰਜ। [ਸੰਸ: ਉਦ੍ਵੇਗ]

ਬੇਗ ਧਾਰਿ ਰੱਛਹਿਂ ਜਨਨ, ਗਿਰਾ ਦੁਸ਼ਟ ਪਰ ਤੇਗ ॥੧੧॥

ਅਰਥ:

ਸਤਿਗੁਰੂ ਤੇਗ ਬਹਾਦਰ ਜੀ ਵੈਰੀਆਂ ਨੂੰ ਘਬਰਾਹਟ ਭਰੇ ਅਚਰਜ ਵਿਚ ਪਾਉਣ ਵਾਲੇ ਹਨ (ਤੇ ਅਪਣੇ) ਦਾਸਾਂ ਦੀ ਰੱਛਜਾ ਬੜੀ ਕਾਹਲੀ ਨਾਲ ਕਰਨ ਵਾਲੇ ਹਨ, (ਅਤੇ ਉਨ੍ਹਾਂ ਦੀ) ਬਾਣੀ ਦੁਸ਼ਟਾਂ ਉਤੇ ਤਲਵਾਰ ਦਾ ਕੰਮ ਕਰਨ ਵਾਲੀ ਹੈ, (ਆਪ ਮੇਰੀ ਬੀ ਰੱਛਜਾ ਕਰਨ)।

ਭਾਵ:

ਉੱਦ੍ਵੇਗ ਵਿੱਚ ਕਵਿ ਜੀ ਦਾ ਇਸ਼ਾਰਾ ਉਸ ਘਬਰਾਹਟ ਵਾਲੀ ਹੈਰਾਨੀ ਵੱਲ ਹੈ ਜੋ ਵੈਰੀਆਂ ਨੂੰ ਗੁਰੂ ਜੀ ਦਾ ਸੀਸ ਲੈ ਕੇ ਹੋਇਆ ਕਿ ਉਨ੍ਹਾਂ ਦੇ ਠੀਕਰ ਫੋੜਨ ਵੇਲੇ ਭੁਚਾਲ ਆਇਆ, ਅੰਧੇਰੀ ਚੱਲੀ, ਤੇ ਹੋਰ ਐਸੇ ਕੁਦਰਤੀ ਸ਼ੋਕ ਦੇ ਨਿਸ਼ਾਨੇ ਹੋਏ, ਜਿਸਨੇ ਵੈਰੀਆਂ ਨੂੰ ਹੈਰਾਨੀ ਤੇ ਘਬਰਾ ਵਿਚ ਪਾ ਦਿੱਤਾ ਕਿ ਅਸੀਂ ਕਹੀ ਕਰ ਬੈਠੇ ਹਾਂ। ਗੁਰੂ ਜੀ ਨੇ ਸੀਸ ਦੀਨਾਂ ਦੀ ਰੱਛਜਾ ਵਾਸਤੇ ਦਿੱਤਾ ਸੀ, ਇਸ ਕਰਕੇ ਕਹਿੰਦੇ ਹਨ ਕਿ ਦਾਸਾਂ ਦੀ ਰੱਛਜਾ ਕਰਦੇ ਹਨ। ਬੇਗਧਾਰ ਇਸ ਕਰਕੇ-ਕਿ ਆਪ ਛੇਤੀ ਨਾਲ ਆਨੰਦ ਪੁਰੋਂ ਟੁਰਕੇ ਆਪਣੇ ਪ੍ਰੇਮੀਆਂ ਨੂੰ ਮਿਲੇ ਸਨ ਪਿਛੋਂ ਸਰਕਾਰੀ ਸਿਪਾਹੀਆਂ ਦੇ ਆਪ ਹਵਾਲੇ ਹੋਏ ਸਨ। ਬਾਣੀ ਉਨ੍ਹਾਂ ਦੀ ਤਲਵਾਰ ਦਾ ਕੰਮ ਕਰ ਗਈ-ਉਸ ਬਾਤ ਵੱਲ ਇਸ਼ਾਰਾ ਹੈ ਜੋ ਉਨ੍ਹਾਂ ਨੇ ਔਰੰਗਜ਼ੇਬ ਨੂੰ ਕਿਹਾ ਸੀ ਕਿ 'ਪੂਜਾ ਦੇ

ਧਰਮ ਵਿਚ ਦਖਲ ਦਿਤਿਆਂ ਤੇ ਸੰਤਾਂ ਫਕੀਰਾਂ ਨੂੰ ਸਤਾਇਆਂ ਆਪਣੇ ਰਾਜ ਦਾ ਅੰਤ ਸਮਝੋ।' ਧ੍ਵਨੀ ਵਿਚ ਕਵੀ ਜੀ ਆਪਣੀ ਰੱਛਾ ਦੀ ਯਾਚਨਾ ਕਰ ਰਹੇ ਹਨ।

### ੧੨. ਇਸ਼੍ਰ ਗੁਰੂ-ਸ਼੍ਰੀ ਗੁਰੂ ਗੋਬਿੰਦ ਸਿਘ ਜੀ-ਮੰਗਲ।

ਦੋਹਰਾ:

ਸਿੰਘ ਮ੍ਰਿਗਨ ਰਿਪੁ ਬ੍ਰਿੰਦ ਕੋ, ਮਹਾਂ ਬਲੀ ਨਰ ਸਿੰਘ।

ਸਿੰਘ = ਸ਼ੇਰ [ਸੰਸ: ਸਿੰਹ] ਨਰ ਸਿੰਘ = ਮਹਾਂਨ ਉੱਚਤਾਈ ਯਾ ਬਲ ਵਾਲਾ ਪੁਰਖ, ਚੋਟੀ ਦਾ ਬਲਵਾਨ [ਸੰਸ: ਨਰਸਿੰਹ = ੧, ਵਿਸ਼ਨੂੰ ਦਾ ਚੌਥਾ ਅਵਤਾਰ ੨. ਸਰਦਾਰ ੩. ਮਹਾਂਨ ਉੱਚਾ ਯਾ ਮਹਾਂਨ ਬਲੀ] ਮਹਾਂਬਲੀ ਨਰ ਸਿੰਘ = ਜੋ ਨਰਾਂ ਵਿਚ ਸ਼ੇਰ ਰੂਪ ਹਨ, ਉਨ੍ਹਾਂ ਤੇ ਬੀ ਮਹਾਂ ਬਲੀ ਹਨ। (ਅ) ਨਰ ਸਿੰਘ ਅਵਤਾਰ ਵਾਂਙੂ ਬਲੀ ਹਨ।

ਸਿੰਘ ਪੰਥ ਕੇ ਮੂਲ ਦ੍ਰਿਢ, ਭਜਿ ਸ਼੍ਰੀ ਗੋਬਿੰਦ ਸਿੰਘ ॥੧੨॥

ਅਰਥ:

ਮ੍ਰਿਗ (ਰੂਪ) ਸਾਰੇ ਵੈਰੀਆਂ ਨੂੰ (ਦਮਨ ਕਰਨ ਲਈ) ਸ਼ੇਰ (ਰੂਪ) ਹਨ, ਮਹਾਂ ਬਲੀਆਂ ਵਿਚ ਚੋਟੀ ਦੇ ਬਲਵਾਨ ਹਨ, ਖਾਲਸਾ ਪੰਥ ਦੇ ਦ੍ਰਿੜ੍ਹ ਮੁੱਢ ਹਨ (ਐਸੇ) ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਿਮਰਨ ਕਰ।

### ੧੩. ਸਮਸਤ ਗੁਰ ਮੰਗਲ।

ਦੋਹਰਾ:

ਰਚੋਂ ਰਾਸਿ ਅਬਿ ਤੀਸਰੀ, ਸਤਿਗੁਰ ਸੁਜਸ ਬਿਸਾਲ।
ਨਮਸਕਾਰ ਕਰਿ ਸਭਿਨਿ ਕੋ, ਬਿਘਨ ਬ੍ਰਿੰਦ ਕੋ ਟਾਲਿ ॥੧੩॥

ਅਰਥ:

ਸਤਿਗੁਰ ਦੇ ਮਹਾਂਨ ਜਸ (ਨਾਲ ਭਰੀ ਹੋਈ) ਹੁਣ ਮੈਂ ਤੀਸਰੀ ਰਾਸਿ ਰਚਨ ਲੱਗਾ ਹਾਂ ਤੇ ਸਾਰੇ (ਸਤਿਗੁਰਾਂ) ਨੂੰ ਨਮਸਕਾਰ ਕਰਦਾ ਹਾਂ ਜੋ ਮੇਰੇ ਸਾਰੇ (ਹੋਣ ਵਾਲੇ) ਵਿਘਨਾਂ ਨੂੰ ਟਾਲ ਦੇਣ।

[ਮੰਗਲ ਸਮਾਪਤ। ਗੁਰਾਂ ਦੀ ਕਥਾ ਦਾ ਅਰੰਭ]

ਸੁਨਤਿ ਸਿੰਘ ਗੁਰੁ ਕਥਾ ਕੋ, ਪ੍ਰੇਮ ਸਾਥ
ਪੁਲਕਾਤਿ।
ਪੀਵਤਿ ਅੰਮ੍ਰਿਤ ਤ੍ਰਿਪਤਿ ਨਹਿਂ, ਰੁਚਿ
ਚੌਗੁਨ ਉਪਜਾਤਿ ॥੧੪॥

ਚੌਪਈ:

ਭਾਈ ਰਾਮਕੁਇਰ ਮੁਖ ਚੰਦ। {ਅਲੰਕਾਰ:
ਕਥਾ ਦੀ ਮਹਿਮਾ ਦੇ}
ਨਿਕਸਤਿ ਤਿਸ ਤੇ ਸੁਧਾ ਮਨਿੰਦ।
ਜਿਸ ਮਹਿਂ ਸਦ ਗੁਨ ਕੋ ਸਮੁਦਾਇ।
ਧਰਿ ਹਿਰਦੇ ਜਮ ਭੇਟ ਨ ਪਾਇ
॥੧੫॥
ਕਹਤਿ ਸੁਨਤਿ ਜਿਸ ਅਧਿਕ ਮਹਾਤਮ।

ਕਜਾ ਤਿਨ ਮਹਿਮਾ ਧਰੈਂ ਜੁ ਆਤਮ[†]।

[†]ਪਾ:-ਨੇਰਾ।

ਉਪਜਹਿ ਦਿਨ ਪ੍ਰਤਿ ਚਾਉ ਘਨੇਰਾ।
ਇਕ ਮਨ ਹੋਇ ਸੁਨਹਿਂ ਕਰਿ ਘੇਰਾ[†] ॥੧੬॥

[†]ਪਾ:-ਕਜਾ ਤਿਨ ਮਹਿਮ ਧਜਾਹਿਂ ਜੁ ਆਤਮ। ਘਾਤਨ ਪਾਪਨ ਧਰੈਂ ਜੁ ਆਤਮ।

ਰਾਮਕੁਇਰ ਗਿਰਵਰ ਕੇ ਸਮਸਰ।
ਕਥਾ ਜੁ ਉਪਜੀ ਸਲਿਤਾ ਸੁਖ ਕਰਿ।
ਗੁਰ ਜਸੁ ਉਜਲ ਜਲ ਭਰਪੂਰਾ।
ਪ੍ਰੇਮ ਪ੍ਰਵਾਹ ਬਿਮਲ[1] ਵਹੁ ਰੂਰਾ ॥੧੭॥

[1]ਉੱਜਲ।

ਭ੍ਰਮ ਬੇਮੁਖਤਾ ਦ੍ਵੈ ਦਿਢ ਕੂਲਾ[1]।

[1]ਪੱਕੇ ਕਿਨਾਰੇ।

ਜਿਨ ਪਰ ਅਵਗੁਨ ਤਰੁ ਗਨ ਫੂਲਾ।
ਪਠਨਿ ਸੁਨਨਿ ਬਲ[†] ਬੇਗ[1] ਬਿਸਾਲਾ।

[1]ਪ੍ਰਵਾਹ। [†]ਪਾ:-ਬਰ।

ਜਰ ਸਮੇਤ ਭਗਨਤਿ[1] ਤਤਕਾਲਾ ॥੧੮॥

[1]ਜੜ੍ਹਾਂ ਸਮੇਤ ਤੋੜੀ ਜਾਂਦਾ ਹੈ।

ਸਦ ਗੁਨ ਕਮਲ ਬ੍ਰਿੰਦ ਬਿਕਸਾਵਤਿ।
ਮਨ ਸੰਤਨ ਕੇ ਮਧੁਪਨਿ ਭਾਵਤਿ[1]।

[1]ਸੰਤਾਂ ਰੂਪੀ ਭੌਰਿਆਂ ਦੇ ਮਨ ਨੂੰ ਚੰਗੇ ਲਗਦੇ ਹਨ (ਸਦਗੁਨ)।

ਸਿੰਘ ਸਕਲ ਜਲਜੰਤੁ ਅਨੰਦਤਿ।
ਕਰਤਿ ਕੇਲ ਗੁਰ ਰਹਤਿ ਅਨਿੰਦਤਿ[1] ॥੧੯॥

[1]ਨਾ ਨਿੰਦਣੇ ਜੋਗ ਗੁਰੂ ਜੀ ਦੀ (ਕਥਾ ਰੂਪੀ ਨਦੀ ਵਿਚ) ਕੇਲ ਕਰਦੇ ਰਹਿੰਦੇ ਹਨ। (ਅ) ਸਿੰਘ ਸਾਰੇ ਅਨੰਦ ਭਰੇ ਜਲਜੰਤੂ (ਸਮਾਨ) ਗੁਰੂ ਜੀ ਦੀ ਅਨਿੰਦਤ ਰਹਿਣੀ ਦੀ (ਕਥਾ ਸੁਣਨ ਵਿਚ) ਕੇਲ ਕਰਦੇ ਹਨ।

ਦਸ ਗੁਰ ਦਸਹੁਂ ਘਾਟ ਜਿਸ ਕੇਰੇ।
ਦੁਖੀ ਤ੍ਰਿਖਾਤੁਰ ਜਨ ਹੁਇ ਨੇਰੇ।
ਗੁਰ ਜਸ ਜਲ ਤੇ ਸਭਿ ਸੁਖ ਪਾਵਹਿਂ।
ਵਿਸ਼ਿਯਨ ਤ੍ਰਿਖਾ ਤੁਰਤ ਬਿਨਸਾਵਹਿਂ[1] ॥੨੦॥

[1]ਵਿਸ਼ਜਾਂ ਦੀ ਤ੍ਰੇਹ ਛੇਤੀ ਨਾਸ਼ ਕਰਦੇ ਹਨ।

ਅੰਤਕ ਘਾਮ ਪੀਰ ਨਹਿਂ ਦੇਈ[1]।

[1]ਗੁਰ ਜਸ ਰੂਪੀ ਜਲ ਵਿਚ ਗਿਆਂ) ਯਮ ਰੂਪੀ ਧੁੱਪ ਪੀੜ ਨਹੀਂ ਦੇਂਦੀ।

ਨਿਤਪ੍ਰਤਿ ਨਿਕਟ ਹੋਇ ਜੋ ਸੇਈ।
ਰਾਮਕੁਇਰ ਪਰਬੀਨ ਜੁ ਮਾਲੀ।
ਕੀਰਤਿ ਗੁਰਨਿ ਸਕੇਲਿ ਬਿਸਾਲੀ

॥੨੧॥
ਗ੍ਰੰਥ ਬਨਾਵਨਿ ਬਾਗ ਲਗਾਯਹੁ।
ਤਰੁਵਰੁ ਜੇਤਿਕ ਧਜਾਇ ਸੁਹਾਯਹੁ।
ਛੰਦ ਅਨੇਕ ਪ੍ਰਕਾਰਨ ਸ਼ਾਖਾ[1]।
ਤੁਕ ਬਹੁ ਪੱਤ੍ਰ ਸਘਨ ਸ਼ੁਭ ਭਾਖਾ[1] ॥੨੨॥
ਗੁਣ ਗਨ ਤਿਨ ਮਹਿਂ ਸੁਮਨਸ ਫੂਲੇ।
ਅਰਥ ਸੁਫਲ ਜੁਤਿ, ਭਾਖਨ ਝੂਲੇ।
ਸ਼ਾਂਤਿ ਰਸਾਦਿਕ ਰਸ[1] ਜਿਨ ਮਾਂਹੀ।
ਕਸ਼ਟ ਘਾਮ ਹਤਿ ਛਾਯਾ ਤਾਂਹੀ ॥੨੩॥
ਪ੍ਰੇਮ ਬਾਰਿ ਤੇ ਸਿੰਚਨ ਕਰਿਤਾ।
ਢਿਗ ਨਹਿਂ ਹੋਹਿ ਮੋਹ ਪਸ਼ੁ ਹਰਤਾ[1]।
ਅਸ ਉਪਬਨ ਮਹਿਂ ਜੋ ਨਰ ਬਾਸੇ।
ਮੋਖ ਸੁਗੰਧਿ ਸਦਾ ਤਿਨ ਪਾਸੇ ॥੨੪॥

ਦੋਹਰਾ:
ਸਭਿ ਸ਼੍ਰੋਤਾ ਬਚ ਕਹਤਿ ਭੇ, ਹਾਥ ਜੋੜਿ ਹੁਇ ਦੀਨ।
'ਹਰਿ ਗੋਬਿੰਦ ਕੇ ਜਨਮ ਕੀ, ਕਹਹੁ ਕਥਾ ਪਰਬੀਨ' ॥੨੫॥
ਸੁਨਿ ਕੈ ਸਾਹਿਬ ਰਾਮਕੌਰ[†], ਕਹਤਿ ਭਏ ਸੁਖਦਾਇ।
-ਆਦਿ ਅੰਤ ਸਭਿ ਕਹਤਿ ਹੌਂ, ਸੁਨਹੁਂ ਕਥਾ ਮਨ ਲਾਇ ॥੨੬॥
ਜਹਿਂ ਕਹਿਂ ਗੁਰ ਸਿੱਖੀ ਹੁਤੀ, ਬਿਦਤਜੋ ਏਵ ਪ੍ਰਸੰਗ।
ਸਰਬ ਜਗਤ ਮਹਿਂ ਜਸੁ ਮਹਾਂ, ਕਰਹਿ ਸੁ ਉੱਜਲ ਰੰਗ ॥੨੭॥

ਕਬਿੱਤ:
ਸੁਨੇ ਦੇਸ਼ ਦੇਸ਼ ਹੂੰ ਤੇ ਆਏ ਹੈਂ ਅਸ਼ੇਸ਼ ਸਿਖ

[1]ਟਹਿਣੀਆਂ।
[1]ਸ਼ੁਭ ਭਾਖਾ (ਬੋਲੀ) ਦੀਆਂ ਤੁਕਾਂ ਸੰਘਣੇ ਪੱਤ੍ਰ ਹਨ। (ਅ) ਭਾਖਾ = ਕਹੇ ਹਨ।
[1]ਸ਼ਾਂਤੀ ਆਦਿਕ ਰਸ।
[1]ਮੋਹ ਰੂਪੀ ਹਰਜਾਰ ਪਸ਼ੂ ਨੇੜੇ ਨਹੀਂ ਹੁੰਦਾ। (ਅ) (ਖੇਤੀ ਨੂੰ) ਨਾਸ਼ ਕਰਨ ਵਾਲਾ ਮੋਹ ਰੂਪੀ ਪਸ਼ੂ।
[†]ਪਾ:-ਕਉਰ, ਕੁਇਰ।

ਭੇਟਨਿ ਬਿਸ਼ੇਸ਼ ਕੋ ਚਢਾਵੈਂ ਪਗ ਸੀਸ
ਧਰਿ।
ਗਾਦੀ ਪੈ ਬਿਰਾਜੈਂ ਗੁਰੂ ਅਰਜਨ ਬੈਠੇ
ਬੀਚ,
ਕਰਾਮਾਤ ਪੂਰਨ ਸੁ ਜੋਤਿ ਜਗਦੀਸ਼
ਧਰਿ।
ਬਾਂਛਤਿ ਕੋ ਦੇਤਿ ਹੈਂ ਅਨੰਦ ਹੂੰ ਕੋ ਹੇਤ
ਹੈ,
ਦੁਖਨਿ ਹਰਿ ਲੇਤਿ ਹੈਂ ਸੁ ਦਾਸਨਿ
ਅਸੀਸ ਧਰਿ।
ਕੇਊ ਰਹੈਂ ਪਾਸ ਹਰੈਂ ਜਮ ਹੂੰ ਕੋ ਤ੍ਰਾਸ
ਬਹੁ
ਧਾਰੈਂ ਗੁਨ ਰਾਸ ਕੋ, ਨਿਵਾਰੈਂ ਮੋਹ
ਰੀਸ[1] ਧਰਿ ॥੨੮॥

[1]ਰੀਸ ਬਰੀਸੀ।

ਸੰਗਤਿ ਪਿਤਾ ਨੈ ਦੀਨਿ, ਥੋਰੀ ਕਛੁ
ਆਵੈ ਤਹਾਂ,
ਪ੍ਰਿਥੀਏ ਸੁ ਮਹਾਂਦੇਵ ਹੇਤ ਗੁਜਰਾਨ
ਕੇ[1]।

[1]ਸੰਗਤ (ਸਾਰੀ ਤਾਂ) ਪਿਤਾ (ਗੁਰੂ ਰਾਮਦਾਸ ਜੀ) ਨੇ (ਗੁਰੂ ਅਰਜਨ ਜੀ) ਨੂੰ ਦਿੱਤੀ ਸੀ, ਥੋੜੀ ਕੁਛ (ਸੰਗਤ) ਓਥੇ (ਪ੍ਰਿਥੀਏ ਮਹਾਂਦੇਵ ਕੋਲ) ਬੀ ਆਉਂਦੀ ਸੀ (ਪਰ ਉਨ੍ਹਾਂ ਤੋਂ ਮਸਾਂ) ਪ੍ਰਿਥੀਏ ਮਹਾਂਦੇਵ ਨੂੰ ਗੁਜ਼ਾਰੇ ਵਾਸਤੇ (ਭੇਟਾ, ਪ੍ਰਾਪਤ ਹੁੰਦੀ ਸੀ)।

ਕਰਾਮਾਤ ਸਾਹਿਬ ਸੁ ਏਕ ਗੁਰੂ ਅਰਜਨ
ਤਾਂ ਸੋ ਦ੍ਵੈਸ਼ ਠਾਨੈਂ, ਨਹਿਂ ਸਾਕਹੀ
ਪਛਾਨ ਕੈ[1]।

[1]ਪਛਾਣ ਨਹੀਂ ਸਕਦੇ (ਅ) ਸਾਕ ਪਛਾਣਦੇ ਹਨ, (ਗੁਰੂ) ਨਹੀਂ (ਪਛਾਣਦੇ)।

ਦਰਬ ਉਦਾਰ ਆਵੈ ਚਲਜੋ ਦਿਸ਼ ਚਾਰ
ਹੂੰ ਤੇ
ਅਨਿਕ ਪਦਾਰਥ ਅਨੂਠੇ ਗਤਿ ਦਾਨ
ਕੇ।
ਜਰੀ ਹੂੰ ਨ ਜਾਇ, ਜਰ ਜਾਇਂ[1] ਦੁਖ
ਪਾਇ ਕਰਿ
-ਹੁਤੋ ਲਘੁ ਭ੍ਰਾਤ ਭਯੋ ਐਸ਼੍ਵਰਜ ਮਹਾਂਨ
ਕੇ- ॥੨੯॥

[1]ਸੜ ਜਾਂਦੇ ਹਨ।

ਕੋਊ ਦਿਨ ਬੀਤ ਗਏ ਗਾਦੀ ਗੁਰਤਾ ਕੀ ਲੀਏ
ਮੇਲਾ ਤਬਿ ਆਯੋ ਮਹਾਂ, ਮੇਖ ਸੰਕ੍ਰਾਂਤ ਕੋ[1]। [1]ਵੈਸਾਖੀ ਦਾ।
ਮਿਲੀ ਦੂਰਿ ਦੂਰਿ ਹੂੰ ਤੇ ਸੰਗਤਿ ਹਜ਼ੂਰ ਗਨ
ਪੂਰਨ ਪਦਾਰਥ ਦਰਬ ਭੂਰ ਭਾਂਤਿ ਕੋ।
ਬੈਠਿ ਗੁਰੂ ਅਰਜਨ ਹੇਰਿ ਕਰੈਂ ਅਰਜ਼ਨਿ[1] [1]ਬੇਨਤੀਆਂ।
ਸਖਾ ਅਰਜਨ[1] ਕੇ ਸਰੂਪ ਸੁਖ ਦਾਤ ਕੋ। [1]ਕ੍ਰਿਸ਼ਨ।
ਭੇਟ ਧਰੈਂ ਆਇ ਆਇ ਜਾਚੈਂ ਚਿਤ ਚਾਇ ਚਾਇ
ਪਾਇ ਪਾਇ ਬਰ ਕੋ ਹਰਖ ਭਰਿ ਜਾਤਿ[1] ਕੋ ॥੩੦॥ [1]ਜਾਂਦੇ ਹਨ।
ਆਯੋ ਸਿਖ ਏਕ ਬਰ ਜੇਵਰ ਕੋ ਲਜਾਇ ਧਰਜੋ,
ਤੇਵਰ[1] ਮਨੋਹਰ ਚਢਾਯੋ ਹਾਥ ਬੰਦ ਕੇ। [1]ਤ੍ਰੈ ਜ਼ਨਾਨੇ ਕੱਪੜੇ।
ਬਿਨਤੀ ਸੁਨਾਈ 'ਦੇਹੁ ਮੰਦਰ ਪੁਚਾਈ ਏਹੁ,
ਭਾਵਨਾ ਪੂਰੇਹੁ[1] ਮੇਰੀ, ਦਾਨੀ ਹੋ ਅਨੰਦ ਕੇ।' [1]ਪੂਰੀ ਕਰੋ।
ਕਹਜੋ ਮਾਨਿ, ਦਾਸ ਕੋ ਪਠਾਯੋ ਸੁ ਅਵਾਸ ਕੋ,
ਬਿਲੋਕਜੋ ਛਬਿ ਰਾਸ ਕੋ ਜੁ ਮੋਲ ਧਨ ਬ੍ਰਿੰਦ ਕੇ।
ਗੰਗਾ ਹਰਖਾਈ, ਅੰਗ ਪਹਿਰੇ ਸੁਹਾਈ ਬਹੁ
ਗੁਰਤਾ ਬਡਾਈ ਜਾਨ ਕੰਤਹਿ ਬਿਲੰਦ ਕੇ ॥੩੧ ॥
ਸ੍ਵੈਯਾ:
ਸੰਗਤਿ ਬ੍ਰਿੰਦ ਬਿਦਾ ਕਰਿ ਦੀਨਿ

ਦੀਏ ਸਿਰੁਪਾਉ ਜਥੋਚਿਤ ਜਾਨੇ।
ਕੇਤਿਕ ਪੈ ਬਹੁ ਕੀਨਿ ਖੁਸ਼ੀ
ਧਨ ਪੂਤਨ ਕੇ ਜੁ ਮਨੋਰਥ ਠਾਨੇ।
'ਸ਼੍ਰੀ ਗੁਰ ਅੰਤ ਸਹਾਇਕ ਹੋਵਹੁ'
ਕੇਤਿਕ ਨੈ ਇਹ ਭਾਂਤਿ ਬਖਾਨੇ।
ਕੇਤਿਕ ਸੋ ਸਤਿਨਾਮ ਲਗਾਯਹੁ,
ਕੇਤਿਕ ਗਜ੍ਯਾਨ ਤੇ ਕੀਨਿ ਮਹਾਂਨੇ
॥੩੨॥
ਭਾਂਤਿ ਅਨੇਕਨ ਕੇਰ ਮਨੋਰਥ
ਸਿੱਖਜਨ ਕੇ ਸਭਿ ਪੂਰਨ ਕੀਨੇ।
ਜਾਤਿ ਭਏ ਨਿਜ ਧਾਮਨ ਕੋ,
ਅਭਿਰਾਮ ਕਹੈਂ ਜਸ ਕੋ[1] ਰਸ ਭੀਨੇ।

[1]ਸੁੰਦਰ ਜੱਸ ਕਹਿ ਰਹੇ ਹਨ।

'ਸੁੰਦਰ ਰੂਪ ਸੁਸ਼ੀਲ ਮਹਾਂ
ਬਰ ਦੇਤਿ ਉਦਾਰ ਸਮਾਨ ਨ ਚੀਨੇ।
ਸ਼੍ਰੀ ਗੁਰ ਨੰਦ[1] ਬਿਲੰਦ ਗੁਣੋ ਕਰਿ,
ਰੂਪ ਮੁਕੰਦ ਅਭੈ ਬਰ ਦੀਨੇ' ॥੩੩॥

[1]ਸ਼੍ਰੀ ਗੁਰ ਰਾਮਦਾਸ ਜੀ ਦੇ ਸਪੁੱਤ੍ਰ।

ਫੇਰ ਗਏ ਗੁਰ ਮੰਦਰ ਕੋ[1]
ਪਿਖਿ ਗੰਗ ਉਠੀ ਉਰਮੇਂ ਹਰਖਾਈ।
ਤੇਵਰ ਜ਼ੇਵਰ ਕੀ ਸਭਿ ਬਾਤਿ
ਸੁ ਪੂਛਤਿ ਭੀ 'ਕਿਤ ਭੇਟ ਜੁ ਆਈ?
ਕੀਨਿ ਅਜਾਇਬ ਮੋਲ ਮਹਾਂਨ ਕੋ
ਦੇਸ਼ ਕਿਸੂ ਮਹਿਂ ਭਾ ਅਧਿਕਾਈ।
ਰਾਵਰ ਕੇ ਚਰਨਾਂਬੁਜ ਕੋ
ਅਰਪਯੋ ਕਰਿ ਭਾਵਨੀ ਸੋਂ ਛਬਿ ਪਾਈ'
॥੩੪॥

[1]ਗੁਰੂ ਜੀ ਮਹਿਲਾਂ ਨੂੰ ਗਏ।

ਕਬਿੱਤ:
ਭਨੈਂ ਨਿਜ ਭਾਰਜਾ ਸੋਂ 'ਆਰਜਾ[1]!
ਸ਼੍ਰਵਣ ਕਰਿ,
ਬਡੇ ਗੁਰੂ ਨਾਨਕ ਪ੍ਰਤਾਪ ਸਭਿ ਦੇਸ਼
ਕਰਿ।
ਕਲੀ ਕਾਲ ਭਾਰੀ ਜਾਨਿ ਸਿੱਖੀ

[1]ਹੇ ਸ੍ਰੇਸ਼ਟ ਇਸਤ੍ਰੀ।

ਬਿਸਤਾਰੀ ਆਨਿ,
ਬਿਸੈ ਬਿਸ ਤਾਰੀ[1], ਸਤਿਨਾਮ ਦੇ ਵਿਸ਼ੇਸ਼ੁ ਕਰਿ।
ਆਵੈਂ ਦੂਰਿ ਦੂਰਿ ਤੇ ਉਪਾਇਨ ਕੋ ਭੂਰ ਲ੍ਯਾਇ
ਪੂਰਨ ਮਨੋਰਥ ਹਦੂਰ ਮੈਂ ਅਸ਼ੇਸ਼ ਕਰਿ।
ਤਿਨਹੂੰ ਕੇ ਨਾਮ ਕਰਿ ਆਨੈ ਨਿਜ ਧਾਮ ਹੂੰ ਤੇ,
ਚੀਰ ਅਭਿਰਾਮ, ਧਨ ਮੁਕਤਾਦਿ ਬੇਸ[1] ਕਰਿ' ॥੩੫॥

[1]ਵਿਸ਼ਿਆ ਤੋਂ ਸੰਸਾਰ ਤਾਰਿਆ (ਅ) ਵਿਸ਼ਿਆਂ ਦੀ ਵਿਹੁ ਨਾਸ਼ ਕੀਤੀ।

[1]ਵਧੀਆ।

ਮਹਿਮਾ ਉਤੰਗ ਗੁਰੂ ਨਾਨਕ ਕੀ ਸੁਨੀ ਗੰਗ,
ਮਹਾਂ ਪ੍ਰੇਮ ਸੰਗ ਨਮੋ ਕੀਨਿ ਹਾਥ ਬੰਦ ਕੇ।
ਐਸੇ ਰਾਮਦਾਸਪੁਰਿ ਬਾਸ ਕੈ ਬਿਤਾਇ ਸਮੋਂ,
ਦਾਸ ਮਿਲਿ ਆਸ ਧਰਿ ਪਾਸ ਹ੍ਵੈ ਮੁਕੰਦ ਕੇ।
ਜ਼ਰੀਦਾਰ ਅੰਬਰ ਪਟੰਬਰ[1] ਸੁਹਾਇ ਬਡੋ
ਕਬਿ ਕਬਿ ਪਹਿਰੇ, ਸਮੇਤ ਹ੍ਵੈ ਅਨੰਦ ਕੇ।
ਨਾਤੁਰ ਸੁਧਾਰਿ ਧਰੈਂ ਦਾਸੀ ਜੇ ਸੰਭਾਰਿ ਕਰੈਂ,
ਬਚਨ ਉਚਰੈਂ 'ਬਨਜੋ ਲਾਗੇ ਧਨ ਬ੍ਰਿੰਦ ਕੇ' ॥੩੬॥

[1]ਪੱਟ ਦੇ ਬਸਤਰ।

ਗ੍ਰੀਖਮ ਬਿਤਾਈ ਰੁਤਿ ਬਰਖਾ ਕੀ ਆਈ ਪੁਨਿ
ਘਟਾ ਘੁਮਡਾਈ ਜਲ ਜਲਧਰ ਛੋਰਿਤੇ।
ਝਰੀ ਮਿਟਿ ਗਈ ਜਬਿ ਦਾਸੀ ਸੁਧਿ ਲਈ ਤਬਿ,
ਸਭਿ ਪਸ਼ਮੰਬਰ[1] ਪਟੰਬਰ ਲੇ ਭੋਰ ਤੇ।

[1]ਪਸ਼ਮੀਨੇਂ ਦੇ ਬਸਤਰ।

ਆਤਪ ਲਗੈਬੇ ਹੇਤ[1] ਪਾਏ ਸੋ ਨਿਕੇਤ ਪਰ[2],
ਬੈਠੀ ਹ੍ਵੈ ਸੁਚੇਤ ਕਰੈ ਰਾਖੀ ਚਹੂੰ ਓਰ ਤੇ।
ਬੀਥਕਾ ਮੈਂ ਜਾਤਿ ਲੋਕ ਸੁੰਦਰ ਬਿਲੋਕਿ ਕਰਿ
ਸਗਰੇ ਸਰਾਹੈਂ[1] 'ਸਿਖ ਲਜਾਯੋ ਸੁਖ ਲੋਰ ਤੇ[2]' ॥੩੭॥

[1]ਧੁੱਪ ਲਗੌਣ ਵਾਸਤੇ। [2]ਕੋਠੇ ਉੱਤੇ।
[1]ਸਲਾਹੁੰਦੇ ਹਨ। [2]ਲੱਭ ਕੇ (ਅ) ਸੁਖ ਦੀ ਲੋੜ ਵਾਸਤੇ।

ਪ੍ਰਿਥੀਏ ਕੀ ਦਾਸੀ ਦੇਖਿ ਈਰਖਾ ਵਿਸ਼ੇਖ਼ ਕਰਿ,
ਗਈ ਤਿਸ ਭਾਰਜਾ[1] ਕੇ ਪਾਸਿ ਹ੍ਵੈ ਸੁਨਾਇ ਦੀਨ।
'ਤੁਮਰੀ ਦਿਰਾਣੀ ਕੇ ਲੁਭਾਣੀ ਸ਼ੁਭ ਚੀਰ ਹੇਰਿ[1]
ਆਏ ਕਿਸੀ ਦੇਸ਼ ਤੇ ਬਿਸ਼ੇਸ਼ ਧਨੁ ਲਾਇ ਕੀਨ।
ਆਗੇ ਨ ਬਿਲੋਕੇ ਅਸ, ਸੁਨੇ ਹੂੰ ਨ ਕਾਨ ਕਰਿ,
ਕਿਸੀ ਪਾਤਿਸ਼ਾਹ ਢਿਗ ਹੋਹਿੰ ਕਿਧੌਂ ਨਾਂਹਿ ਚੀਨ[1]।
ਊਪਰ ਪਰੇ ਹੈਂ, ਮਹਾਂ ਦਮਕ ਭਰੇ ਹੈਂ,
ਚਾਰੁ ਕੈਸੇ ਕਿਸੂ ਕਰੇ ਹੈਂ[1], ਧਰੇ ਹੈਂ ਭਾਵ ਬੀਨ ਬੀਨ[2]' ॥੩੮॥

[1]ਭਾਵ ਪ੍ਰਿਥੀਏ ਦੀ ਇਸਤ੍ਰੀ ਪਾਸ।
[1]ਲੁਭਾਇ ਗਈ ਮੈਂ ਸੁਹਣੇ ਬਸਤਰ ਦੇਖਕੇ।
[1]ਕਿਸੇ ਪਾਤਸ਼ਾਹ ਕੋਲ ਵੀ ਹੋਣ ਕਿ ਨਾ ਹੋਣ ਇਹ ਜਾਣ ਲੈ।
[1]ਬਣਾਏ ਹਨ। [2]ਕਾਰੀਗਰੀ ਦੇ ਭਾਵ ਚੁਣ ਚੁਣਕੇ।

ਸੁਨਿ ਕੈ ਸ਼ਰੀਕਨਿ ਲਗੀ ਹੈ ਮਨ ਨੀਕ ਨ,
ਅਰੂਢੀ ਨਿਜ ਮੰਦਰ ਪੈ ਸੁੰਦਰ ਨਿਹਾਰਿਓ।
ਸੂਰਜ ਕੀ ਜੋਤਿ ਸੰਗ ਏਕ ਰੰਗ ਹੋਇ ਰਹਜੋ,
ਜਰੀ ਅੰਗ ਅੰਗ ਮੈਂ, ਨ ਜਰੀ ਜਾਇ ਜਾਰਿਓ[1]।

[1]ਸਹਾਰੀ ਨਾ ਗਈ, ਸਾੜ ਦਿੱਤਾ।

ਝਲਮਲ ਝਲਕਤਿ ਆਗ ਸਮ ਲਾਗਜੋ
ਨੈਨ,
ਬੈਨ ਹੂੰ ਨ ਬੋਲ ਸਕੈ ਮਾਨੋ ਉਰ
ਫਾਰਿਓ[1]।
ਹੋਈ ਬਿਸੰਭਾਰ[1] ਲੀਨ ਦਾਸੀ ਨੇ
ਉਤਾਰਿ ਤਬਿ,
ਧਾਰਤਿ ਉਦਾਸੀ, ਮਨ ਮਾਨੋ ਕਿਤ
ਹਾਰਿਓ ॥੩੯॥
ਬੈਠੀ ਸਾਰੇ ਦਿਨ, ਉਦਬਿਗਨ[1] ਭਈ ਹੈ
ਮਨ,
ਰੈਨ ਪਰੀ ਜਾਨਿ ਕੈ ਪ੍ਰਿਥੀਆ ਧਾਮ
ਆਇਓ।
ਹੇਰਿ ਬਾਲ ਹਾਲ ਕੋ[1] ਬੁਲਾਇ ਕੈ
ਬਿਹਾਲ ਕੋ
ਕਹਜੋ ਹੈ 'ਕਿਸ ਖਜਾਲ ਤੇ ਬਿਸਾਦ[1]
ਬਡੋ ਪਾਇਓ?
ਕੌਨ ਕਾਜ ਭੌਨ ਕੋ ਬਿਗਰ ਗਯੋ? ਮੌਨ
ਕਰੀ,
ਕੈਧੌਂ ਕਿਹ ਸੰਗ ਲਰੀ, ਕੈ ਕਛੂ
ਗਵਾਇਓ?
ਦੀਜੈ ਸੋ ਬਤਾਇ ਸਭਿ ਚਿੰਤ ਕੋ
ਬਿਤਾਇ ਅਬਿ,
ਕੈਸੇ ਪਛੁਤਾਇ ਮੁਰਝਾਇ?
ਸਮਝਾਇਓ' ॥੪੦॥
ਸੁਨਿ ਕੈ ਸਨੇਹ ਸਾਨੀ ਬਾਨੀ ਨਿਜ ਕੰਤ
ਹੂੰ ਕੀ
ਕਰਮੋ ਕਹਤਿ ਭਈ ਰਿਸ ਧਾਰਿ
ਅਤੀਆ।
'ਹਮਰੇ ਸ਼ਰੀਕ ਹੂੰ ਕੇ ਨੀਕੀ ਨੀਕੀ ਭੇਟ
ਆਵੈਂ,
ਚੀਰ ਤਾਕੀ ਤੀ ਕੇ[1] ਹੇਰਿ ਹੋਈ

[1]ਹਿਰਦਾ ਫਟ ਗਿਆ।
[1]ਬਿਨਾਂ ਸੰਭਾਲ ਦੇ, ਬੇਹੋਸ਼।
[1]ਵਜਾਕੁਲ [ਸੰਸ: ਉਦ੍ਵਿਗ੍ਨ]
[1]ਇਸਤ੍ਰੀ ਦੇ ਹਾਲ ਨੂੰ।
[1]ਦੁਖ [ਸੰਸ: ਵਿਸ਼ਾਦ]
[1]ਇਸਤ੍ਰੀ ਦੇ। [2]ਅਸਚਰਜ।

ਬਿਸਮਤੀਆ[2]।
ਝਲਾਝਲ ਝਲਕਤਿ ਡੀਠ ਨ ਠਹਿਰ ਸਕੈ,
ਧੂਨੀ ਜਯੋਂ ਧੁਖਤਿ ਮਮ ਸੁਲਗਤਿ ਛਤੀਆ[1]।
ਹੋਇ ਹੈ ਬਡਾਈ ਨਿਤ, ਹਮਰੀ ਘਟਾਈ,
ਬਾਤ ਸਾਕਨ ਮੈਂ ਬਿਥਰੈ ਜਗੱਤ ਜਿਤ ਕਿਤੀਆ[1] ॥੪੧॥
ਕਰਤੇ ਪਿਤਾ ਕੀ ਸੇਵ ਪਾਵਤੇ ਸੁਪਦ ਏਵ,
ਗੁਰਤਾ ਕੋ ਲੇਵ ਗੁਰੁਦੇਵ ਜਗ ਹੋਵਤੇ।
ਛੂਛੇ ਰਹੇ ਜੇਠੇ ਤੁਮ, ਪੈਠੇ[1] ਘਰ ਬੈਠੇ ਰਹੋ,
ਲੇ ਗਯੋ ਅਨੁਜ, ਸੇਈ ਕਾਟੈਂ ਜੇਈ ਬੋਵਤੇ[1]।
ਅਨਗਿਨ ਧਨੁ ਆਵੈ, ਜਨ ਗਨ ਮਨ ਭਾਵੈ,
ਮੋਦ ਮੈਂ ਸਮਾਵੈ, ਹਮ ਦੀਨ ਹੋਇ ਰੋਵਤੇ।
ਭਈ ਬਿਪਰੀਤਿ ਮਹਾਂ, ਜਰੀ ਹੂੰ ਨ ਜਾਇ ਚੀਤਿ,
ਤੁਮਰੀ ਅਨੀਤ ਹੇਰਿ ਸੁਖ ਮੈਂ ਨ ਸੋਵਤੇ' ॥੪੨॥
ਭਾਰਜਾ ਬਿਲੋਕਿ ਕੈ, ਸ ਸ਼ੋਕ ਬੀਚ ਓਕ ਕੈ,
ਸੁ ਕਰਨ ਪ੍ਰਸੰਨ ਤਿਸ ਬਾਕ ਕੋ ਬਖਾਨਿਓ।
'ਚਿੰਤਾ ਚਿਤ ਚੂਰ ਕਰਿ, ਦੁਖ ਕੋ ਬਿਦਾਰ ਦੂਰ,
ਜਾਨੀਏ ਨ ਕੂਰ ਲੇਹੁ ਸਾਚਿ ਮਨਿ

[1]ਸੜਦੀ ਹੈ ਛਾਤੀ।

[1]ਜਿੱਥੇ ਕਿੱਥੇ।

[1]ਪ੍ਰਵੇਸ਼ ਕਰਕੇ।

[1]ਬੀਜਦੇ।

ਮਾਨਿਓ।
ਜੀਵਤਿ ਹੈਂ ਜਾਵਤਿ ਸੋ ਪਾਵਤਿ ਉਪਾਇਨ ਕੋ
ਸੰਮਤ ਕਿਤਿਕ ਹੋਇ ਅਰਜਨ ਹਾਨਿਓ[1]।

[1]ਬਰਸ ਕਿੰਨਿਆਂ ਤਕ (ਸ੍ਰੀ) ਅਰਜਨ ਜੀ ਦਾ ਅੰਤ ਹੋ ਜਾਏਗਾ।

ਜਨਮੈ ਨ ਸੁਤ, ਮ੍ਰਿਤੁ ਪਾਛੈ ਹਮੈ ਹੋਇ ਹਿਤ[1],
ਪਾਵੈਂ ਗੁਰਿਆਈ ਕੋ ਜੋ ਪਦ ਹੈ ਮਹਾਨਿਓ ॥੪੩॥

[1]ਸਾਡਾ ਭਲਾ।

ਨੰਦ ਕੇ ਅਨੰਦ ਬਿਨ[1] ਵਸਤੂ ਬਿਲੰਦ ਗਨ
ਭਰਜੋ ਜੋ ਸਦਨ ਸਭਿ ਆਪਨੋ ਹੀ ਜਾਨੀਅਹਿ।
ਮਾਲਕ ਨ ਔਰ ਬੈਠਿ ਠੌਰ ਜੇ ਸੰਭਾਰੈਂ ਸੋਊ,
ਯਾਂ ਤੇ ਹਮ ਲੇਹਿੰਗੇ, ਨ ਦੇਹਿੰ ਆਨ ਮਾਨੀਅਹਿ।
ਸਗਰੇ ਪਦਾਰਥ ਅਕਾਰਥ ਸਪੂਤ ਬਿਨ,
ਹਮ ਕੋ ਸਕਾਰਥ ਬਨਹਿਂ[†], ਪਹਿਚਾਨੀਅਹਿ।
ਕੋ ਦਿਨ ਬਡਾਈ ਜਰੋ, ਹੇਰਿ ਕੈ ਨ ਜਰੋ ਤਿਹ,
ਜਰ ਹੀਨ[1] ਜਰ ਕਿਸ ਕਾਜ ਕੀ? ਬਿਗਾਨੀਅਹਿ[2]' ॥੪੪॥

[1]ਪੁੱਤ੍ਰ ਦੀ ਖੁਸ਼ੀ ਬਿਨਾਂ।

[†]ਪਾ:-ਬਨ ਜਿ। ਬਨੈ ਹੈ।

[1]ਜੜ੍ਹ ਤੋਂ ਬਿਨਾਂ ਭਾਵ ਉਹ ਪੁੱਤ੍ਰ ਤੋਂ ਬਿਨਾਂ ਹੈ (ਵੰਸ ਵਧਣ ਦਾ ਮੂਲ ਪੁੱਤ੍ਰ ਹੈ)। [2]ਪੁੱਤ੍ਰ ਹੀਨ ਦਾ ਜ਼ਰ =) ਧਨ ਕਿਸ ਕੰਮ, (ਉਹ ਤਾਂ) ਬਿਗਾਨਾ ਹੈ।

ਸੈਯਾ:
ਯੌਂ ਪ੍ਰਿਥੀਏ ਕਹਿ ਧੀਰਜ ਦੀਨਸਿ
'ਹੋਹੁ ਸੁਚੇਤ ਨ ਚਿੰਤ ਧਰੀਜੈ।
ਬੀਤ ਗਈ ਅਬਿ ਹਾਥ ਨ ਆਵਤਿ,
ਪਾਛਲ ਬਾਤ ਨ ਯਾਦ ਕਰੀਜੈ।
ਅਪਨੀ ਸੰਗਤਿ ਤੇ ਬਿਤ ਆਵਤਿ
ਲੇ ਖਰਚੋ ਪਟ ਚਾਰੁ ਬਨੀਜੈ।

ਜੇਰ ਜਵਾਹਰਿ ਜ਼ੇਵਰ ਕੋ ਕਰਿ
ਤੇਵਰ ਜੇਵਰ ਕੋ ਪਹਿਰੀਜੈ' ॥੪੫ ॥

ਦੋਹਰਾ:
ਇੱਤਜਾਦਿਕ ਕਹਿ ਤੀਯ ਕੋ, ਕਰਿ
ਪ੍ਰਸੰਨ ਤਿਹ ਜੀਯ।
ਰਲਿ ਕੀਨਸਿ ਕੂਰੀ ਰਲੀ[1], ਹੁਇ
ਨਿਸ਼ਚੈ ਲਖਿ ਲੀਯ ॥੪੬॥

[1]ਝੂਠੀ ਖੁਸ਼ੀ ਕੀਤੀ।

ਬੁਰਾ ਚਿਤਵਿ ਕਰਿ ਅਪਰ ਕੋ, ਆਪਨ
ਆਨੰਦ ਠਾਨਿ।
ਪ੍ਰਭੂ ਬਿਪਰਜੈ ਕਰਤਿ[1] ਤਿਸ, ਇਹ ਤੋ
ਬਿਦਤਿ ਜਹਾਨ ॥੪੭॥

[1]ਉਲਟੀ ਕਰਦਾ ਹੈ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਪ੍ਰਿਥੀਏ ਕੋ' ਪ੍ਰਸੰਗ ਬਰਨਨੰ ਨਾਮ ਪ੍ਰਥਮੋਂ ਅੰਸੂ ॥੧॥

## ੨. [ਮਾਤਾ ਜੀ ਦੀ ਸਪੁੱਤ੍ਰ ਹਿਤ ਯਾਚਨਾ ਤੇ ਗੁਰੂ ਜੀ ਦੀ ਆਗਯਾ]

੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩

ਦੋਹਰਾ:

ਦਾਸੀ ਪ੍ਰਿਥੀਏ ਕੀ ਸੁਨਤਿ, ਦੰਪਤਿ ਕੇ ਸਭਿ ਬੈਨ।
ਮਨ ਪ੍ਰਸੰਨ ਅਤਿ ਹੀ ਭਈ, ਕਰਿ ਬਿਚਾਰ ਦਿਨ ਰੈਨ ॥੧॥
ਸ੍ਰੀ ਗੁਰ ਅਰਜਨ ਕੀ ਹੁਤੀ, ਇਕ ਦਾਸੀ ਬੁਧਿਵਾਨ।
ਤਿਹ ਸੋਂ ਕਹ੍ਯੋ ਪ੍ਰਸੰਗ ਸਭਿ, ਜਿਤਨੋ ਕੀਨ ਬਖਾਨ ॥੨॥
'ਪ੍ਰਿਥੀਏ ਨਿਜ ਤਿਯ ਨਿਕਟ ਹੁਇ, ਗੁਰ ਅਰਜਨ ਪਰ ਕੋਪ।
ਦਿਯੋ ਸ੍ਰਾਪ -ਸੁਤ ਹੋਹਿ ਨਹਿਂ- ਇਹ ਰਾਖਹੁ ਉਰ ਗੋਪ ॥੩॥
-ਸਕਲ ਪਦਾਰਥ ਹਮ ਲਹੈਂ, ਜਬਿ ਗੁਰ ਮ੍ਰਿਤੁ ਕੋ ਪਾਇਂ।
ਗੁਰਿਆਈ ਕੋ ਲੇਹਿਂ ਤਬਿ, ਚਿੰਤਾ ਕਰਹੁ ਨ ਕਾਇ- ॥੪॥
ਹੋਨਹਾਰ ਨਿਸ਼ਚੈ ਇਹੀ, ਜਾਨੀ ਜਾਤਿ ਸੁ ਬਾਤ।
ਬੀਤੇ ਸੰਮਤ ਬਹੁਤ ਹੀ, ਨਹਿਂ ਜਨਮ੍ਯੋ ਗ੍ਰਿਹ ਤਾਤ ॥੫॥
ਯਾਂ ਤੇ ਮਾਲਕ ਇਹੀ ਹੈਂ, ਗੁਰਤਾ ਜੁਤ ਘਰ ਬਾਰ।
ਨਹਿਂ ਅਪਰਨ ਕੋ ਪ੍ਰਾਪਤੀ, ਦੇਖਹੁ ਰਿਦੈ ਬਿਚਾਰ' ॥੬॥

ਸੋਰਠਾ:

ਗੁਰ ਦਾਸੀ ਸੁਨਿ ਬੈਨ, ਨੈਨ ਭਰੇ ਜਲ ਕਹਤਿ ਇਮੁ।
'ਦੇ ਪ੍ਰਭੁ! ਸੁਤ ਗੁਰ ਐਨ, ਗੁਰਤਾ

ਇਨ ਕੇ ਹੋਹਿ ਕਿਮ ॥੭॥
ਅਜਹੁ ਨ ਜਰਾ ਅਰੂਢ[1], ਦੰਪਤਿ ਕੀ ਬਯ ਹੈ ਤਰੁਨ। [1]ਬੁਢੇਪਾ ਨਹੀਂ ਆਇਆ।
ਮਤਸਰ ਅਗਨੀ ਗੂਢ, ਜਰਤਿ ਮਰਤਿ ਕਹਿ ਦੁਰਬਚਨ ॥੮॥
ਬਸਹਿ ਗੁਰੂ ਕੋ ਧਾਮ, ਇਹ ਉਜਰੇ ਜਗ ਫਿਰਹਿੰਗੇ।
ਸੁਤ ਜਨਮਹਿ ਅਭਿਰਾਮ, ਜਿਸੁ ਹੇਰਤਿ ਰਿਪੁ ਡਰਹਿੰਗੇ' ॥੯॥
ਮਿਲਿ ਦਾਸੀ ਇਮ† ਦੋਇ, ਨਿਜ ਨਿਜ ਪਖ ਕੀ ਬਾਤ ਕਰਿ‡। †ਪਾ:-ਇਹ। ‡ਪਾ:-ਕਹਿ।
ਅਪਨੇ ਮੰਦਰਿ ਸੋਇ, ਗਮਨੀ ਚਿੰਤਾ ਰਿਦੈ ਧਰਿ† ॥੧੦॥ †ਪਾ:-ਲਹਿ।
ਗੁਰ ਅਰਜਨ ਕੇ ਧਾਮ, ਆਨਿ ਸੁਨਾਈ ਤਰਕ ਜੁਤ।
'ਇਮ ਪ੍ਰਿਥੀਏ ਕੀ ਬਾਮ[1], ਬੁਰਾ ਚਿਤਹਿ -ਕਿਮ ਹ੍ਵੈ ਨ ਸੁਤ- ॥੧੧॥ [1]ਇਸਤ੍ਰੀ।
ਸਗਰੋ ਸੁਨਜੋ ਪ੍ਰਸੰਗ, ਤਿਨ ਕੀ ਦਾਸੀ ਨੇ ਭਨਜੋ[1]। [1]ਪ੍ਰਿਥੀਏ ਦੀ ਦਾਸੀ ਨੇ ਜੋ ਕਿਹਾ ਸੀ।
ਭਰੀ ਹਰਖ ਕੇ ਸੰਗ[1], ਮੈਂ ਦੁਖ ਪਾਵਤਿ ਸਿਰ ਧੁਨਜੋ' ॥੧੨ ॥ [1]ਪ੍ਰਿਥੀਏ ਦੀ ਦਾਸੀ) ਖੁਸ਼ੀ ਨਾਲ ਭਰੀ ਹੋਈ ਸੀ। (ਅ) ਪੰਜਾਬੀ ਵਿਚ ਹਰਖ ਤੇ ਹਿਰਖ, ਰੰਜ ਨੂੰ ਬੀ ਕਹਿੰਦੇ ਹਨ, ਤਦ ਗੁਰ ਦਾਸੀ ਵਲ ਇਸ ਦਾ ਅਰਥ ਲਗੇਗਾ।

ਕਬਿੱਤ:
ਸੁਨਜੋ ਸ਼੍ਰੋਨ ਗੰਗ ਤਾਤਕਾਲ ਚਿਤ ਭਈ ਭੰਗ,
ਲੇਤਿ ਸ੍ਵਾਸ ਦੁਖ ਸੰਗ ਸੋਚਨ ਕੋ ਸੋਚਤੀ।
'ਨੰਦ ਤੇ ਬਿਲੰਦ ਹੀ ਅਨੰਦ ਹੋਤਿ ਬ੍ਰਿੰਦ ਬੀਚ
ਨੰਦ ਹੀਨ ਮੈ ਹੌਂ' ਕਹਿ ਆਸ੍ਰੂਨ ਕੋ ਸੋਚਤੀ[1]। [1]ਹੰਝੂ ਕੇਰਦੀ।

-ਹਮਰੇ ਸ਼ਰੀਕ ਨਿਤ ਮ੍ਰਿਤੁ ਕੀ ਉਡੀਕ ਕਰੈਂ
ਤਾਂ ਕੀ ਤੀਯ ਸਗਰੇ ਪਦਾਰਥ ਕੋ ਲੋਚਤੀ-।
ਐਸੇ ਮਨ ਗਿਨਤੀ ਗਿਨਤਿ ਬੀਤੇ ਨਿਸ ਦਿਨ,
ਨੀਕੋ ਖਾਨ ਪਾਨ ਚੀਰ ਭੂਖਨ ਨ ਰੋਚਤੀ[1] ॥੧੩॥

[1]ਰੁਚਦੇ ਨਹੀਂ।

ਸਮੈ ਪਾਇ ਸਤਿਗੁਰੂ ਆਏ ਨਿਜ ਮੰਦਰ ਮੈਂ
ਸੁੰਦਰ ਪ੍ਰਯੰਕ ਪੈ ਬਿਰਾਜੇ ਮਨ ਸ਼ਾਂਤਿ ਹੈ।
ਗੰਗਾ ਉਠੀ ਹੇਰਿ ਕਰਿ ਹਾਥ ਜੋਰਿ ਨੇਰ ਕਰਿ,
ਖਰੀ ਹੋਇ ਬਿਨਤੀ ਸੁਨਾਈ ਹਿਤ ਤਾਤ ਹੈ।
'ਕਰਬੋ ਗ੍ਰਿਹਸਤ ਸੁਠ[†] ਸਦਨ ਸਮਾਨ ਜਾਨੋ,
ਉਪਜੈ ਸਪੂਤ ਇਹ ਦੀਪਕ ਕੀ ਭਾਂਤਿ ਹੈ।
ਨਾਂਹਿ ਤ ਅੰਧੇਰ ਹੋਤਿ, ਦੁਖ ਕੋ ਉਦੋਤ ਨਿਤ,
ਲੋਕ ਪਰਲੋਕ ਮੈਂ ਨ ਸ਼ੋਭਾ ਉਪਜਾਤਿ ਹੈ ॥੧੪॥

[†]ਪਾ:-ਸੁਨ = ਸੁੰਞਾ।

ਆਪ ਸਰਬੱਗਜ, ਕਜਾ ਮੈਂ ਕਹੌਂ ਅਲਪੱਗਜ ਮਨ,
ਤਉ ਨਿਜ ਦੁਖ ਕੋ ਸੁਨਾਵੌਂ ਮਹਾਂ ਦੀਨ ਹੋਇ।
ਰਾਵਰੇ ਸਹੋਦਰ[1] ਨੇ ਆਪਨੀ ਕ੍ਰਿਸ਼ੋਦਰੀ ਸੋਂ[2]
ਭਨਜੋ ਜਿਮਿ, ਸੁਨਜੋ ਤਿਮ, ਦਾਸੀ

[1]ਵੱਡੇ ਭਾਈ ਜੀ। [2]ਇਸਤ੍ਰੀ ਨੂੰ।

ਸੁਨਿ ਆਈ ਸੋਇ।
-ਪੁੱਤ੍ਰ ਹ੍ਵੈ ਨ ਤਿਨ ਘਰ ਪੀਛੈ ਹਮ ਬਨੈਂ ਗੁਰ
ਸਗਰੇ ਪਦਾਰਥ ਕੋ ਲੇਹਿਂ ਰਮਣੀਕ ਜੋਇ-।
ਸ਼ੋਕ ਮੁਝ ਹੋਤਿ ਹੈ ਤਨੁਜ ਨ ਉਦੋਤ[1] ਹੈ
ਸਭਿਨਿ ਸਿਰ ਮੌਤ ਹੈ ਸਥਿਰ ਜਗੁ ਨਾਂਹੀ ਕੋਇ ॥੧੫॥
ਸਿੱਖਨ ਹਜ਼ਾਰਨ ਕੀ ਕਾਮਨਾ ਕੋ[†] ਕਰਹੁ ਪੂਰ,
ਵਿੱਤ ਸੁਤ ਆਦਿਕ ਸਕਲ ਸੁਖਦਾਯ ਕੋ।
ਆਪਨੇ ਸਦਨ ਮੈਂ ਸੁ ਨੰਦ ਦੇਹੁ ਗੁਰੂ ਤੁਮ,
ਬੰਸ ਕੋ ਬਿਭੂਖਨ ਅਨੇਕ ਰਿਪੁ ਘਾਯ ਕੋ।
ਹਾਸੀ ਨ ਸ਼ਰੀਕ ਕਰੈਂ ਹੇਰਿਨ ਅਨੰਦ ਧਰੈਂ
ਤੈਸੇ ਬਿਧਿ ਕਰੋ ਅਬਿ ਤੁਮ ਸਭਿ ਲਾਯ ਕੋ।'
ਐਸੇ ਕਹਿ ਬੈਨ, ਕਰੇ ਨੀਚੇ ਜੁਗ ਨੈਨ,
ਭਈ ਲਾਜ ਹੂੰ ਕੋ ਐਨ, ਤੇ ਸੰਕੋਚੀ ਨਿਜ ਕਾਯ ਕੋ[1] ॥੧੬॥
'ਹਮਰੇ ਨ ਤਾਤ ਭਯੋ ਐਸੀ ਤੋ ਕਹਤਿ ਬਾਤ,
ਮੋ ਕੋ ਬਿਨ ਭਾਗ ਜਾਨਿ ਮਾਨਤਿ ਅਨੰਦ[1] ਕੋ।
ਆਪ ਸਮਰੱਥ ਨਾਥ, ਸਭੈ ਬਿਧਿ ਹਾਥ ਬਿਖੈ,
ਕ੍ਰਿਪਾ ਸਾਥ ਕਹੋ ਬਾਕ, ਸੁੰਦਰ ਸੁ ਨੰਦ[1] ਕੋ।

[1]ਪੁੱਤ੍ਰ ਉਪਜਦਾ ਨਹੀਂ।

[†]ਪਾਠ-ਕੋ-ਕਿਤੇ ਕਿਤੇ ਨਹੀਂ ਹੈ।

[1]ਆਪਣੇ ਸਰੀਰ ਨੂੰ ਸੰਕੋਚਿਆ।

[1]ਸ਼ਰੀਕ ਅਨੰਦ ਮਨਾਉਂਦੇ ਹਨ।

[1]ਸਪੁੱਤ੍ਰ ਦਾ ਸੁਹਣਾ ਵਾਕ ਕਰੋ।

ਕੀਜੈ ਮੋ ਕ੍ਰਿਤਾਰਥ ਸਕਾਰਥੋ ਸਦਨ ਹੋਇ
ਦਾਸੀ ਜਾਨ ਮੇਟੀਅਹਿ ਸੰਕਟ ਬਿਲੰਦ ਕੋ।'
ਧਾਰੀ ਪੁਨਿ ਮੌਨ, ਨਹੀਂ ਬੋਲਯੋ ਜਾਇ ਬੈਨ ਕੌ ਨ[1],
ਨੈਨਨ ਮੈਂ ਨੀਰ ਔਨਿ ਡਾਰੈ ਬ੍ਰਿੰਦ ਬੂੰਦ ਕੋ[1] ॥੧੭॥

[1]ਕੋਈ ਬਚਨ।

[1]ਪ੍ਰਿਥਵੀ ਪਰ ਸਮੂਹ ਬੂੰਦਾਂ ਨੂੰ।

ਸਤਿਗੁਰ ਹੇਰੀ ਕ੍ਰਿਪਾ ਠਾਨਿ ਕੈ ਘਨੇਰੀ ਤਬਿ,
'ਲਾਲਸ ਬਡੇਰੀ ਜੋ ਪੈ ਕੀਨੀ ਸੁਤ ਲੇਨਿ ਕੀ।
ਰਾਖਾ ਰਹਿ ਘਾਸ ਕੋ ਨ ਗਮਨੈ ਅਵਾਸੁ ਕੋ,
ਦਰਸੁ ਕਰਿ ਤਾਸ ਕੋ ਸ਼ਕਤਿ ਬਰ ਦੇਨਿ ਕੀ।
ਸਾਹਿਬੁ ਸੁ ਬੁੱਢਾ ਨਾਮ, ਮਹਾਂ ਗੁਨ ਬ੍ਰਿੰਦ ਧਾਮ,
ਗਜਾਨ ਅਭਿਰਾਮ ਸ਼ੇਰ ਮੋਹ ਸਮ ਏਨ ਕੀ[1]।
ਕੀਜੀਏ ਪ੍ਰਸੰਨ ਬਰ ਲੀਜੀਏ ਸੁ ਧੰਨਿ ਬਨਿ,
ਬਿਨਤੀ ਭਨੀਜੀਏ ਬਡਾਈ ਤਜਿ ਬੈਨ[1]† ਕੀ ॥੧੮॥

[1]ਜਿਸ ਦੇ ਸੁੰਦਰ ਗਿਆਨ ਰੂਪੀ ਸ਼ੇਰ ਅੱਗੇ ਮੋਹ ਆਦਿ ਹਰਨ ਵਤ ਹਨ।

[1]ਬਚਨਾਂ ਦੀ ਵਡਾਈ ਤਜਕੇ ਭਾਵ ਨਿੰਮ੍ਰਤਾ ਵਾਲੇ ਲਫਜ਼ਾਂ ਵਿਚ ਬੇਨਤੀ ਕਰੋ। †ਕਿਸੇ ਨੁਸਖੇ ਵਿਚ ਏਥੇ ਪਾਠ ਬੇਨ (= ਵੰਸ਼) ਦੇਖਣ ਵਿਚ ਆਇਆ ਹੈ। ਪਰ ਭਾਈ ਸੰਤੋਖ ਸਿੰਘ ਜੀ ਦੇ ਚਲਾਣੇ ਤੋਂ ੧੯ ਬਰਸ ਦੇ ਅੰਦਰ ਜੋ ਨੁਸਖਾ ਲਿਖਿਆ ਗਿਆ ਹੈ ਉਸ ਵਿਚ ਪਾਠ 'ਬੈਨ' ਹੀ ਅਸਾਂ ਵੇਖਿਆ ਹੈ।

ਸਭਿ ਹੀ ਗੁਰੂ ਕੇ[1] ਪਾਇ ਸੇਵਤਿ ਬਿਤਾਇ ਬੈਸ,
ਗ੍ਰਾਮ ਗੁਰੂ ਧਾਮ ਕੋ ਸੰਭਾਰੈ ਕਾਰ ਤਿਨ ਕੀ।

[1]ਭਾਵ ਪੰਜਾਂ ਹੀ ਗੁਰਾਂ ਦੇ।

ਮਹਾਂ ਸਮਰੱਥ ਹੈ, ਜਿ ਹਾਥ ਧਰੇ ਮੱਥ ਹੈ[1],
ਸਕਲ ਦੁਖ ਲੱਥ ਹੈ, ਬਿਹਾਇ ਚਿੰਤ ਮਨ ਕੀ।
ਪੁਰਵੈ ਮਨੋਰਥ ਪ੍ਰਸੰਨ ਹੋਹਿ ਜਾ ਹੀ ਪਰ,
ਬਾਂਛਤਿ ਕੋ ਦੇਹਿ, ਲਾਜ ਰਾਖ ਹੈ ਸ਼ਰੱਨ ਕੀ।

[1]ਮੱਥੇ ਹੱਥ ਧਰਨਾ, ਇਕ ਤਰੀਕਾ ਹੈ ਰੂਹਾਨੀ ਮਿਹਰ ਦਾ; ਭਾਵ ਹੈ-ਕ੍ਰਿਪਾ ਕਰਨਾ।

ਚਿਤ ਮੇ ਅਚਲ ਹੈ, ਬਿਸਾਲ ਧੀ[1] ਪ੍ਰਬਲ ਹੈ,
ਟਹਿਲ ਤਾ ਸਫਲ ਹੈ ਅਟੱਲਤਾ ਬਚਨ ਕੀ' ॥੧੯॥

[1]ਬੁੱਧੀ।

ਕਬਿੱਤ:

ਐਸੇ ਨਿਜ ਦਾਸ ਕੀ ਪ੍ਰਸੰਸਾ ਕੋ ਪ੍ਰਕਾਸ਼ ਕੀਨਿ
ਗੰਗਾ ਸੁਨਿ ਲੀਨਿ ਆਸਾ ਧਾਰੀ ਉਰ ਨੰਦ ਕੀ।
ਬਾਕ ਪੈ ਬਿਸਾਸ ਕਰਿ ਰਾਤਿ ਕੋ ਨਿਵਾਸ ਕਰਿ
ਉਦਯੋ ਸਪਤਾਸੁ[1] ਤਯਾਰੀ ਕਰੀ ਜਾਨ ਬ੍ਰਿੰਦ ਕੀ[2]।

[1]ਸੂਰਜ। [2]ਸਮੂਹ ਅਸਵਾਰੀਆਂ ਦੀ।

ਸਯੰਦਨ ਤੁਰੰਗ ਜੋਰਿ[1] ਸੁੰਦਰ ਸਜਾਇ ਰੰਗ,

[1]ਰਥ ਨੂੰ ਘੋੜੇ ਜੋੜ ਕੇ।

ਕਲਸ ਉਤੰਗ ਚਾਮੀਕਰ ਦੁਤਿ ਦੁੰਦ[1] ਕੀ।

[1]ਦੋਹਾਂ (ਰਥ ਤੇ ਕਲਸ) ਦੀ ਸ਼ੋਭਾ (ਅ) ਦੁਤ ਦੁੰਦ = ਬੜੀ ਸ਼ੋਭਾ।

ਗਾਜੈ ਮੰਦ ਨੀਰਧਰ[1] ਸ਼ਬਦ ਗੰਭੀਰ ਭਯੋ
ਬਾਰਤਾ ਸਕਲ ਕਰੈਂ ਆਨੰਦ ਬਿਲੰਦ ਕੀ ॥੨੦॥

[1]ਬੱਦਲ ਵਾਂਙੂ।

ਦਾਸੀ ਬ੍ਰਿੰਦ ਸਿੱਖਨੀ ਬਹਿਲ ਪੈ ਅਰੂਢ ਚਲੀ
ਮਾਨਵ ਕੀ ਭੀਰ ਸੰਗ ਗਮਨੇ ਸੁ ਰਾਹ

ਕੋ।
ਮਧੁਰ ਸਨਿਗਧ, ਬਿਸਦ ਹੈ ਬਰਨ ਜਿਸ
ਲੀਨੋ ਪਕਵਾਨ[1] ਹੇਤ ਖਾਨ ਚਿਤ ਰਾਹ ਕੋ।

[1]ਤਲੇ ਹੋਏ ਭੋਜਨ ਜੈਸੇ ਪੂਰੀ ਕਚੌਰੀ [ਸੰਸ: ਪਕ੍ਵਾਨ੍ਨ। ]

ਜੋਰ ਭਰੇ ਵਾਹਨ ਖੁਲੇ ਹੈ ਬਹੁ ਦਿਨ ਖਰੇਂ
ਚੰਚਲ ਚਲਾਕੀ ਕਰੈਂ ਦੇਤਿ ਉਤਸਾਹ ਕੋ।
ਬ੍ਰਿੱਧ ਕੋ ਸਥਾਨ ਨੇਰੇ ਰਹ੍ਯੋ ਤਬਿ ਪ੍ਰੇਰੇ ਪੰਥ,
ਭਾਜੇ ਘੰਟ ਬਾਜੇ[1] ਛਬਿ ਛਾਜੇ ਸੁਭ† ਬਾਹ ਕੋ ॥੨੧॥

[1]ਬ੍ਰਿੱਧ ਦਾ ਧਾਮ ਨੇੜੇ ਰਿਹਾ ਤਾਂ (ਉਸ) ਰਸਤੇ ਘੋੜੇ ਚਲਾਏ, ਭੱਜ ਰਹੇ ਘੋੜਿਆਂ ਦੇ ਘੰਟੇ ਵੱਜੇ।
†ਪਾ:-ਸੁਰ।

ਪੀਛੇ ਤੇ ਬਹਿਲ ਬ੍ਰਿੰਦ ਬਲ ਕੋ ਬਿਲੰਦ ਕਰੈਂ
ਸਗਰੀ ਧਵਾਈ[1] ਧੂਰ ਚਢੀ ਅਸਮਾਨ ਮੈਂ।

[1]ਦੁੜਾਈਆਂ (ਬਹਿਲਾਂ)।

ਘੁੰਗਰੂ ਘਮੰਕੇ[1], ਘੋਰੇ ਪੈਰ ਕੋ ਬਜੰਤੇ,

[1]ਵਜਦੇ ਹਨ।

ਨੇਮੀ[1] ਸ਼ਬਦ ਉਠੰਤੇ, ਜਾਨ[2]† ਦੌਰਤਿ ਪਯਾਨ ਮੈਂ।

[1]ਪਹੀਏ। [2]ਵਾਹਨ। †ਪਾ:-ਜਨ।

ਸ਼ੋਰ ਉਠੇ ਜੋਰ, ਖੱਗ ਉਡੇ ਚਹੁੰ ਓਰ ਧਾਏ
ਬਨ ਤੇ ਪਲਾਏ ਮ੍ਰਿਗ ਤ੍ਰਾਸਿ ਤਿਸ ਥਾਨ ਮੈਂ।
ਕੋਊ ਬ੍ਰਿਧ ਪਾਸਿ[1] ਤਾਂ ਸੋ ਪੂਛ੍ਯੋ 'ਇਹੁ ਕੌਨ ਆਵੈ ?

[1]ਬੁੱਢਾ ਜੀ ਦੇ ਪਾਸ ਸੀ ਕੋਈ।

ਜੀਵ ਭਏ ਬ੍ਯਾਕੁਲ ਬਿਸਾਲ ਹੀ ਭਯਾਨ[1] ਮੈਂ' ॥੨੨॥

[1]ਡਰ ਵਿਚ।

ਤਾਂ ਨੇ ਪਹਿਚਾਨ ਕਰਿ, ਬੁੱਢੇ ਸੋਂ ਬਖਾਨ ਕਰਿ,
ਗੁਰੂ ਕੇ ਪਯਾਨ ਕਰਿ ਆਵੈਂ ਇਤ ਓਰ ਕੋ।

ਨਰਨਿ ਕੀ ਭੀਰ ਸੰਗ, ਸਜੰਦਨ ਤੁਰੰਗ ਲਗੇ,
ਭਾਜੇ ਤੇ ਸ਼ਬਦ ਹੋਤਿ, ਸਕਟ[1] ਸੁ ਜੋਰ ਕੋ।'
ਬੈਨ ਸ਼੍ਰੋਨ ਧਾਰੇ ਤੇ ਉਚਾਰੇ ਬ੍ਰਿਧ ਤਾਂ ਸੋ ਫੇਰ
'ਰਾਮਦਾਸ ਪੁਰੇ ਕਿਨ ਕੀਨੋ ਅਸ ਸ਼ੋਰ ਕੋ।
ਭਾਜਰ[1] ਕੋ ਪਾਇ ਸਮੁਦਾਇ ਨਰ ਲਜਾਇ ਸਾਥ
ਚਲੇ ਕਿਸ ਥਾਨ ਕੋ ਉਠਾਇ ਧੁਨਿ ਘੋਰ ਕੋ?' ॥੨੩॥
ਐਸੇ ਕਹਿ ਦੇਖਨ ਲਗੇ ਹੈਂ ਪੁਨ ਤਾਂਹੀ ਓਰ
ਇਤਨੇ ਮੈਂ ਨੇਰੇ ਆਇ ਤਯਾਗ ਸਭਿ ਯਾਨ[1] ਕੋ।
ਗੰਗਾ ਸੰਗ ਦਾਸੀ ਲੀਨਿ, ਦਾਸਨ ਕੋ ਆਗੇ ਕੀਨਿ
ਨਮੋ ਪਾਇ ਠਾਨਿ[1], ਆਗੇ ਧਰਯੋ ਪਕਵਾਨ ਕੋ।
ਸਹਿਜ ਸੁਭਾਇ ਬ੍ਰਿਧ ਬਾਕ ਕੋ ਸੁਨਾਇ ਕਹਯੋ
'ਕੈਸੇ ਆਈ ਮਾਤ! ਕਰਿ ਭਾਜਰ ਮਹਾਨ ਕੋ?'
ਸੁਨੇ ਕੰਪਮਾਨ ਭਈ, ਪੌਨ ਲਗੇ ਕੇਲਾ ਜਿਮ
ਸੂਕਯੋ ਮੁਖ, ਬੋਲੀ ਨਹੀਂ, ਮਹਾਂ ਤ੍ਰਾਸ ਮਾਨ ਕੋ[†] ॥੨੪॥
ਦਾਸੀ ਬੋਲੀ ਹਾਥ ਜੋਰਿ, 'ਸਤਿਗੁਰੂ ਇਤ ਓਰ,
ਆਗਯਾ ਦੈ ਕੈ ਪਠੀ, ਸੁਤ ਲੋਰੈ ਤੁਮ

[1]ਬਹਿਲਾਂ ਆਦਿ।
[1]ਭਾਜੜ।
[1]ਵਾਹਣ ਰਥ ਆਦਿ ਛੱਡਕੇ।
[1]ਚਰਨਾਂ ਤੇ ਮੱਥਾ ਟੇਕਕੇ।
[†]ਪਾ:-ਮਾਤ ਤ੍ਰਾਸਰ ਮਹਾਨ ਕੋ।

ਬੈਨ ਤੇ।
ਸਿੱਖਨ ਮੈਂ ਮੁੱਖਿ, ਗੁਰੂ ਨਾਨਕ ਕੋ ਦੇਖਜੋ ਆਪ,
ਗੁਨ ਮੈਂ ਮਹਾਨ ਹੋ, ਸਮਾਨ ਆਨ ਹੈ ਨ ਤੇ।
ਘਾਲੀ ਬਡੀ ਘਾਲ ਭਏ ਬੈਸ ਮੈਂ ਬਿਸਾਲ ਅਬਿ
ਸੰਕਟ ਕਰਾਲ ਕੇ ਕਟੈਯਾ ਦੇਖਿ ਨੈਨ ਤੇ[1]।
ਹੂਜੀਏ ਕ੍ਰਿਪਾਲ ਬਰ ਦੀਜੀਏ ਨਿਹਾਲ ਕਰਿ,
ਜਾਚੈ ਮਾਤ ਬੈਠੀ ਪਦ ਬੰਦੈ ਮਨ ਦੈਨ ਤੇ[1]' ॥੨੫॥
ਬੁੱਢੇ ਸ਼੍ਰੋਨ ਸੁਨਿ ਕੈ ਜਬਾਬ ਦੀਨ ਭਨਿ ਕੈ
'ਤਨੁਜ[1] ਕਹਾਂ ਮੋਹਿ ਢਿਗ, ਘਾਹੀ[2] ਗੁਰ ਧਾਮ ਕੋ।
ਰਾਖਾ ਰਹੌਂ ਬੀੜ ਕੋ, ਸ਼ਕਤਿ ਮੋ ਮੈਂ ਕਹਾਂ ਅਸ[†],
ਸੇਵਕ ਸਦਾਕੇ ਕਰੈ ਕਾਮ ਅਭਿਰਾਮ ਕੋ।
ਆਪ ਗੁਰੂ ਪੂਰਨ ਹੈਂ ਪੂਰਤਿ ਮਨੋਰਥਨਿ,
ਜਾਚਤਿ ਹਜ਼ਾਰੋਂ ਦਾਸ ਲੇਹਿਂ ਤਿਨ ਨਾਮ ਕੋ।
ਕੋਸ ਹੋਹਿਂ ਸੈਂਕਰੇ ਅਰਾਧੇ ਜਨ ਭੈ ਧਰੇ,
ਸਹਾਇ ਜਾਇ ਕੈ ਕਰੈਂ[1], ਬਿਦਾਰੈਂ ਰਿਪੁ ਬਾਮ ਕੋ[2]' ॥੨੬॥
ਮੌਨ ਪੁਨ ਧਾਰੀ ਸੁਨਿ ਗੰਗਾ ਯੌ ਨਿਰਾਸੁ ਭਈ,
ਮਨ ਮੈਂ ਉਦਾਸ ਬਹੁ ਸੰਕਟ ਕੋ ਪਾਇ ਕੈ।

[1]ਕ੍ਰਿਪਾ ਦ੍ਰਿਸ਼ਟੀ ਨਾਲ।

[1]ਮਨ ਦੀ ਦੀਨਤਾ ਨਾਲ।

[1]ਪੁੱਤ੍ਰ। [2]ਮੈਂ ਹਾਂ ਘਾਹੀ।

[†]ਪਾ:-ਏਤੀ ਕਹਾਂ।

[1]ਸੈਂਕੜੇ ਕੋਹਾਂ ਤੋਂ ਦਾਸ ਭੈ ਭੀਤ ਹੋ ਕੇ ਅਰਾਧਨਾ ਕਰਦੇ ਹਨ ਤਾਂ ਗੁਰੂ ਜਾਕੇ ਸਹਾਇਤਾ ਕਰਦੇ ਹਨ। [2]ਟੇਢੇ ਵੈਰੀ ਨੂੰ।

ਦਾਸੀ ਦਾਸ ਬ੍ਰਿੰਦ ਜਾਨ ਸਗਰੇ ਬਿਮਨ[1] ਭਏ,
ਬੋਲਤਿ ਨ ਬੈਨ ਦੀਨੋ ਹਰਖ ਮਿਟਾਇ ਕੈ।
ਨਮੋ ਠਾਨਿ ਠਾਨਿ ਕੈ ਉਠੇਹੈਂ ਚਢਿ ਜਾਨ ਪੈ
ਸੁ ਪੰਥ ਪ੍ਰਸਥਾਨ ਕੈ[1] ਬਿਸਾਲ ਚਿੰਤ ਪਾਇ ਕੈ†।
-ਪ੍ਰਿਥੀਏ ਕੋ ਬਾਕ ਹੋਇ ਸਾਚੋ ਸਭਿ-ਜਾਨਜੋ ਮਨ,
-ਉਜਪੈ ਨ ਨੰਦ-, ਚਲੇ ਜਾਤਿ ਮੁਰਝਾਇ ਕੈ ॥੨੭॥
ਆਇ ਗਏ ਰਾਮਦਾਸ ਪੁਰਿ ਮੈਂ, ਉਤਰ ਬਰੇ
ਸਦਨ, ਗੁਰੂ ਜੀ ਦੇਖੇ[1], ਬੰਦਨਾ ਕੋ ਧਾਰਿ ਕਰਿ।
ਕੋਮਲ ਕਮਲ ਕੁਮਲਾਯੋ ਸੋ ਬਦਨ ਹੇਰਿ,
ਪੂਛੀ 'ਸੁਤ ਕਾਮਨਾ ਕੋ ਪਾਈ ਚਿੰਤ ਟਾਰ ਕਰਿ?
ਕੈਸੇ ਤੂ ਬਿਮਨ? ਨਹੀਂ ਆਨੰਦ ਸਮੇਤ ਮਨ,
ਬਾਰਤਾ ਕੋ ਭਨਿ, ਜਿਮ ਆਈ ਤਹਾਂ ਕਾਰ ਕਰਿ।'
ਲੋਚਨ ਮੈਂ ਬਾਰਿ ਭਰਿ, ਊਚੇ ਬਡ ਸ੍ਵਾਸ ਭਰਿ,
ਬਾਰਤਾ ਬਤਾਈ ਮੁਖ ਬਾਕ ਕੋ ਉਚਾਰਿ ਕਰਿ ॥੨੮॥
'ਸੁਨੋ ਪ੍ਰਭੁ! ਰਾਵਰ ਕੇ ਪ੍ਰੇਰੇ ਹਮ ਗਏ ਤਹਾਂ
ਬੰਦਨ ਕੋ ਠਾਨਿ ਕੀਨ ਆਗੇ ਅਰਦਾਸ

[1]ਉਦਾਸ।

[1]ਵਾਹਨਾ ਪਰ ਚੜ੍ਹ ਰਸਤੇ ਤੇ ਚਲਣਾ ਕੀਤਾ। †ਸ੍ਰਾਪ ਵਾਲਾ ਪ੍ਰਸੰਗ ਮਹਿਮਾ ਪ੍ਰਕਾਸ਼ ਵਿਚ ਹੈ ਨਹੀਂ।

[1]ਮਾਤਾ ਜੀ ਨੇ) ਦੇਖੇ।

ਕੋ।
ਆਤਮਜ ਰਹਯੋ ਕਿਤ[1], ਦੀਨਸਿ ਅਹਿਤ[2]†, ਮਹਾਂ
-ਭਾਜਰ ਪਰੈਗੀ ਪੁਰਿ ਸੰਕਟ ਪ੍ਰਕਾਸ਼-ਕੋ।
ਐਸੀ ਬਿੱਪਰੀਤ ਭਈ ਚਿੰਤਾ ਬਡ ਚੀਤ ਭਈ,
ਆਈ ਭਯ ਭੀਤ ਭਈ ਆਪਨੇ ਅਵਾਸ ਕੋ।
ਕਲਪ ਤਰੂ ਪੈ ਜਿਮ ਜਾਇ ਕੋ ਜਤਨ ਕਰਿ,
ਪਾਇ ਨ ਪਦਾਰਥ ਗਵਾਇ ਬਿਤ ਪਾਸ ਕੋ[1]' ॥੨੯॥

[1]ਪੁੱਤ੍ਰ ਦਾ (ਵਰ) ਤਾਂ ਕਿਤੇ ਰਿਹਾ। [2]ਭਾਵ ਸਰਾਪ।
†ਪਾ:-ਸ੍ਰਾਪ।

[1]ਕੋਲ ਦਾ ਧਨ ਭੀ ਗੁਆ ਆਏ।

ਬੂਝੀ ਗੁਰ ਗਵਨੀ 'ਤੈਂ ਕੌਨ ਸੇ ਸਮਾਜ ਸੰਗ,
ਕੈਸੇ ਭਾਉ ਕੀਨ, ਭੇਟ ਦੀਨ ਕੌਨ ਜਾਇ ਕਰਿ?'
ਗੰਗਾ ਨੇ ਉਚਾਰੀ 'ਚਢਿ ਰਥ ਅਸਵਾਰੀ ਗਈ,
ਗਾਡੀ ਬਹੁ ਸੰਗ ਲੈ ਕੇ, ਜਨ ਸਮੁਦਾਇ ਕਰਿ।
ਮਧੁਰ, ਸਨਿਗਧ ਪ੍ਰਸਾਦਿ ਕੋ ਅਗਾਰੀ ਧਰਯੋ,
ਭਨਯੋ ਹੈ ਮਨੋਰਥ ਸੁ ਦਾਸੀ ਨੇ ਸੁਨਾਇ ਕਰਿ।
ਤਿਨੋਂ ਨੇ ਟਲਾਇ ਕਰਿ, ਸ੍ਰਾਪ ਕੋ ਅਲਾਇ ਕਰਿ
ਸਭੈ ਬਿਸਮਾਇ ਕਰਿ, ਤ੍ਰਾਸ ਉਪਜਾਇ ਕਰਿ' ॥੩੦॥

ਸ੍ਰੈਯਾ ਛੰਦ:
ਸ਼੍ਰੀ ਗੁਰ ਅਰਜਨ ਸੁਨਿ ਕਰਿ ਪੁਨ

ਕਹਿ,
ਸਿੱਛਾ ਦਈ ਸੁਮਤ ਬਿਸਤਾਰਿ।
'ਪੂਰਨ ਪੁਰਖਨ ਕੇ ਢਿਗ ਜਾਨੋ
ਡਿੰਭ[1] ਨ ਕੀਜੈ ਕਛੂ ਬਿਚਾਰ। [1]ਬਣਾਵਟ।
ਹੋਇ ਦੀਨ ਹੰਕਾਰ ਨਿਵਾਰਹੁ,
ਬਿਨਤੀ ਕੀਜਹਿ ਆਪ ਉਚਾਰ।
ਨਹੀਂ ਜਨਾਵਨ ਆਪਾ ਕਰੀਅਹਿ,
ਬਚਨ ਧੂਰਿ ਕੇ ਬਨ ਅਨੁਹਾਰ[1]' [1]ਵਾਂਙੂ।
॥੩੧॥

ਦੋਹਰਾ:
ਇੱਤਜਾਦਿਕ ਸ਼ੁਭ ਮਤਿ ਕਹੀ, ਸੁਨਿ
ਗੰਗਾ ਪਛੁਤਾਇ।
-ਬਿਨਾ ਬਿਚਾਰੇ ਮੈਂ ਕਰਜੋ, ਤਿਸ ਕੋ
ਫਲ ਦੁਖ ਪਾਇ- ॥੩੨॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥੇ ਤ੍ਰਿਤਿਯ ਰਾਸੇ 'ਬੁੱਢੇ ਨਿਕਟ ਗਮਨ' ਪ੍ਰਸੰਗ ਬਰਨਨੰ ਨਾਮ ਦੁਤਿਓ ਅੰਸੂ ॥੨॥

## ੩. [ਮਾਤਾ ਗੰਗਾ ਜੀ ਨੂੰ ਬੁੱਢਾ ਜੀ ਨੇ ਵਰ ਦਿੱਤਾ]

੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪

ਦੋਹਰਾ:

ਨੀਚ ਬਿਲੋਚਨ ਕਰਿ ਰਹੀ, ਸੋਚਤਿ ਸੋਚ ਬਿਸਾਲ।
ਕਿਤਿਕ ਦੇਰ ਮਹਿਂ ਧੀਰ ਧਰਿ, ਬੋਲੀ ਨੰਮ੍ਰਤ ਨਾਲ ॥੧॥

ਸ੍ਰੈਯਾ ਛੰਦ:

'ਸ਼੍ਰੀ ਜਗ ਗੁਰ ਸਰਬੱਗਜ ਸਦਾ ਉਰ
ਸਕਲ ਸ਼ਕਤਿ ਮਹਿਂ ਪੂਰਨ ਭੂਰ।
ਚਹਹੁ ਕਰਹੁ ਨਹਿਂ ਬਿਲਮ ਲਗਹਿ ਪ੍ਰਭੁ!
ਸਭਿ ਦੇਸ਼ਨ ਮਹਿਂ ਸਭਿਨਿ ਹਦੂਰ।
ਕਰਹਿਂ ਅਰਾਧਨ ਪਹੁਂਚਹੁ ਤਤਛਿਨ,
ਸ਼ਰਧਾਲੂ ਕੀ ਇੱਛਾ ਪੂਰਿ।
ਲਾਖਹੁਂ ਕੇ ਕਾਜਨ ਕਹੁ ਕਰਿਤਾ,
ਬਹੁ ਇਮ ਕਹਹਿਂ, ਨ ਹੌਂ ਕਹਿ ਕੂਰ ॥੨॥

ਬ੍ਰਿਧ ਨੇ ਸੁਜਸ ਆਪ ਕੋ ਉਚਰਜੋ
-ਜਗੁ ਜਾਚਕ ਸੋ ਦੇਵਨ ਹਾਰ-।
ਜੱਦਯਪਿ ਸਮਰਥ ਸਭਿ ਬਿਧਿ ਇਮ ਹੋ
ਤੱਦਪਿ ਆਗਜਾ ਕੀਨਿ ਉਚਾਰਿ।
-ਤਿਨ ਤੇ ਬਰ ਲਿਹੁ ਪੁੱਤ੍ਰ ਚਹਤਿ ਜੋ-
ਸੋ ਮੁਝ ਤੇ ਹੁਇ ਸਕੀ ਨ ਕਾਰ।
ਬਿਗਰਜੋ ਆਪ ਸੁਧਾਰਨ ਕਰੀਅਹਿ
ਸ਼ੁਭ ਸੀਛਾ ਦਿਹੁ, ਮੈਂ ਅਨੁਸਾਰਿ ॥੩॥

ਬਡ ਪੁਰਸ਼ਨ ਕੀ ਸੇਵਾ ਕਰਨੀ
ਇਸ ਮਹਿਂ ਚਹੀਐ ਬੁਧਿ ਅਧਿਕਾਇ।
ਬੰਸੁ ਬਿਭੂਖਨ, ਪੂਖਨ ਸਮਸਰ[1]
ਸੁਤਿ ਹੁਇ, ਅਸ ਮਤਿ ਦਿਹੁ

[1]ਸੂਰਜ ਸਦਰਸ਼।

ਸਿਖਰਾਇ।
ਤਿਮ ਅਬਿ ਕੀਜਹਿ, ਹੇਰ ਪ੍ਰਸੀਜਹਿ,
ਸ਼ੁਭ ਬਰ ਲੀਜਹਿ ਚਿੰਤ ਬਿਲਾਇ।
ਬਖਸ਼ਹੁ ਭੂਲ ਲਖਹੁ ਅਨਕੂਲੀ,
ਲਹੌਂ ਮੂਲ ਸੁਖ ਧੂਲੀ ਪਾਇ[1]' ॥੪॥

[1]ਚਰਨਾਂ ਦੀ ਧੂੜੀ ਜੋ ਸੁਖਾਂ ਦਾ ਮੂਲ ਹੈ।

ਇਮ ਹੁਇ ਦੀਨ ਗੁਰੂ ਜਬ ਬੂਝੇ
ਸ਼ੁਭ ਮਤਿ ਦੇਤਿ ਭਏ ਤਤਕਾਲ।
'ਜਾਟ ਸਿੱਖ[1] ਪੁਨ ਇੰਦ੍ਰੈ ਜਿਤ ਹੈ,

[1]ਬਾਬਾ ਜੀ ਜ਼ਿਮੀਦਾਰ ਸਨ ਸੁਭਾਵਕ ਜ਼ਿਮੀਂਦਾਰ ਲੋਕ ਮਿੱਸੀਆਂ ਰੋਟੀਆਂ, ਗੰਢਿਆਂ, ਲੱਸੀ, ਮੱਖਣ, ਘਿਉ ਨਾਲ ਖੁਸ਼ ਹੁੰਦੇ ਹਨ।

ਤਿਹ ਸੇਵਹੁ ਅਪਨੇ ਕਰ ਨਾਲਿ।
ਧਰਹੁ ਪ੍ਰੇਮ ਆਪਾ ਨ ਜਨਾਵਹੁ,
ਕਰਹੁ ਕਾਰ ਉਠਿ ਭੋਰ ਬਿਸਾਲ।
ਪ੍ਰਥਮ ਸ਼ਨਾਨਹੁ, ਪੁਨ ਕ੍ਰਿਤ ਠਾਨਹੁ,
ਅੰਨ ਸੁਧਾਰਹੁ ਸ਼ੁਭ ਤਿਸ ਕਾਲ ॥੫॥
ਅਰਧ ਚਣਕ ਗੋਧੂਮ[1] ਮਿਲਾਵਹੁ,

[1]ਅੱਧੇ ਛੋਲੇ ਅੱਧੀ ਕਣਕ।

ਪੀਸਹੁ ਆਪੇ ਲੇਹੁ ਪਕਾਇ।
ਮੋਟ ਰੋਟਕਾ ਲਵਣ ਅਮੇਜ਼ੀ[1],

[1]ਲੂਣ ਮਿਲਿਆ ਹੋਯਾ।

ਤਿਹ ਊਪਰ ਬਹੁ ਘ੍ਰਿਤ ਕੋ ਪਾਇ।
ਦਧਿ ਮਥੀਅਹਿ[1] ਥੋਰਾ ਜਲ ਪਾਵਹੁ,

[1]ਰਿੜਕੋ।

ਸੰਘਨੀ ਛਾਛ, ਤਨਕ ਤੁਰਸ਼ਾਇ[1]।

[1]ਸੰਘਣੀ ਲੱਸੀ ਥੋੜ੍ਹੀ ਖੱਟੀ।

ਧੂਪ ਦੇਹੁ ਲਿਹੁ ਬਾਸਨ ਪਾਈ,
ਦੁਇ ਤ੍ਰੈ ਗਠੇ ਸਥੂਲ[1] ਮੰਗਾਇ ॥੬॥

[1]ਮੋਟੇ ਗੰਢੇ।

ਪਾਇਨਿ ਨਗਨ ਉਪਾਇਨ ਅਸ ਲਿਹੁ,
ਨਿਜ ਸਿਰ ਧਰਿ ਗਮਨਹੁ ਤਿਸ ਪਾਸ।
ਤਜਿ ਗਿਨਤੀ ਬਿਨਤੀ ਕੋ ਭਨੀਅਹਿ
ਹੁਇੰ ਕ੍ਰਿਪਾਲ ਤਬਿ ਸਭਿ ਗੁਨ ਰਾਸਿ।
ਦੇਹਿਂ ਸੁ ਬਰ ਕੋ ਇੱਛਾ ਪੂਰਹਿਂ,
ਲਖਹੁ ਨਿਸੰਸੈ ਲਿਹੁ ਸੁਤ ਆਸਿ[1]।

[1]ਆਸ਼ੀਰਵਾਦ [ਸੰਸ: ਆਸ਼ਿਖ] (ਅ) ਛੇਤੀ [ਸੰਸ: ਆਸ਼ੁ]

ਅਤਿ ਉੱਤਮ ਹੁਇ ਬਲੀ ਬਿਲੰਦਹਿ
ਸੇਵਹਿਂ ਜਿਤਿਕ ਬਨਹਿ ਸਮਦਾਸ[1]'

[1]ਜਿਤਨੇ ਅਤਿ ਉੱਤਮ ਤੇ ਮਹਾਂਬਲੀ (ਲੋਕ) ਹੋਣਗੇ, (ਉਸ ਸਪੁੱਤ੍ਰ) ਦੀ ਸੇਵਾ ਕਰਨਗੇ ਦਾਸਾਂ ਸਮਾਨ ਹੋਕੇ।

॥੭॥
ਸੁਨਿ ਅਨੰਦ ਕਿਯ, ਮਨਹੁ ਨੰਦ ਭਾ
ਨੀਠ ਨੀਠ ਨਿਸ ਕੀਨਿ ਬਿਤੀਤ।
ਜਾਗ੍ਰਤ ਰਹੀ ਚੌਂਪ ਅਤਿ ਉਪਜੀ
ਅੰਮ੍ਰਿਤ ਵੇਲਾ ਮੱਜਨ ਕੀਤਿ।
ਸੁੰਦਰ ਅੰਨ ਸੁਧਾਰਯੋ ਰੁਚਿ ਕਰਿ,
ਪੀਸਨ ਲਗੀ ਆਪ ਉਠਿ ਪ੍ਰੀਤਿ।
ਦਾਸੀ ਜਾਚਿ ਰਹੀ ਬਹੁਤੇਰੀ,
ਤਰਜ ਤਰਜ ਬਰਸੀ ਦ੍ਰਿਢ ਚੀਤ ॥੮॥
ਆਪਹਿ ਕਰੀ ਪਕਾਵਨ ਘ੍ਰਿਤ ਜਤ,
ਪੰਚਨ ਕੋ ਪ੍ਰਸ਼ਾਦਿ ਕਰਿ ਤਯਾਰ।
ਛਾਛ ਧੂਪ ਦੇ ਸੰਘਨੀ ਸ੍ਵਾਦਲ,
ਗਠੇ ਸਹਜ ਨਿਜ ਸਿਰ ਪਰ ਧਾਰਿ।
ਚਰਨ ਨਗਨ ਗਮਨੀ ਤਬਿ ਮਾਰਗ,
ਦਾਸੀ ਦੋਇਕ ਚਲੀ ਪਿਛਾਰਿ।
ਅਪਰ ਬਰਜ ਕਰਿ ਸਰਬ ਹਟਾਏ,
ਤਊ ਦੂਰਿ ਹੁਇ ਗਮਨੇ ਲਾਰ[1] ॥੯॥
ਭਯੋ ਸ਼੍ਰੱਮ[1] ਗਮਨੀ ਜਬਿ ਮਾਰਗ,
ਤਊ ਨ ਲਜਾਵਤਿ ਭੀ ਮਨ ਮਾਂਹਿ।
ਸੀਸ ਉਠਾਯੋ ਦੁਖਤਿ ਭਯੋ ਬਹੁ
ਗਿਨਹਿ ਨਹੀਂ ਚਿਤ ਚੌਂਪ ਸੁ ਤਾਂਹਿ[†]।
ਮਹਿਮਾ ਸਿੱਖਨ ਕੀ ਬਡ ਪਰਖਤਿ
ਧਰਹਿਂ ਭਾਵ ਗੁਰ ਸੇਵਕ ਮਾਂਹਿ।
ਕੌਨ ਵਸਤੁ ਹੈ ਦੁਲਭ ਤਿਨਹੁ ਕਹੁ
ਧੰਨ ਪੁਰਖੁ ਸਭਿ ਬਿਖੈ ਕਹਾਂਹਿਂ
॥੧੦॥
ਪਹੁੰਚੀ ਜਾਇ ਸੁ ਬੀਚ ਬੀੜ ਕੇ
ਆਗੇ ਬ੍ਰਿਧ ਸੋ ਛੁਧਤਿ ਬਿਸਾਲ[1]।
ਤਿਸੁ ਨਿਸੁ ਨਹਿਂ ਭੋਜਨ ਕੋ ਕੀਨਸਿ
ਅਧਿਕ ਤ੍ਰਿਖਤ ਬੈਠਯੋ ਤਿਸ ਕਾਲ।
ਜਬਹਿ ਗੰਗ ਕੋ ਆਵਤਿ ਦੇਖਯੋ

[1]ਕਤਾਰ ਵਿਚ (ਅ) ਨਾਲ।

[1]ਥਕਾਨ।

[†]ਪਾ:-ਚੌਂਪ ਜੁ ਸੁਤ ਚਾਹਿ।

[1]ਬਾਬਾ ਬੁੱਢਾ ਬੜਾ ਭੁੱਖਾ ਸੀ।

ਤਤਛਿਨ ਉਠ੍ਯੋ ਪ੍ਰੀਤਿ ਕੇ ਨਾਲ।
'ਧੰਨ ਮਾਤ ਹੋ! ਉਚਿਤ ਸਦਨ ਗੁਰ,
ਮਮ ਕਾਰਨ ਆਈ ਪਗ ਨਾਲਿ ॥੧੧॥
ਡੋਰੇ ਸ੍ਯੰਦਨ ਜੋਗ ਗਮਨ ਹਿਤ
ਪੁਨ ਲ੍ਯਾਈ ਸਿਰਿ ਭਾਰ ਉਠਾਇ।
ਕ੍ਯੋਂ ਨ ਆਸ ਪੂਰਨ ਹੁਇ ਤੇਰੀ,
ਸਭਿ ਤੇ ਬਡੀ, ਬਹੁਰ ਇਮੁ ਆਇ।
ਕਿਸੂ ਪ੍ਰਕਾਰ ਹੰਕਾਰ ਨ ਕੀਨਸਿ,
ਮਨ ਨੀਵੇ ਬਨਿ, ਪ੍ਰੇਮ ਬਢਾਇ।'
ਇਮ ਕਹਿ ਮਿਲ੍ਯੋ, ਉਤਾਰ੍ਯੋ ਸਿਰ ਤੇ,
ਮਾਤ ਜੋਰਿ ਕਰ ਨਮੋ ਕਰਾਇ[1] ॥੧੨॥
ਮੋਟਿ ਰੋਟਿਕਾ ਗੱਠੇ ਸੰਗ ਕਰਿ
ਬ੍ਰਿਧ ਤਬਿ ਸ੍ਵਾਦਲ ਕਰਿ ਕਰਿ ਖਾਇ।
ਪਾਨਿ ਛਾਛ[1] ਕਰਿ ਕਵਰ[2] ਪਾਇ ਮੁਖ,
ਰੁਚਿ ਕਰਿ ਭੋਜਨ ਰਹ੍ਯੋ ਅਘਾਇ।
'ਸੁਤ ਕੋ ਛੁਧਤਿ ਜਨਨਿ ਜਬਿ ਜਾਨਤਿ
ਸਭਿ ਤਜਿ ਕਰਿ ਤਸਿ ਕੌ ਤ੍ਰਿਪਤਾਇ।
ਤਿਮਿ ਹੇ ਮਾਤਾ! ਮੁਹਿ ਤ੍ਰਿਪਤਾਇਸ
ਛੁਧਤਿ ਤ੍ਰਿਖਤਿ ਲਖਿ ਕੈ ਸਹਿਸਾਇ'
॥੧੩॥
ਗੰਗਾ ਸੁਨਿ ਕਰਿ ਬਿਨੈ ਬਿਖਾਨੀ
ਸੁਕਚਤਿ ਦੀਨਮਨਾ ਕਰ ਜੋਰਿ।
'ਗਾਦੀ ਕੋ ਮਾਲਿਕ ਸ਼ੁਭ ਬਖਸ਼ਹੁ
ਸ਼ਰਨਿ ਪਰੀ ਦਾਸੀ ਮੈਂ ਤੋਰ।
ਸ਼੍ਰੀ ਨਾਨਕ ਕੇ ਦਰਸ਼ਨ ਕਰਤਾ
ਸੇਵਤਿ ਭੇ ਗੁਰ ਚਰਨ ਨਿਹੋਰਿ[1]।
ਤੁਮਰੇ ਸਮਸਰ ਅਪਰ ਨ ਲਖੀ
ਅਤਿ ਸੰਕਟ ਅੰਧਕਾਰ ਕੇ ਭੋਰ[1]
॥੧੪॥
ਭਈ ਅਵੱਗਯਾ ਛਿਮਹੁ ਗੁਰੂ ਸਿਖ!
ਸੇਵ ਕਰਨ ਤੇ ਮੈਂ ਅਨਜਾਨ।

[1]ਮਾਤਾ ਜੀ ਨੂੰ ਹੱਥ ਜੋੜਕੇ ਨਮਸਕਾਰ ਕੀਤੀ।

[1]ਲੱਸੀ। [2]ਬੁਰਕੀ, ਗ੍ਰਾਹੀ।

[1]ਬੈਨਤੀ ਕਰਕੇ।

[1]ਸੰਕਟ ਰੂਪੀ ਅੰਧਕਾਰ ਦੀ ਸਵੇਰ (ਹੋ ਆਪ)।

ਕੇਵਲ ਬਡੇ ਪ੍ਰੇਮ ਕੋ ਹੇਰਹਿਂ
ਨਹਿਂ ਕਛੁ ਭੁਖੇ ਖਾਨ ਰੁ ਪਾਨ।'
ਕਹਤਿ ਸੁਨਤਿ ਇਮ ਤ੍ਰਿਪਤਿਯੋ ਬ੍ਰਿਧ
ਤਬਿ
ਕਰਿ ਕੇ ਚੁਰੀ ਪਖਾਰੇ ਪਾਨ।
ਤਿਸ ਛਿਨ ਬਹਯੋ ਬਾਯੁ ਬਹੁ ਬਲ ਸੋਂ
ਜਲਧਰ ਗਰਜਯੋ ਗਗਨ ਮਹਾਨ
॥੧੫॥
ਤੜਿਤਾ[1] ਲਸ਼ਕਤਿ ਤੇਜ ਅਧਿਕ ਧਰਿ — [1]ਬਿਜਲੀ।
ਦਸਹੁਂ ਦਿਸ਼ਨਿ ਮਹਿਂ ਕੀਨ ਪ੍ਰਕਾਸ਼।
ਮਨਹੁਂ ਮੇਘ ਹੈ ਸੁਭਟ ਮਹਾਂਬਲਿ,
ਛਟਾ ਖੜਗ ਥਰਕਾਵਤਿ[1] ਪਾਸ। — [1]ਬਿਜਲੀ ਰੂਪ ਤਲਵਾਰ ਲਿਸ਼ਕਾ ਰਿਹਾ ਹੈ।
ਜਨੁ ਹੇਰਤਿ ਬ੍ਰਿਧ ਕੋ ਤਬਿ ਪ੍ਰੇਰਤਿ
-ਬਰ ਕੋ ਦੇਹੁ ਪੂਰੀ ਅਹਿ ਆਸ[1]-। — [1]ਮਾਨੋਂ (ਬਦਲ) ਦੇਖ ਰਿਹਾ ਹੈ ਤੇ ਬ੍ਰਿਧ ਨੂੰ ਪ੍ਰੇਰ ਰਿਹਾ ਹੈ ਕਿ (ਮਾਤਾ ਜੀ ਨੂੰ) ਵਰ ਦੇਕੇ ਆਸਾ ਪੂਰਨ ਕਰੋ।
ਪਿਖਿ ਲੱਛਨ ਬਿਸਮਤ ਹੁਇ ਹਰਖਯੋ
'ਹੁਇ ਹੈ ਨੰਦਨ ਬਲ ਕੀ ਰਾਸਿ'
॥੧੬॥
ਬੋਲਯੋ ਬਡ ਉਤਸਾਹ ਬਢਾਵਤਿ
'ਧੰਨ ਮਾਤ! ਆਵਨ ਭਾ ਤੋਹਿ।
ਬਲੀ ਬਿਸਾਲ ਖੜਗ ਖਰ† ਕਰ ਧਰਿ[1] — [1]ਤਲਵਾਰ ਤਿੱਖੀ ਹੱਥ ਵਿਚ ਧਾਰਨ ਕਰਨ ਵਾਲਾ। †ਪਾ:-ਖਗ = ਖੰਡਾ।
ਮੁਗ਼ਲਨ ਮਾਰ ਗੁਰੂ ਬਡ ਹੋਹਿ।
ਗਾਦੀ ਤਜਹਿ ਤਖਤ ਪਰ ਬੈਠਹਿ
ਅਸ ਲੱਛਨ ਦੀਖਤਿ ਹੈਂ ਮੋਹਿ।
ਰਣ ਪ੍ਰਿਯ, ਰਣ ਘਮਸਾਨ ਮਚਾਵਹਿ,
ਦੁਸ਼ਟ ਖਪਾਵਹਿ ਕਰਿ ਕੈ ਕ੍ਰੋਹਿ[1] — [1]ਕ੍ਰੋਧ।
॥੧੭॥
ਜਥਾ ਸੁ ਕੰਦਕ[1] ਮੈਂ ਅਬਿ ਫੋਰੇ — [1]ਗੰਢੇ।
ਤਿਮ ਮੁਗ਼ਲਨ ਕੇ ਫੋਰਹਿ ਸੀਸ।
ਜਿਮ ਖੁਧਜਾਰਥੁ[1] ਮੁਝਿ ਤ੍ਰਿਪਤਾਇਸ — [1]ਭੁੱਖੇ।

ਤਿਮ ਤੂੰ ਤ੍ਰਿਪਤਹਿਂ ਆਸੁ ਜੁ ਥੀਸ[1]।
ਪੀਰੀ ਅਰੁ ਮੀਰੀ ਜੁਗ ਧਾਰਹਿ
ਨਾਮ ਸੁ ਹਰਿ ਗੋਵਿੰਦ ਜਗਦੀਸ਼।
ਜੋਧਾ ਪ੍ਰਗਟਹਿ ਸਦਨ ਤੁਮਾਰੇ
ਜੀਤਹਿ ਅਨਗਨ ਸ਼ੱਤ੍ਰੂ ਮਹੀਸ਼ ॥੧੮॥
ਸੁਨਹੁ ਮਾਤ! ਤੈਂ ਸੁਜਸੁ ਲਿਯੋ ਬਹੁ
ਜਨਮਜੋ[†] ਰਾਮ ਕੌਸ਼ਲਜਾ ਜੈਸ।
ਸ੍ਰੀ ਘਨਸ਼ਜਾਮ ਦੇਵਕੀ ਜਾਏ
ਤੇਰੇ ਭਾਗ ਭਏ ਅਬਿ ਤੈਸ।
ਅਤਿਸ਼ੈ ਪੁੰਨਨਿ ਕੋ ਫਲ ਪ੍ਰਗਟਹਿ
ਸੁੰਦਰ ਰੂਪ ਸਰਬ ਹੀ ਬੈਸ।
ਅੰਗ ਬਿਲੰਦ ਸਭਿਨਿ ਤੇ ਹੋਵਹਿਂ,
ਬਲ ਕੀ ਸਮਤਾ ਹੋਇ ਨ ਹੈਸੁ' ॥੧੯॥
ਸੋਲਹਿ ਸੈ ਇਕਵੰਜਾ ਸੰਮਤ
ਮਾਸ ਅਸੌਜ ਇਕੀਸਵ[1] ਜਾਨਿ।
ਬੁੱਢੇ ਬਾਕ ਬਖਾਨਜੋ ਤਿਸ ਦਿਨ
ਸੁਨਤਿ ਸ਼੍ਰੋਨ ਭਾ ਅਨਦ ਮਹਾਨ।
'ਧੰਨੁ ਧੰਨੁ ਸਤਿਗੁਰ ਕੇ ਸਿਖ ਤੁਮ
ਸੇਵਤਿ ਬਾਂਛਤਿ ਦੇਵਤਿ ਦਾਨ।'
ਕਰਿ ਬੰਦਨ ਪੁਨਿ ਪੁਨਿ ਕਰ ਬੰਦਤਿ
ਹਰਖਤਿ ਉਰ ਘਰ ਕੀਨਿ ਪਯਾਨ ॥੨੦॥
ਤਤਛਿਨ ਮਿਲੇ ਦਾਸ ਗਨ ਦਾਸੀ
ਬਿਗਸਤਿ ਬਦਨ ਦੇਖਿ ਸੁਖ ਮਾਨਿ।
[1] 'ਕਹਹੁ ਮਾਤ ਬਾਂਛਤਿ ਅਬਿ ਪਾਯਹੁ
ਸੇਵੇ ਭਲੀ ਭਾਂਤਿ ਹਿਤ ਠਾਨ?'
ਸਭਿ ਕੋ ਧੀਰਜ ਦੇ ਕਹਿ ਮ੍ਰਿਦੁ ਬਚ,
ਆਈ ਰਾਮਦਾਸਪੁਰਿ ਥਾਨ।
ਸਭਿਨਿ ਗੁਰੂ ਕਹੁ ਧਜਾਨ ਧਾਰਿ ਕਰਿ

[1]ਤੂੰ ਤ੍ਰਿਪਤੇਂਗੀ, ਆਸਾ ਜੁ (ਧਾਰੀ ਹੋਈ ਹੈ ਪੂਰੀ) ਹੋਵੇਗੀ।

[†]ਪਾ:-ਜਨਯੋ।

[1]੧੬੫੧ ਸੰਮਤ ਅੱਸੂ ਦੀ ੨੧।

[1]ਦਾਸ ਪੁੱਛਦੇ ਹਨ।

ਨਮਹਿ ਚਰਨ ਕਰਿ ਬਿਨੈ ਬਖਾਨਿ ॥੨੧॥
ਜਿਸ ਦਿਨ ਮਾਤ ਗੰਗ ਬਰ ਲੀਨਸਿ
ਤਿਸ ਦਿਨ ਸੁਤ ਚਾਹਤਿ ਸੋ[1] ਜਾਇ।

[1]ਜਿਸ ਕਿਸੇ ਨੂੰ ਪੁੱਤਰ ਦੀ ਕਾਮਨਾ ਹੋਵੇ ਉਹ (ਐਉਂ ਕਰੇ)।

ਤਸ ਪ੍ਰਸ਼ਾਦਿ ਕਰ ਤਿਹ ਥਲ ਪਹੁਚਹਿ
ਉਰ ਮੈਂ[†] ਬ੍ਰਿਧ ਕੋ ਧਜਾਨ ਧਰਾਇ।
ਕਰਿ ਅਰਦਾਸਿ ਅਹਾਰ ਸੁ ਬੰਟਹਿ,
ਨਿਜ ਕਰ ਤੇ ਸਭਿ ਸੇਵ ਕਰਾਇ।
ਨੰਦਨ ਬਾਂਛਤਿ ਨੰਦਨ ਪਾਵਹਿ,
ਅਬ ਲੌਂ[†] ਫਲ ਦਾਇਕ ਵਹਿ ਥਾਇ[1] ॥੨੨॥

[†]ਪਾ:-ਜਾਚਹਿ।

[1]ਪੁਤਰ ਦੀ ਇੱਛਾ ਹੋਵੇ ਤਦ ਪੁਤਰ ਮਿਲੇ ਹੁਣ ਤਕ ਫਲ ਨੂੰ ਦੇਣ ਵਾਲਾ ਥਾਇ ਹੈ। [†]ਪਾ:-ਅਫਲੰ।

ਗ੍ਰਿਹ ਲਗ ਆਵਤਿ ਗੰਗਾ ਪਰ ਸੋਂ
ਥਕਤਿ ਭਈ ਬਹੁ ਮ੍ਰਿਦੁਲ ਸਰੀਰ।
ਅਸਨ ਖਾਨ ਪੁਨਿ ਕੀਨਸਿ ਕੁਛ ਨਹਿੰ,
ਸੂਕੇ ਅਧਰਨ ਪੀਨੋ ਨੀਰ।
ਚਰਨ ਅਰੁਨ ਅਤਿ ਰੁਧਿਰ ਚੁਵਤਿ ਜਨੁ
ਲਪਟੀ ਧੂਰ ਅੰਗੁ ਅਰੁ ਚੀਰ।
ਛੁਧਤਿ ਤ੍ਰਿਖਤਿ ਪੁਨਿ ਸ਼੍ਰਮ ਬਹੁ ਹੋਵਾ
ਤਊ ਪ੍ਰੇਮ ਤੇ ਤਜੀ ਨ ਧੀਰ ॥੨੩॥
ਸਰਬ ਆਰਬਲ ਸੁਖ ਸੋਂ ਬੀਤੀ
ਨਹੀਂ ਬਿਸਾਦਿ ਭਯੋ ਕਬਿ ਕੋਇ।
ਗਮਨ ਪੰਥ ਕੋ ਕਜੋਂ ਕਬਿ ਕੀਨਸਿ,
ਯਾਂ ਤੇ ਅਧਿਕ ਥਕਤਿ ਭਈ ਸੋਇ।
ਨੀਠ ਨੀਠ ਘਰ ਆਨਿ ਪਹੂੰਚੀ
ਪਾਇ ਸੁ ਬਾਂਛਤਿ ਹਰਖਤਿ ਹੋਇ।
ਕਛੂ ਖੇਦ ਕੋ ਗਿਨਤੀ ਨਹੀਂ ਮਨ
ਚਿਰੰਕਾਲ ਕੀ ਚਿੰਤਾ ਖੋਇ ॥੨੪॥
ਉਸ਼ਨ ਉਦਕ[1] ਕਰ ਚਰਨ ਪਖਾਰੇ
ਦਾਸੀ ਬ੍ਰਿੰਦ ਕਰਹਿਂ ਸਭਿ ਸੇਵ।
ਤਬਿ ਲੌ ਸੰਧਜਾ ਭੀ 'ਰਵਿ ਅਸਤਜੋ'

[1]ਤੱਤਾ ਪਾਣੀ।

ਕਹਤਿ ਭਈ 'ਭੋਜਨ ਲਿਹੁ ਜੇਵ[1]।'
[1] 'ਪਤਿ ਦਰਸ਼ਨ ਕਰਿ ਅਸਨ ਅਚੌਂਗੀ
ਕਰਤਿ ਉਡੀਕਨ ਬੈਠੀ ਏਵ।'
ਸੁਨਿ ਸੁਨਿ ਸਦਨ ਅਨੰਦ ਮਨ ਠਾਨਹਿ
ਇਤਨੇ ਮਹਿਂ ਆਏ ਗੁਰਦੇਵ ॥੨੫॥
ਥਿਤ ਪ੍ਰਯੰਕ ਪਰ ਸਤਿਗੁਰ ਹੋਏ
ਪੁਨ ਪ੍ਰਸੰਗ ਪੂਛ੍ਯੋ 'ਕਿਮ ਕੀਨ?।'
ਭਨੀ ਬਾਰਤਾ ਸਰਬ ਛੋਰ ਤੇ
'ਪੁੱਤ੍ਰ ਖੜਗ ਧਾਰੀ ਬਰ ਦੀਨਿ।
ਸੇਵ ਬਿਲੋਕਿ ਪ੍ਰਸੰਨ ਭਏ ਅਤਿ
ਅਧਿਕ ਅਧਿਕ ਕਹਿ ਬਾਕ ਪ੍ਰਬੀਨ[1]।
ਪੀਰੀ ਮੀਰੀ ਬਰਤਹਿ ਦੋਨਹੁਂ
ਡੀਲ ਬਿਲੰਦ, ਸਬਲ ਹੁਇ ਪੀਨ[1] ॥੨੬॥
ਕ੍ਰਿਪਾ ਆਪ ਕੀ ਤੇ ਬਰ ਪਾਇਸ,
ਔਚਕ ਭਏ ਸ਼ਗੁਨ ਸ਼ੁਭ ਆਇ।
ਗਰਜ੍ਯੋ ਘਨ ਅਰੁ ਚਮਕੀ ਤੜਿਕਾ
ਤਿਨ ਕੋ ਦੇਖਿ ਬ੍ਰਿੱਧ ਹਰਖਾਇ।
-ਬੈਠਹਿ ਤਖਤ, ਮਹਦ ਹੁਇ ਜੋਧਾ
ਰਣ ਪ੍ਰਿਯ, ਹਨਹਿਂ ਰਿਪੁਨਿ ਸਮੁਦਾਇ।
ਗੁਣ ਬਿਸਾਲ, ਨਿਜ ਬੰਸ ਬ੍ਰਿਧਾਵਹਿ,
ਗੁਰ ਘਰ ਮਹਿਂ ਅਸ ਸੁਤ ਉਪਜਾਇ-'
॥੨੭॥
ਸੁਨਤਿ ਪ੍ਰਸੰਨ ਭਏ ਗੁਰ ਅਰਜਨ
ਮਹਿਮਾ ਸੰਤਨਿ ਕਰਹਿਂ ਉਚਾਰ।
'ਸ਼ੁਸ਼ਕ ਸਥਲ ਜਲ[1] ਪਲ ਮਹਿਂ ਪੂਰੈਂ,
ਪੂਰਨ ਸ਼ੁਸ਼ਕ ਕਰਹਿਂ ਇਕ ਬਾਰ।
ਰੰਕ ਰਾਵ ਤੇ, ਰਾਵ ਰੰਕ ਤੇ,
ਮ੍ਰਿਤੁ ਜੀਵਾਇਂ ਜਿਵਤਿ ਦੇਂ ਮਾਰਿ।
ਅਚਲ ਚਲਾਵਹਿਂ, ਚਲਤਿ ਥਿਰਾਵਹਿਂ,
ਬਾਕ ਅਮਿਟ ਹੈਂ, ਪ੍ਰਗਟ ਸੰਸਾਰ

[1]ਦਾਸੀਆਂ ਨੇ ਕਿਹਾ ਭੋਜਨ ਛਕ ਲਓ।
[1]ਮਾਤਾ ਜੀ ਨੇ ਕਿਹਾ।
[1]ਵਡੇ, ਭਾਵ ਬਾਬਾ ਬੁੱਢਾ ਜੀ ਨੇ ਬਚਨ ਕਹੇ।
[1]ਤਕੜੇ।
[1]ਸੁੱਕੇ ਹੋਏ ਥਾਂ ਜਲ ਨਾਲ।

॥੨੮॥

ਅੰਤ ਸੰਤ ਕੋ ਕੋਇ ਨ ਪਾਵਹਿ,

ਸੁਰ ਨਰ ਅਸੁਰ ਜਾਤਿ ਸਭਿ ਹਾਰਿ†।

†ਸੰਤ ਨੂੰ ਨਿਤ ਅਵਤਾਰ ਕਿਹਾ ਜਾਂਦਾ ਹੈ, ਕਿਉਂਕਿ ਸਦਾ ਜਗਤ ਵਿਚ ਰਹਿੰਦਾ ਹੈ, ਸੰਤ ਉਹ ਹੈ ਜਿਸ ਵਿਚ ਵਾਹਿਗੁਰੂ ਦੀ ਕਲਾ ਵਰਤੇ। ਨਿਰੇ ਅਭਯਾਸੀ ਯਾ ਤਪਸ੍ਵੀ ਨੂੰ ਸੰਤ ਨਹੀਂ ਕਹੀਦਾ ਤੇ ਨਾ ਹੀ ਨਿਰੇ ਚੇਲੇ ਇਕੱਤ੍ਰ ਕਰਨ ਵਾਲੇ ਨੂੰ ਕਹੀਦਾ ਹੈ। ਭਾਈ ਬੁੱਢਾ ਜੀ ਪੂਰਨ ਸੰਤ ਪੂਰਨ ਗੁਰਮੁਖ ਸੇ। ਓਹ ਗੁਰੂ ਘਰ ਦੇ ਦਾਸ ਭਗਤ ਸੇ, ਪਰ ਮਹਾਂ ਕਲਾਵਾਨ ਤੇ ਸਤਿਗੁਰਾਂ ਦੇ ਪ੍ਰੀਤਮ ਸੇ। ਉਨ੍ਹਾਂ ਦੀ ਮਹਿਮਾ ਸੰਗਤਾਂ ਵਿਚ ਦੱਸਣ ਨਮਿੱਤ ਗੁਰੂ ਜੀ ਨੇ ਆਪਣੀ ਭਾਰਜਾ ਨੂੰ ਬੀ ਸੰਤ ਸੇਵਾ ਤੇ ਸੇਵਾ ਤੋਂ ਅਸੀਸ ਲੈਣ ਦੀ ਜਾਚ ਸਿਖਾਈ। ਸਤਿਗੁਰ ਜੀ ਆਪਣੀ ਆਤਮ ਸੱਤਯਾ ਪਰਉਪਕਾਰ ਪਰ ਤਾਂ ਖਰਚ ਕਰਦੇ ਸੇ, ਪਰ ਆਪਣੇ ਕਿਸੇ ਮਨੋਰਥ ਸਿੱਧੀ ਲਈ ਰੂਹਾਨੀ ਤਾਕਤ ਨਹੀਂ ਸੇ ਵਰਤਦੇ। ਇਸੇ ਲਈ ਆਪਣੇ ਗ੍ਰਿਹ ਪੁੱਤਰ ਲਈ ਆਪ ਰੂਹਾਨੀ ਤਾਕਤ ਵਰਤਕੇ ਵਰ ਦਾਨ ਨਹੀਂ ਦਿੱਤਾ ਤੇ ਆਪਣੀ ਪਿਆਰੀ ਤੇ ਸਭ ਤਰ੍ਹਾਂ ਲਾਇਕ ਪਤਿੱਬ੍ਰਤਾ ਦੇਵੀ ਇਸਤ੍ਰੀ ਨੂੰ ਸਿੱਖੀ ਭਾਵਨਾ ਵਿਚ ਜੱਗਯਾਸੂ ਬਣਕੇ ਗੁਰ ਨਾਨਕ ਦੇ ਪਰਮ ਪ੍ਰੇਮੀ ਸਿੱਖੀ ਦੇ ਨਮੂਨਾ ਭਾਈ ਬ੍ਰਿੱਧ ਜੀ ਤੋਂ ਵਰ ਯਾਚਨ ਲਈ ਕਿਹਾ ਸੀ। ਬ੍ਰਿੱਧ ਜੀ ਮਾਤਾ ਜੀ ਨੂੰ ਮਾਤਾ ਕਹਿਕੇ ਪੂਰਾ ਅਦਬ ਕਰਦੇ ਹਨ, ਪਰ ਫੇਰ ਸਾਹਿਬਾਂ ਦਾ ਇਸ਼ਾਰਾ ਲਖਕੇ ਅਸ਼ੀਰਵਾਦ ਦੇਂਦੇ ਹਨ।

ਸੰਤ ਹੁਕਮ ਕੋ ਫੇਰ ਨ ਸਾਕਹਿਂ,

ਸਗਰੇ ਸਾਦਰ ਲੇਂ ਸਿਰ ਧਾਰ।

ਬੁੱਢਾ ਸਾਹਿਬ ਤਪ ਕੀ ਮੂਰਤਿ,

ਆਤਮ ਗਯਾਨੀ ਗੁਨ ਗਨ ਸਾਰ[1]।

[1]ਸਮੂਹ ਸ੍ਰੇਸ਼ਟ ਗੁਣਾਂ ਵਾਲੇ।

ਜਿਹ ਸੇਵੇ ਬਾਂਛਤਿ ਹਇ ਪ੍ਰਾਪਤਿ,

ਦੁਖ ਦਾਰਦਿ ਕੇ ਦੂੰਦ ਬਿਦਾਰ'

॥੨੯॥

ਦੋਹਰਾ:

ਇੱਤਯਾਦਿਕ ਗੁਨ ਬ੍ਰਿੱਧ ਕੇ, ਬਰਨੇ ਸ਼੍ਰੀ ਮੁਖ ਆਪ।

ਸੁਨਿ ਗੰਗਾ ਬੰਦਨ ਕਰੀ, 'ਧੰਨ ਸਿੱਖ ਨਿਸ਼ਪਾਪ' ॥੩੦॥

ਜਨਮ ਦਾਰਿਦੀ ਘਰ ਬਿਖੈ, ਕਲਪ ਤਰੂ ਜਿਮ ਪਾਇ।

ਤਿਮ ਪ੍ਰਸੰਨ ਗੰਗਾ ਭਈ, ਚਿੰਤਾ ਸਕਲ ਮਿਟਾਇ ॥੩੧॥

ਸੋਰਠਾ:

ਪਤਿ ਕੋ ਅਸਨ ਅਚਾਇ, ਪਰਮ ਪ੍ਰੇਮ ਬੈਠੀ ਨਿਕਟਿ।

ਪੁਨ ਆਪਨਿ ਮੁਖਿ ਪਾਇ, ਚਿਤ ਚਿੰਤਾ

[1]ਕਠਨ।

ਕਾਟੀ ਬਿਕਟ[1] ॥੩੨॥
ਨਿਸ ਮਹਿਂ ਆਨੰਦ ਮਾਨਿ, ਸੁਪਤਿ
ਜਥਾ ਸੁਖ ਹ੍ਵੈ ਰਹੇ।
ਤਿਨ ਪਦ ਬੰਦਨ ਠਾਨਿ, ਕਵਿ ਸੰਤੋਖ
ਸਿੰਘ ਗੁਨ ਕਹੈ ॥੩੩॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਭਾਈ ਬੁੱਢੇ ਤੇ ਬਰ ਲੇਨ' ਪ੍ਰਸੰਗ ਬਰਨਨੰ ਨਾਮ ਤ੍ਰਿਤਿਯੋ ਅੰਸੂ ॥੩॥

## ੪. [ਸ੍ਰੀ ਹਰਿ ਗੋਵਿੰਦ ਜੀ ਅਵਤਾਰ ਧਾਰਿਆ]

੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫

ਦੋਹਰਾ:

ਸ੍ਰੀ ਅਰਜਨ ਉਰ ਗੰਗ ਜੁਤ, ਪਰਮ
ਪ੍ਰਸੰਨ ਸੁ ਹੋਇ।
ਚਹਤਿ ਪੁੱਤ੍ਰ ਬਡ ਤੇਜ ਮਯ, ਜਿਹ ਸਮ
ਦੂਤੀ ਨ ਕੋਇ ॥੧॥

ਕਬਿੱਤ:

ਬ੍ਰਿੱਧ ਬਰ ਪਾਇ ਗੰਗ ਗਰਭ ਧਰਯੋ ਹੈ
ਤਬਿ
ਦੰਪਤਿ ਅਨੰਦ ਭਏ, ਦਾਸੀ ਅਰ ਦਾਸ
ਗਨ[1]।
ਔਰ ਹਿਤਕਾਰੀ ਸੁ ਪ੍ਰਸੰਨ ਭਏ ਭਾਰੀ
ਸੁਨਿ
-ਗੁਰੁ ਅਵਤਾਰੀ ਪ੍ਰਗਟੈਗੋ ਜਿਸ ਜਾਸ
ਗਨ।
ਹੋਇਗੀ ਬਧਾਈ, ਹਮ ਬਾਂਛਤਿ ਕੋ
ਪਾਈ, ਤਬਿ
ਲਹੈਂਗੇ ਦਰਸੁ ਕਰੈਂ ਪੂਰਨ ਕੀ ਆਸ
ਗਨ[1]।
ਬਢੈਂਗੇ ਬਿਲਾਸੁ ਗਨ ਹੇਰੈਂਗੇ ਪ੍ਰਕਾਸ਼
ਗਨ,
ਸ਼ੱਤ੍ਰੁ ਹ੍ਵੈ ਉਦਾਸ ਗਨ, ਲਹੈਂਗੇ ਬਿਨਾਸ਼
ਗਨ- ॥੨॥
ਸੰਤਨ ਕੀ ਮਹਿਮਾ ਅਨੰਤ ਹੀ ਬਿਚਾਰੈਂ
ਚਿਤ,
ਸਮ ਭਗਵੰਤ ਕੇ, ਮਿਲੈਂਗੇ ਅੰਤ ਤਾਂਹਿ
ਸੋਂ[1]।
ਗੁਰੂ ਅਰਜਨ ਉਰ ਧਾਰਯੋ -ਜੋ
ਉਚਾਰਯੋ ਸ੍ਰਾਪ
ਤਾਂ ਕੋ ਸੱਤ ਹੋਨਿ ਬਨੈ, ਹੀਨ ਫਲ

[1]ਜਿਸ ਦਾ ਬਹੁਤ ਜਸ ਹੋਵੇਗਾ।

[1]ਸਭ ਦੀ।

[1]ਤਿਸ ਪ੍ਰਭੂ ਨਾਲ।

ਨਾਂਹਿ ਸੋ।
ਪੁੱਤ੍ਰ ਤੇ ਪ੍ਰਥਮ ਭਨਜੋ, ਪ੍ਰਥਮ ਹੀ ਭੋਗਜੋ ਜਾਇ,
ਜੋਗਤਾ ਇਹੀ ਹੈ: ਦੁਖ ਸੁਖ ਸੇਵੈ[1] ਚਾਹਿ ਸੋ।
ਬਚਨ ਅਮਿੱਟ ਹੈ, ਉਪਾਇ ਤੇ ਨ ਹੱਟ ਹੈ,
ਅਨੇਕ ਹੀ ਪਲੱਟਿ ਹੈ, ਨ ਮਿਟੈ ਲਟਕਾਹਿ ਸੋ[1]- ॥੩॥
ਇਤਨੇ ਮੈਂ ਸੁਧਿ ਸੁਨਿ ਸੁਲਹੀ ਕੋ ਆਗਮਨ,
ਬਾਹਨੀ ਸਹੰਸ੍ਰ ਪੰਚ ਸੰਗ ਭਟ ਭੀਰ ਕੀ[1]।
ਪ੍ਰਿਥੀਆ ਕੋ ਮੀਤ, ਤਾਂ ਪੈ ਪੱਤ੍ਰਿਕਾ ਪਠਾਇ ਨੀਤਿ,
'ਹਮਕੋ ਅਨੀਤ ਭਈ, ਰੀਤਿ ਨ ਗਹੀਰ ਕੀ[1]।
ਜੇਠੋ ਮੈਂ ਸੁ ਬੈਠੋ ਰਹਜੋ, ਲਘੁ ਨੇ ਇਕੈਠੋ ਧਨ
ਲੀਨਿ ਗੁਰਿਆਈ ਨ ਸਹਾਇ ਤੋਹਿ ਬੀਰ ਕੀ[1]।'
ਐਸੇ ਸੁਨਿ ਆਯੋ ਸੰਗ ਅਧਿਕ ਸਮਾਜ ਲਜਾਯੋ
ਜੇਨ ਕੇਨ ਰੀਤਿ[1] ਲੀਨਿ ਆਗਜਾ ਜਹਾਂਗੀਰ ਕੀ ॥੪॥
ਕੀਨਸਿ ਖੁਟਾਈ -ਗੁਰੂ ਅਰਜਨ ਬਾਂਧਿ ਲੇਊਂ,
ਰਾਮਦਾਸ ਪੁਰਾ ਲੂਟਿ, ਦੇਊ ਮੈਂ ਸਜਾਇ ਕੋ।
ਮੀਤ ਪਰ ਕਰੋਂ ਉਪਕਾਰ ਕੋ ਸਿਧਾਰਿ ਕਰਿ-

[1]ਭੋਗੀਏ।

[1]ਅਨੇਕ ਹੀ (ਤਰ੍ਹਾਂ) ਬਦਲੀਏ ਤੇ ਲਟਕਾਈਏ (ਭਾਵ ਦੇਰੀ ਪਾਈਏ) ਉਹ ਮਿਟ ਨਹੀਂ ਸੱਕਦੇ।

[1]ਸੈਨਾ ਪੰਜ ਹਜ਼ਾਰ ਨਾਲ ਸੂਰਮਿਆਂ ਦੀ ਭੀੜ ਹੈ।

[1]ਜੋ) ਵਡਿਆਂ ਆਦਮੀਆਂ ਦੀ ਰੀਤੀ ਨਹੀਂ ਉਹ ਅਨੀਤੀ ਹੋਈ ਹੈ।

[1]ਤੈਂ ਸੂਰਮੇਂ ਦੀ।

[1]ਜਿਸ ਕਿਸ ਤਰ੍ਹਾਂ।

ਆਯੋ ਰਿਸ ਧਾਰਿ ਕੈ ਲੈ ਅਨੀ ਸਮੁਦਾਇ ਕੋ।
ਸਾਰੋ ਭੇਵ ਸੁਨਜੋ ਗੁਰਦੇਵ ਸਮੋ ਜਾਨਿ ਲੇਵ[1]

[1]ਜਾਣ ਲਿਆ।

-ਆਇ, ਅਹੰਮੇਵ ਜੁਤ ਜਮਨ ਕੁਦਾਇ ਸੋਂ[1]।

[1]ਜਮਨ = ਯਵਨ (ਆਯੋਨੀਆਂ = ਯੂਨਾਨ ਦਾ ਵਾਸੀ =) ਵਿਦੇਸ਼ੀ, ਮੁਸਲਮਾਨ। ਕੋ+ਦਾਇ+ਸੋਂ = ਖੋਟੀ ਤਰ੍ਹਾਂ ਨਾਲ।

ਹੋਇ ਫਲ ਸ੍ਰਾਪ ਕੋ ਅਵਾਸ ਤਜੈਂ ਆਪ[1] ਕੋ

[1]ਆਪਣਾ।

ਸਮੇਤ ਹ੍ਵੈ ਸੰਤਾਪ, ਪਰੈ ਭਾਜਰ ਸਥਾਇ ਸੋਂ[1]- ॥੫॥

[1]ਦੁਖ ਸਮੇਤ ਹੋਕੇ ਭਾਜੜ ਪਏਗੀ ਇਸ ਥਾਂ ਤੋਂ।

ਘਰ ਕੋ ਸਮਾਜ ਲਾਦਿ, ਨਰਨਿ ਬਿਸਾਦ ਭਯੋ,
ਚਲੇ ਗੁਰੂ ਅਰਜਨ, ਤ੍ਰਾਸ ਧਰਿ ਸੈਨ ਕੋ[1]।

[1]ਘਰ ਦਾ ਸਮਾਨ ਲੱਦਕੇ ਗੁਰੂ ਅਰਜਨ ਜੀ ਤੁਰ ਪਏ, ਲੋਕਾਂ ਨੂੰ ਫੌਜਾਂ ਦਾ ਡਰ ਕਰਕੇ ਵਿਖਾਦ (= ਦੁਖ) ਹੋਇਆ (ਅ) 'ਤ੍ਰਾਸ ਧਰ ਸੈਨਕੋ' ਅੱਗੇ ਜਾਇਗਾ ਕਿ ਸੈਨਾਂ ਦਾ ਡਰ ਕਰਕੇ ਨਗਰ ਦੇ ਲੋਕੀਂ ਬੀ ਨਾਲ ਟੁਰ ਪਏ।

ਨਗਰ ਕੇ ਸੰਗ ਨਰ ਚਲੇ ਹੈਂ ਦੁਖਤਿ ਉਰ,
ਪ੍ਰਿਥੀਏ ਕੋ ਗਾਰਿ ਦੇਤਿ, ਸੂਨੇ ਕਰਿ ਐਨ ਕੋ।
ਗ੍ਰਾਮ ਹੈ ਵਡਾਲੀ ਤਹਾਂ ਜਾਇ ਕੈ ਪ੍ਰਵੇਸ਼ ਭਏ,
ਬਸੇ ਹੈਂ ਅਸ਼ੇਸ਼ ਕੀਨ ਸੈਨ ਜਾਇ ਰੈਨ ਕੋ[†]।

[†]ਆਪਣੀ ਰੱਖਿਆ ਲਈ ਆਤਮ ਬਲ ਨਹੀਂ ਵਰਤਣਾ ਇਹ ਅਸੂਲ ਸਤਿਗੁਰਾਂ ਏਥੇ ਬੀ ਵਰਤਿਆ। ਸਾਧਾਰਨ ਇਨਸਾਨੀ ਮੁਸ਼ਕਲ ਨੂੰ ਇਨਸਾਨੀ ਢੰਗ ਨਾਲ ਹੱਲ ਕਰਨੇ ਲਈ ਆਪ ਉਠਕੇ ਚਲੇ ਗਏ। ਦੂਸਰਾ ਵਿਚ ਭੇਤ ਇਹ ਬੀ ਸੀ ਕਿ ਆਪ ਮਹਾਂ ਤਯਾਗੀ ਸੇ। ਪ੍ਰਿਥੀਏ ਦਾ ਖਿਆਲ ਸੀ ਕਿ ਜ਼ੋਰ ਜ਼ੁਲਮ ਨਾਲ ਰਾਮਦਾਸ ਪੁਰੇ ਤੋਂ ਆਪ ਨੂੰ ਕੱਢਕੇ ਮੈਂ ਫੇਰ ਕਾਮਯਾਬ ਹੋ ਸਕਾਂਗਾ। ਪਰ ਸਤਿਗੁਰਾਂ ਨੇ ਉਹ ਘੜੀ ਆਉਣ ਤੋਂ ਪਹਿਲਾਂ ਹੀ ਕਿ ਜਿਸ ਵਿਚ ਨਗਰ ਦਾ ਘਰ ਬਾਰ ਲੁਟੀਵੇ ਤੇ ਇਸਤ੍ਰੀਆਂ ਆਦਿ ਦੀ ਇਜ਼ਤ ਖਤਰੇ ਵਿਚ ਪਵੇ, ਕਿਨਾਰਾ ਕੀਤਾ ਤੇ ਪ੍ਰਿਥੀਏ ਨੂੰ ਖੁਲ੍ਹਾ ਮੈਦਾਨ ਦੇ ਦਿੱਤਾ ਤੇ ਆਪਣੇ ਬੀਤਰਾਗ ਹੋਣ ਦਾ ਨਕਸ਼ਾ ਬੰਨ ਵਿਖਾਯਾ। ਵਡਾਲੀ ਅੰਮ੍ਰਿਤਸਰੋਂ ਪੱਛੋਂ ਕੁ ਦੇ ਰੁਖ਼ ਨੂੰ ਚਾਰ ਕੁ ਮੀਲ ਤੇ ਹੈ, ਪੁਰਾਣੀ ਹਵੇਲੀ ਤੇ ਅੰਦਰ ਗੁੰਬਦ ਹੇਠ ਥੜਾ ਅਵਤਾਰ ਅਸਥਾਨ ਹੁਣ ਤੱਕ ਹੈ। ਪਿੰਡੋਂ ਬਾਹਰ ਇਕ ਗੁਰਦਵਾਰਾ ਛੇਵੇਂ ਗੁਰਾਂ ਦਾ ਦਮਦਮਾ ਹੈ, ਤੇ ਮੀਲ ਕੁ

ਪਰੇ ਛਿਹਰਟੇ ਦਾ ਖੂਹ ਤੇ ਮੰਦਿਰ ਹੈ ਜਿਥੇ ਬਸੰਤ ਦਾ ਮੇਲਾ ਹਰ ਸਾਲ ਲੱਗਦਾ ਹੈ। ਇਥੇ ਬਹੁਤ ਸਾਰੀ ਜ਼ਿਮੀਂ ਸਤਿਗੁਰਾਂ ਦੇ ਵੇਲੇ ਦੀ ਸੀ, ਜਿਸ ਪਰ ਹੁਣ ਜ਼ਿਮੀਂਦਾਰ ਕਾਬਜ਼ ਸੁਣੀਂਦੇ ਹਨ।

ਗੁਰੂ ਗੁਨ ਗਾਵੈਂ, ਸਤਿਨਾਮ ਸਭਿ ਧਜਾਵੈਂ,
ਸਿਖ ਸੰਗ ਸੁਖ ਪਾਵੈਂ, ਯੌਂ ਅਲਾਵੈ 'ਹਮੈ ਭੈ ਨ ਕੋ' ॥੬॥

'ਸੁਲਹੀ ਜਮਨ[1] ਆਯੋ' ਪ੍ਰਿਥੀਏ ਨੇ ਸੁਨਿ ਪਾਯੋ, — [1]ਭਿਰਾ।
ਸੰਗ ਚਮੂ ਲਜਾਯੋ, ਭਯੋ ਹੇਤ ਮੇਰੇ ਆਵਨੋ।'
ਸ਼ੱਤ੍ਰੂ ਹੈ ਸਹੋਦਰ ਸੁ ਤਜਾਗ ਗਯੋ ਘਰ ਅਬਿ,
ਜਾਇ ਮਿਲੌਂ ਆਗੇ ਕਰੌਂ ਤਿਸੈ ਹਰਖਾਵਨੋ।
ਆਵੈ ਰਾਮਦਾਸਪੁਰਿ ਖੇਚਲ ਕਰੈਗੋ ਬਹੁ,
ਯਾਂ ਤੇ ਰੋਕੋਂ ਜਾਇ, ਭਯੋ ਕਾਜ ਮਨ ਭਾਵਨੋ।
-ਕਰਜੋ ਤਬਿ ਜਾਵਨੋ ਪਦਾਰਥ ਸੁਹਾਵਨੋ ਲੈ,
ਹੋਇ ਗਰਬਾਵਨੋ[1] ਬਿਸਾਲ ਚਿਤਚਾਵਨੋ[2] ॥੭॥ — [1]ਹੰਕਾਰੀ ਹੋ ਕਰਕੇ। [2]ਚਿਤ ਵਿਚ ਚਾ ਕਰਕੇ।

ਮਿਲਜੋ ਜਾਇ ਆਗੇ, ਦੇਖਿ ਦੋਊ ਅਨੁਰਾਗੇ ਮਨ[1], — [1]ਪ੍ਰੇਮੀ ਹੋਏ ਮਨ ਕਰਕੇ।
ਗਰੇ ਸੰਗ ਲਾਗੇ, ਪੁਨ ਬੈਠੇ ਮੁਸਕਾਇ ਕਰਿ।
ਜ਼ਾਫਤ[1] ਕੇ ਹੇਤ ਧਨ ਦੀਨੋ ਹਿਤ ਕੀਨੋ ਬਹੁ — [1]ਰੋਟੀ ਦੇਣੀ [ਅ਼: ਜ਼ਿਆਫ਼ਤ]
'ਆਏ ਹੋ ਕਰਮ[1] ਧੀਰ ਮੀਤ ਸੁਖਦਾਇ ਕਰਿ[2]।' — [1]ਕ੍ਰਿਪਾ। [2]ਸੁਖਦਾਈ ਕਰਨ ਲਈ।
ਸੁਲਹੀ ਭਨਤਿ 'ਮੈਂ ਨ ਲੇਵੌਂ ਧਨ, — [1]ਇਹ ਅਣਬਣ ਦੀ ਗੱਲ ਹੈ।

ਅਨਬਨ[1]
ਦੇਨੋ ਬਨੈ ਗੁਰੂ ਤੁਮ ਮਾਨੈ ਜਗ ਭਾਇ ਕਰਿ।
ਬਾਂਛਤਿ ਕੋ ਪਾਇ ਕਰਿ, ਸੀਸ ਕੋ ਨਿਵਾਇ ਕਰਿ
ਭੇਟਨਿ ਚਢਾਇ ਕਰਿ, ਬਨੈਂ ਸਿਖ ਆਇ ਕਰਿ' ॥੮ ॥

ਸ੍ਵੈਯਾ:
ਪ੍ਰਿਥੀਆ ਸੁਲਹੀ ਸੋਂ ਭਨੈ 'ਸੁਨਿ ਮੀਤ!
ਗੁਰੂ ਘਰ ਕੋ ਇਹ ਜਾਨਿ ਪ੍ਰਸਾਦੂ।
ਧਨ ਦੇਗ਼ ਕੇ ਹੇਤ ਦਯੋ[1] ਤੁਮ ਕੋ, — [1]ਲੰਗਰ ਵਾਸਤੇ।
ਲਿਹੁ ਆਪ, ਕਰੋ ਹਮਰੋ ਅਹਿਲਾਦੂ।
ਬਿਸਵਾਸ ਬਿਸਾਲ ਅਹੈ ਤੁਮਰੇ ਪਰ,
ਦੇਖ ਸਕੋ ਨਹਿਂ ਮੋਰ ਬਿਸਾਦੂ[1]। — [1]ਮੇਰਾ ਦੁਖ।
ਬਲ ਸੰਗ ਸਹਾਇਕ ਹੋ ਰਿਪੁ ਘਾਇਕ[1] — [1]ਵੈਰੀ ਦੇ ਨਾਸ਼ ਕਰਤਾ।
ਕੋ ਨ ਸਕੈ ਕਰਿ ਮੋ ਸੋਂ ਬਿਬਾਦੂ[1]' ॥੯॥ — [1]ਮੇਰੇ ਨਾਲ ਝਗੜਾ।

ਕਬਿੱਤ:
ਸੁਲਹੀ ਸਲਾਹੈ 'ਤੁਮ ਸਖਾ ਹੋ ਬਿਸਾਲ ਮੇਰੇ
ਤੇਰੀ ਸੁਧਿ ਸੁਨਿ ਕੈ ਚਢਾਈ ਕਰਿ† ਆਇਊਂ। — †ਪਾ:-ਚਢਾਇ ਨਰ।
ਬੰਧੋਂ ਗੁਰੂ ਅਰਜਨ, ਲੇਹੁਂ ਮੈਂ ਪਕਰਿ ਕਰਿ,
ਰਾਮਦਾਸ ਨਗਰੀ ਕੋ ਸਗਰੀ ਲੁਟਾਇਊਂ।
ਤੋਹਿ ਸੋਂ ਮਿਲਾਪ ਕਰਿ, ਅਧਿਕ ਪ੍ਰਤਾਪ ਕਰਿ,
ਰਿਪੁਨਿ ਸੰਤਾਪ ਕਰਿ, ਸ਼ਾਹੁ ਪਾਸ ਜਾਇਊਂ।

ਸਭਿ ਕੋ ਸੁਨਾਇਊਂ, ਗੁਰੂ ਤੁਮਹਿਂ ਬਨਾਇਊਂ,
ਸਖਾ ਕੋ ਸੁਖਦਾਇਊ ਬਿਸਾਲ ਜਸ ਪਾਇਊਂ'' ॥੧੦॥
ਪ੍ਰਿਥੀਏ ਬਖਾਨੀ 'ਸਾਧ ਸਾਧ[1] ਪ੍ਰੀਤਿ ਠਾਨੀ, ਸ਼ੁਭ — [1]ਸ਼ਾਬਾਸ਼ ਸ਼ਾਬਾਸ਼।
ਕੀਰਤਿ ਮਹਾਨੀ ਜਗ ਭਈ ਸਖਾ ਦੋਇ ਕੀ[1]। — [1]ਦੋਹਾਂ ਮ੍ਰਿੱਤਾਂ ਦੀ।
ਆਗਮਨ ਤੇਰੋ ਸੁਨਿ ਗਯੋ ਹੈ ਪਲਾਇ ਰਿਪੁ
ਪੁਰੀ ਕੋ ਉਜਾਰੁ ਕਿਯੋ, ਵਸਤੂ ਨ ਕੋਇ ਕੀ[1]। — [1]ਕੋਈ (ਕਿਸੇ) ਦੀ ਵਸਤੂ ਨਹੀਂ (ਇਥੇ ਰਹੀ)।
ਮਹਾਂ ਸਮਰੱਥ ਤੁਮ ਨਾਮ ਲੀਏ ਕਾਮ ਹੋਹਿ,
ਆਪ ਚਲਿ ਆਏ ਪੁਨਿ ਚਿੰਤਾ ਕਿਸ ਲੋਇ[1] ਕੀ। — [1]ਪੁਰਸ਼।
ਕ੍ਰਿੱਤ ਕ੍ਰਿੱਤ ਕੀਨਿ[1] ਸਭਿ ਕਾਜ ਕੋ ਸੁਧਾਰ ਦੀਨਿ, — [1]ਨਿਹਾਲ ਕੀਤਾ ਹੈ।
ਮੋ ਪੋ ਉਪਕਾਰ ਕੀਨਿ, ਰੀਤਿ ਤਰੁ ਤੋਇ ਕੀ[1] ॥੧੧ ॥ — [1]ਬ੍ਰਿੱਛ ਤੇ ਜਲ ਦੀ ਰੀਤਿ, ਦੋਇ ਮਿਲ ਇੱਕ ਰੂਪ ਹੁੰਦੇ ਹਨ।

ਸ੍ਵੈਯਾ:

ਮੈਂ ਅਬਿ ਲੋਕ ਬੁਲਾਇ ਮਿਲਾਇਕੈ,
ਫੇਰ ਪੁਰੀ ਕੋ ਬਨਾਇ ਬਸਾਊਂ।
ਜੇ ਉਜਰੇ ਉਜਰੇ ਸੋ ਰਹੋ,
ਪੁਨਿ ਆਇ ਬਸੈਂ ਤਬਿ ਮੈਂ ਨ ਹਟਾਊਂ।
ਆਪ ਪਯਾਨ ਕਰੋ ਘਰ ਕੋ,
ਸੁਖ ਹੋਹਿ ਤੁਮੈਂ ਇਮੁ ਨੀਤ ਮਨਾਊਂ।'
ਸ਼ਾਹੁ ਸੋਂ ਮੇਲ ਰਹੋ ਨਿਤ ਬਾਢਤਿ,
ਚੌਗਨ[1] ਕਾਮ ਅਸੀਸ ਮੈਂ ਗਾਊਂ'' ॥੧੨॥ — [1]ਨਿਤ ਵਧਦਾ ਰਹੇ (ਤੇਰਾ) ਕੰਮ ਚੌਗੁਣਾ ਹੋਵੇ (ਇਹ)।

ਕਬਿੱਤ:

[1]ਸੁਲਹੀ ਨੇ ਸੁਧ ਲੈ ਕੇ ਭਾਵ ਪ੍ਰਿਥੀਏ ਦੀਆਂ ਗੱਲਾਂ ਸੁਣਕੇ।

ਸੁਲਹੀ ਸੁ ਲਹੀ ਸੁਧਿ[1] ਮਹਾਂ ਦੁਰਬੁੱਧੀ ਕੂਰ
ਆਨੰਦ ਬਿਲੰਦ ਤੇ ਬਦਨ ਮੁਸਕਾਇ ਕਰਿ[1]। — [1]ਹਸਕੇ (ਕਹਿਆ)।
'ਗਯੋ ਭਾਜ ਜਾਨਿ ਦੇਹੁ, ਕਾਹੇ ਤਿਸ ਨਾਮ ਲੇਹੁ,
ਰਾਖੋ ਨਿਜ ਗੇਹ ਸਭਿ ਨਗਰੀ ਬਸਾਇ ਕਰਿ।
ਫੇਰ ਬਸੈ ਆਇ ਕਰਿ ਬੈਰ ਕੋ ਲਗਾਇ ਕਰਿ,
ਆਪ ਪੁਜਵਾਇ ਕਰਿ ਧਨ ਸਮੁਦਾਇ ਕਰਿ[1]। — [1]ਭਾਵ ਇਕੱਠਾ ਕਰੇ।
ਦੀਜੈ ਮੋ ਸੁਨਾਇ ਕਰਿ, ਆਵੌਂ ਪੰਥ ਧਾਇ ਕਰਿ,
ਤਬਿ ਹੀ ਗਹਾਇ ਕਰਿ ਦੇਵੋਂ ਮਰਵਾਇ ਕਰਿ' ॥੧੩॥
ਐਸੇ ਕਹਿ ਧੀਰ ਦੀਨ ਮਿਲੇ ਦੋਊ ਬੀਰ ਸਮ[1] — [1]ਭਰਾਵਾਂ ਵਾਂਙੂੰ।
ਪ੍ਰਿਥੀਆ ਪ੍ਰਸੰਨ ਭਯੋ ਨਿਜ ਧਾਮ ਆਇਊ।
ਸੁਲਹੀ ਬਿਤਾਇ ਨਿਸਿ ਔਰ ਕਾਮ ਹੇਤ ਗਯੋ,
ਹੁਤੋ ਪਾਤਿਸ਼ਾਹਿ[1] ਕੋ ਸੁ ਨੀਕੇ ਸੁਧਰਾਇਊਂ[2]। — [1]ਜੋ) ਪਾਤਸ਼ਾਹ ਦਾ ਸੀ। [2]ਸੁਧਾਰਨ ਲਈ।
ਫੇਰ ਦਿੱਲੀ ਪੁਰਿ ਕੋ ਪਯਾਨੋ ਕੀਨ ਮੰਦ ਮਤਿ
ਬਾਹਨੀ ਸਮੀਪ ਤੇ ਅਧਿਕ ਗਰਬਾਇਊ।
-ਚਾਹੌਂ ਚਿਤ ਕਰੌਂ ਸੋਇ, ਆਗੇ ਨਾਂਹੀ ਅਰੈ ਕੋਇ,
ਮਾਨੇ ਤੁਰਕੇਸ਼[1] ਬੈਨ, ਮੈਂ ਜਥਾ ਅਲਾਇਊਂ- ॥੧੪॥ — [1]ਭਾਵ ਜਹਾਂਗੀਰ।

ਰਾਮਦਾਸ ਪੁਰੀ ਮੈਂ ਪ੍ਰਿਥੀਆ ਰਹਜੋ ਧਾਮ ਕਰਿ
ਥੋਰੀ ਕੁਛ ਭੇਟ ਆਵੈ ਤਪਜੋ ਰਹੈ ਰਾਤ ਦਿਨ।
ਲਾਲਸਾ ਦਰਬ ਕੀ -ਸਰਬ ਮੋਹਿ ਪੂਜੈਂ ਆਇ
ਬਾਢੈ ਬਡਿਆਈ- ਪਿਤ ਸਮਤਾ ਕੋ ਚਾਹੈ ਮਨ[1]।

[1]ਪਿਤਾ ਜੀ ਦੀ ਬਰਾਬਰੀ ਨੂੰ ਮਨ ਵਿਖੇ ਚਾਹੁੰਦਾ ਹੈ।

ਸੰਗਤਾਂ ਅਨੁਜ ਪਾਸ ਜਾਤਿ ਕੋ[1] ਬਿਲੋਕੈ ਸੁਨੈ,

[1]ਛੋਟੇ ਭਿਰਾ ਪਾਸ ਜਾਂਦੀਆਂ ਨੂੰ।

ਤਜੋਂ ਤਜੋਂ ਬਢੈ ਕ੍ਰੋਧ ਯੁਤ ਈਰਖਾ ਕੋ ਬੋਧ ਬਿਨ[1]।

[1]ਵਿਚਾਰ ਤੋਂ ਬਿਨਾ।

ਜੈਸੇ ਪਟਬੀਜਨੋ ਚਹਤਿ ਰਵਿ ਬੀਜਨੋ
ਨ ਜਾਨੈ ਤੇਜ ਛੀਜਨੋ[1] ਬਿਸਾਲਤਾ ਜਨਾਇ ਜਨੁ ॥੧੫॥

[1]ਜਿਵੇਂ ਟਿਟਾਣਾ (ਮਾਨੋ ਆਪਣੀ ਵਡਿਆਈ ਜਣਾ ਕੇ ਚਾਹਵੇ) 'ਰਵਿ+ਬੀ+ਜਨੋਂ' = 'ਕਿ ਮੈਂ ਬੀ ਸੂਰਜ ਜਾਣਿਆ ਜਾਵਾਂ (ਪਰ ਉਹ ਆਪਣੇ) ਚਾਨਣੇ ਦੇ ਛੋਟਾਪਨ ਨੂੰ ਨਹੀਂ ਜਾਣਦਾ। (ਅ) (ਰਵਿ+ਬੀ+ਜਨੋ = ਕਿ) ਸੂਰਜ (ਮੈਂ ਅਪਣਾ ਆਪ) ਜਣਾਵਾਂ, ਪਰ ਨਹੀਂ ਸਮਝਦਾ (ਕਿ ਜਦੋਂ ਆਪ ਜਨਾਉਣ ਲਈ ਮੈਂ ਸੂਰਜ ਸਾਹਮਣੇ ਆਯਾ ਤਾਂ ਮੇਰਾ) ਤੇਜ ਛਿੱਜ ਜਾਵੇਗਾ। (ਦਿਨ ਵੇਲੇ ਟਿਟੈਣੇ ਦੀ ਚਮਕ ਨਹੀਂ ਰਹਿੰਦੀ)। (ੲ) ਬੀਜਨੇ = ਪੱਖਾ। ਟਟੈਣਾ ਚਾਹੁੰਦਾ ਹੈ ਕਿ ਸੂਰਜ (ਮੈਨੂੰ) ਪੱਖਾ ਕਰੇ। (ਪਰ ਨਹੀਂ ਜਾਣਦਾ ਕਿ ਸੂਰਜ ਚੜ੍ਹਦੇ ਸਾਰ ਹੀ ਉਸਦਾ) ਤੇਜ ਛਿੱਜ ਜਾਏਗਾ। (ਸ) ਸੰਭਾਵਨਾ ਇਹ ਬੀ ਹੈ ਕਿ ਏਥੇ ਪਾਠ ਸੀ 'ਰਵਿ ਥੀਜਨੋ' = ਟਟੈਣਾ ਚਾਹੁੰਦਾ ਹੈ ਕਿ ਮੈਂ ਸੂਰਜ ਹੋ ਜਾਵਾਂ। ਪਰੰਤੂ ਜਿਤਨੇ ਨੁਸਖੇ ਲਿਖਤੀ ਅਰ ਛਾਪੇ ਦੇ ਅਸਾਂ ਵੇਖੇ ਹਨ ਸਭਨਾਂ ਵਿਚ ਪਾਠ ਬੀਜਨੋ ਹੈ, ਥੀਜਨੋ ਨਹੀਂ। (ਹ) ਚਹਤਿ+ਰਵਿ+ਬੀ+ਜਨੋਂ = ਮਾਨੋਂ ਚਾਹੁੰਦਾ ਹੈ (ਬੀਅ =) ਦੂਸਰਾ ਸੂਰਜ (ਬਣਨਾ)।

ਪਤਿਸ਼ਾਹ ਪੰਚਮ ਪ੍ਰਪੰਚ ਕੋ ਨ ਰੰਚ ਜਾਨੈ[1]

[1]ਭਾਵ ਗੁਰੂ ਅਰਜਨ ਸਾਹਿਬ ਜੀ ਰੰਚਕ ਭਰ ਬੀ ਛਲ ਨਹੀਂ ਜਾਣਦੇ।

ਸੂਧੋ ਈ ਸੁਭਾਵ ਰਹੇ ਗ੍ਰਾਮ ਤਿਸ ਜਾਇ ਕਰਿ।
ਪਰਉਪਕਾਰ ਹੇਤ ਧਾਰਨ ਸਰੀਰ ਕਰਜੋ
ਜਹਾਂ ਰਹੈ ਤਹਾਂ ਚਹੈਂ ਹਿਤ ਸਮੁਦਾਇ ਨਰ।
ਪੂਰਬ ਕਰਾਏ[1] ਧਾਮ ਬਾਸਿਬੇ ਕੇ ਅਭਿਰਾਮ,

[1]ਬਣਵਾਏ।

ਜੇਤੇ ਮੈਂ ਸੁਖੇਨ ਬਸੈਂ ਤੇਤੋ ਕੀਨਿ ਥਾਇੰ ਬਰ।
ਗਏ ਸੰਗ ਲੋਕ ਜੇਈ ਬਸੈਂ ਕਰਿ ਓਕ[1] ਤੇਈ,
ਗੁਰੂ ਕੀ ਸ਼ਰੰਨ ਮੈਂ ਅਸ਼ੋਕ ਸੁਖ ਪਾਇ ਉਰ ॥੧੬॥

[1]ਘਰ।

ਪੁਨ ਲਗਵਾਯੋ ਕੂਪ ਮਹਿਮਾ ਅਨੂਪ ਭਨੀ,
ਨਾਮ ਹੈ ਛਿਹਰਟਾ ਅਜੌਂ ਸੁ ਲਗ ਜਾਨੀਯਹਿ।
ਮੱਜਨ ਜੋ ਕਰੈਂ ਨਰ, ਪਾਪਨ ਸੋ ਪਰਹਰਿ[1]
ਜੋਗ ਹ੍ਵੈ ਸੁਰਗ[1] ਕੇ ਸਗਲ ਸੁਖ ਦਾਨੀਅਹਿ।
ਮਾਸ ਮਾਸ ਪ੍ਰਤਿ ਇਸ਼ਨਾਨੈ ਇਸ ਥਾਨ ਆਨਿ†
ਨੰਦਨ[1] ਅਨੰਦ ਲਹਿ ਨਾਰੀ ਦੁਖ ਹਾਨੀਅਹਿ।
ਬਾਂਛਤਿ ਅਪਰ ਲਹੈਂ[1], ਦੋਸ਼ਨੁ ਕੋ ਦਹੈ ਨਰ,
ਸਤਿਗੁਰੂ ਸ਼ਰਧਾ ਬਿਲੰਦ ਹੋਇ ਮਾਨੀਅਹਿ ॥੧੭॥

[1]ਦੂਰ ਕਰਕੇ।
[1]ਸੂਰਗ ਦੇ ਲਾਇਕ।
†ਪਾ:-ਜੋਈ।
[1]ਪੁੱਤ੍ਰ ਦਾ।
[1]ਹੋਰ ਵਾਂਛਤ (ਵਰ) ਲਏਗਾ।

ਕਬਿੱਤ:

ਆਏ ਦੇਸ਼ ਦੇਸ਼ ਤੇ ਬਿਸ਼ੇਸ਼† ਲੇ ਉਪਾਇਨ ਕੋ
ਬੂਝਿ ਬੂਝਿ ਜਾਤਿ ਹੈਂ ਵਡਾਲੀ ਗੁਰ ਪਾਸ ਕੋ।
ਅਨਿਕ ਪਦਾਰਥ ਸਕਾਰਥੇ ਕਰਤਿ ਨਰ
ਅਰਪੈਂ ਚਰਨ ਤੀਰ, ਬੋਲੈਂ ਅਰਦਾਸ ਕੋ।
ਭੀਰ ਭਈ ਰਹੈ ਇਕ ਆਵਤਿ ਹੈ ਜਾਤਿ

†ਪਾ:-ਬਿਸਾਲ।

ਕੇਈ,
ਸੇਵਾ ਕੋ ਕਮਾਵੈਂ ਕੇਈ ਹੇਰਿ ਸੁਖਰਾਸ ਕੋ[1]।
[1]ਦੇਖਦੇ ਹਨ ਸੁਖਾਂ ਦੀ ਖਾਣ, ਭਾਵ (ਸ੍ਰੀ ਗੁਰੂ ਅਰਜਨ ਦੇਵ ਜੀ) ਨੂੰ।
ਕਰਤੇ ਕਰਾਹੁ ਬਹੁ ਬਰਤੇ ਉਮਾਹ ਹੋਤਿ
ਹਰਤੇ[1] ਉਪਾਧਿ ਗਨ, ਧਰਤੇ ਪ੍ਰਕਾਸ਼[2] ਕੋ ॥੧੮॥
[1]ਨਾਸ਼ ਕਰਦੇ। [2]ਗਜਾਨ।
ਖੁਰਾਸਾਨ, ਕਾਬਲ, ਪਿਸ਼ੌਰ, ਕਸ਼ਮੀਰ ਪੁਰਿ[†],
[†]ਪਾ:-ਪੁਨ।
ਧੰਨੀ, ਘੇਪ, ਲੰਮੇ ਦੇਸ਼ ਆਵੈਂ ਦਰਸਾਨਿ ਹਿਤ[1]।
[1]ਦਰਸ਼ਨ ਕਰਨ ਵਾਸਤੇ।
ਬਲਖਬੁਖਾਰਾ, ਮੁਲਤਾਨ ਤੇ ਮਹਾਂਨ ਨਰ
ਸੰਗਤਿ ਪਹੂਚੈ ਆਇ ਭੇਟ ਅਰਪਾਨਿ[1] ਹਿਤ।
[1]ਅਰਪਣ।
ਔਰ ਦੂਰਿ ਦੂਰਿ ਤੇ ਹਦੂਰ[1] ਪੂਰ ਕਾਮਨਾ ਕੋ
[1]ਹਜ਼ੂਰੀ ਵਿਚੋਂ।
ਰੂਰ ਮੁਖ ਦੇਖਤੇ ਜ਼ਰੂਰ ਹਰਖਾਨ ਹਿਤ।
ਸਦਾ ਸੁਖ ਮਾਨਿ ਚਿਤ ਕੋਊ ਰਹੈਂ ਪਾਸ ਨਿਤ,
ਸੇਵਤਿ ਸੁਜਾਨ ਥਿਤ ਲੇਨਿ ਰਿਦੈ ਗਜਾਨ ਹਿਤ ॥੧੯॥
ਦੁਸ਼ਮਨ ਦੇਖਿ ਦੇਖਿ ਦਾਹ ਹੋਤਿ ਦੁਖੀ ਬਹੁ,
ਜਰੀ ਹੂੰ ਨ ਜਾਇ ਖੁਨਸਾਇੰ ਨਿੰਦੁ ਭਾਖਤੇ।
ਬਕ ਕੇ[1] ਕਰਮ ਕਰੈਂ, ਹੰਸਨਿ ਕੀ ਰੀਸਿ ਧਰੈਂ
[1]ਬਗਲੇ ਦੇ।
ਉਘਰੈ ਕਪਟ ਜਾਨੈਂ ਧਨ ਅਭਿਲਾਖ ਤੇ[1]।
[1]ਧਨ ਦੀ ਇੱਛਾ ਵਾਲੇ ਹਨ।
ਬਸ ਨ ਬਸਾਇ[1] ਠਾਨੇ ਅਨਿਕ ਉਪਾਇ ਮੂਢ,
[1]ਵਸ ਨਹੀਂ ਚਲਦਾ।
ਝੂਠੇ ਹ੍ਵੈ ਬਿਬਾਦ ਤੇ ਮਹਾਂਨ ਮਨ
[1]ਝਗੜਾ ਕਰ ਝੂਠੇ ਹੁੰਦੇ ਹਨ ਤੇ ਬੜਾ ਮਨ ਵਿਚ

ਮਾਖਤੇ[1]। — ਗੁੱਸਾ ਕਰਦੇ ਹਨ।

ਰਿਦੈ ਗੋਪ ਰਾਖਤੇ ਬਿਲੰਦ ਬਿਸ਼ੈ ਕਾਂਖਤੇ

ਬਡਜੋਂ ਕੀ ਸੀਮ ਨਾਖਤੇ[1] ਨਾ ਸੇਵਾ ਬਿਖੈ ਗਾਖਤੇ[2] ॥੨੦॥

[1]ਹੱਦ ਲੰਘ ਜਾਂਦੇ ਹਨ। [2]ਭਾਵ ਸੇਵਾ ਵਿਚ ਨਹੀਂ ਲਗਦੇ।

ਸ੍ਵੈਯਾ:

ਗ੍ਰਾਮ ਵਡਾਲੀ ਬਸੇ ਸੁਖ ਸੋਂ

ਨਵ ਮਾਸ ਤਹਾਂ ਇਸ ਭਾਂਤਿ ਬਿਤਾਏ।

ਸਿੱਖ ਸਮੂਹ ਕੀ ਸ਼੍ਰੇਯ ਕਰੈਂ

ਸਤਿਨਾਮ ਰਰੈਂ ਲਿਵ ਦੇਤਿ ਲਗਾਏ।

ਮੇਲਿ ਰਹੈ ਬਹੁ ਸੰਗਤ ਕੋ,

ਧਨਿ ਬ੍ਰਿੰਦ ਪਦਾਰਥ ਭੇਟ ਚੜ੍ਹਾਏ।

ਸੋ ਉਪਕਾਰ ਕੇ ਕਾਰਨ ਸ਼੍ਰੀ ਗੁਰ

ਕੂਪ[†] ਤੇ ਆਦਿਕ ਦੇਂ ਬਨਵਾਏ ॥੨੧॥

[†]ਇਹ ਪੁਰਾਤਣ ਖੂਹ ਵਡਾਲੀ ਸਾਹਿਬ ਵਿਖੇ ਸ਼੍ਰੀ ਜਨਮ ਸਥਾਨ ਗੁਰਦਵਾਰੇ ਦੇ ਦਰਵਜੇ ਦੇ ਸਾਹਮਣੇ ਕੋਲ ਵਾਰ ਹੀ ਹੁਣ ਤਕ ਵਿਦਮਾਨ ਹੈ।

ਦੇਗ ਚਲੈ ਦਿਨ ਰੈਨਿ ਨਿਰੰਤਰ,

ਬ੍ਰਿੰਦ ਮਸੰਦ ਕੀ ਕਾਰ ਗੁਜ਼ਾਰੈਂ।

ਆਪ ਗੁਰੂ ਧਨ ਕੋ ਨ ਛੁਵੈਂ

ਕਰ ਸੇਵਕ ਆਨਿ ਧਰੈਂ ਜੁ ਅਗਾਰੈਂ।

ਲੇਹਿਂ ਸੰਭਾਰ ਪਦਾਰਥ ਜੋ

ਸਭਿ ਪੈ ਖਰਚੈਂ ਜਿਮ ਆਪ ਉਚਾਰੈਂ।

ਕੇਵਲ ਹੇਤ ਸਭੈ ਉਪਕਾਰ ਕੇ,

ਹੇਰਿ ਤ੍ਰਿਲੋਕ[†] ਪ੍ਰਸੰਸ ਪਸਾਰੈਂ ॥੨੨॥ — [†]ਪਾ:-ਹੇਰਤਿ ਲੋਕ।

ਮਾਸ ਚਢ੍ਯੋ ਦਸਮੋ ਗ੍ਰਭ ਕੋ

ਜਬਿ ਹੋਤਿ ਭਯੋ ਸੁ ਪ੍ਰਸੂਤ ਸਮੋ।

ਧਾਇ[1] ਜਿ ਸਜਾਨੀ ਬੁਲਾਇ ਲਈ — [1]ਦਾਈ।

ਤਬਿ, ਆਨਿ ਅਸੀਸ ਦੀ ਨੰਦ ਜਮੋ[1]। — [1]ਪੁੱਤਰ ਜੰਮਣ ਦੀ।

ਕੋਸ਼ਠ ਅੰਤਰਿ ਦੀਪਕ ਆਠ

ਦਿਪਾਇ ਧਰੇ ਕਰਿ ਦੂਰਿ ਤਮੋ[1]। — [1]ਅੰਧੇਰਾ ਦੂਰ ਕਰਨ ਲਈ।

ਸੌਨ[1] ਸਭੈ ਸ਼ੁਭ, ਵਾਰ ਨਿਛੱਤ੍ਰਨਿ — [1]ਸ਼ਗਨ।

ਨੌ ਗ੍ਰਿਹ ਆਨਿ ਕੈ ਕੀਨਿ ਨਮੋ[1] ॥੨੩॥ — [1]ਨਵਾਂ ਗ੍ਰੈਹਾਂ ਨੇ ਆਕੇ ਨਮਸਕਾਰ ਕੀਤੀ (ਗੁਰੂ ਜੀ ਨੂੰ)

ਸੰਮਤ ਸੋਲਹਿ ਸੈ ਅਰੁ ਬਾਵਨ
ਹਾੜ ਇਕੀਸਵੀ ਕੋ[1] ਦਿਨ ਸੋਊ।
ਜਾਮਨੀ ਆਧਿ ਬਿਤੀਤਿ ਭਈ ਜਬਿ,
ਪੁੱਖਜ ਨਿਛੱਤ ਸਮੋ ਤਬਿ ਹੋਊ।

[1]੧੬੫੨ ਹਾੜ ਦੀ ੨੧ ਵੀਂ ਦਾ।

ਔਰ ਭਲੇ ਗ੍ਰਿਹ ਰਾਜ ਕੇ ਜੋਗ[1]
ਭਾ ਰੂਪ ਮਨੋਗ ਸੁ ਬਾਲਕ ਜੋਊ।

[1]ਰਾਜ ਗ੍ਰੈਹਾਂ ਦਾ ਮੇਲ।

ਧਾਇਨਿ ਸੇਵਤਿ ਤੇ ਜਨਮਜੋ ਸੁਨੁ[1]
ਦੇਖਿ ਅਨੰਦ ਕਰੈ ਸਭਿ ਕੋਊ ॥੨੪॥

[1]ਪੁੱਤ੍ਰ ਸੰਸ: [ਸੂਨੁ]

ਦੋਹਰਾ:
ਆਦਿਤਵਾਰ[1] ਸੁ ਦਿਨ ਮਹਾਂ, ਥਿਤਿ ਇਕਾਦਸ਼ੀ ਜਾਨਿ।

[1]ਐਤਵਾਰ।

ਸੁਕਲ ਪੱਖਜ ਆਖਾੜ ਕੋ[1], ਪ੍ਰਗਟੇ ਗੁਰੂ ਮਹਾਂਨ ॥੨੫॥

[1]ਚਾਨਣਾ ਪੱਖ ਹਾੜ ਨੂੰ।

ਸ੍ਵੈਯਾ:
ਚਾਰੁ ਪ੍ਰਕਾਸ਼ ਅਵਾਸ[1] ਭਯੋ ਪਿਖਿ ਧਾਇਨ ਬੇ ਬਸਿ ਹ੍ਵੈ ਬਲਿਹਾਰੁ[2]।

[1]ਘਰ ਵਿਚ। [2]ਦਾਈ ਆਪੇ ਤੋਂ ਬਾਹਰ ਹੋ ਕੇ ਬਲਿਹਾਰ ਹੁੰਦੀ ਹੈ।

ਹਾਰੁ ਉਦਯੋ ਮਨ ਕੋ ਜਨੁ ਚੰਦ ਬਿਲੰਦ ਸਰੂਪ ਸੁਭੈ ਸਮ ਮਾਰੁ[1]।

[1]ਮਨ ਨੂੰ ਹਰਨ ਵਾਲਾ ਮਾਨੋਂ ਚੰਦ੍ਰਮਾਂ ਉਦੈ ਹੋਯਾ, ਕਾਮ ਵਾਂਝ (ਜੋ) ਸ੍ਰੇਸ਼ਟ ਸਰੂਪ ਸ਼ੋਭਦਾ ਹੈ। (ਅ) ਹਾਰੁ = ਕਵੀਆਂ। (ਜਨਾਂ ਦੇ ਮਨ ਰੂਪੀ) ਕਵੀਆਂ (ਦੇ ਖਿੜਾਵਨ ਨੂੰ) ਉਚੇ ਚੰਦ੍ਰਮਾਂ ਵਤ ਉਦੇ ਹੋਏ (ਜਿਨ੍ਹਾਂ ਦਾ) ਕਾਮ ਵਰਗਾ (ਸੁੰਦਰ) ਸਰੂਪ ਸ਼ੋਭਦਾ ਹੈ।

ਮਾਰੁ ਰਿਪੂਨ ਕੋ[1], ਸੇਵਕ ਤਾਰਕ, ਮੋਹਨੀ ਮੂਰਤਿ ਬੁੱਧਿਉਦਾਰੁ[2]।

[1]ਵੈਰੀਆਂ ਦੇ ਮਾਰਨਹਾਰ ਦਾ। [2]ਮੋਹ ਲੈਣ ਵਾਲੀ ਸੂਰਤ ਤੇ ਸ੍ਰੇਸ਼ਟ ਬੁੱਧੀ ਵਾਲਾ।

ਦਾਰੁ ਸੁਦੋਸ਼ ਹੁਤਾਸਨ ਭਾ[1] ਬਲ ਪ੍ਰਾਕ੍ਰਮ ਜਾ ਬਿਥਰੈ ਦਿਸ ਚਾਰੁ[2] ॥੨੬॥

[1]ਦੋਸ਼ਾਂ ਰੂਪ ਲਕੜਾਂ (ਨੂੰ) ਅੱਗ ਰੂਪ ਹੋਏ। [2]ਜਿਨ੍ਹਾਂ ਦਾ ਬਲ ਤੇ ਪ੍ਰਾਕ੍ਰਮ ਚਾਰ ਦਿਸ਼ਾ ਵਿਚ ਪਸਰੇਗਾ।

ਦੀਪਕ ਮੰਦ ਬਿਲੰਦ ਪ੍ਰਕਾਸ਼ ਤੈ[1], ਧਾਇ ਭਈ ਬਿਸਮੈ ਹਰਖਾਵਤਿ।
-ਬਾਲ ਅਨੇਕ ਭਏ ਮਮ ਹਾਥ, ਨਹੀਂ ਇਸ ਕੇ ਸਮ ਕੋ ਦੁਤਿ ਪਾਵਤਿ।

[1]ਗੁਰੂ ਜੀ ਦੇ) ਬੜੇ ਪ੍ਰਕਾਸ਼ ਕਰ ਦੀਵੇ ਮੰਦ ਪੈ ਗਏ।

ਸੁੰਦਰ ਸੂਰਤਿ ਸ਼ੋਭ ਤੇ ਪੂਰਤਿ ਸ਼੍ਰੀ ਮੁਖ ਮੰਦ ਮਨੋ ਮੁਸਕਾਵਿਤ[1]।
ਆਪ ਕੋ ਪੀਰ ਨ ਮਾਤ ਕੋ ਪੀਰ, ਸਧੀਰ

[1]ਥੋੜਾ ਥੋੜਾ ਮਾਨੋ ਹਸਦੇ ਹਨ।

ਪ੍ਰਸੰਨਤਾ ਭੂਰ ਉਪਾਵਤਿ- ॥੨੭॥

ਕਬਿੱਤ:

ਬੀਜਰੀ[1] ਪ੍ਰਕਾਸ਼ੈ ਜਿਮ, ਤੇਜ ਕੋ ਉਜਾਸੈ ਤਿਮ,
ਲੋਚਨ ਕੋ ਭਾਸੈ ਤਬਿ ਗੰਗ ਕੋ ਸੁਨਾਯੋ ਹੈ।
'ਜਨਮਜੋ ਸਪੂਤ' ਸੁਨਿ ਧਾਇਨ ਤੇ ਪੂਤ ਮਨਾ
ਕਲਮਖ ਧੂਤ[1]† ਕੇ ਰਿਦਾ ਸੁ ਹਰਿਖਾਯੋ ਹੈ[2]।

[1]ਬਿਜਲੀ।

[1]ਪਾਵਨ [ਸੰਸ: ਕਲਮਖਧੂਤ = ਪਾਪ ਜਿਸਦੇ ਨੇੜੇ ਨਾ ਢੁੱਕ ਸਕਣ]। [2]ਪਵਿੱਤ੍ਰ ਮਨ ਵਾਲੀ ਤੇ ਪਾਵਨ (ਮਾਤਾ ਜੀ) ਦਾ ਦਿਲ ਦਾਈਆਂ ਤੋਂ ਸੁਣਕੇ 'ਸਪੁੱਤ੍ਰ ਜਨਮਿਆ ਹੈ' ਖਿੜ ਗਿਆ। †ਪਾ:-ਕਲਖ ਮਧਤ।

ਬ੍ਰਿੰਦ ਤਾਪ ਤਾਪਤੇ ਸੁ ਪ੍ਰੇਮ ਕੇ ਪ੍ਰਤਾਪ ਤੇ
ਸਦੀਵ ਨਾਮ ਜਾਪਤੇ ਮਨੋਂ ਸੁ ਪ੍ਰਭੁ ਪਾਯੋ ਹੈ।
ਰੰਕ ਨਿਤ ਐਨ ਤੇ ਕਲਪਤਰੁ ਲੈਨਿ ਤੇ ਜਯੋਂ,
ਕੌਨ ਭਨੈ ਬੈਨ ਤੇ ਜਿਤਿਕ ਮੋਦ ਛਾਯੋ ਹੈ[1] ॥੨੮॥

[1]ਜਿਤਨਾ ਅਨੰਦ ਹੋਇਆ ਹੈ ਕੌਨ ਬਚਨਾਂ ਨਾਲ ਕਹੇ।

ਚਾਹੈ ਚਿਰਕਾਲ ਕੀ ਜੁ ਕਾਮਨਾ ਬਿਸਾਲ ਕੀ
ਸ਼ਰੀਕਨਿ ਕੇ ਸਾਲ[1] ਕੀ ਬਿਨਾਸੀ ਚਿੰਤ ਮਨ ਕੀ।

[1]ਦੁਖ।

ਕਮਲ ਸਮਾਨ ਭੀ ਪ੍ਰਫੁੱਲਿਤਿ ਮਹਾਨ ਤਬਿ
ਬਾਨੀ ਸੁਖਦਾਨੀ ਸੁਨਿ[1] ਜੈਸੇ ਮੋਰ ਘਨ ਕੀ[2]।

[1]ਦਾਈ ਦੀ) ਬਾਣੀ ਸੁਣਕੇ। [2]ਬਦਲ ਦੀ (ਬਾਣੀ) ਸੁਣਕੇ ਜਿਵੇਂ ਮੋਰ।

ਜਵਰ ਜਰਾਵ ਭੀਨ[1] ਧਾਇ ਕੈ ਸੁ ਹਾਥ ਦੀਨਿ,

[1]ਗਹਿਣੇ ਜੜਾਊਆਂ ਨਾਲ ਖਚਤ।

ਆਨੰਦ ਉਦਧਿ ਮੀਨ ਰੀਤਿ ਸਖੀ ਜਨ ਕੀ[1]।

[1]ਸਮੁੰਦ੍ਰ ਵਿਚ ਮੱਛੀ ਵਾਂਙੂ ਦਾਸ। ਦਾਸਾਂ ਦੀ ਰੀਤ ਹੈ। ਭਾਵ, ਦਾਸ ਦਾਸੀਆਂ ਬੜੇ ਅਨੰਦ ਹਨ।

ਚੀਰਨ ਕੋ ਦੇਤਿ ਹੈ ਦਰਬ ਕੋਈ ਲੇਤਿ
ਹੈ,
ਸੁ ਦਾਸੀ ਦੌਰ ਦੌਰ ਕਰੈਂ, ਕਹੈਂ ਜਸੋਂ
ਬਚਨ ਕੀ[1] ॥੨੯ ॥

[1]ਜਿਵੇਂ ਬਚਨ (ਮਾਤਾ ਜੀ) ਕਹਿੰਦੇ ਹਨ।

ਦੋਹਰਾ:
ਅਧਿਕ ਮਹਿਦ ਉਤਸਾਹ ਕੋ, ਗੰਗਾ
ਕੀਨ ਅਨੰਦ।
ਘਰ ਅੰਤਰਿ ਸਭਿ ਇਸੀ ਬਿਧਿ, ਬਖ਼ਸ਼ੀ
ਬਖ਼ਸ਼ ਬਿਲੰਦ ॥੩੦॥
ਸਦਨ ਬਿਖੈ ਮੇਵਤੋ ਨਹੀਂ, ਪੂਰਨ ਹ੍ਵੈ
ਤਤਕਾਲ।
ਨਿਕਸਜੋ ਬਾਹਰ ਉਛਰ ਕਰਿ[1], ਉਤਸਵ
ਸੁਖਦ ਬਿਸਾਲ ॥੩੧॥

[1]ਉੱਛਲਕੇ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸ਼੍ਰੀ ਹਰਿ ਗੋਵਿੰਦ ਜਨਮ' ਪ੍ਰਸੰਗ ਬਰਨਨੰ ਨਾਮ ਚਤੁਰਥੋ ਅੰਸੂ ॥੪॥

## ੫. [ਬਾਬਾ ਬੁੱਢਾ ਜੀ ਸਾਹਿਬਜ਼ਾਦੇ ਜੀ ਦੇ ਦਰਸ਼ਨ ਕਰਨ ਆਏ]

੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬

ਦੋਹਰਾ:

ਇਕ ਦਾਸੀ ਦੌਰਤਿ ਗਈ, ਗੁਰ
ਅਰਜਨ ਜਿਸੁ ਥਾਨ।
ਕਰਤਿ ਉਡੀਕਨਿ ਸੁਤ ਜਨਮ, ਜਾਗਤਿ
ਕ੍ਰਿਪਾ ਨਿਧਾਨ ॥੧॥

ਸੈਯਾ ਛੰਦ:

ਸਿਮਰਹਿਂ ਅਬਿਨਾਸ਼ੀ ਪੁਰਸ਼ੋਤਮ,
'ਸੱਤਯ ਨਾਮ' ਸ਼੍ਰੀ ਬਦਨ ਉਚਾਰ।
ਸੁਠ ਪ੍ਰਯੰਕ ਪਰ ਪ੍ਰਭੁ ਬਿਰਾਜਹਿਂ
ਬੈਠੇ ਏਕਲ ਬੁੱਧਿ ਉਦਾਰ।
ਸੁਧਿ ਦੀਨਸਿ ਦਾਸੀ ਕਹਿ ਬਾਨੀ
'ਸ਼੍ਰੀ ਗੁਰ! ਜਨਮਯੋਂ ਪੁੱਤ੍ਰ ਤੁਮਾਰ।
ਅਤਿ ਅਨੰਦ ਹੁਇ ਸਦਨ ਅੰਦਰੇ
ਉਤਸਵ ਕਰਤਿ ਸਰਬ ਹੀ ਨਾਰਿ'
॥੨॥
ਸੁਤ ਜਨਮਨਿ ਕੋ ਬੈਨ ਸ਼੍ਰੋਨਿ ਸੁਨਿ
ਸ਼੍ਰੀ ਅਰਜਨ ਮਨ ਅਨੰਦ ਉਦਾਰ।
ਹਾਥ ਬੰਦ ਕਰਿ ਬੰਦਨ ਕੀਨਸਿ
ਸ਼੍ਰੀ ਪਰਮੇਸ਼ੁਰ ਧ੍ਯਾਨ ਸੁ ਧਾਰਿ।
ਉਮਗਯੋ ਪ੍ਰੇਮ ਛੇਮ ਕੋ ਕਰਤਾ
ਨਿਸ ਦਿਨ ਬਸੈ ਜੁ ਰਿਦੈ ਅਗਾਰ[1]।
ਜਾਮ ਜਾਮਨੀ ਤੇ ਕਿਯ ਮੱਜਨ
ਬਹੁਰ ਬਿਰਾਜੇ ਆਸਨ ਡਾਰਿ ॥੩॥
ਸੁਤ ਪਰਥਾਇ ਸਬਦ ਸ਼ੁਭ ਕੀਨਹੁ,
-ਮਹਾਂ ਪੁਰਖ ਅਵਤਾਰ ਸੁਜਾਨ।
ਅਨਿਕ ਨਰਨ ਪਰ ਪਰਉਪਕਾਰੀ
ਦੈਗੋ ਦੁਸ਼ਟਨ ਦੰਡ ਮਹਾਨ।
ਪੀਰੀ ਅਰੁ ਮੀਰੀ ਕਹੁ ਬਰਤਹਿ
ਨਈ ਰੀਤਿ ਬਿਦਤਾਇ ਜਹਾਨ।

[1] ਰਿਦੇ ਰੂਪੀ ਘਰ ਵਿਚ।

ਪਹਿਰਹਿ ਸ਼ਸਤ੍ਰ ਤਖਤ ਪਰ ਬੈਠਹਿ
ਬੰਸ ਬਧਾਇ ਜੁਗਨਿ ਲਗਿ ਮਾਨ[1] ॥੪ ॥

[1]ਜੁੱਗਾਂ ਤੀਕ ਜਾਣੋ।

ਦੋਹਰਾ:
ਕੁਲ ਭੂਖਨ ਦੂਖਨਿ ਰਿਪੁਨਿ[1], ਪੂਖਨ ਤੇਜ ਪ੍ਰਚੰਡ[2]।

[1]ਸੱਤ੍ਰੂਆਂ ਨੂੰ ਦੁਖ ਦੇਣ ਵਾਲੇ। [2]ਤਿਖੇ ਤੇਜ ਵਾਲੇ ਸੂਰਜ (ਰੂਪ)।

ਤਮ ਦੁਸ਼ਟਨ[1] ਖੈ ਕਰਨਿ ਕੋ, ਦੇ ਸੰਘਰ[2] ਮਹਿਂ ਡੰਡ ॥੫॥

[1]ਦੁਸ਼ਟਾਂ ਰੂਪੀ ਅੰਨ੍ਹੇਰੇ ਨੂੰ। [2]ਜੰਗੀ।

ਸੋਰਠਾ:
ਰਿਦੈ ਅਨੰਦ ਬਿਲੰਦ, ਪ੍ਰਭੁ ਮੁਕੰਦ ਕੋ ਪ੍ਰੇਮ ਉਰ।
ਸ਼ਬਦ ਬਦਤਿ ਸੁਖਕੰਦ, ਆਸਾ ਰਾਗ ਸੁ ਗਾਇ ਗੁਰ ॥੬॥

ਸ੍ਰੀ ਮੁਖਵਾਕ:
ਆਸਾ ਮਹਲਾ ੫ ॥
ਸਤਿਗੁਰ ਸਾਚੈ ਦੀਆ ਭੇਜਿ ॥ ਚਿਰੁ ਜੀਵਨੁ ਉਪਜਿਆ ਸੰਜੋਗਿ ॥
ਉਦਰੈ ਮਾਹਿ ਆਇ ਕੀਆ ਨਿਵਾਸੁ ॥ ਮਾਤਾ ਕੈ ਮਨਿ ਬਹੁਤੁ ਬਿਗਾਸੁ ॥੧॥
ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ ਰਹਾਉ ॥
ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥ ਮਿਟਿਆ ਸੋਗੁ ਮਹਾ ਅਨੰਦੁ ਥੀਆ ॥
ਗੁਰਬਾਣੀ ਸਖੀ ਅਨੰਦੁ ਗਾਵੈ ॥ ਸਾਚੇ ਸਾਹਿਬ ਕੈ ਮਨਿ ਭਾਵੈ ॥੨॥
ਵਧੀ ਵੇਲਿ ਬਹੁ ਪੀੜੀ ਚਾਲੀ ॥ ਧਰਮ ਕਲਾ ਹਰਿ ਬੰਧਿ ਬਹਾਲੀ ॥
ਮਨ ਚਿੰਦਿਆ ਸਤਿਗੁਰੂ ਦਿਵਾਇਆ ॥ ਭਏ ਅਚਿੰਤ ਏਕ ਲਿਵ ਲਾਇਆ ॥੩॥
ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ ॥ ਬੁਲਾਇਆ ਬੋਲੈ ਗੁਰ ਕੈ ਭਾਣਿ ॥
ਗੁਝੀ ਛੰਨੀ ਨਾਹੀ ਬਾਤ ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ ॥੪॥੭॥੧੦੧॥
ਬਿਲਾਵਲੁ ਮਹਲਾ ੫ ॥
ਸਗਲ ਅਨੰਦੁ ਕੀਆ ਪਰਮੇਸਰਿ ਅਪਣਾ ਬਿਰਦੁ ਸਮ੍ਹਾਰਿਆ ॥
ਸਾਧ ਜਨਾ ਹੋਏ ਕਿਰਪਾਲਾ ਬਿਗਸੇ ਸਭਿ ਪਰਵਾਰਿਆ ॥੧॥
ਕਾਰਜੁ ਸਤਿਗੁਰਿ ਆਪਿ ਸਵਾਰਿਆ ॥
ਵਡੀ ਆਰਜਾ ਹਰਿ ਗੋਬਿੰਦ ਕੀ ਸੂਖ ਮੰਗਲ ਕਲਿਆਣ ਬੀਚਾਰਿਆ ॥੧॥ ਰਹਾਉ ॥
ਵਣ ਤ੍ਰਿਣ ਤ੍ਰਿਭਵਣ ਹਰਿਆ ਹੋਏ ਸਗਲੇ ਜੀਅ ਸਾਧਾਰਿਆ ॥
ਮਨ ਇਛੇ ਨਾਨਕ ਫਲ ਪਾਏ ਪੂਰਨ ਇਛ ਪੁਜਾਰਿਆ ॥੨॥੫॥੨੩॥

ਦੋਹਰਾ:
'ਸਤਿਗੁਰ ਨਾਨਕ ਦੀਨ ਸੁਤ, ਚਿਰਜੀਵੀ ਜਗ ਮਾਂਹਿ।
ਚਿਤ ਅਪੁੱਤ੍ਰ ਕੋ ਸ਼ੋਕ ਹਰਿ[1], ਮੰਗਲ

[1]ਪੁੱਤਰ ਨਾ ਦੇਣ ਦੇ ਸ਼ੋਕ ਨੂੰ ਦੂਰ ਕਰਕੇ।

ਅਨੰਦ ਉਛਾਹਿ ॥੭॥
ਧਰਮ ਕਲਾ[1] ਤੇ ਕੁਲ ਚਲੀ, ਮਨ ਚਿੰਦਜਾ ਫਲ ਪਾਇ।
ਹੁਇ ਪ੍ਰਸੰਨ ਨਾਨਕ ਗੁਰੂ, ਦਾਤ ਨ ਛਪੈ ਛਪਾਇ ॥੮॥
ਬੁੱਢਾ ਸਾਹਿਬ ਸਾਧ ਜਨ, ਕ੍ਰਿਪਾ ਕਰੀ ਦਿਯ ਨੰਦ।
ਬਡੀ ਬੈਸ ਕਲਜਾਣ ਜੁਤਿ, ਹੁਇ ਹੈ ਹਰਿ ਗੋਬਿੰਦ' ॥੯॥

[1]ਧਰਮ ਦਾ ਗੁਣ। (ਅ) ਮ੍ਰਿਯਾਦਾ।

ਸ੍ਵੈਯਾ ਛੰਦ:
ਆਸਾ ਰਾਗ ਸਮੈਂ ਕੋ ਲਖਿ ਕਰਿ
ਗਾਯਹੁ ਸ਼ਬਦ ਪ੍ਰੇਮ ਪ੍ਰਭੁ ਨਾਲ।
ਦੁਤੀ ਬਿਲਾਵਲ ਮੰਗਲ ਸੂਚਕ[1]
ਸਬਦ ਬਨਾਯੋ ਅਨੰਦ ਬਿਸਾਲ।
ਉਤਸਵ ਇਮ ਹੋਵਤਿ ਸ਼ੁਭ ਹਰਖਤਿ
ਭਈ ਪ੍ਰਭਾਤਿ ਉਦਜੋ ਅੰਸੁਮਾਲ[1]।
ਗ੍ਰਾਮ ਸਮਸਤ ਬਿਖੈ ਸੁਧਿ ਸੁਖਦਾ
ਭਨਹਿਂ ਸੁਨਹਿਂ ਆਵਹਿਂ ਤਤਕਾਲ ॥੧੦॥

[1]ਜਣਾਇਕ।

[1]ਸੂਰਜ [ਸੰਸ: ਅੰਸ਼ੁਮਾਲਿਨ੍]

ਬੰਦਨ ਵਾਰ[1] ਹਰਤਿ ਦਲ ਫੂਲਨ
ਅਨਿਕ ਬਰਨ ਕੀ ਰਚਿ ਕਰਿ ਸੋਇ।
ਸ਼੍ਰੀ ਗੁਰ ਘਰ ਦਰ ਪਰ ਬਹੁ ਬੰਧੀ
ਲਘੁ ਦੁੰਦਭਿ ਮਧੁਰੀ ਧੁਨਿ ਹੋਇ।
ਅਬਲਾ ਲਲਿਤ ਕਲਿਤ ਬਰ ਬਸਤ੍ਰਨਿ[1]
ਜੇਵਰਜ਼ੇਬ[1] ਅਜਾਇਬ ਜੋਇ।
ਦੇਤਿ ਬਧਾਈ ਆਪਸ ਮਹਿਂ ਮਿਲਿ,
ਬੋਲਹਿਂ ਹਰਖ ਭਰੀ ਸਭਿ ਕੋਇ ॥੧੧॥

[1]ਮਕਾਨਾਂ ਦੇ ਅੱਗੇ ਜੋ ਪੱਤ੍ਰਾਂ ਦੀ ਤੋਰਣ ਬਨਾਕੇ ਬੰਨ੍ਹਦੇ ਹਨ ਖੁਸ਼ੀ ਦੇ ਸਮੇਂ।

[1]ਇਸਤ੍ਰੀਆਂ ਸੁਹਣੇ ਤੇ ਸ੍ਰੇਸ਼ਟ ਬਸਤ੍ਰਾਂ ਸਮੇਤ।

[1]ਸ਼ੋਭਾ।

ਮ੍ਰਿਗ ਦ੍ਰਿਗ[1] ਸ੍ਰਿਗ ਗ੍ਰੀਵਾ ਬਰ ਧਾਰੀ[2]

[1]ਮ੍ਰਿਗ ਵਤ ਨੇਤ੍ਰਾਂ ਵਾਲੀਆਂ। [2]ਮਾਲਾ ਗਲੇ ਪਾਈਆਂ ਹਨ [ਸੰਸ: ਸ੍ਰਿਕਾ = ਰਤਨਾਂ ਦੀ ਮਾਲਾ] (ਅ) ਸੰਖ ਵਰਗੀ ਗਰਦਨ ਵਾਲੀਆਂ [ਸੰਸ: ਸ਼੍ਰਿੰਗ = ਸਿੰਗੀ, ਜਿਸ ਨੂੰ ਮੂੰਹ ਨਾਲ ਲਾਕੇ ਫੂਕ ਨਾਲ ਵਜਾਉਂਦੇ ਹਨ,

ਉਸ ਤੋਂ ਲੱਛਣਾਂ ਦੁਆਰਾ-ਸੰਖ]

ਬਿਧੁ ਬਦਨੀ[1] ਕਰਿ ਕਰਿ ਸ਼ਿੰਗਾਰ।
[1]ਚਦਰਮਾਂ ਵਤ ਮੁਖ ਵਾਲੀਆਂ।

ਕੋਕਿਲ ਕੰਠੀ[1] ਗਾਵਹਿਂ ਗੀਤਨਿ,
[1]ਕੋਇਲ ਦੇ ਗਲੇ ਵਾਲੀਆਂ।

ਦੇਤਿ ਪਰਸਪਰ ਹਸਿ ਹਸਿ ਗਾਰ[1]।
[1]ਸਿੱਠਣੀਆਂ।

ਦੇਵ ਬਧੂਟੀ[1] ਕਪਟ ਬੇਸ ਧਰਿ
[1]ਦੇਵਤਿਆਂ ਦੀਆਂ ਨਾਰਾਂ, ਅਪੱਸਰਾਂ।

ਮਧੁਰ ਮਧੁਰ ਸੁਰ ਮੰਗਲ ਚਾਰ।
ਭਈ ਭੀਰ ਕੋ ਸਕਿਯ ਪਛਾਨ ਨ
ਸੁੰਦਰ ਮੰਦਿਰ ਜੁਤਿ ਬਿਸਤਾਰ ॥੧੨॥

ਗਗਨ ਗੋਪ ਹੁਇ ਸੁਰ ਬਰ ਆਏ[1]
[1]ਅਕਾਸ਼ ਤੋਂ ਗੁਪਤ ਹੋਕੇ ਸ੍ਰੇਸ਼ਟ ਦੇਵਤੇ ਆਏ।

ਗੁਰ ਮੰਦਰ ਕੋ ਚਰਚਹਿਂ ਚਾਰੁ।
ਮੰਜੁਲ[1] ਫੂਲਨਿ, ਅੰਜੁਲ[2] ਭਰਿ ਭਰਿ,
[1]ਉੱਜਲ। [2]ਬੁੱਕ।

ਚੰਦਨ ਕੇਸਰਿ ਘਸਿ ਘਸਿ ਡਾਰਿ।
ਅਨਿਕ ਸੁਗੰਧਨਿ ਸੀਂਚਹਿ ਰੁਚਿ ਕਰਿ,
ਰਚਿ ਰਚਿ ਰੁਚਿਰ ਕੁਸਮ ਬਿਸਤਾਰ[1]।
[1]ਖਿੰਡਾਵਦੇ ਹਨ।

ਧੂਪ ਧੁਖਾਵਤਿ, ਬੰਦਨ ਧਾਰਿਤ,
ਕਰਤਿ ਸਤੁਤਿ ਕੋ ਬਚਨ ਉਚਾਰਿ ॥੧੩॥

'ਭਾਨੁ ਗਜਾਨ ਕੇ[1] ਸ਼ਾਂਤ ਰੂਪ ਬਰ,
[1]ਗਜ਼ਾਨ ਦੇ ਸੂਰਜ।

ਸਤਿ ਸੰਤੋਖ ਛਿਮਾ ਗੁਨ ਬ੍ਰਿੰਦ।
ਸ੍ਰੀ ਅਰਜਨ ਸਿਰਜਨਿ[1] ਸੁਖ ਦਾਸਨਿ
[1]ਰਚਨ ਹਾਰ।

ਮਹਿਮਾ ਮਹਾਂ ਚਰਨ ਅਰਬਿੰਦ।
ਕੇਵਲ[†] ਨਰਨ ਕਲਜਾਨ ਕਾਰਨੇ
[†]ਪਾ:-ਕੇਸ਼ਵ।

ਕਾਯਾਂ ਧਰੀ ਸੁਛੰਦ ਮੁਕੰਦ।
ਜਨਮਜੋ ਪੁੱਤ੍ਰ ਆਪਕੇ ਜੋਧਾ
ਰਣਪ੍ਰਿਯ ਨਾਮ ਸੁ ਹਰਿ ਗੋਵਿੰਦ ॥੧੪॥

ਦਾਹਕ ਦੁਸ਼ਟਨਿ, ਗ੍ਰਾਹਕ ਗੁਨ ਕੋ,
ਚਾਹਕ ਧਰਮ, ਸੁ ਬਾਹੁ ਜਵਾਨ[1][†]।
[1]ਬਾਹਾਂ ਵਾਲਾ ਜੁਆਨ, ਭਾਵ ਆਪ ਸੂਰਮਾ ਤੇ ਸੂਰਮੇ ਨਾਲ ਰਖਣ ਵਾਲਾ। (ਅ) ਬੜਾ ਜੁਆਨ। [†]ਪਾ:-ਬਾਜਨ ਵਾਨ।

ਸ਼ਸਤ੍ਰ ਧਰਹਿਂ ਸੰਗ੍ਰਾਮ ਕਰਹਿਂ ਬਡ,
ਹਨਹਿਂ ਤੁਰਕ ਕੌ ਦਲ ਬਲਵਾਨ।

ਦੀਨਨਿ ਦਾਸਨਿ ਸਹਤ ਉਪਾਸਨਿ
ਤਿਨ ਕੋ[1] ਰੱਛਕ ਹੋਇੰ ਮਹਾਂਨ। [1]ਭਗਤੀ ਕਰਨ ਵਾਲੇ ਦੀਨ ਦਾਸ (ਜੋ ਹਨ) ਉਨ੍ਹਾਂ ਦੇ।
ਨਹੀਂ ਅਰਿਨਿ ਕੋ ਅਰਨਿ ਦੇਹਿੰਗੇ[1], [1]ਵੈਰੀਆਂ ਨੂੰ ਅੜਨ ਨਹੀਂ ਦੇਣਗੇ।
ਅਰੁਨ ਕਰਹਿਂ ਰਨ ਅਰਨ ਸਮਾਨ[1]' [1]ਸੂਰਜ ਵਰਗੀ ਲਾਲ ਕਰਨਗੇ ਰਣ (ਭੂਮੀ)।
॥੧੫॥
ਨਮਸਕਾਰ ਕਰਿ ਸੁਰਗ ਸਿਧਾਰੈ,
ਗੁਰ ਕੇ ਚਰਿਤ ਉਚਾਰਤਿ ਜਾਤਿ।
'ਕਲਜੁਗ ਬਿਖੈ ਪ੍ਰਕਾਸ਼ ਪੰਥ ਕੋ,
ਸੱਤਿਨਾਮ ਸਿਮਰਨਿ ਅਵਦਾਤਿ।
ਬਡੇ ਭਾਗ ਨਰ ਅੰਗੀਕਾਰਹਿਂ
ਪਾਵਹਿਂ ਮੁਕਤਿ ਰਿਦੈ ਕਰਿ ਸ਼ਾਂਤਿ।
ਜੋਗ ਭੋਗ ਮਹਿਂ ਹਰਖ ਸੋਗ ਮਹਿਂ
ਸਿਮਰਹਿਂ ਸਦਾ ਹੁਕਮ ਪ੍ਰਭੁ ਦਾਤਿ'
॥੧੬॥
ਜਾਚਿਕ ਜਾਚਤਿ ਜੋ ਚਿਤ ਬਾਂਛਤਿ
ਗੁਰ ਅਰਜਨ ਮਨ ਮਹਦ ਉਦਾਰ।
ਢਾਢੀ, ਡੋਮ, ਭਾਟ[1] ਬਹੁ ਆਏ [1]ਜੱਸ ਦੇ ਗਵੱਯੇ, ਮਿਰਾਸੀ ਤੇ ਭੱਟ।
ਗਾਇੰ ਕਲਾਵਤ[1] ਮੰਗਲਚਾਰ। [1]ਕਲੌਂਤ।
ਦਰਬ ਦੀਨਿ ਲੇ ਆਸ਼ਿਖ ਉਚਰਤਿ
'ਜੀਵਹੁ ਜੁਗ ਜੁਗ ਪੁੱਤ੍ਰ ਤੁਮਾਰ।'
ਬਸਤ੍ਰ ਅੰਨ ਭੂਖਨ ਤੇ ਆਦਿਕ
ਬਖਸ਼ਹਿਂ ਗੁਰੂ ਨ ਲਾਵੈਂ ਬਾਰ ॥੧੭॥
ਤੁਰਹੀ[1] ਢੋਲ ਨਗਾਰੇ ਬਾਜਹਿਂ, [1]ਤੂਤੀਆਂ।
ਮ੍ਰਿਦੁਲ ਮ੍ਰਿਦੰਗ[1] ਰਬਾਬ ਸਤਾਰ। [1]ਢੋਲ।
ਗਾਵਹਿਂ ਸ਼ਬਦ ਰਬਾਬੀ ਰਾਗਨਿ
ਸੱਤਿਨਾਮ ਕੋ ਜਸ ਵਿਸਤਾਰਿ।
ਭਯੋ ਕੁਲਾਹਲ ਕੌਤਕ ਦੇਖਹਿਂ
ਪਾਵਹਿਂ ਨਟ ਬਾਜੀ ਹਿਤ ਧਾਰਿ।
ਅਪਰ ਸਿੱਖ ਸੇਵਕ ਦੇ ਧਨ ਕੋ
ਲੇਂ ਮੰਗਤ ਜੈਕਾਰ ਉਚਾਰਿ ॥੧੮॥
ਕਹਿਂ ਲਗ ਕਹੋਂ ਮਹਿਦ ਉਤਸਾਹੂ

ਸਭਿਹਿਨਿ ਰਿਦੇ ਅਨੰਦ ਬਿਲੰਦ।
'ਚਿਰਜੀਵੋ' ਆਸ਼ਿਖ ਮੁਖ ਭਾਖਤਿ
'ਚਿਰੰਕਾਲ ਕੇ ਚਾਹਤਿ ਨੰਦ।
ਪੂਰਨ ਆਸ ਕੀਨਿ ਗੁਰੁ ਨਾਨਕ
ਪਿਖਹੁ ਦ੍ਰਿਗਨਿ ਤੇ ਨਿਤ ਸੁਖਕੰਦ[1]।' [1]ਸੁਖਾਂ ਦੇ ਮੇਘ ਜੀ ਨੂੰ।
ਇਮ ਕਹਿ ਕਹਿ ਜਾਚਕ ਘਰ ਗਮਨੇ
ਸ੍ਰੀ ਅਰਜਨ ਕੋ ਸੁਜਸ ਭਨੰਦ ॥੧੯॥
ਗ੍ਰਾਮ ਵਡਾਲੀ ਘਰ ਘਰ ਮੰਗਲ
ਕਰਤਿ ਹਰਖ ਭਰਿ ਗਨ ਨਰ ਨਾਰਿ।
ਜਾਮ ਦਿਵਸ ਤਬਿ ਚਢ੍ਯੋ ਅਨੰਦਤਿ
ਬੁੱਢਾ ਸਾਹਿਬ ਸੰਤ ਉਦਾਰ।
ਲੇ ਗੁਰਦਾਸ ਸੰਗ ਤਬਿ ਆਯਹੁ
ਦਰਸ਼ਨ ਕਾਰਨ ਗੁਰ ਦਰਬਾਰ।
ਉਤਸਵ ਅਧਿਕ ਕੁਲਾਹਲ[1] ਹੋਵਤਿ [1]ਮੰਗਲ ਚਾਰ।
ਲਘੁ ਦੁੰਦਭਿ[1] ਕੀ ਧੁਨਿ ਸੁਨਿ ਚਾਰੁ ॥੨੦॥ [1]ਛੋਟੇ ਧੌਂਸੇ।
ਪੁੱਤ੍ਰ ਜਨਮ ਗੁਰ ਘਰ ਮਹਿਂ ਹੋਯਹੁ
ਸੁਨਤਿ ਅਨੰਦਤਿ ਦਰਸ਼ਨ ਕੀਨਿ।
ਹਾਥ ਬੰਦ ਪਦ ਬੰਦਨ ਕਰਿ ਕੈ
ਬਹੁਰ ਵਧਾਈ ਦਈ ਪ੍ਰਬੀਨ।
'ਚਿਰੰਜੀਵ ਥੀਵਹੁ ਕੁਲ ਭੂਖਨ,
ਸੁਜਸ ਅਦੂਖਨ, ਬਲ ਮਹਿਂ ਪੀਨ।
ਰਾਜ ਸਾਜ ਐਸ਼੍ਵਰਜ ਸਮਾਜੂ[1] [1]ਵਿਭੂਤੀ ਦੀ ਸਮਿੱਗ੍ਰੀ।
ਜੋਗ ਭੋਗ ਦੋਇਨ ਸੁਖ ਲੀਨਿ' ॥੨੧॥
ਸ੍ਰੀ ਅਰਜਨ ਬ੍ਰਿਧ ਕੋ ਬਡ ਆਦਰ
ਮ੍ਰਿਦੁਲ ਬਾਕ ਕਹਿ ਕੀਨਿ ਮਹਾਂਨ।
'ਸ੍ਰੀ ਨਾਨਕ ਕੇ ਸੇਵਕ ਤੁਮ ਹੋ,
ਹਰਖ ਸ਼ੋਕ ਮਹਿਂ ਬ੍ਰਿਤੀ ਸਮਾਨ।
ਭਸਮ ਬਿਖੈ ਪਾਵਕ ਜਿਮ[1] ਛਪ ਰਹਿ, [1]ਜਿਵੇਂ ਸੁਆਹ ਵਿਚ ਅਗਨੀ।
ਸਕਲ ਕਲਾ ਜੁਤਿ ਪੂਰਨ ਗਜਾਨਿ।

ਬਚਨ ਅਮਿਟ, ਦੁਖ ਕਟਹਿ ਬਿਕਟ ਜੋ
ਧੰਨ ਧੰਨ ਤੁਮ ਬਡੇ ਸੁਜਾਨ ॥੨੨॥
ਰਾਵਰਿ ਬਰ ਪ੍ਰਤਾਪ ਇਹ ਹੋਵਾ,
ਦੀਨਸਿ ਦਾਸੀ ਕੋ ਸੁਖਦਾਨ।
ਜਿਸ ਪਰ ਕ੍ਰਿਪਾ ਕਰਹੁ ਹਿਤ ਠਾਨਹੁ,
ਤਿਸ ਕੇ ਚਾਰ ਪਦਾਰਥ ਪਾਨ।
ਤਪ ਮਹਿਂ ਪ੍ਰੀਤਿ ਤਪਹੁ ਤਪ ਦੀਰਘ,
ਗੁਰ ਸਿਖਜਨ ਮਹਿਂ ਮੁੱਖਿ ਮਹਾਨ।
ਤੁਮਰੀ ਮਹਿਮਾ ਕੌਨ ਸਕਹਿ ਕਹਿ
ਸੰਤ ਰੂਪ ਪਰਮੇਸ਼੍ਵਰ ਮਾਨ' ॥੨੩॥
ਸੁਨਿ ਗੁਰਦਾਸ ਗੁਰੂ ਕੇ ਬਾਕਨਿ
ਸਨਮਾਨਤਿ ਬੋਲੵੋ ਕਰ ਬੰਦ।
'ਸਤਜ ਕਹਤਿ ਸਰਬੱਗਜ[1], ਪ੍ਰਭੂ ਤੁਮ
ਪੂਰਨ ਸਭਿ ਗੁਰ ਗਜਾਨ ਬਿਲੰਦ।
ਪੰਚ ਗੁਰਨਿ ਕੇ ਦਰਸ਼ਨ ਪਰਸੇ
ਸੇਵਾ ਕੀਨਸਿ ਲੀਨਿ ਅਨੰਦ।
ਸਰਬ ਪ੍ਰਸੰਨ ਭਏ ਹੈਂ ਇਨ ਪਰ
ਅਪਰ ਨ ਜਨੀਅਤਿ ਇਨਹੁ ਮਨਿੰਦ'
॥੧੪॥
ਇਮ ਬ੍ਰਿਧ ਕੇ ਗੁਨ ਬ੍ਰਿੰਧ ਭਨੇ ਤਬਿ
ਰਹਤਿ ਭਏ ਸ਼੍ਰੀ ਸਤਿਗੁਰ ਪਾਸ।
ਰਾਮਦਾਸ ਪੁਰਿ ਮਹਿਂ ਸੁਧਿ ਪਹੁਂਚੀ
-ਗੁਰ ਅਰਜਨ ਕੇ ਪੁੱਤ੍ਰ ਪ੍ਰਕਾਸ਼-।
ਸੁੰਦਰ ਬਸਤ੍ਰ ਬਿਭੂਖਨ ਪਹਿਰੇ
ਨਰ ਨਾਰਿਨਿ ਤਜਿ ਅਪਨ ਅਵਾਸ।
ਭੇਟ ਜਥੋਚਿਤ[1] ਲੈ ਸਭਿ ਗਮਨੇ
ਚਿਤ ਸਚੌਂਪ ਉਰ ਧਰੇ ਹੁਲਾਸ
॥੨੫॥
ਗ੍ਰਾਮ ਵਡਾਲੀ ਧਾਮ ਗੁਰੂ ਕੇ
ਆਨਿ ਪ੍ਰਵੇਸ਼ੇ ਉਤਸਵ ਹੋਤਿ।
ਭਨਤਿ ਬਧਾਈ, ਅਰਪ ਉਪਾਇਨ,

[1]ਸਰਬ ਪ੍ਰਕਾਰ ਦੀ ਜਾਣਨੇ ਵਾਲੇ।

[1]ਯਥਾ ਯੋਗ।

ਪਾਇਨ ਪਰਹਿਂ ਅਨੰਦ ਉਦੋਤਿ।
'ਅਧਿਕ ਜਤਨ ਤੇ ਨੰਦਨ[1] ਉਪਜੇ,
[1]ਸਪੁੱਤ੍ਰ।
ਚਿਰ ਜੀਵੀ ਹੁਇ ਸ਼੍ਰੀ ਗੁਰ ਜੋਤਿ।
ਚਾਹਤਿ ਸੁਤ ਚਿਤ ਚਿੰਤ ਉਦਧਿ ਵਤ[1]
[1]ਚਿੱਤ ਵਿਚ ਪੁੱਤ੍ਰ ਦੀ ਚਾਹਨਾਂ ਦੀ ਦੋ ਚਿੰਤਾ ਸੀ ਸਮੁੰਦਰ ਵਤ ਸੀ।
ਅਸ ਗੰਗਾ ਤਿਸ ਕੇ ਇਹ ਪੋਤ[1]' ॥੨੬॥
[1]ਇਹ (ਪੁੱਤ੍ਰ) ਜਹਾਜ਼ ਸਮਾਨ ਉਸ (ਮਾਤਾ) ਗੰਗਾ ਨੂੰ ਮਿਲਿਆ, ਭਾਵ ਚਿੰਤਾ ਦੂਰ ਹੋਈ।
ਰਾਮਦਾਸ ਪੁਰਿ ਕੀ ਸਭਿ ਨਾਰੀ
ਮਿਲਿ ਬਾਲਕ ਅਵਲੋਕਨਿ ਚਾਹਿ।
ਤਿਸ ਘਰ ਕੇ ਦਰ ਪਰ ਹੁਇ ਠਾਂਢੀ
ਨਮੋ ਕੀਨਿ ਉਰ ਬਹੁ ਉਤਸਾਹਿ।
'ਸਾਹਿਬਜ਼ਾਦੇ ਕੋ ਸ਼ੁਭ ਦਰਸ਼ਨ
ਦਿਖਰਾਵਹੁ' ਕਹਿਂ ਪ੍ਰੇਮ ਉਮਾਹਿ।
ਧਾਇ ਲਯੋ ਸਿਸ ਦੋਨਹੁ ਕਰ ਪਰ
ਦੇਖਿ ਦੇਖਿ ਕਰਿ ਬਲਿ ਬਲਿ ਜਾਹਿਂ ॥੨੭॥
ਸਭਿ ਨਾਰਿਨਿ ਸੋਂ ਗੰਗ ਉਚਾਰਤਿ
'ਹੇ ਪ੍ਰਿਯ ਸਖੀ੧ ਸੁਨਹੁ ਮਨ ਲਾਇ।
ਬੁੱਢੇ ਸਾਹਿਬ ਦੇ ਹਮ ਕੋ ਬਰ
ਕਰਜੋ ਨਿਹਾਲ ਭਯੋ ਸੁਖਦਾਇ।
ਕੁਲ ਭੂਖਨ ਸਭਿ ਘਰ ਕੋ ਦੀਪਕ
ਸੁੰਦਰ ਸੁਤ ਐਸੋ ਅਬਿ ਪਾਇ।
ਹੇ ਸਜਨੀ! ਇਸ ਰਜਨੀ ਊਪਰ
ਉਮਗ[1] ਉਮਗ ਮਨ ਬਲਿ ਬਲਿ ਜਾਇ' ॥੨੮॥
[1]ਉੱਛਲ ਉੱਛਲਕੇ।
ਕਰਿ ਦਰਸ਼ਨ ਸੁੰਦਰ ਸਿਸ ਕੇਰਾ
ਅਧਿਕ ਸਰਾਹਤਿ ਰੂਪ ਬਿਸਾਲ।
'ਬ੍ਰਿੱਧ ਕੇ ਬਰ ਤੇ ਬ੍ਰਿੱਧ ਹੋਇ ਬਯ'
ਆਸ਼ਿਖ ਦੇਤਿ ਪ੍ਰੇਮ ਕੇ ਨਾਲ।
ਗੁਰੂ ਦੇਗ ਕੋ ਭੋਜਨ ਅਚਿ ਸਭਿ
ਰਾਮਦਾਸ ਪੁਰਿ ਕੇ ਮਗ ਚਾਲਿ।
ਸੁਜਸ ਪਰਸਪਰ ਉਚਰਤਿ ਹਿਤ ਧਰਿ

ਪਹੁਂਚੇ ਸਦਨ ਨਾਰਿ ਨਰ ਜਾਲ
॥੨੯॥
ਪੁਨ ਸ਼੍ਰੀ ਗੁਰ ਸੰਗ ਬੁੱਢਾ ਬੋਲਜੋ
'ਬਾਲਕ ਦਰਸ਼ਨ ਦਿਹੁ ਦਿਖਰਾਇ।
ਮਹਿਦ ਲਾਲਸਾ ਮਨ ਮਹਿਂ ਮੇਰੇ,
ਮਾਤ ਗਰਭ ਤੇ ਭਾ ਚਿਤ ਚਾਇ[1]।

[1]ਦਰਸ਼ਨ ਦੀ ਚਾਉ ਭਰੀ ਲਾਲਸਾ ਸ਼੍ਰੀ ਮਾਤਾ ਜੀ ਦੇ ਗਰਭ ਧਾਰਨ ਤੋਂ ਹੀ ਲੱਗ ਰਹੀ ਸੀ।

ਜਿਨ ਕੇ ਕਾਰਨ ਭਏ ਸ਼ਗੁਨ ਸ਼ੁਭ
ਪਿਖੇ ਅਚਾਨਕ ਮੈਂ ਬਿਸਮਾਇ।
ਜਿਸ ਹਿਤ ਜਨਨੀ ਭਈ ਨੰਮ੍ਰਿਤਾ
ਅਨਿਕ ਜਤਨ ਤੇ ਅਬਿ ਸੁਤ ਪਾਇ'
॥੩੦॥
ਸ਼੍ਰੀ ਅਰਜਨ ਕਹਿ ਧਾਇ ਹਕਾਰੀ
'ਲੇਹੁ ਬ੍ਰਿੱਧ ਕੋ ਸੰਗ ਸਿਧਾਰ।
ਅੰਤਰ ਸਦਨ ਦਿਖਾਵਹੁ ਬਾਰਿਕ
ਗੁਰ ਨਾਨਕ ਕੋ ਨਾਮ ਉਚਾਰਿ।
ਅਪਰ ਨ ਡਰ ਕਰੀਅਹਿ, ਹਰਖਾਵਹੁ
ਰੱਛਕ ਸਿਸ ਕੇ ਸ਼੍ਰੀ ਕਰਤਾਰ।
ਜਿਮ ਉਰ ਕਾਂਖਹਿਂ, ਮੁਖ ਤੇ ਭਾਖਹਿਂ
ਰਹੁ ਇਸ ਆਗਜਾ ਕੇ ਅਨੁਸਾਰਿ'
॥੩੧॥
ਸੁਨਿ ਬ੍ਰਿਧ ਕੋ ਲੇ ਸੰਗ ਸਿਧਾਰੀ,
ਅਜਰ ਬਿਠਾਯਹੁ ਆਸਨ ਡਾਰਿ।
ਗੰਗਾ ਕੋ ਗੁਰ ਹੁਕਮ ਸੁਨਾਯਹੁ
ਹਰਖਤਿ ਹੁਇ ਕਰਿ ਲਿਹੁ ਕਰ ਧਾਰਿ[1]।

[1]ਹਥੀਂ ਚੁੱਕ ਲਿਆ।

'ਬਾਲਕ ਤਿਨ ਕੋ ਮੈਂ ਨਿਤ ਦਾਸੀ
ਕਹੈਂ ਸੁ ਕਰਹੁ ਬਿਹੀਨ ਬਿਚਾਰ।
ਬੁੱਢੇ ਸਾਹਿਬ ਕੋ ਹਮ ਤੇ ਪ੍ਰਿਯ[1]

[1]ਸਾਡੇ ਨਾਲੋਂ ਪਿਆਰਾ ਹੈ।

ਦਰਸਹਿਂ ਨਿਜ ਕਰੁਨਾ ਫਲ ਚਾਰੁ[1]'

[1]ਆਪਣੀ ਕ੍ਰਿਪਾ ਦਾ ਸ੍ਰੇਸ਼ਟ ਫਲ।

॥੩੨॥
ਹਾਥਨ ਪਰ ਥਿਤਿ ਕਰਿ ਸੁੰਦਰ ਸਿਸ
ਘਰ ਕੇ ਦਰ ਲੌ ਲਜਾਈ ਧਾਇ।

ਦੇਖਤਿ ਉਠ੍ਯੋ ਤਜਾਗ ਬ੍ਰਿਧ ਆਸਨ
ਦੀਰਘ ਦਰਸ਼ਨ[1] ਦਿਖਿ ਹਰਖਾਇ। — [1]ਸ੍ਰੇਸ਼ਟ ਭਾਵ ਲੰਬੀ ਡੀਲ।
ਲਾਲ ਮ੍ਰਿਦੁਲ ਪਦ ਮਨਹੁਂ ਕੋਕਨਦ[1] — [1]ਕਵਲ।
ਉਰਧ ਉਠਾਵਤਿ ਜਨੁ ਦਿਖਰਾਇ।
ਅੰਗ ਬਿਲੰਦ ਸਕਲ ਸ਼ੁਭ ਲੱਛਨ
ਮੱਛ ਅਕਾਰ ਰੇਖ ਕਰ ਪਾਇ[1] ॥੩੩॥ — [1]ਹੱਥ ਤੇ ਪੈਰ ਵਿਚ।
ਰੇਖ ਛੱਤ੍ਰ ਕੀ ਦਾਹਨ ਕਰ ਮਹਿਂ
ਚਮਰੁ ਰੇਖ ਸ਼ੋਭਤਿ ਹੈ ਬਾਮ[1]। — [1]ਖੱਬੇ (ਹੱਥ ਵਿਚ) ਚੌਰ ਰੇਖਾ ਸ਼ੋਭਦੀ ਹੈ।
ਨਖ ਗਨ ਰਕਤ[1] ਸੁਮਿਲਿ ਸਭਿ ਅੰਗੁਰੀ, — [1]ਸਾਰੇ ਨਹੁੰ ਲਾਲ।
ਬ੍ਰਤਲਾਕਾਰ[1] ਬਦਨ ਹੈ ਬਾਮ[2]। — [1]ਗੋਲਾਕਾਰ। [2]ਸੁੰਦਰ।
ਰੁਚਿਰ ਚਿਕਰ ਮੇਚਕ ਲਘੁ ਚਿਕ੍ਰਨ[1], — [1]ਸੁਹਣੇ, ਕਾਲੇ, ਛੋਟੇ, ਚਿਕਣੇ ਤੇ ਘੁੰਘਰਾਂ ਵਾਲੇ ਕੇਸ।
ਬਡੇ ਬਿਲੋਚਨ, ਬਰਨੀ ਬਾਮ[1]। — [1]ਵਡੇ ਨੇਤ੍ਰ ਝਿੰਮਣੀਆਂ ਟੇਢੀਆਂ [ਸੰਸ: ਵਰਣ = ਪਰਦਾ] (ਅ) (ਜਿਨ੍ਹਾਂ ਨੇਤ੍ਰਾਂ ਦੀ ਚਿਤਵਨ) ਬਾਂਕੀ ਵਰਣਨ ਹੋਈ ਹੈ।
ਬਾਲਕ ਬਪੁ ਬਿਰਾਜਤਿ ਸ਼੍ਰੀ ਪ੍ਰਭੁ
ਬਰਨਤਿ ਬਾਨੀ, ਬ੍ਰਹਮਾ, ਬਾਮ[1] ॥੩੪॥ — [1]ਸਰਸ੍ਵਤੀ, ਬ੍ਰਹਮਾ ਤੇ ਸ਼ਿਵ [ਸੰਸ: ਵਾਮ = ਸ਼ਿਵ]

ਦੋਹਰਾ:
ਬੰਦਨ ਕਰਿ ਦਰਸੇ ਗੁਰੂ, ਬ੍ਰਿਧ ਕੇ ਬਧ੍ਯੋ ਅਨੰਦ।
ਸਭਿਨਿ ਸੁਨਾਵਤਿ ਨਾਮ ਕਹਿ, ਸ਼ੁਭ ਸ਼੍ਰੀ ਹਰਿਗੋਬਿੰਦ' ॥੩੫॥
ਗੁਰ ਅਰਜਨ ਢਿਗ ਆਇ ਕੈ, ਆਇਸੁ ਲੇ ਹਰਖਾਇ।
ਨਿਜ ਥਲ ਗਮਨ੍ਯੋ ਬੀੜ ਕੋ, ਸੱਤਜਨਾਮ ਲਿਵਲਾਇ ॥੩੬॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸ਼੍ਰੀ ਹਰਿ ਗੋਬਿੰਦ ਜਨਮ' ਪ੍ਰਸੰਗ ਬਰਨਨੰ ਨਾਮ ਪੰਚਮੋਂ ਅੰਸੂ ॥੫॥

## ੬. [ਕਰਮੋ ਤੇ ਪ੍ਰਿਥੀਏ ਦੀ ਸਲਾਹ। ਦਾਈ ਲੱਭਣੀ]

੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੭

ਦੋਹਰਾ:

ਨਿਕਟ ਨਿਕਟ ਜੇ ਗ੍ਰਾਮ ਹੈਂ,
ਸਭਿਨਿ ਸੁਨੀ ਸੁਧਿ ਕਾਨ।
ਮੰਗਤ ਗਨ ਸੰਗਤ[1] ਤਬਹਿ,
ਦੇਤਿ ਬਧਾਈ ਆਨਿ ॥੧॥

[1]ਮੰਗਤੇ ਸਾਰੇ (ਤੇ) ਸੰਗਤ।

ਸ੍ਰੈਯਾ ਛੰਦ:

ਨਾਚਹਿਂ ਹੀਜ[1] ਗਾਇ ਸੁਖ ਰਾਚਹਿਂ,
ਜਾਚਹਿਂ ਧਨ, ਮਾਚਹਿਂ ਨਿਜ ਖੇਲ[1]।
ਢੋਲਕ, ਟਲਕਾ[1] ਘੁੰਘਰੂ, ਤਾਲੀ
ਤਾਲ[1] ਮਿਲਾਇ, ਭਵਾਲੀ ਮੇਲਿ[2]।
ਹਾਥਨਿ ਭਾਵਉ ਸਾਰਤਿ ਸ਼ਾਰਤਿ[1]
ਵਾਰਤਿ ਵਥੁ, ਡਾਰਤਿ ਬਹੁ ਬੇਲ[1]।
ਬੈਠਤਿ ਕਬਹੁਂ ਅਮੈਠਤਿ ਅੰਗਨ[1],
ਭੌਂਹ ਅਮੈਠਤਿ[1], ਪੈਠਤਿ ਪੇਲ[2] ॥੨॥

[1]ਖੁਸਰੇ।
[1]ਮਦੌਂਦੇ ਹਨ ਅਪਣੇ ਖੇਲ।
[1]ਟੱਲੀਆਂ।
[1]ਹੱਥਾਂ ਦੀ ਤਾਲੀ। [2]ਭੁਵਾਟੜੀ ਲੈਕੇ।
[1]ਉੱਚੇ ਕਰਕੇ ਇਸ਼ਾਰੇ ਕਰਦੇ ਹਨ [ਫਾ: ਇਸ਼ਾਰਤ]
[1]ਵੇਲਾਂ ਪਾਉਂਦੇ ਹਨ।
[1]ਅਕੜਉਂਦੇ ਹਨ ਅੰਗ।
[1]ਭਰਵੱਟੇ ਚਾੜ੍ਹਦੇ ਹਨ। [2]ਧੱਕਾ ਮਾਰਕੇ (ਉਸ ਨੂੰ ਪਰੇ ਕਰ ਉਸਦੀ ਥਾਂ ਆਪ) ਮੱਲ ਲੈਂਦੇ ਹਨ। (ਅ) (ਇਕਨਾਂ ਨੂੰ) ਹਟਾ ਕੇ ਪ੍ਰਵੇਸ਼ ਕਰਦੇ ਹਨ (ਬਹੁਤਿਆਂ ਵਿਚ)

ਹੋਤਿ ਪ੍ਰਸੰਨ ਹੇਰਿ ਗੁਰ ਅਰਜਨ
ਮਨਬਾਂਛਤਿ ਧਨ ਪਾਇ ਸੁ ਜਾਇਂ।
ਇੱਤਜਾਦਿਕ ਉਤਸਵ ਅਤਿ ਬਰਧਤਿ
ਸੇਵਕ ਸਿੱਖ ਰਹੇ ਹਰਖਾਇ।
ਜਿਤਿ ਕਿਤਿ ਪੂਰਨ ਮੋਦ ਮਹਾਂ ਚਿਤ
ਗਾਇ ਸ਼ਬਦ ਪਦ ਗੁਰੂ ਮਨਾਇ।
ਬਹੁ ਨਰ ਨਾਰਿ ਸ਼ਿੰਗਾਰ ਧਾਰਿ ਕਰਿ
ਮਿਲੇ ਵਡਾਲੀ ਮਹਿਂ ਸਮੁਦਾਇ ॥੩॥
ਗ੍ਰਾਮ ਅਲਪ ਉਤਸਵ ਅਤਿ ਬਰਧਜੋ
ਚਹੁੰ ਕੋਦ ਬਹੁ ਮੋਦ ਬਿਥਾਰ।
ਗ੍ਰਾਮ ਨਗਰ ਮਹਿਂ ਸੁਨਿ ਸਿਖ ਸੇਵਕ
ਮਿਲਿ ਮਿਲਿ ਕਰਹਿਂ ਮੰਗਲਾ ਚਾਰ।
ਪ੍ਰਿਥੀਏ ਕੀ ਦਾਸੀ ਸੁਨਿ ਧਾਈ[1]

[1]ਦੌੜੀ।

ਕੀਨਸਿ ਕਰਮੋ ਨਿਕਟ ਉਚਾਰ।
'ਗੁਰ ਅਰਜਨ ਕੇ ਜਨਮਜੋ ਨੰਦਨ
ਜਹਿਂ ਕਹਿਂ ਹੋਇ ਰਹ੍ਯੋ ਜੈਕਾਰ ॥੪॥
ਗੁਰ ਕੇ ਓਕ ਬਿਹੀਨ ਰੋਕ ਜੇ
ਕੀਨ ਬਿਲੋਕਨਿ ਸੋ ਕਹਿਂ ਬੈਨ[1]।

[1]ਗੁਰੂ ਦੇ ਘਰ (ਜਿਨ੍ਹਾਂ) ਬਿਨਾਂ ਰੋਕ ਕੇ ਦੇਖਿਆ ਹੈ ਸੋ ਬਚਨ ਕਹਿੰਦੇ ਹਨ।

-ਮੰਦਰ ਕੇ ਅੰਦਰ ਸਿਸ ਸੁੰਦਰ
ਦੇਖਤਿ ਰਹੀ ਨ ਤ੍ਰਿਪਤੇ ਨੈਨ-।
ਅਧਿਕ ਸਰਾਹਤਿ ਰਿਦਾ ਉਮਾਹਤਿ
ਚਾਹਤਿ ਚਿਤ ਹਿਤ ਤੇ ਬਿਛੁਰੈਂ ਨ।
ਹੋਤਿ ਅਨੰਦ ਬਿਲੰਦ ਵਡਾਲੀ
ਦੇਨਿ ਲੇਨਿ ਬਹੁ ਹ੍ਵੈ ਤਿਨ ਐਨ ॥੫॥
ਬਹੁ ਸੰਗਤਿ ਉਤਸਾਹਤਿ ਗਮਨਤਿ
ਸਦਨ ਗੁਰੂ ਅਰਜਨ ਕੇ ਜਾਇ।
ਦਿਨ ਪ੍ਰਤਿ ਅਧਿਕ ਪ੍ਰਤਾਪ ਵਧਤਿ ਤਿਨ
ਅਨ ਗਨ ਧਨ ਜਸ ਕੋ ਉਪਜਾਇ।
ਨਿਕਸੇ ਰਾਮਦਾਸ ਪੁਰਿ ਜਬਿ ਤੇ
ਭਏ ਨ ਘਟ, ਐਸ੍ਵਰਜ ਬਧਾਇ[1]।

[1]ਵਧਿ ਗਿਆ ਹੈ।

ਤੁਮਰੇ ਨਰ ਕੁਛ ਥੋਰੇ ਆਵਹਿਂ
ਤਹਾਂ ਉਪਾਇਨ ਬਹੁਤੀ ਆਇ' ॥੬॥
ਦਲਕ੍ਯੋ[1] ਰਿਦ ਦਾਸੀ ਤੇ ਸੁਨਿ ਕਰਿ
ਮਨਹੁਂ ਸਰਪ ਤੇ ਡਸੀ ਦੁਖੰਤਿ।

[1]ਫਟ ਗਿਆ।

ਪੀਰੀ ਪਰੀ[1] ਧੀਰ ਉਰ ਹਰਿ ਕਰਿ

[1]ਪੀਲੀ ਪੈ ਗਈ ਹੈ।

ਹੁਇ ਭੈ ਭੀਤ -ਸ਼ਰੀਕ ਬਧੰਤਿ[1]-।

[1]ਭੈ ਕਰ ਦੁਖੀ ਹੋਈ ਸ਼ਰੀਕ ਨੂੰ ਵਧਦੇ (ਦੇਖਕੇ)।

ਬਹ੍ਯੋ ਜਾਤਿ ਚਿਤ ਚਿੰਤਾ ਸਲਿਤਾ
ਖਾਨ ਪਾਨ ਕੁਛ ਤਨਕ ਕਰੰਤਿ।
ਦੁਰਬਲਤਾ ਅੰਗਨਿ ਭਈ ਸਗਰੇ
ਉਸ਼ਨ ਸਾਸ ਬਹੁ ਬਾਰ ਭਰੰਤਿ[1] ॥੭॥

[1]ਤੱਤੇ ਸਾਹ ਬਹੁਤ ਵੇਰੀ ਭਰਦੀ ਹੈ।

ਭਈ ਰਾਤਿ ਪਤਿ ਆਇ ਸਮੀਪੀ,
ਮਨ ਸੰਕਟ ਕੋ ਭਨਤਿ ਕਰਾਲ।

'ਹੇ ਗੁਰ ਸੁਤ! ਤੁਮ ਬਾਕ ਬਖਾਨ੍ਯੋ
-ਸ਼੍ਰੀ ਅਰਜਨ ਕੇ ਹੋਇ ਨ ਬਾਲ।
ਅਬਿ ਜਨਮ੍ਯੋ ਸੁੰਦਰ ਸਮ ਚੰਦਹਿ
ਸਗਰੀ ਕਰਹਿਂ ਸਰਾਹਨਿ ਬਾਲ।
ਅਧਿਕ ਉਪਾਇਨ ਚਢਹਿ ਦਰਬ ਬਹੁ
ਤਿਨ ਦੇ ਮੰਗਤਿ ਭਏ ਨਿਹਾਲ ॥੮॥
ਅਨਿਕ ਰੀਤਿ ਕੇ ਉਤਸਵ ਹੋਵਤਿ
ਬਜਹਿ ਬਧਾਈ ਅਨੰਦ ਬਿਸਾਲ।
ਜਹਿਂ ਕਹਿਂ ਸੁਜਸ ਬਿਥਾਰ੍ਯੋ ਅਪਨੋ
ਜਨਮ ਲਾਭ ਲੀਨਸਿ ਇਸ ਕਾਲ[1]।
ਬਸ੍ਯੋ ਗ੍ਰਾਮ ਸੋ[1], ਤੁਮ ਪਿਤ ਕੇ ਪੁਰਿ
ਤਊ ਨ ਸਮਤਾ ਭੀ ਤਿਸ ਨਾਲ।
ਬਚਨ ਕੂਰ ਪੁਨ ਭਏ ਤੁਮਾਰੇ
ਮੈਂ ਝੂਰਤਿ ਹੇਰਤਿ ਅਸ ਹਾਲ' ॥੯॥
ਪ੍ਰਿਥੀਏ ਭਨ੍ਯੋ 'ਜਥਾ ਸੁਤ ਲੀਨਸਿ
ਗਈ ਬ੍ਰਿੱਧ ਢਿਗ ਨਗਨ ਸੁ ਪਾਇ।
ਦੇਖਿ ਸੇਵ ਤਿਸ ਨੇ ਬਰ ਦੀਨਸਿ
ਯਾਂ ਤੇ ਪੁੱਤ੍ਰ ਲੀਯੇ ਹਰਖਾਇ।
ਮੋਹਿ ਬਾਕ ਨਹਿਂ ਝੂਠ ਬਿਚਾਰਹੁ
ਅਪਰ ਜਤਨ ਤੇ ਕ੍ਯੋਹੁਂ ਨ ਪਾਇ[1]।
ਸ਼੍ਰੀ ਨਾਨਕ ਸੇਵਕ ਨੋ ਦੀਨਹੁਂ
ਜਿਸ ਕੋ ਕੋਇ ਨ ਸਕਹਿ ਮਿਟਾਇ
॥੧੦॥
ਬਡੇ ਪੁਰਖ ਨਿਜ ਸੇਵਾ ਹੇਰਹਿਂ
ਵਸਤੁ ਅਦੇਯ ਜੁ ਦੇਤਿ ਕ੍ਰਿਪਾਲ।
ਜਗ ਗੁਰ ਨੁਖਾ ਪਗਨਿ ਤੇ ਗਮਨੀ
ਬਿਨ ਪਨਹੀ[1], ਸਿਰ ਭਾਰ ਉਠਾਲਿ।
ਸਕਲ ਟਹਿਲ ਅਪਨੇ ਕਰ ਕੀਨਸਿ
ਸ੍ਰਮਤਿ ਭਈ ਹੁਇ ਖੇਦ ਬਿਸਾਲ।
ਇਸ ਉਪਾਇ ਤੇ ਨੰਦਨ ਪ੍ਰਾਪਤਿ

[1]ਇਸ ਸਮੇਂ ਵਿਚ।

[1]ਭਾਵ ਗੁਰੂ ਅਰਜਨ ਜੀ।

[1]ਹੋਰ ਜਤਨ ਤੇ ਕਿਵੇਂ ਨਹੀਂ ਪਾ ਸਕਦੀ।

[1]ਜਗਤ ਗੁਰੂ (ਰਾਮ ਦਾਸ) ਜੀ ਦੀ ਨੂੰਹ ਨੰਗੀ ਪੈਰੀਂ ਬਿਨਾ ਜੁੱਤੀ ਦੇ ਗਈ।

ਨਾਂਹਿ ਤ ਮਮ ਬਚ ਸਹੈ ਕਰਾਲ[1] ॥੧੧॥
ਭਯੋ ਪੁੱਤ੍ਰ ਤੋ ਕਜਾ ਅਬਿ ਹੋਯਹੁ
ਰਿਦੇ ਹਮਾਰੇ ਸੱਲਜ[1] ਸਮਾਨ।
ਨਹੀਂ ਉਖਾਰਹਿਂ ਜਾਵਤ ਇਸ ਕੋ
ਤਾਵਤ ਉਪਜਤਿ ਕਰਕ[1] ਮਹਾਨ।
ਨੀਂਦ ਨਿਸਾ ਨਹਿਂ ਭੋਜਨ ਦਿਨ ਮਹਿਂ
ਚਿੰਤਾ ਬਧਹਿ ਨਈ ਨਿਤ ਆਨਿ।
ਜਤਨ ਬਨਹਿ ਜਿਮ, ਚਿਤਵਤਿ ਰਹੁ ਤਿਮ
ਕਿਤਿਕ ਦਿਵਸ ਮਹਿਂ ਕਰਹਿਂ ਸੁ ਹਾਨ[1] ॥੧੨॥
ਜਯੋਂ ਕਯੋਂ ਗੁਰਤਾ ਨਿਜ ਘਰ ਰਾਖਹਿਂ
ਇਸ ਹਿਤ ਠਾਨਹਿਂ ਅਨਿਕ ਉਪਾਇ।
ਜਬਿ ਲੌ ਮਾਤ ਗੋਦ ਮਹਿਂ ਬਾਲਕ
ਤਬਿ ਲੌ ਤ੍ਰਿਯਾ ਜਾਇ ਕੋ ਘਾਇ।
ਕਛੁ ਚਤੁਰਾਈ ਸੋ ਕਰਿ ਪਹੁੰਚਹਿ
ਕਰਹਿ ਸੁ ਘਾਤੁ ਘਾਤ ਕੋ ਪਾਇ[1]।
ਅਸ ਇਸਤ੍ਰੀ ਖੋਜਤਿ ਨਿਤ ਰਹੀਅਹਿ,
ਦੇਹੁ ਦਰਬ ਤਿਸ ਲੇਹੁ ਲੁਭਾਇ ॥੧੩॥
ਨਿਜ ਪੁਰਿ ਮਹਿਂ ਹੁਇ ਸੋ ਤਹਿਂ ਪਹੁੰਚਹਿ
ਮਿਸਿ ਕੁਛੁ ਕਰਹਿ ਰਹਹਿ ਤਿਨਿ ਧਾਮ।
ਕੈ ਤਿਸਿ ਗ੍ਰਾਮ ਹੋਹਿ ਬੁਲਵਾਵਹੁ
ਕਰਹੁ ਲੁਭਾਵਨਿ ਦੈ ਕਰਿ ਦਾਮ[1]।
ਕੈ ਦਾਸੀ ਤਿਸਿ ਰਹੇ ਸਮੀਪੀ
ਸੋ ਸੁਖੇਨ ਹੀ ਕਰਿ ਹੈ ਕਾਮ।
ਖੋਜਤਿ ਰਹਹੁ ਆਜ ਤੇ ਤੈਸੀ
ਬਾਲਕ ਹਨਹਿ ਮਿਲਹਿ ਅਸ ਬਾਮ[1]' ॥੧੪॥

[1]ਮੇਰੇ ਭਜਾਨਕ ਬਚਨ ਨੂੰ ਸਹਿੰਦੀ।

[1]ਸਾਡੇ ਰਿਦੈ ਵਿਚ (ਇਹ ਪੁੱਤਰ) ਸੱਲ ਵਾਂਙੂ ਹੈ।

[1]ਰੜਕ।

[1]ਨਾਸ਼।

[1]ਦਾਉ ਪਾਕੇ ਮਾਰ ਦੇਵੇ।

[1]ਦਮੜੇ, ਰਪੱਯੇ।

[1]ਇਸਤ੍ਰੀ।

ਇਮ ਮਸਲਤ ਕਰਿ ਹਰਖੀ ਕਰਮੋ
ਕਰਮ ਕ੍ਰੂਰ ਮਹਿਂ ਦੁਰਮਤਿ ਧਾਰਿ।
ਅਚਜੋ ਅਸਨ, ਬਿਸਰਾਮੇ ਨਿਸ ਮਹਿਂ
ਚਿਤ ਮਹਿਂ, ਚਿਤਵਤਿ ਅਨਿਕ ਪ੍ਰਕਾਰ।
ਜਹਿਂ ਕਹਿਂ ਬੁੱਧਿ ਕੀਨ ਬਿਸਤਾਰਨਿ[1],
ਖੋਜਤਿ ਮਨ ਕਰਿ ਤੈਸੀ ਨਾਰਿ।
ਭਈ ਪ੍ਰਭਾਤ ਚਿੰਤ ਗ਼ਲਤਾਨੀ
ਪ੍ਰਿਯ ਦਾਸੀ ਕੋ ਨਿਕਟਿ ਹਕਾਰ
॥੧੫॥
ਮਨ ਕੀ ਬ੍ਰਿਥਾ ਉਚਾਰਨਿ ਕੀਨਸਿ
'ਪੁਰਿ ਮਹਿਂ ਤੇ ਤ੍ਰਿਯ ਐਸੀ ਆਨਿ।
ਲੇ ਕਰਿ ਦਰਬ ਕਾਮੁ ਇਮ ਠਾਨਹਿਂ
ਸ਼੍ਰੀ ਅਰਜਨ ਕੋ ਨੰਦਨ ਹਾਨਿ।
ਤਿਸ ਕੀ ਨਿਤ ਗੁਜ਼ਰਾਨ ਕਰਾਵਹਿਂ
ਅਸਨ ਬਸਨ ਦੇ ਸਭਿ ਸੁਖ ਦਾਨ।
ਹਿਤ ਕਰਿ ਨਿਤ ਖੋਜਤਿ ਰਹੁ ਚਿਤ
ਕਰਿ
ਇਹ ਮੇਰੋ ਲਖਿ ਕਾਜ ਮਹਾਨ' ॥੧੬॥
ਇਮ ਦਾਸੀ ਕਰਿ ਗੋਪ ਬਾਤ ਕੋ
ਸਨੈ ਸਨੈ ਬੂਝਤਿ ਬਹੁ ਨਾਰਿ।
ਇਤਿ ਸ਼੍ਰੀ ਅਰਜਨ ਅਤਿ ਉਤਸਾਹਤਿ
ਮੰਗਤਿ ਕੋ ਦੇਂ ਦਰਬ ਅਪਾਰ।
ਸੁਨਿ ਸੁਨਿ ਦੂਰਿ ਦੂਰਿ ਤੇ ਆਵਹਿਂ
ਲੇ ਕਰਿ ਗਮਨਹਿਂ ਸੁਜਸ ਉਚਾਰ।
ਬਡੇ ਭਾਗ ਜੁਤ ਸੁਤ ਸ਼ੁਭ ਜਨਮਜੋ
ਜਹਿਂ ਕਹਿਂ ਜਿਸ ਤੇ ਹੁਇ ਜੈਕਾਰ
॥੧੭॥
ਅਧਿਕ ਪ੍ਰਸੰਨ ਹੋਤਿ ਸੁਤ ਹੇਰਤਿ
ਬਲਿਹਾਰੀ ਹੁਇ ਕਰਤਿ ਦੁਲਾਰ।
ਸੁੰਘਤਿ ਮਸਤਕ ਪਰਮ ਪ੍ਰੇਮ ਤੇ
ਬ੍ਰਿਧ ਕੋ ਲਖਹਿਂ ਮਹਾਂ ਉਪਕਾਰ।

[1]ਬੁੱਧੀ ਖਿੰਡਾਵਨੀ ਕੀਤੀ ਭਾਵ ਸੋਚ ਚੜਾਈ।

ਕੀਨਿ ਛਠੀ ਕੋ ਉਤਸਵ ਭਾਰੀ
ਸਭਿ ਕੋ ਦੀਨਿ ਕਰਾਹ ਅਹਾਰ[1]।
ਬਾਜੇ ਦਰ ਪਰ ਬਾਜਤਿ ਹੈਂ ਬਹੁ
ਸਿਖ ਸੰਗਤਿ ਸੁਖ ਕਰਹਿਂ ਉਦਾਰ
॥੧੮॥

[1]ਕੜਾਹ ਦਾ ਭੋਜਨ।

ਦਸ ਦਿਨ ਬੀਤੇ ਪੁਨ ਉਤਸਵ ਭਾ
ਮੰਗਲ ਕਰਹਿਂ ਅਨੇਕ ਪ੍ਰਕਾਰ।
ਕੁਲ ਕੀ ਸਗਲ ਰੀਤਿ ਸ਼ੁਭ ਕੀਨਸਿ
ਜਥਾ ਬ੍ਰਿਧਨ ਕੇ ਅੰਗੀਕਾਰ[1]।
ਲਘੁ ਦੁੰਦਭਿ ਕੀ ਹੋਤਿ ਮਧੁਰ ਧੁਨਿ
ਸੁਨਿ ਸ਼੍ਰੋਨਨਿ ਤੇ ਅਨੰਦ ਉਦਾਰ।
ਬਜਹਿਂ ਨਫੀਰਨਿ, ਗਾਇਂ ਸਬਦ ਬਿਚ,
ਖਰੇ ਲੋਕ ਉਚਰੈਂ ਜੈਕਾਰ ॥੧੯॥

[1]ਭਾਵ, ਜਿਵੇਂ ਵਡਿਆਂ ਦੀ ਮ੍ਰਿਯਾਦਾ ਸੀ।

ਆਦਿ ਬਿਲਾਵਲ ਸੁੰਦਰ ਰਾਗਨਿ
ਗਾਇਂ ਰਬਾਬੀ ਪ੍ਰੇਮ ਲਗਾਇ।
ਸੁਨਿ ਸੁਨਿ ਸਿਖ ਸੇਵਕ ਕੇ ਹਿਰਦੇ
ਦ੍ਰਵਹਿਂ ਰੀਝ ਹੀ[1] ਮੋਦ ਬਢਾਇ।
ਬਖ਼ਸ਼ਹਿਂ ਬਸਤ੍ਰ ਬਿਭੂਖਨ ਬਹੁ ਬਿਧਿ
ਬਿਰਮਤ[1] ਬੈਠਹਿਂ ਉਠਿ ਨ ਸਕਾਇ।
ਧੰਨ ਧੰਨ ਗੁਰੁ ਧੰਨ ਜਨਮ ਸਿਸ
ਜਿਸ ਤੇ ਦਸ ਦਿਸ਼ ਜਸ ਪਸਰਾਇ
॥੨੦॥

[1]ਪ੍ਰੇਮ ਵਿਚ ਗਦਗਦ ਹੁੰਦੇ ਹਨ।

[1]ਪਰਚੇ ਹੋਏ।

ਬਧਤਿ ਸਰੀਰ ਦੂਜ ਤੇ ਜਸ ਸਸਿ[1]
ਤਿਮ ਤਿਮ ਸੁੰਦਰਤਾ ਅਧਿਕਾਇ।
ਏਕ ਮਾਸ ਬੀਤਯੋ ਤਬਿ ਐਸੇ
ਕਰਤਿ ਦੁਲਾਰ ਮਾਤ ਬਲ ਜਾਇ।
ਰਾਤ ਦਿਵਸ ਸੁਤ ਕੋ ਮੁਖ ਦੇਖਹਿ
ਨਹਿਂ ਲੋਚਨ ਕਯੋਂਹੂੰ ਤ੍ਰਿਪਤਾਇ।
ਬਰਬਸ[1] ਨਿੰਦ੍ਰਾ ਅਧਿਕ ਬਧਹਿ ਜਬਿ
ਸੁਪਤਹਿ, ਛਿੱਪ੍ਰ ਜਾਗ ਕੋ ਪਾਇ
॥੨੧॥

[1]ਜਿਵੇਂ ਚੰਦ੍ਰਮਾਂ।

[1]ਜੋਰੋ ਜੋਰੀ।

ਜਨੁ ਪੰਨਗ ਮਨ ਮਨਿ ਸੋਂ ਲਾਗਯੋ[1]
ਅਹਿਨਿਸ ਰਾਖਨ ਮਹਿਂ ਹਿਤਕਾਰ।
ਨਿੰਦ੍ਰਾ ਤੇ ਜਬਿ ਉਘਰਹਿਂ ਲੋਚਨ
ਤਨੁਜ ਬਦਨ ਪਰ ਦ੍ਰਿਸ਼ਟਿ ਪਸਾਰ।
ਪਾਲਤਿ, ਲਾਲਤਿ, ਘਾਲਤਿ ਘਾਲੇ,
ਡਾਲਤਿ ਨਯਨ ਸ਼ਯਾਮਤਾ ਚਾਰੁ[1]।
ਝਗਲੀ ਝੀਨ[1] ਮਹੀਨ ਸੂਤ ਕੀ
ਬਰਨ ਬਰਨ ਕੀ ਪਾਇ ਸੁਧਾਰਿ ॥੨੨॥

[1]ਮਾਨੋ ਸਰਪ ਦਾ ਮਨ ਮਣੀ ਨਾਲ ਲਗਾ ਹੈ।

[1]ਪਾਲਦੀ ਹੈ, ਲਡਿਆਉਂਦੀ ਹੈ, ਸੇਵਾ ਕਰਦੀ ਹੈ, ਨੇਤ੍ਰਾਂ ਵਿਖੇ ਸੁਹਣਾਂ ਸੁਰਮਾ ਪਾਉਂਦੀ ਹੈ।

[1]ਬਰੀਕ ਝਗਲੀ।

ਕੰਚਨ ਕੇ ਕੰਕਨ ਕਰਵਾਇਸ
ਜੁਗ ਜੁਗ ਹੀਰੇ ਜਰੇ ਜਰਾਇ[1]।
ਛੁੱਦ੍ਰਘੰਟਕਾ ਬਾਜਨਵਾਰੀ[1]
ਕਾਰੀਗਰ ਨੇ ਘਰੀ ਸੁਹਾਇ।
ਪਾਵਨ ਪਦਪੰਕਜ ਮਹਿਂ ਨੂਪਰ
ਰੁਣਕਤਿ ਰੁਚਿਰ[1] ਜਿ ਉਰਧ ਉਚਾਇ[2]।
ਛਾਪ ਛਲਾਇਨਿ ਗਰ ਕੇ ਭੂਖਨ
ਸ਼ੋਭਤਿ ਸਭਿ ਹੀ ਸ਼ੁਭ ਪਹਿਰਾਇ ॥੨੩॥

[1]ਦੋ ਦੋ ਹੀਰੇ ਜੜਾਉ ਜੜੇ।

[1]ਤੜਾਗੀ ਵੱਜਣ ਵਾਲੀ।

[1]ਪਵਿੱਤ੍ਰ ਚਰਣ ਕਵਲਾਂ ਵਿਚ ਸੁਹਣੇ ਪਾਉਂਟੇ (ਝਾਂਜਰਾਂ) ਛਣਕਦੇ ਹਨ। [2]ਜਦੋਂ ਉਚੇ ਉਠਾਂਦੇ ਹਨ।

ਸ਼ਯਾਮ ਬਿੰਦੁ[1] ਸੁੰਦਰ ਬਿਚ ਭੌਹਨ
ਸ਼ਯਾਮ ਕੇਸ ਐਸੇ ਛਬਿ ਪਾਇ।
ਅਲ ਕੋ ਬਾਲਕ ਅਲ ਗਨ ਤਜਿ ਕਰਿ
ਧਸਯੋ ਪੰਕ ਅੰਮ੍ਰਿਤ ਕੇ ਆਇ[1]।

[1]ਕਾਲੀ ਬਿੰਦੀ ਭਾਵ ਤਿਲ।

[1]ਭੌਹਾਂ ਦੇ ਸ਼ਯਾਮ ਕੇਸ ਦੇ ਵਿਚਕਾਰਲੇ ਥਾਂ ਬਿੰਦੀ ਐਉਂ ਸ਼ੋਭਦੀ ਹੈ ਜਿਵੇਂ ਭੌਰਿਆਂ ਦਾ ਬੱਚਾ ਭੌਰਿਆਂ ਦੀ ਡਾਰ ਛੱਡ ਕੇ ਅੰਮ੍ਰਿਤ ਦੇ ਪੰਕ ਵਿੱਚ ਆ ਧਸਿਆ ਹੈ। ਭਰਵੱਟੇ ਭੌਰਿਆਂ ਦੀਆਂ ਡਾਰਾਂ ਹਨ, ਬਿੰਦੀ ਭੌਰਿਆਂ ਦਾ ਨਿਆਣਾ ਹੈ, ਭਰਵਟਿਆਂ ਦੇ ਵਿਚਕਾਰਲਾ ਥਾਂ ਤ੍ਰਿਕੁਟੀ ਦਾ ਟਿਕਾਣਾਂ ਹੋਣ ਕਰਕੇ ਅੰਮ੍ਰਿਤ ਦਾ ਪੰਕ ਹੈ। ਪੰਕ ਨਾਮ ਚਿੱਕੜ ਦਾ ਹੈ ਤੇ ਪੰਕ ਨਾਮ 'ਅਤਰ ਫਿਤਨੇ' ਵਰਗੀਆਂ ਚਿਕਨਾਈਆਂ ਦਾ ਬੀ ਹੈ। ਪੰਕ ਤੋਂ ਮੁਰਾਦ ਕਮਲ ਦੀ ਬੀ ਲਈ ਜਾ ਸਕਦੀ ਹੈ, ਜਿਵੇਂ ਸੰਸਕ੍ਰਿਤ ਵਿਚ ਪੰਕਾਵਲੀ ਨਾਮ ਕਮਲਾਂ ਦੀ ਪੰਕਤੀ ਦਾ ਹੈ, ਚਿੱਕੜ ਦੀ ਪੰਕਤੀ ਇਸ ਦਾ ਅਰਥ ਨਹੀਂ ਹੈ। ਸੋ ਅੰਮ੍ਰਿਤ ਦਾ ਕਮਲ ਬੀ ਤ੍ਰਿਕੁਟੀ ਦੇ ਥਾਂ ਨੂੰ ਕਿਹਾ ਜਾ ਸਕਦਾ ਹੈ। (ਅ) (ਮਾਨੋਂ) ਭਵਰਾ ਖੰਭਾਂ ਸਣੇ ਮੱਥੇ ਤੇ ਆ ਬੈਠਾ ਹੈ। ।ਪੰਕ = ਪੰਖ = ਖੰਭ, ਭਾਵ ਭਵਰਾ ਖੰਭਾਂ ਸਮੇਤ। ਅੰਮ੍ਰਿਤ ਚਿੱਟਾ ਹੁੰਦਾ ਹੈ ਤੇ ਤਦ ਸਥਾਨੀ ਮੱਥਾ॥ ਕਈ ਸਿਆਣੇ ਕਹਿੰਦੇ ਹਨ ਕਿ ਭਾਈ ਗੁਰਦਾਸ ਜੀ ਦੇ ੨੯੪ ਕਬਿੱਤ ਵਿਚ ਕੋਟਿਕ ਉਸਤਤਿ ਛਬਿ ਤਿਲ ਕੋ ਪ੍ਰਗਾਸ ਹੈ' ਵਿਚ ਆਏ 'ਤਿਲ' ਪਦ ਤੋਂ ਇਸੇ ਬਿੰਦੀ ਦੀ ਮੁਰਾਦ ਹੈ।

ਡੀਠ ਨ ਲਗਹਿ ਡਰਤਿ ਉਰ ਜਨਨੀ
ਵਾਰਤਿ ਰਾਈ ਲੌਨ ਮੰਗਾਇ।
ਤਿਨਕਾ ਤੋਰਿ ਤੋਰਿ ਕਰਿ ਗੇਰਤਿ
ਰੱਛਕ ਸ਼੍ਰੀ ਨਾਨਕ ਲੇ ਨਾਇ ॥੨੪॥
ਜੇਵਰ ਜਰੇ ਜਵਾਹਰ ਜ਼ਾਹਰ ਜ਼ੇਬ
ਅਜਾਇਬ ਜਬਰ ਜਰੰਤਿ[1]।

[1]ਜੜੇ ਹਨ।

ਸੁਵਰਨ ਕੋ ਸੁ ਵਰਨ ਤਨ ਦੁਤਿ ਮਿਲਿ
ਸਮਤਾ ਤੇ ਭੇਵ ਨ ਲਖਿਯੰਤਿ[1]।

[1]ਸੋਨੇ ਅਤੇ ਤਨ ਦੇ ਸ੍ਰੇਸ਼ਟ ਰੰਗ ਦੀ ਸ਼ੋਭਾ ਇਕੋ ਜਿਹੇ ਹੋਣ ਕਰਕੇ ਮਿਲ ਗਈ ਹੋਈ ਹੈ ਤੇ ਭੇਦ ਨਹੀ ਜਾਣੀਦਾ।

ਕਰਕਸ ਹੋਤਿ ਸਪਰਸ ਜਾਨੀਯਤ[1]

[1]ਛੁਹਣ ਨਾਲ ਖੁਰਦਰਾ ਯਾ ਕਰੜਾ ਜਾਣੀਦਾ ਹੈ।

ਹੈ ਹੀਰਨ ਕੀ ਦਮਕ ਦਿਖੰਤਿ।
ਤਿਨ ਕੀ ਉਪਮਾ ਕਹੌਂ ਕੌਨ ਕੀ
ਮਨ ਭ੍ਰਮ ਹਾਰਜੋ ਲਘੁ ਲਗੰਤ[1] ॥੨੫॥

[1]ਹੋਰ ਉਪਮਾ) ਤੁੱਛ ਲੱਗਦੀ ਹੈ।

ਦੋਹਰਾ:

ਇਸ ਪ੍ਰਕਾਰ ਬ੍ਰਿੱਧਤਿ ਗੁਰੂ, ਸੁੰਦਰ ਸਰਬ ਸਰੀਰ।
ਅੰਗ ਬਿਲੰਦ ਬਿਲੋਕੀਯਤਿ, ਹਰਗੁਬਿੰਦ ਮਤਿਧੀਰ ॥੨੬॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸ਼੍ਰੀ ਹਰਿਗੋਬਿੰਦ ਜਨਮ ਉਤਸਵ' ਬਰਨਨੰ ਨਾਮ ਖਸ਼੍ਟਮੋਂ ਅੰਸੂ ॥੬॥

## ੭. [ਜ਼ਹਿਰ ਦੇਣ ਵਾਲੀ ਦਾਈ ਦੀ ਮੌਤ]

੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੮

ਦੋਹਰਾ:

ਪ੍ਰਿਥੀਏ ਕੀ ਦਾਸੀ ਫਿਰੀ,
ਖੋਜਤਿ ਦੁਰਮਤਿ ਨਾਰਿ।
ਇਕ ਨੇ ਕਹਿ ਧੀਰਜ ਦਈ,
'ਤੋਹਿ ਕਰੌਂ ਮੈਂ ਕਾਰ' ॥੧॥

ਸ੍ਵੈਯਾ ਛੰਦ:

ਰਾਮਦਾਸ ਪੁਰਿ ਬਸਹਿ ਕੁਚਲਣੀ,
ਧਾਇਨ ਕੀ ਕ੍ਰਿਤ ਤੇ ਗੁਜ਼ਰਾਨ।
ਦਾਸੀ ਮਸਲਤ ਅਘੁ ਕੀ ਕਰਿ ਕੈ,
ਕਰਮੋ ਨਿਕਟ ਸੁ ਮੇਲੀ ਆਨਿ[1]।
ਸਾਦਰ ਸਦਨ ਬਿਠਾਇ ਸਮੀਪੀ,
ਪੂਰਬ ਭਾਖਯੋ ਕਸ਼ਟ ਮਹਾਨ[1]।
'ਅਨੁਜ ਲੀਨਿ ਗੁਰਤਾ ਬਿਪ੍ਰੀਤੀ,
ਜੇਠੋ ਬੈਠੋ ਰਹਯੋ ਸੁਜਾਨ ॥੨॥
ਬਹੁ ਉਪਚਾਰਨ ਤੇ ਨਿਪਜਯੋ ਸੁਤ,
ਤਿਨਹੁੰ ਕੀਨਿ ਉਤਸਵ ਹਰਖਾਇ।
ਕਹੈ ਕਿ -ਗਾਦੀ ਕੋ ਇਹ ਮਾਲਕ,
ਪਾਛੇ ਗੁਰਤਾਂ ਲੇ ਸ਼ੁਭ ਪਾਇ-।
ਪੂਰਬ ਆਸ ਹੁਤੀ ਹਮਰੇ ਮਨ,
-ਸ਼੍ਰੀ ਅਰਜਨ ਜਬਿ ਤਨ ਬਿਨਸਾਇ।
ਸੰਤਤਿ ਨਹੀਂ, ਬਨਹਿਂ ਹਮ ਹੀ ਗੁਰ,
ਚਾਰਹੁੰ ਦਿਸ਼ ਕੇ ਪੂਜ ਕਹਾਇੰ- ॥੩॥
ਜਬਿ ਕੋ ਨੰਦਨ ਤਿਨ ਕੇ ਜਨਮਯੋ
ਤਬਿ ਤੇ ਹਮ ਹੁਇ ਗਏ ਨਿਰਾਸ।
ਅਬਿ ਉਪਾਇ ਅਸ ਕਰਿ ਚਿਤ ਚਿਤਵਨਿ
ਜਿਸ ਤੇ ਬਾਲਕ ਹੋਇ ਬਿਨਾਸ।
ਪੁਨ ਤਿਨ ਕੇ ਜਨਮੇ ਨ ਆਤਮਜ
ਹਮਰੇ ਕਾਜ ਹੋਇੰ ਸਭਿ ਰਾਸ।

[1]ਆਕੇ ਮਿਲਾਈ।

[1]ਭਾਵ ਕਰਮੋ ਨੇ।

ਦਰਬ ਆਦਿ ਸੁੰਦਰ ਸਭਿ ਵਸਤੂ
ਚਹੁੰ ਦਿਸ਼ ਤੇ ਚਲਿ ਆਇ ਅਵਾਸ
॥੪॥
ਤਬਿ ਤੇਰੀ ਬਹੁ ਕਰਹਿਂ ਜੀਵਕਾ
ਭੋਜਨ ਬਸਨ ਸਕਲ ਪਰਵਾਰ।
ਨਿਜ ਘਰ ਤੇ ਹਮ ਦੇਹਿਂ ਤੋਹਿ ਕਹੁ
ਅਰੁ ਤੇਰੋ ਜਾਨਹਿਂ ਉਪਕਾਰ।
ਮਿਹਰਵਾਨ ਕੇ ਪਿਤਾ ਪਾਸ ਤੇ
ਆਦਰ ਮੈਂ ਕਰਿਵਾਉਂ ਉਦਾਰ।
ਇਹ ਕਾਰਜ ਨਿਜ ਚਾਤੁਰਤਾ ਤੇ
ਕਰਹਿਂ ਅਬਹਿ ਉਪਜਹਿ ਸੁਖ ਸਾਰ
॥੫॥
ਇਹ ਸ਼ਤ ਲੇਹੁ ਰਜਤਪਨ[1] ਅਬਿਹੂੰ,
ਕਰਹੁ ਕਾਜ ਕੋ ਬਿਲਮ ਬਿਸਾਰਿ।
ਬਾਲਕ ਮ੍ਰਿਤੁ ਹਮਰੋ ਹਿਤ ਲਖਿ ਚਿਤ[1],
ਪੁਨ ਨਹਿਂ ਕਮੀ, ਭਰਹਿਂ ਭੰਡਾਰ।'
ਇਮ ਕਹਿ ਬਸਤ੍ਰ ਆਪਨੋ ਲੇ ਕਰਿ
ਦੀਨਸਿ ਤਿਸ ਕੇ ਊਪਰ ਡਾਰ।
ਅਤਿ ਸਨੇਹ ਕੀ ਬਾਤ ਬਖਾਨਤਿ
ਕਹਿ ਕਹਿ ਕਬਹੂੰ ਭਰਿ ਦ੍ਰਿਗ ਬਾਰਿ[1]
॥੬॥
ਧਾਇ ਕ੍ਰੂਰ ਕਰਮਾ[1] ਅਤਿ ਪਾਪਨਿ
ਸੁਨਿ ਕਰਿ ਹਰਖੀ ਧੀਰਜ ਦੀਨਿ।
'ਦੁਖੀ ਨ ਹੋਹੁ, ਕਰੌਂ ਮੈਂ ਤੌ ਹਿਤ,
ਰਚੌਂ ਕਪਟ, ਕੋ ਲੇਯ ਨ ਚੀਨ[1]।
ਤੁਮਰੇ ਸੁਖ ਤੇ ਹੈ ਸੁਖ ਮੋ ਕਉ
ਖਾਨ ਪਾਨ ਕੀ ਸਭਿ ਸੁਧਿ ਲੀਨਿ।
ਸੋ ਉਠਿ ਗਏ ਕਹਾਂ ਤਿਨ ਸਾਥਹਿ[1],
ਲੇਨਿ ਦੇਨਿ ਕੁਛ ਨਾਂਹਿ ਨ ਕੀਨਿ
॥੭॥
ਚਿਤ ਬਾਂਛਤਿ ਇਹ ਕਾਰਜਿ ਮੋ ਕਉ

[1]ਇੱਕ ਸੌ ਰੁਪੱਯੇ।

[1]ਬਾਲਕ ਦੀ ਮੌਤ ਹੀ ਚਿਤ ਵਿਚ ਸਾਡਾ ਹਿਤ ਜਾਣ।

[1]ਭਰਦੀ ਹੈ ਨੇਤ੍ਰਾਂ ਵਿਚ ਜਲ।

[1]ਖੋਟੇ ਕਰਨਾਂ ਵਾਲੀ।

[1]ਜੋ ਕੋਈ) ਜਾਣ ਨਾ ਸਕੇਗਾ।

[1]ਭਾਵ ਗੁਰੂ ਅਰਜਨ ਜੀ ਚਲੇ ਗਏ ਹਨ ਤਿਨ੍ਹਾਂ ਦਾ (ਸਾਡੇ ਨਾਲ) ਕੀ ਸਾਥ ਹੈ।

ਕਰਿਹੌਂ ਮੈਂ ਅਬਿ ਬਿਲਮ ਬਿਸਾਰਿ।
ਚਿੰਤਾ ਰੰਚਕ ਹੂੰ ਨਹਿਂ ਕੀਜਹਿ
ਨਿਸ਼ਚੈ ਲਖਹੁ ਸੁਧਾਰੀ ਕਾਰ।
ਮੇਰੋ ਦ੍ਰੋਹ ਪ੍ਰਥਮ ਹੀ ਤਿਨ ਸੋਂ
ਅਪਰ ਧਾਇ ਕੋ ਲੀਨਿ ਹਕਾਰ।
ਨਹੀਂ ਅਵਾਹਨ ਮੋ ਕੌ ਕੀਨਸਿ
ਨਹਿਂ ਕੁਛ ਦੀਨਸਿ, ਬਹੁ ਬੁਰਿਆਰ[1] ॥੮॥

[1]ਬਹੁਤ ਬੁਰੀ ਗੱਲ ਕੀਤੀ ਨੇ।

ਲਗਹਿ ਸੂਲ ਮੁਝ ਤਿਨ ਕੇ ਮੰਗਲ[1]
ਸਿਸ ਹਤਿ ਹੋਇ ਮਹਾਂ ਸੁਖ ਮੋਹਿ।'
ਪ੍ਰਿਥੀਏ ਕੀ ਬਾਮਾ ਸਭਿ ਸੁਨਿ ਕੈ
ਕਹੈ ਕਿ 'ਸਾਧ ਸਾਧ[1] ਬਹੁ ਤੋਹਿ।
ਭਯੋ ਭਰੋਸ, ਲਖੀ ਬੁਧਿ ਦੀਰਘ,
ਤੁਝ ਹੀ ਤੇ ਕਾਰਜ ਸਿਧ ਹੋਇ।'
ਇਸ ਪ੍ਰਕਾਰ ਨਿਸ਼ਚੈ ਕਰਿ ਦੋਨਹੁ
ਦੁਰਬੁੱਧਾ ਗਨ ਪਾਪ ਅਰੋਹਿ[1] ॥੯॥

[1]ਤਿਨ੍ਹਾਂ ਦੇ ਖੁਸ਼ੀਆਂ ਤੋਂ ਮੈਨੂੰ ਦੁੱਖ ਲਗਦਾ ਹੈ।

[1]ਸ਼ਾਬਾਸ਼ ਸ਼ਾਬਾਸ਼।

[1]ਮੰਦੀ ਬੁੱਧੀ ਵਾਲੀਆਂ ਸਾਰੇ ਪਾਪ ਜਿਨ੍ਹਾਂ ਦੇ (ਸਿਰ) ਤੇ ਚੜ੍ਹੇ ਹਨ (ਭਾਵ, ਅਤਿ ਪਾਪਣਾਂ)।

ਲੇ ਕੁਛ ਦਰਬ ਸਦਨ ਮਹਿ ਆਈ
ਰੰਗਦਾਰ ਅੰਬਰ ਤਨ ਧਾਰਿ।
ਰੁਚਿਰ ਬਿਭੂਖਨ ਪਹਿਰੇ ਰੁਚਿ ਕਰਿ
ਮੁਖ ਪਖਾਰ ਦ੍ਰਿਗ ਅੰਜਨ ਡਾਰਿ।
ਜ਼ਹਿਰ ਅਜ਼ਾਹਰ[1] ਕਰ ਲੇ ਰਗਰਜੋ
ਨਿਜ ਅਸਤਨ ਜੁਗ ਲੇਪ ਸੁਧਾਰਿ।
ਸ਼ੁਸ਼ਕ ਕੀਨਿ ਪੁਨ ਅੰਗੀਆ ਪਹਿਰੀ
ਪੰਥ ਵਡਾਲੀ ਕੇ ਪਗ ਧਾਰਿ[†] ॥੧੦॥

[1]ਗੁੱਝੀ।

[†]ਪਾ:-ਡਾਰਿ।

ਦਰਬ ਲੋਭ ਤੇ ਚੌਂਪ ਚੌਗਨੀ
-ਹਤਿ ਸਿਸ ਕੋ ਮੈਂ ਲੇਉਂ ਇਨਾਮ।
ਸਕਲ ਆਰਬਲ ਕੀ ਗੁਜ਼ਰਾਨ ਜੁ
ਹੋਇ ਹੈ ਮੋਹਿ ਕਰੇ ਇਸ ਕਾਮ-।
ਇਤ ਗੰਗਾ ਨੇ ਕਰਿ ਚਾਲੀਸਾ[1]
ਬਰਤਹਿ ਬੰਸ ਰੀਤਿ ਅਭਿਰਾਮ।

[1]ਚਾਲ੍ਹੀਵਾਂ ਦਿਨ ਕਰਕੇ।

ਨਿਤਪ੍ਰਤਿ ਉਤਸਵ ਨਏ ਨਏ ਬਹੁ
ਪ੍ਰਿਯ ਸੁਤ ਜਬਿ ਕੋ ਜਨਮਜੋ ਧਾਮ
॥੧੧॥
ਭਯੋ ਅਨੰਦ ਬਿਲੰਦ ਨੰਦ ਤੇ
ਦਰਬ ਬ੍ਰਿੰਦ ਦੇ ਲੇਤਿ ਅਸੀਸ।
ਬਹੁ ਗ੍ਰਾਮਨਿ ਕੀ ਬਾਮ ਆਇ ਕਰਿ
ਸਿਸੁ ਅਭਿਰਾਮ ਧਾਮ ਮਹਿਂ ਦੀਸ[1]।
ਸਾਦਰ ਤਿਨ ਕੋ ਬਾਂਛਤਿ ਬਖਸ਼ਤਿ
ਡਰਤਿ ਮਾਤ ਨਹਿਂ ਕਹਿਂ ਦੁਰਸੀਸ।
ਸ਼੍ਰੇਯ ਸਹਤ ਜਿਮ ਚਹਤਿ ਕਹਤਿ ਬਚ
ਲਹਤਿ ਮਹਤ ਮੁਦ ਕਰਿ ਬਖਸ਼ੀਸ਼[1]
॥੧੨॥

[1]ਦਰਸ਼ਨ ਕਰਦੀਆਂ ਹਨ।

[1]ਜਿਵੇਂ (ਮਾਤਾ ਜੀ) ਚਾਹੁੰਦੇ ਹਨ (ਇਸਤ੍ਰੀਆਂ) ਕੱਲਜਾਨ ਸਮੇਤ ਬਚਨ ਕਹਿੰਦੀਆਂ ਹਨ ਬੜੀ ਖੁਸ਼ੀ ਜਾਣ ਕਰਕੇ (ਤੇ ਮਾਤਾ ਜੀ) ਬਖਸ਼ੀਸ਼ਾਂ ਕਰਦੇ ਹਨ।

ਦੁਰਾਚਾਰਨੀ ਮੰਗਲ ਸਮਯੇ[1]
ਆਇ ਪ੍ਰਵੇਸ਼ੀ[1] ਗੁਰੂ ਨਿਕੇਤ।
ਅਧਿਕ ਭੀਰ ਨਾਰਿਨਿ ਕੀ ਜਹਿਂ ਕਹਿਂ
ਜਥਾ ਜੋਗ ਆਦਰ ਕਹੁ ਦੇਤਿ।
ਕਿਤਿਕ ਬਾਲ ਕੋ ਦਰਸ਼ਨ ਕਰਤੀ,
ਕਿਤਿਕ ਸਰਾਹਤਿ ਪ੍ਰੀਤ ਸਮੇਤਿ।
ਕੇਤਿਕ ਲੇਤਿ ਉਛੰਗ ਦੁਲਾਰਤਿ[1],
ਕੇਤਿਕ ਬਿਗਸਤਿ ਦੰਤਨਿ ਸੇਤ[1]†
॥੧੩ ॥

[1]ਸਮੇਂ ਵਿਚ।

[1]ਉਹ ਦਾਈ ਘਰ) ਆ ਵੜੀ।

[1]ਗੋਦੀ ਵਿਚ ਲਡਾਉਂਦੀਆਂ ਹਨ।

[1]ਚਿਟਿਆਂ ਦੰਦਾਂ ਨਾਲ ਹਸਦੀਆਂ ਭਾਵ ਖਿੜ ਖਿੜ ਹੱਸਦੀਆਂ ਹਨ। †ਪਾ:-ਦੰਤਨਿਕੇਤ।

ਦੋਹਰਾ:
ਬਸਤ੍ਰ ਬਿਭੂਖਨ ਦੇਖਿ ਸ਼ੁਭ, ਆਦਰ
ਸਾਥ ਬਿਠਾਇ।
ਇਸ ਤ੍ਰਿਨਿ ਕੇ ਸਮੁਦਾਇ ਮੈਂ, ਪੁੱਤ੍ਰਨਿ
ਬਾਤ ਚਲਾਇ ॥੧੪॥

ਸ੍ਵੈਯਾ ਛੰਦ:
ਸਭਿਨਿ ਬਿਖੈ ਗੰਗਾ ਮ੍ਰਿਦੁ ਬਚ ਕਹਿ
'ਦੋ ਇਕ ਦਿਨ ਤੇ ਅਨਮਨ ਨੰਦ[1]।
ਅਸਤਨ ਲੇਤਿ ਨ ਰੁਚਿ ਕਰਿ ਮੁਖ
ਮਹਿਂ

[1]ਮੁਰਝਾਯਾ ਹੈ ਪੁੱਤ੍ਰ

| | |
|---|---|
| ਕੋ ਦੁਖ, ਸੁਧਿ ਨਹਿਂ ਮੋਹਿ ਬਿਲੰਦ[1]। | [1]ਕੀ ਕੋਈ ਦੁਖ ਹੈ ਜਿਸ ਦੀ ਮੈਨੂੰ ਬਹੁਤੀ ਸੋਝੀ ਨਹੀਂ। |
| ਜਿਤਿਕ ਬ੍ਰਿੱਧ ਉਪਚਾਰਨਿ ਭਾਖਤਿ<br>ਗੁਰਤੀ[1] ਆਦਿ ਦੇਹ[†] ਸੁਖਕੰਦ[2]। | [1]ਗੁੜ੍ਹਤੀ। [2]ਭਾਵ ਸ੍ਰੀ ਹਰਿਗੋਬਿੰਦ ਜੀ ਨੂੰ। [†]ਪਾ:-ਦੇਹਿ। |
| ਘਾਤਿ ਪਾਇ ਕਰਿ ਦੁਸ਼ਟਾ ਬੋਲੀ<br>ਕ੍ਰਿਸ਼ਨ ਪੂਤਨਾ ਕੇਰਿ[1] ਮਨਿੰਦ ॥੧੫॥ | [1]ਪੂਤਨਾਂ ਵਾਂਙੂ ਜੋ ਕ੍ਰਿਸ਼ਨ ਜੀ ਨੂੰ ਜ਼ਹਿਰ ਦੇਣ ਗਈ ਸੀ ਤੇ ਉਨ੍ਹਾਂ ਨੇ ਸੰਘਾਰੀ ਸੀ। |
| 'ਮੋਹਿ ਬਿਖੈ ਗੁਨ ਦਿਯੋ ਪ੍ਰਭੂ ਨੇ<br>ਬਹੁ ਬਾਲਕ ਤੇ ਮੈਂ ਪਤਿਆਇ[1]।<br>ਪਾਨ ਕਰਹਿ ਜੋ ਅਸਤਨ ਮੇਰੇ<br>ਤਿਸ ਸਿਸ ਕੇ ਦੁਖ ਨਿਕਟਿ ਨ ਆਇ। | [1]ਪਤਿਆਇਆ ਹੈ। |
| ਹਰਹਿ ਅਰੁਚ[1] ਕੋ ਤਤਛਿਨ ਛੁੱਧਤਹਿ[2],<br>ਆਰਬਲਾ ਸੁ ਅਧਿਕ ਬਿਰਧਾਇ।<br>ਰਹੈ ਨਿਰੋਵਾ ਸੁਖ ਸੋਂ ਬਯ ਮਹਿਂ<br>ਨਹਿਂ ਔਸ਼ਧਿ ਕੀ ਚਾਹਿ ਰਹਾਇ ॥੧੬॥ | [1]ਅਰੁਚੀ, ਭੁਖ ਨਾ ਲੱਗਣੀ। [2]ਭੁਖ ਲਗ ਪੈਂਦੀ ਹੈ। |

ਰਾਮਦਾਸ ਪੁਰਿ ਬਾਸ ਕੀਨਿ ਮੈਂ
ਜਬਿ ਕੇ ਤੁਮ ਆਏ ਇਸ ਥਾਇਂ।
ਮਮ ਗੁਨ ਸੁਨਿ ਕੈ ਪ੍ਰਿਥੀਏ ਆਨੀ
ਸੁਤਵੰਤੀ ਭਯੋ ਸਭਿ ਢਿਗ ਆਇ।
ਇਕ ਦੁਇ ਦਿਨ ਅਸਤਨ ਦੇ ਮੇਰੋ
ਰੁਜ ਗਵਾਇ ਗਮਨੀ ਸਮੁਦਾਇ।
ਭਾਗਵਾਨ ਕੇ ਮੈਂ ਚਲਿ ਜਾਵੌਂ
ਨਿਰਭਾਗਨ ਕੇ ਕੋ ਚਲਿ ਜਾਇ? ॥੧੭॥
ਅਧਿਕ ਚਾਹਿ ਕਰਿ ਤੁਮਰੈ ਆਈ
ਪੁਰੀ ਤੁਹਾਰੀ ਬਸੀ ਜੁ ਆਨਿ।
ਪਰਮੇਸ਼ੁਰ ਤੇ ਮੈਂ ਨਿਤ ਜਾਚੌਂ
-ਸੁਤਵੰਤੀ ਹੁਇ ਤ੍ਰਿਯਾ ਮਹਾਨ।
ਇਸ ਬਿਧਿ ਕਰਿ ਗੁਜ਼ਰਾਨ ਕਰੌਂ ਸਦ
ਦਰਬ ਸਹਤ ਪਾਵੌਂ ਸਨਮਾਨ।

ਜੀਵਨ ਜੋਗ ਪੁੱਤ੍ਰ ਇਹ ਤੇਰੋ
ਮੁਝ ਕੋਛਰ ਮਹਿਂ[1] ਦੀਜਹਿ ਆਨਿ' ॥੧੮॥

[1]ਮੇਰੀ ਗੋਦੀ ਵਿਚ।

ਤਿਸ ਤੇ ਸੁਨਿ ਸਭਿ ਤ੍ਰਿਯਨਿ ਸਰਾਹੀ,
ਬਸਨ ਬਿਭੂਖਨ ਸੁੰਦਰ ਹੇਰਿ।
'ਬਿਨ ਔਸ਼ਧਿ ਰੁਜ ਕੀ ਇਹ ਹਰਤਾ
ਧੰਨ ਤੋਹਿ ਗੁਨ ਲਹ੍ਯੋ ਬਡੇਰ।'
ਮਰਜੀ ਸਭਿ ਨਾਰਿਨਿ ਕੀ ਲਖਿ ਕਰਿ
ਮਾਤ ਗੰਗ ਬਿਸਮਾਇ ਘਨੇਰ।
ਦਿਯੋ ਪੁੱਤ੍ਰ ਤਿਸ ਗੋਦ ਪ੍ਰਮੋਦਤਿ
ਦੁਸ਼ਟ ਜੀਅ ਤਿਨ ਕੋ ਸਮ ਸ਼ੇਰ[1] ॥੧੯॥

[1]ਦੁਸ਼ਟ ਜੀਵ (ਜੋ ਹਨ) ਤਿਨ੍ਹਾਂ ਲਈ ਸ਼ੇਰ ਸਮਾਨ (ਸ਼੍ਰੀ ਗੁਰੂ ਹਰਿਗੋਬਿੰਦ ਜੀ)।

ਸ਼੍ਰੀ ਗੁਰੁ ਹਰਿਗੁਵਿੰਦ ਚਿਤ ਜਾਨੀ-ਕ੍ਰੂਰ
ਜੁ ਕਰਮਾ ਆਵੇ ਨਾਰਿ-।
ਦਿਨ ਚਾਰਿਕ ਤੇ ਅਨਮਨ ਹੋਏ
ਜਿਸ ਤੇ ਮਾਤ ਚਿੰਤ ਲੇ ਧਾਰਿ।
-ਧਾਇ ਉਛੰਗ ਦੇਹਿਗੀ[1] ਰੁਚਿ ਕਰਿ-
ਯਾਂ ਤੇ ਪੂਰਬ ਬਿਧੀ ਸੁਧਾਰਿ।
-ਦੁਸ਼ਟਨ ਕੇ ਨਾਸ਼ਨ ਕੋ ਮਮ ਤਨ-
ਸਿਸ ਸਰੂਪ ਤੇ ਕਰੀ ਸੁ ਕਾਰਿ ॥੨੦॥

[1]ਦਾਈ ਦੀ ਗੋਦੀ ਦੇਣਗੇ (ਮਾਤਾ ਜੀ ਸਾਨੂੰ)

ਧਾਇ ਉਛੰਗ ਗਏ ਹੁਇ ਚੰਚਲ,
ਇਤ ਉਤ ਮੁਖ ਕਰਿ ਅੰਗ ਚਲੰਤਿ।
ਕਛੁ ਰੋਦਨ ਕਰਿ ਬਹੁਰ ਟਿਕੇ ਤਹਿਂ
ਲੋਰੀ ਦੇਤਿ ਮਧੁਰ ਛਲਵੰਤਿ[1]।

[1]ਭਾਵ ਉਹ ਦਾਈ।

ਅੰਗੀਆ ਤੇ ਅਸਤਨ ਕਰਿ ਬਾਹਰ
ਏਕ ਹਾਥ ਸੋਂ ਸਮੁਖ ਕਰੰਤ[1]।

[1]ਸਾਮ੍ਹਣੇ ਕਰਦੀ ਹੈ (ਥਣ)।

ਦੂਸਰ ਕਰ ਪਰ ਸਿਸ ਕੋ ਸਿਰ ਧਰਿ
ਊਪਰ ਡਾਰ੍ਯੋ ਬਸਤ੍ਰ ਦੁਰੰਤ ॥੨੧॥

ਕਬਿੱਤ:

ਤਤਛਿਨ ਅੰਤਰ ਬਸਨ ਅਸਤਨ ਦੇਤਿ,

ਲੇਤਿ ਨ ਤਨਕ, ਗਹੇ ਹੋਤਿ ਇਤ ਊਤਨਾ[1]।

[1]ਫੜਕੇ (ਅਸਥਨ) ਇਧਰ ਉਧਰ ਹੋ ਜਾਂਦੇ ਹਨ।

ਗਾਢੋ[1] ਜਬਿ ਕੀਨਿ ਤੌ ਪਯੋਧਰ[2] ਕੋ ਲੀਨ ਮੁਖ,

[1]ਜੋਰ ਨਾਲ ਘੁੱਟਿਆ। [2]ਅਸਥਨ।

ਹਾਥ ਕੋ ਪਸਾਰਿ ਗਹੀ ਛੋਰੀ ਤਬ ਗੂਤਨਾ[1]।

[1]ਫੜੀ ਲਮਕਦੀ ਹੋਈ ਗੁਤ।

ਦੂਜੇ ਹਾਥ ਸਾਥ ਗਹ੍ਯੋ ਦੂਜੋ ਕੁਚ ਦ੍ਰਿਢ ਕਰਿ

ਖੋਟੀ ਕ੍ਰਿਤ ਹੇਤੁ ਆਈ ਲਾਗੇ ਲੋਭ ਭੂਤਨਾ।

ਜਾਂ ਕੋ ਮਨ ਪੂਤ ਨਾ ਲਖ੍ਯੋ ਗੁਰੂ ਸਪੂਤਨਾ,

ਜਿਸੀ ਕੇ ਪੀਰ ਪੂਤਨਾ, ਸੰਘਾਰੀ ਸਮ ਪੂਤਨਾ[1] ॥੨੨॥

[1]ਗੁਰੂ ਜੀ ਦੇ ਸਪੁਤਰ (ਸ਼੍ਰੀ ਹਰਿਗੋਬਿੰਦ ਜੀ) ਨੇ ਜਾਣਿਆਂ ਜਿਸ (ਦਾਈ) ਦਾ ਮਨ (ਪੂਤ+ਨਾ) ਅਪਵਿੱਤ੍ਰ ਹੈ ਤੇ ਜਿਸ ਦੇ (ਜੀ ਵਿਚ) ਪੁੱਤਰ ਦੀ ਪੀੜਾ ਨਹੀਂ, ਪੂਤਨਾ (ਰਾਖਸ਼ਣੀ) ਵਾਂਙੂ (ਉਸਨੂੰ) ਮਾਰਿਆ।

ਗਾਢੇ ਅੰਗ ਪੀਰ ਕਰਿ, ਗਾਢੀ ਉਰ ਪੀਰ ਕਰਿ

ਪ੍ਰਾਨ ਤੇ ਸਰੀਰ ਕਰਿ ਭਿੰਨ ਐਂਚ ਲੀਨਿਓ[1]।

[1]ਅੰਗਾਂ ਨੂੰ ਚੰਗੀ ਤਰ੍ਹਾਂ ਨਪੀੜਕੇ ਤੇ ਪੇਟ ਵਿਚ (ਯਾ ਦਿਲ ਵਿਚ) ਡਾਢੀ ਪੀੜ ਕਰਕੇ ਪ੍ਰਾਣ ਸਰੀਰ ਤੋਂ ਖਿੱਚ ਕਰਕੇ ਅੱਡ ਕਰ ਲੀਤੇ।

ਜੈਸੇ ਪੋਲ ਤੀਲ ਤੇ ਕਿਲਾਲ[1] ਕੋ ਸੁ ਫੂਕ ਨਾਲ

[1]ਪੋਲੀ ਤੀਲੀ ਤੋਂ ਜਲ।

ਖੈਂਚ ਲੇਤਿ ਬਾਲਕ ਸੁਭਾਇਕ ਹੀ ਕੀਨਿਓ[1]।

[1]ਸਹਜ ਸੁਭਾਇਕ ਹੀ (ਤਿਵੇਂ ਸ਼੍ਰੀ ਹਰਿ ਗੋਵਿੰਦ ਜੀ ਨੇ) ਕੀਤਾ।

'ਹਾਇ ਹਾਇ' ਬੋਲਤੀ ਬਿਹਾਲ ਹ੍ਵੈ ਬਿਸਾਲ 'ਬਾਲ!

ਛੋਰੇ ਅਬਿ ਮੋਹਿ ਕੋ, ਪ੍ਰਤਾਪ ਚਿਤ ਚੀਨਿਓ।'

ਲੋਚਨ ਮੈਂ ਨੀਰ ਭਰਿ, ਧੀਰ ਹਰਿ ਚੀਰ ਤਜਿ,

ਪਰੀ ਸਭਿ ਤੀਰ ਧਰ[1], ਪ੍ਰਾਨ ਕਰਿ

[1]ਸਭਿ ਦੇ ਪਾਸ (ਲੰਮੀ) ਪੈ ਗਈ ਧਰਤੀ ਤੇ।

ਹੀਨਿਓ ॥੨੩॥
ਕੂਕਤੀ ਪੁਕਾਰ ਬਿਸੰਭਾਰ ਹ੍ਵੈ ਪਸਾਰ ਅੰਗ,
ਪਰੀ ਮ੍ਰਿਤੁ ਭਈ, ਦ੍ਰਿਗ ਨਿਕਰੇ ਪਰਤਿ ਜਨੁ[1]।
ਮੁਖ ਤੇ ਝਗੂਰ[1] ਜਾਤਿ, ਪੀਰੀ ਪਰ ਗਈ ਗਾਤ,
ਭਯੋ ਉਤਪਾਤ, ਹੇਰਿ ਨਾਰੀ ਬਿਸਮਾਈ ਮਨ।
-ਕਹਾਂ ਹੋਇ ਗਯੋ ਬੈਠੀ ਸਭਿਨਿ ਮੈਂ ਲਿਯੋ ਸਿਸੁ-
ਤ੍ਰਾਸ ਉਪਜਯੋ, ਤਜੀ ਦਰ ਜਹਾਂ ਪਰਯੋ ਤਨ[1]।
ਗੰਗਾ ਭਯਭੀਤ ਭਈ ਪੁੱਤ੍ਰ ਕੋ ਗਹਨ ਧਾਈ
ਹਾਥਨਿ ਉਚਾਵੈ ਪ੍ਰਿਯਾ ਕ੍ਰਿਪਨ ਕੋ ਮਾਨੋ ਧਨ[1] ॥੨੪॥
ਹਾਥ ਗਹੀ ਬੇਨੀ[1], ਬਲ ਸਾਥ ਨਹਿਂ ਛੋਰੈਂ ਤਾਂਹਿ
ਮਾਤ ਛੁਟਕਾਵੈ ਕਹਾਂ ਏਤਨੋ ਸੁ ਹੋਇ ਜੋਰ[1]।
ਦਾਸੀ ਕੋ ਪੁਕਾਰੈ ਰਿਸ ਭਰੀ 'ਕਯੋਂ ਨ ਆਵੈ ਪਾਸਿ?'
ਕੰਪਤਿ ਸਰੀਰ ਤ੍ਰਾਸ ਧਾਰੇ ਉਤਪਾਤ ਘੋਰ[1]।
ਮਿਲੀ ਗਨ ਆਇ, ਨੀਠ ਨੀਠ ਕਰਿ ਛੋਰੀ[1] ਤਬਿ,
ਕੰਠ ਸੋਂ ਲਗਾਯੋ ਨੰਦ ਪਰਯੋ ਹੈ ਬਿਲੰਦ ਸ਼ੋਰ।
ਪਰੀ ਜਿਸ ਠੌਰ ਅਵਲੋਕਤਿ ਨ ਤਾਂਹੀ ਓਰ[1],

[1]ਮਾਨੋਂ ਅੱਖਾਂ ਨਿਕਲੀਆਂ ਪਈਆਂ ਹਨ।
[1]ਝੱਗ।
[1]ਜਿਥੇ (ਦਾਈ ਦਾ) ਸਰੀਰ ਪਿਆ ਸੀ ਉਸ ਥਾਂ ਨੂੰ ਛੱਡਕੇ ਦੂਰ ਚਲੀਆਂ ਗਈਆਂ।
[1]ਹੱਥਾਂ ਨਾਲ ਚੁੱਕਦੀ ਹੈ (ਪੁੱਤ੍ਰ ਨੂੰ) ਜੈਸੇ ਕੰਜੂਸ ਨੂੰ ਧਨ ਪਿਆਰਾ ਹੁੰਦਾ ਹੈ।
[1]ਗੁੱਤ।
[1]ਕਿਥੋਂ ਐਨਾਂ ਬਲ ਹੋਵੇ (ਮਾਤਾ ਜੀ ਵਿੱਚ)।
[1]ਘੋਰ ਉਪੱਦ੍ਰਵ (ਦੇਖਕੇ) ਡਰੀ ਹੈ।
[1]ਗੁੱਤ) ਮਸਾਂ ਮਸਾਂ ਛੱਡੀ।
[1]ਤਿਸ ਤਰਫ ਦੇਖਦੀਆਂ ਹੀ ਨਹੀਂ।

ਡਰੀ ਉਰ ਹੋਰ ਧਾਈ ਥਾਨ ਨਿਜ ਛੋਰਿ
ਛੋਰਿ ॥੨੫॥
ਮਰੀ ਦੁਰਾਚਾਰਨੀ ਤੇ ਕੁਛਕ ਪ੍ਰਕਾਸ਼
ਭਯੋ
ਬੀਜਰੀ ਕੀ ਰੀਤਿ ਥਰਕਾਈ ਹੈ ਅਜਰ[1]
ਬੀਚ।
ਸਭਿ ਕੇ ਬਿਲੋਚਨ ਗਏ ਹੈਂ ਮੁੰਦ ਤੇਹੀ
ਛਿਨ,
ਬੋਲਤਿ ਨ ਬੈਨ ਕੋਈ ਹੇਰਿਕੈ ਕਰਮ
ਨੀਚ।
ਹਾਥ ਜੁਗ ਪਾਵ ਕੋ ਪਸਾਰ ਕੈ ਪਰੀ ਹੈ
ਧਰ
ਦਾਸ ਗਨ ਦਾਸੀ ਮਿਲਿ ਦੇਖੀ ਸੁ ਗ੍ਰਸੀ
ਹੈ ਮੀਚ।
ਜੀਵ ਗਯੋ ਊਪਰ ਅਪਰ ਦੇਹਿ ਧਾਰਿ
ਕਰਿ
ਮੂਰਛਤਿ ਕੋਈ ਲਖਿ ਤਾਂ ਕੇ ਮੁਖ ਬਾਰ
ਸੀਚ[1] ॥੨੬॥

[1]ਵੇਹੜੇ।

[1]ਮੂੰਹ ਵਿਚ ਪਾਣੀ ਪਾਉਂਦੇ ਹਨ।

ਦੋਹਰਾ:
ਇਸ ਪ੍ਰਕਾਰ ਜਬਿ ਮਰਿ ਗਈ, ਅਪਰ
ਦੇਹਿ ਧਰਿ ਸੋਇ।
ਛਪਿ ਅਕਾਸ਼ ਮੈਂ ਭੇਦ ਨਿਜ, ਭਨਤਿ
ਸੁਨਤਿ ਸਭਿ ਕੋਇ ॥੨੭॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਧਾਇ ਮਾਰਨ' ਪ੍ਰਸੰਗ ਬਰਨਨੰ ਨਾਮ ਸਪਤਮੋਂ ਅੰਸੂ ॥੭॥

## ੮. [ਦਾਈ ਦੀ ਰੂਹ ਨੇ ਅਪਣੀ ਪਿਛਲੀ ਕਥਾ ਸੁਣਾਈ]

੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੯

ਦੋਹਰਾ:

ਦੁਰੀ ਗਗਨ ਮਹਿਂ ਬਚਨ ਕਹਿ, 'ਡਰਹੁ
ਨ ਮੋ ਤੇ ਕੋਇ।
ਸਭਿ ਪ੍ਰਸੰਗ ਸੁਨਿ ਲੀਜੀਏ, ਭਯੋ ਕਹੌਂ
ਮੈਂ ਸੋਇ ॥੧॥

ਸ੍ਰੈਯਾ ਛੰਦ:

ਪੂਰਬ ਜਨਮ ਮੋਹਿ ਗੰਧਰਬੀ[1],
ਸਕਲ ਸ਼ਕਤਿ ਜੁਤਿ ਮੈਂ ਮਨ ਮਾਨ[1]।
ਗਾਵਨ ਬਿੱਦਜਾ ਬਿਖੈ ਨਿਪੁਨ ਬਹੁ
ਸੁੰਦਰ ਅਤਿ ਸਰੂਪ ਦੁਤਿਵਾਨ।
ਸੁਰਗ ਸਦਾ ਬਿਚਰਤਿ ਸੁਖ ਪਾਵਤਿ
ਇਕ ਦਿਨ ਸੁਰਨਿ ਸਭਾ ਕੇ ਥਾਨ।
ਕਰਤਿ ਗਾਨ ਬਹੁ ਤਾਨ ਮਿਲਾਵਤਿ
ਸੁਨਤਿ ਕਾਨ ਸੋ ਹੁਇ ਬਿਰਮਾਨ[1]
॥੨॥

ਤਬਿ ਸੁਰਗੁਰੁ[1] ਆਯੋ ਕਿਸ ਕਾਰਨ
ਹੇਰਤਿ ਉਠੇ ਸਭਾ ਸੁਰ ਬ੍ਰਿੰਦ।
ਸਾਦਰ ਨਮੋ ਕੀਨਿ ਬਡ ਜਾਨਜੋ
ਬ੍ਰਹਮ ਵਿੱਦਜਾ ਮਹਿਂ ਪੂਰਨ ਬਿਲੰਦ।
ਬੈਠਜੋ ਆਨਿ ਸਭਿਨਿ ਕਹੁ ਦੇਖਤਿ
ਰਾਗ ਰੰਗ ਮਹਿਂ ਭਏ ਅਨੰਦ।
ਮਮ ਦਿਸ਼ਿ ਲਖਿ ਕਰਿ ਜਾਨਿ ਮਾਨ ਬਡ
-ਇਹ ਦੁਸ਼ਟਾਚਾਰਣਿ ਮਤਿ ਮੰਦ
॥੩॥

ਗਾਵਨਿ ਅਰੁ ਸਰੂਪ ਬਡ ਮੇਰੋ
ਇਹੁ ਗੁਨ ਜਾਨਿ ਧਰਤਿ ਹੰਕਾਰ।
ਸੁਰਨਿ ਸਭਾ ਕੋ ਉਚਿਤ ਨ ਦੁਸ਼ਟਾ
ਨਹਿਂ ਮਨ ਜਾਨਜੋ ਮੋਹਿ ਉਦਾਰ।
ਅਪਰ ਸਰਬ ਹੀ ਮਾਨਹਿਂ ਦੀਰਘ

[1]ਸੁਰਗ ਦੀ ਗਾਉਣ ਵਾਲੀ।
[1]ਮੇਰੇ ਮਨ ਵਿਚ ਹੰਕਾਰ ਸੀ।
[1]ਮੋਹਤ ਹੋ ਜਾਵੇ।
[1]ਬ੍ਰਹਸਪਤ।

ਇੰਦ੍ਰ ਆਦਿ ਜੇਤਿਕ ਬਲਿਭਾਰ[1]।
ਦੰਡ ਜੋਗ ਹੈ ਦੇਉਂ ਸ੍ਰਾਪ ਇਸ
ਗਰਬ ਬਿਨਾਸ਼ਹਿ ਇਸੀ ਪ੍ਰਕਾਰ ॥੪॥

[1]ਭਾਰੀ ਬਲ ਵਾਲੇ।

ਇਮ ਬਿਚਾਰ ਕਰਿ ਸ੍ਰਾਪ ਦੀਨਿ ਤਬਿ
-ਮ੍ਰਿਤੁ ਮੰਡਲ ਮਹਿਂ[1] ਜਨਮ ਸੁ ਧਾਰਿ।
ਜਾਇ ਕਰਮ ਧਾਇਨ ਕੇ ਕਰਿ ਕੈ,
ਹੇਤ ਜੀਵਕਾ ਕਰਹੁ ਅਹਾਰ।
ਪਾਪ ਕਮਾਵਹੁ ਜੀਵਨਿ ਦੁਖ ਕਰਿ[1],
ਧਰਹੁ ਦੇਹਿ ਜੇ ਮਹਿਦ ਗਵਾਰ[1]।
ਮੱਦ੍ਰ ਦੇਸ਼[1] ਮਹਿਂ ਬਿਚਰਹੁ ਜਿਤ ਕਿਤ
ਭੋਗਹੁ ਦੁਖ ਹ੍ਵੈ ਕਰਿ ਬੁਰਿਆਰ-
॥੫॥

[1]ਮਾਤਲੋਕ ਵਿਚ।

[1]ਜੀਵਾਂ ਨੂੰ ਦੁਖ ਦੇ ਕੇ।

[1]ਜੋ ਬੜੇ ਗਵਾਰ ਹਨ (ਉਨ੍ਹਾਂ ਵਿਚ) ਦੇਹ ਧਾਰ।

[1]ਭਾਵ ਪੰਜਾਬ।

ਮੈਂ ਕਰ ਜੋਰੇ ਸੁਰ ਗੁਰੂ ਆਗੇ
-ਕਬਿ ਮੇਰੋ ਪੁਨ ਹੋਇ ਉਧਾਰ।
ਗਰਬ ਕੀਨਿ ਤਿਸ ਕੋ ਫਲ ਪਾਯੋ
ਤੁਮ ਕ੍ਰਿਪਾਲ ਹੋ ਸਦਾ ਉਦਾਰ।
ਇਸਤ੍ਰੀ ਮਤਿ ਪੀਛੇ ਸੁਧਿ ਆਵਤਿ
ਨਿਜ ਸਰੂਪ ਗੁਨ ਕੇ ਹੰਕਾਰ[1]।
ਸਾਧੂ ਸਦਾ ਛਿਮਾ ਕੋ ਧਾਰਤਿ
ਅਪਕਾਰੀ[1] ਪਰ ਭੀ ਉਪਕਾਰ- ॥੬॥

[1]ਅਪਣੇ ਸਰੂਪ ਤੇ ਗੁਣਾਂ ਦੇ ਹੰਕਾਰ ਵਿਚ।

[1]ਬੁਰਾ ਕਰਨ ਵਾਲਾ, ਦ੍ਵੈਖੀ।

ਸੁਰ ਗੁਰੁ ਭਨਯੋ -ਹੋਹਿਂ ਗੁਰੁ ਅਰਜਨ
ਸ਼੍ਰੀ ਨਾਨਕ ਕੇ ਬੈਠਹਿਂ ਥਾਨ।
ਤਿਨ ਕੋ ਪੁੱਤ੍ਰ ਜਨਮ ਜਬਿ ਧਾਰਹਿ
ਤਿਸ ਕੇ ਸਾਥ ਮੇਲ ਨਿਜ ਠਾਨ।
ਸੋ ਤੇਰੋ ਤਬਿ ਕਰਹਿ ਉਧਾਰਨਿ
ਨਿਜ ਬਲ ਤੇ ਹਾਨਹਿਂਗੋ ਪ੍ਰਾਨ।
ਬਹੁਰ ਸਰੀਰ ਪਰਾਪਤਿ ਹੁਇਗੋ,
ਗੰਧਰਬੀ ਕੋ ਰੂਪ ਮਹਾਨ- ॥੭॥

ਭਯੋ ਪਤਨ[1] ਸੁਰਗੁਰੁ ਕੇ ਬਚ ਸੁਨਿ,
ਭਾ ਅੱਗਜਾਨ ਜਨਮ ਕੋ ਪਾਇ।
ਚਿਰੰਕਾਲ ਕੀ ਬਿਚਰਤਿ ਇਤ ਉਤ

[1]ਸੁਰਗ ਤੋਂ) ਗਿਰਾਉ ਹੋਇਆ।

ਰਾਮਦਾਸ ਪੁਰਿ ਬਾਸੀ ਆਇ।
ਪ੍ਰਿਥੀਏ ਕੀ ਦਾਸੀ ਮੁਝ ਮਿਲਿ ਕਰਿ
ਕਰਮੋ ਢਿਗ ਪਹੁੰਚਾਈ ਜਾਇ।
ਤਿਸ ਨੇ ਦੀਨਿ ਰਜਤਪਣ ਇਕ ਸ਼ਤ[1], [1]ਇਕ ਸੌ।
ਇਮ ਸਿੱਖ੍ਯਾ ਦੇ ਇਹਾਂ ਪਠਾਇ ॥੮॥
-ਸ਼੍ਰੀ ਅਰਜਨ ਨੰਦਨ ਕੋ ਹਤਿ ਕਰਿ,
ਇਹ ਮੋ ਪਰ ਕੀਜਹਿ ਉਪਕਾਰ-।
ਲੋਭ ਲਹਿਰ ਨੇ ਪ੍ਰੇਰਨ ਕੀਨਸਿ
ਮੈਂ ਆਈ ਸੁ ਮਨੋਰਥ ਧਾਰਿ।
ਕਪਟ ਬੇਸ ਧਰਿ ਬਾਲਕ ਨਾਸ਼ਨਿ,
ਜ਼ਹਿਰ ਸਥਨ ਮੈਂ ਲੇਪ ਨਿਕਾਰ[†]। [†]ਪਾ:-ਲੇਪਨ ਪਾਰ।
ਪ੍ਰਭੁ ਅਵਤਾਰ ਪੁੱਤ੍ਰ ਹੈ ਤੇਰੋ,
ਪਕਰਿ ਪਯੋਧਰ ਕੋ ਮੁਝ ਮਾਰਿ ॥੯॥
ਅਬਿ ਮੈਂ ਰੂਪ ਗੰਧਰਬੀ ਪਾਯਹੁ
ਜਾਤਿ ਸੁਰਗੁ ਕੋ, ਨਮੋ ਹਮਾਰ।
ਸ਼ੱਤ੍ਰ ਤੁਮਾਰੋ ਪ੍ਰਿਥੀਆ ਜਾਨਹੁਂ
ਕਰਹਿ ਬੈਰ ਸਗਰੋ ਪਰਵਾਰ।
ਰਹਹੁ ਸੁਚੇਤ ਨ ਕਰਹੁ ਭਰੋਸਾ
ਜਯੋਂ ਕਯੋਂ ਠਾਨਹਿਂਗੋ ਅਪਕਾਰ[1]।' [1]ਵੈਰ।
ਇਮ ਕਹਿ ਗਮਨ ਕੀਨਿ ਨਿਜ ਘਰ ਕੋ,
ਅਤਿ ਪ੍ਰਸੰਨ ਹ੍ਵੈ ਰਿਦੇ ਮਝਾਰ ॥੧੦॥
ਅਜਰ ਬਿਖੈ ਤ੍ਰਿਯ ਬ੍ਰਿੰਦ ਮਿਲੀ ਤਬਿ,
ਸੁਨਿ ਸਭਿ ਭੇਵ ਰਹੀ ਬਿਸਮਾਇ।
'ਧਿਕ ਧਿਕ ਕਰਮੋ ਕੀਨ ਕੁਕਰਮੋ,
ਹਤੇ ਬਾਲ ਕਜਾ ਕਰ ਮੋ ਆਇ[1]। [1]ਹੱਥ ਵਿਚ ਕੀਹ ਆਇਆ।
ਪਰਾਲਬਧ ਪਰ ਨਿਸ਼ਚੈ ਨਾਹਿਨ
ਪਾਪ ਮਤੀ ਉਰ ਮਹਿਂ ਪ੍ਰਗਟਾਇ।
ਪਰਮੇਸ਼ੁਰ ਜਿਨ ਕੇਰ ਸਹਾਈ
ਬੰਕ ਰੋਮ ਕੋ ਕਰਿ ਨ ਸਕਾਇ[1] ॥੧੧॥ [1]ਤਿਨ੍ਹਾਂ ਦਾ ਕੋਈ ਵਾਲ ਵਿੰਗਾ ਬੀ ਨਹੀਂ ਕਰ ਸਕਦਾ।
ਲਗਯੋ ਕਲੰਕ ਕੁਲੀ ਅਕਲੰਕ ਜੁ[1] [1]ਜੋ (ਪ੍ਰਿਥੀਆ) ਅਕਲਕ ਕੁਲ ਨੂੰ ਕਲੰਕ ਹੋ

ਲੱਗਿਆ।

ਮਤਸਰ ਪਾਵਕ ਜਰਤਿ ਮਹਾਨ।
ਬਡੇ ਭਾਗ ਇਨ ਕੇ[1] ਸਭਿ ਰੀਤੀ
[1]ਭਾਵ ਸ੍ਰੀ ਗੁਰ ਅਰਜਨ ਦੇਵ ਜੀ ਦੇ।
ਪਿਤਾ ਪ੍ਰੇਮ ਤੇ ਗੁਰਤਾ ਦਾਨ[1]।
[1]ਭਾਵ ਗੁਰਤਾ ਦੀ ਦਾਤ ਮਿਲੀ।
ਉੱਤਮ ਕਰਮ ਕਰਤਿ ਹੈਂ ਨਿਸ ਦਿਨ
ਸੱਤਿਨਾਮ ਕੋ ਸਿਮਰਨਿ ਠਾਨਿ।
ਚਹੁੰ ਕੋਦ ਤੇ[1] ਸਮ ਪਯੋਦ[2] ਕੇ
[1]ਚਾਰੇ ਤਰਫੋਂ [ਸੰਸ: ਕੌਣ੍]। [2]ਬੱਦਲ।
ਪਾਇ ਪ੍ਰਮੋਦ ਦੇਤਿ ਧਨ ਆਨਿ ॥੧੨॥
ਪਾਵਨ ਪਦ ਪੰਕਜ ਕੋ ਪੂਰਤਿ
ਅਨਗਨ ਸੰਗਤਿ ਭੇਟ ਚੜਾਇ।
ਤਊ ਨ ਮਾਨ ਕਰਹਿਂ ਇਹੁ ਦੰਪਤਿ
ਸਭਿ ਕੋ ਸੁਖ ਦੇ ਸਰਲ ਸੁਭਾਇ।
ਪ੍ਰਭੁ ਅਵਤਾਰ ਪੁੱਤ੍ਰ ਇਨ ਕੇਰਾ,
ਮਹਿਮਾ ਸਭਿ ਮਹਿਂ ਕਹੀ ਸੁਨਾਇ[1]।
[1]ਭਾਵ ਦਾਈ ਸੁਣਾਕੇ ਕਹਿ ਗਈ ਸੀ।
ਮੂਰਖ ਬੁਰਾ ਕੌਨ ਕਰਿ ਸਕਹੀ
ਜਥਾ ਚੰਦ ਕੋ ਚੋਰ ਨਿਕਾਇ[1]' ॥੧੩॥
[1]ਜਿਵੇਂ ਸਾਰੇ ਚੋਰ (ਰਲਕੇ) ਚੰਦ (ਦਾ ਬੁਰਾ ਨਹੀਂ ਕਰ ਸਕਦੇ) [ਸੰਸ: ਨਿਕਾਯ = ਸਾਰ੍ਹੇ]

ਇੱਤਯਾਦਿਕ ਪ੍ਰਿਥੀਏ ਕੋ ਨਿੰਦਤਿ
ਸ੍ਰੀ ਅਰਜਨ ਕੋ ਸੁਜਸ ਭਨੰਤਿ।
ਸੁਤ ਗਰ ਸੰਗ ਲਗਾਯਹੁ ਗੰਗਾ
ਨੀਰ ਬਿਲੋਚਨ ਬੂੰਦ ਢਰੰਤਿ।
ਚੀਤ ਮਹਾਂ ਭਯ ਭੀਤ ਭਈ ਪਿਖਿ
-ਕਯੋਂ ਸੁਤ ਦੀਨਿ- ਰਿਦੇ ਪਛੁਤੰਤਿ।
-ਸ਼ੱਤ੍ਰੁ ਸ਼ਰੀਕ ਬਡੇ ਦੁਰਾਚਾਰੀ
ਕੀਨਿ ਕਪਟ ਕੋ ਨਹੀ ਲਖੰਤਿ- ॥੧੪॥
ਕਹਯੋ ਦਾਸ ਕੋ 'ਪਾਸ ਪਧਾਰਹੁ
ਜਗ ਗੁਰ ਕੋ ਸੁਧਿ ਦੇਹੁ ਸੁਨਾਇ।
ਸ੍ਰੀ ਨਾਨਕ ਕੇ ਪੁੱਤ੍ਰ ਬਚਾਯਹੁ,
ਨਾਂਹਿ ਤ ਹਤਯੋ ਹੁਤੋ ਛਲ ਲਾਇ।
ਅੰਙਣ[1] ਮ੍ਰਿਤਕ ਧਾਇ ਕੋ ਦੇਖਹੁ
[1]ਵੇਹੜੇ ਵਿੱਚ।

ਸੁਧਿ ਸਭਿ ਕਹੀ ਗਗਨ ਮਹਿਂ ਜਾਇ।
ਲੀਨਿ ਕਲੰਕ ਭ੍ਰਾਤ ਇਹ ਤੁਮਰੇ
ਜੋ ਹਮ ਕੋ ਨਹਿਂ ਦੇਖਿ ਸਕਾਇ
॥੧੫॥
ਪੁਰੀ ਉਜਾਰੇ ਗ੍ਰਾਮ ਬਸੇ ਹਮ
ਤਊ ਨ ਬੈਰ ਤਜਹਿ ਅਘਵੰਤਿ।
ਨਿਜ ਕੁਲ ਕੋ ਪੁਨ ਬਾਲਕ ਬਯ ਕੋ
ਹਤਨਿ[1] ਪਾਪ ਕੋ ਨਹੀ ਲਖੰਤਿ।
ਇਕ ਬੁਰਿਆਈ ਸਾਥ ਪ੍ਰੀਤਿ ਹੈ,
ਹਮ ਤਿਸ ਕੋ ਨਹਿਂ ਬੁਰਾ ਕਰੰਤਿ।
ਜਾਹੁ ਛਿੱਪ੍ਰ, ਘਰ ਆਨਹੁ ਹੇਰਹਿਂ
ਅਤਿ ਉਤਪਾਤ ਅਧਿਕ ਦੁਖਵੰਤਿ'
॥੧੬॥
ਸੁਨਤਿ ਦਾਸ ਦੌਰਯੋ ਗੁਰ ਪਾਸਹਿ,
ਵਹਿਰ ਬਿਰਾਜਤਿ ਹੈਂ ਜਿਸ ਥਾਨ।
'ਕ੍ਰਿਪਾ ਨਿਧਾਨ! ਕਹਾਂ ਹੋ ਬੈਠੇ,
ਕਾਰਜ ਬਿਗਰਯੋ ਹੁਤੋ ਮਹਾਨ।
ਸਤਿਗੁਰ ਰਾਖਯੋ ਬੰਸ ਤੁਮਾਰੋ',
ਸਕਲ ਪ੍ਰਸੰਗ ਸੁ ਕੀਨਿ ਬਖਾਨ।
ਸੁਨਤਿ ਉਠੇ ਗੁਰ ਅਰਜਨ ਆਏ
ਕੁਛ ਸਿਖ ਸੇਵਕ ਸੰਗ ਸੁ ਆਨਿ
॥੧੭॥
ਪਰੀ ਅਜਰ ਮਹਿਂ[2] ਧਾਇ ਮ੍ਰਿਤਕ ਹ੍ਵੈ
ਕਹਿ ਗਰਿਵਾਈ ਵਹਿਰ ਉਜਾਰ।
'ਸ਼੍ਰੀ ਨਾਨਕ ਰੱਛਕ ਹੈਂ ਹਮਰੇ
ਘਰ ਬਾਹਰ ਸੰਗੈ ਇਕ ਸਾਰ।
ਕੋ ਬਪੁਰਾ ਨਰ ਬੁਰਾ ਕਰਹਿ ਜੋ
ਜਬਿ ਇਕ ਸ੍ਵਾਮੀ ਰਾਖਨਹਾਰ।'
ਉਮਗ ਪ੍ਰੇਮ ਤੇ ਸ਼ਬਦ ਬਨਾਯਹੁ
ਸੁੰਦਰ ਆਸਾ ਰਾਗ ਮਝਾਰ ॥੧੮॥

ਸ਼੍ਰੀ ਮੁਖਵਾਕ:

[1]ਮਾਰਨ ਦੇ।

ਆਸਾ ਮਹਲਾ ੫ ॥
ਗੁਰ ਪੂਰੇ ਰਾਖਿਆ ਦੇ ਹਾਥ ॥ ਪ੍ਰਗਟੁ ਭਇਆ ਜਨ ਕਾ ਪਰਤਾਪੁ ॥੧॥
ਗੁਰੁ ਗੁਰੁ ਜਪੀ ਗੁਰੂ ਗੁਰੁ ਧਿਆਈ ॥
ਜੀਅ ਕੀ ਅਰਦਾਸਿ ਗੁਰੂ ਪਹਿ ਪਾਈ ॥ ਰਹਾਉ ॥
ਸਰਨਿ ਪਰੇ ਸਾਚੇ ਗੁਰਦੇਵ ॥ ਪੂਰਨ ਹੋਈ ਸੇਵਕ ਸੇਵ ॥੨॥
ਜੀਉ ਪਿੰਡੁ ਜੋਬਨੁ ਰਾਖੈ ਪ੍ਰਾਨ ॥ ਕਹੁ ਨਾਨਕ ਗੁਰ ਕਉ ਕੁਰਬਾਨ ॥੩॥੮॥੧੦੨॥

ਦੋਹਰਾ:

†ਇਮ ਸ੍ਰੀ ਨਾਨਕ ਕੀ ਮਹਾਂ, ਕਹੀ ਬਡਾਈ ਚਾਰੁ।
ਪਠਹਿ ਜੁ ਚਿਤਵਹਿ ਚਰਿਤ ਗੁਰ, ਤ੍ਰਾਸ ਨ ਕਿਤ ਤੇ ਧਾਰਿ ॥੧੯॥

†ਇਸ ਦੋਹਰੇ ਤੋਂ ਪਹਿਲਾਂ ਕਈ ਨੁਸਖਿਆ ਵਿਚ ਇਹੋ ਜਿਹਾ ਸੋਰਠਾ ਕਰਕੇ ਦਿਤਾ ਹੈ-ਸੋਰਠਾ-ਗੁਰ ਨਾਨਕ ਸੁਤ ਰਾਖਿਓ ਆਪਣੀ ਕਿਰਪਾ ਧਾਰਿ॥ ਭਾਈ ਬ੍ਰਿਧ ਜੀ ਵਰ ਦਿਯੋ 'ਬਰਧਹਿ ਗੁਰ ਪਰਵਾਰ' ॥

ਕਬਿੱਤ:

ਭਯੋ ਅਸ ਕੌਤਕ ਬਿਸਮ ਰਹੇ ਲੋਕ ਸਭਿ
ਪੁੱਤ੍ਰ ਕੋ ਬਿਲੋਕਿ ਭਏ ਦੰਪਤਿ ਅਨੰਦ ਅਤਿ।
ਕੀਨਸਿ ਕਰਾਹੁ[1] ਬਾਂਟ ਦੀਨਸਿ ਉਛਾਹ ਕਰਿ,
ਸਗਰੇ ਗੁਰਨਿ ਕੋ ਲੇ ਨਾਮ ਧਰਿ ਧਜਾਨ ਚਿਤ।
ਰੈਨ ਦਿਨ ਰੱਛਕ, ਦੂਜਨ ਗਨ ਭੱਛਕ,
ਬਿਸਾਲ ਜਸ ਸ੍ਰੱਛਕ, ਜੋ ਸੇਵਕ ਵਛਲ[1] ਨਿਤ।
ਰਿਦੇ ਮੈਂ ਅਰਾਧਤੇ, ਸਕਲ ਸੁਖ ਲਾਧਤੇ,
ਅਨੇਕ ਬਾਧਾ ਬਾਧਤੇ[1] ਸਦੀਵ ਸਤਿਨਾਮ ਹਿਤ ॥੨੦॥

[1]ਕੜਾਹ ਪ੍ਰਸ਼ਾਦ।
[1]ਸੇਵਕਾਂ ਦੇ ਪਿਆਰੇ ਹਨ।
[1]ਪੀੜਾਂ ਨੂੰ ਦੂਰ ਕਰਦੇ।

ਸ੍ਵੈਯਾ:

ਗੰਗ ਅਨੰਦ ਸੋਂ ਨੰਦਨ ਕੋ
ਪ੍ਰਤਿਪਾਰਤਿ ਹੋਇ ਸੁਚੇਤ ਸਦਾ।
ਮੰਦਰ ਅੰਦਰ ਸੁੰਦਰ ਪਾਲਨਾ[1]
ਲਾਲਤਿ ਲਾਲ[1] ਝੁਲਾਇ ਤਦਾ।

[1]ਪੰਘੂੜਾ।
[1]ਲਡਾਉਂਦੀ ਹੈ ਪੁਤਰ।

ਨਾਰਿਨਿ ਬ੍ਰਿੰਦ ਮੈਂ ਨਾ ਕਬਿ ਲਜਾਵਤਿ
-ਦੇਖਤਿ ਡੀਠ ਲਗੈ ਨ ਕਦਾ।
ਟਾਮਨ ਕੋ ਕਰਿ ਜਾਇ ਨਹੀਂ[1]
ਰਖਵਾਰ ਰਹੋ ਗੁਰ ਰੂਪ ਸਦਾ-
॥੨੧॥

[1]ਟੂਣਾ ਕੋਈ ਨਾ ਕਰ ਜਾਵੇ।

ਤਾਂ ਤੇ ਕਰੇ ਜਲ ਮੱਜਨ ਕੋ
ਮੁਖ ਚਾਰੁ ਪਖਾਰਤਿ, ਲਾਲਤਿ ਹੈ।
ਪੌਂਛਤਿ ਸੂਖਮ ਚੀਰ ਗਹੇ,
ਪਟ ਸੁੰਦਰ ਫੇਰ ਉਢਾਲਤਿ ਹੈ[1]।

[1]ਪਹਿਰਾਂਵਦੀ ਹੈ।

ਬਾਘ ਨਖਾ ਮਢਿ ਕੰਚਨ ਤੇ
ਮਖ਼ਤੂਲ[1] ਗਰੇ ਮਹਿਂ ਡਾਲਤਿ ਹੈ[†]।

[1]ਸ਼ੇਰ ਦਾ ਨਹੁੰ ਮੜ੍ਹਾਕੇ ਸੋਨੇ ਵਿਚ, ਰੇਸ਼ਮ ਦੇ ਤਾਗੇ ਵਿਚ ਪਰੋਕੇ। [†]ਅਸਲ ਗੱਲ ਇਹ ਜਾਪਦੀ ਹੈ ਕਿ ਦਾਈ ਦੇ ਵਿਹੁ ਦੇਣ ਦੇ ਵਾਕਿਆ ਤੋਂ ਬਾਦ ਮਾਤਾ ਜੀ ਦਾ ਸੁਚੇਤ ਰਹਿਣਾ ਸੁਤੇ ਹੀ ਬਾਤ ਸੀ। ਹੋਰ ਨਜ਼ਰਾਂ ਟਪਾਰਾਂ ਤੋਂ ਤਰਨਾਂ ਮਾਤਾ ਜੀ ਜੈਸੇ ਨਾਮੀਆਂ ਵਿਚ ਸੰਭਵ ਨਹੀਂ।

ਯੌਂ ਦਿਨ ਕੇਤਿਕ ਬੀਤ ਗਏ
ਸੁਤ ਪ੍ਰੇਮ ਕਰੇ ਪ੍ਰਤਿਪਾਲਤਿ ਹੈ
॥੨੨॥
ਸ੍ਰੀ ਹਰਿਗੋਬਿੰਦ ਸੁੰਦਰ ਰੂਪ
ਅਨੂਪਮ ਬੈਠਨੇ ਲਾਗਿ ਤਬੈ।
ਸੋਚ ਬਿਮੋਚਤਿ ਲੋਚਨ ਤੇ
ਅਵਿਲੋਕਤਿ ਤੇਜ ਸਮੇਤ ਜਬੈ।
ਲੇਤਿ ਉਛੰਗ[1] ਪਿਤਾ ਗੁਰ ਪੂਰਨ
ਸੰਗਤਿ ਪੰਗਤਿ ਦੇਖਿ ਸਬੈ।

[1]ਗੋਦੀ।

ਜਯੋਂ ਅਜ ਨੰਦਨ ਕੈ ਰਘੁਨੰਦਨ[1]
ਬਾਲਕ ਬੈਸ ਮਹਿਂ ਬੈਠਿ ਫਬੈਂ ॥੨੩॥

[1]ਅਜੇ ਦੇ ਪੁੱਤ੍ਰ ਦਸਰਥ (ਦੀ ਗੋਦ ਵਿਚ) ਜਿਵੇਂ ਰਾਮਚੰਦ੍ਰ ਜੀ।

ਅੰਙਣ ਮੈਂ ਰਿਙਮਾਣ ਭਏ[1],
ਪੁਨ ਦੇਖਿ ਭਲੇ ਕਿਲਕਾਵਤਿ ਹੈਂ[1]।

[1]ਵੇਹੜੇ ਵਿਚ ਰਿੜ੍ਹਦੇ ਹਨ।

[1]ਕਿਲਕਾਰੀਆਂ ਮਾਰਦੇ ਹਨ।

ਜੇ ਘਰ ਬੀਚ ਗਲੀਚਨ ਪੈ
ਇਤ ਆਵਤਿ ਫੇਰਿ ਸੁ ਜਾਵਤਿ ਹੈਂ।
ਬੈਠਤਿ ਹੈਂ ਬਿਚ ਸੰਗਤਿ ਕੇ

ਗਨ ਦਾਸ ਤਬੈ ਬਤਰਾਵਤਿ[1] ਹੈਂ।

[1]ਬਾਤ ਚੀਤ ਕਰਨੀ ਜਿਵੇਂ ਬੱਚਿਆਂ ਨੂੰ ਲਾਡ ਨਾਲ ਗੱਲਾਂ ਪੁੱਛੀਦੀਆਂ ਹਨ।

ਭਾਵਤਿ ਹੈਂ, ਮੁਸਕਾਵਤਿ ਹੈਂ,
ਚਪਲਾਵਤਿ ਹੈਂ, ਸੁ ਹਸਾਵਤਿ ਹੈਂ ॥੨੪॥

ਜੁਗ ਦੰਭ ਸੁਭੰਤਿ[1] ਮਹਾਂ ਦੁਤਿਵੰਤ

[1]ਸ਼ੋਭਦੇ ਹਨ।

ਹੈਂ ਓਸ਼ਟ ਲਾਲ ਬਿਸਾਲ ਸੁਹਾਏ।
ਮੁਕਤਾ ਬਿਬ ਸੰਪਟ ਬਿੱਦ੍ਰਮ ਕੇ
ਬਿਧਿ ਸੁੰਦਰ ਤੇ ਜਨੁ ਬੀਚ ਟਿਕਾਏ[1]।

[1]ਗੁਲੀਆਂ ਦੇ ਡੱਬੇ ਵਿਚ ਦੋ ਮੋਤੀ ਸੁੰਦਰ ਤਰ੍ਹਾਂ ਮਾਨੋ ਵਿਚ ਟਿਕਾਏ ਹਨ।

ਮੁਸਕਾਵਤਿ ਤੇ ਦਿਖਰਾਵਤਿ ਹੈਂ
ਜਨੁ ਅੰਮ੍ਰਿਤ ਬੀਚ ਭਿਗੋਇ ਬਨਾਏ।
ਕਵਿ ਔਰ ਬਨਾਇ ਕਹੈ ਉਪਮਾ
ਜਨੁ ਕੀਰਤਿ ਕੇ ਜੁਗ ਬੀਜ[1] ਦਿਖਾਏ ॥੨੫॥

[1]ਕੀਰਤੀ (ਰੂਪੀ ਬੂਟੇ ਦੇ) ਦੋਵੇਂ ਮਾਨੋਂ ਬੀਜ ਹਨ।

ਅੰਙਨ ਬੀਚ ਫਿਰੈਂ ਗੁਡਲੀ[1]

[1]ਗੋਡਿਆਂ ਦੇ ਭਾਰ।

ਬਹੁ ਭਾਂਤਨਿ ਤੇ ਕਰਿ ਬਾਲਕ ਲੀਲਾ।
ਖੈਂਚਤਿ ਪਾਵਨ ਪਾਵਨ ਪੰਕਜ
ਨੂਪਰ ਕੋ ਰੁਣਕਾਇ ਛਬੀਲਾ[1]।

[1]ਝਾਂਜਰਾਂ ਛਣਕਾਉਂਦੇ ਹਨ ਛਬਿ ਵਾਲੇ।

ਦ੍ਵੈ ਕਰ ਬੰਦ ਕਰੈਂ ਅਭਿਬੰਦਨ
ਦੋਖ ਨਿਕੰਦਨ ਰੂਪ ਗਹੀਲਾ।
ਪਾਇ ਸੁ ਚਾਰੁ ਪਦਾਰਥ ਸੇਵਕ
ਦੇ ਗੁਰਦੇਵ ਅਤੇਵ[1] ਸੁਸ਼ੀਲਾ ॥੨੬॥

[1]ਅਤਿਅੰਤ ਕਰਕੇ।

ਮਾਨੁਖ ਰੂਪ ਧਰਜੋ ਜਗ ਮੈਂ
ਜਿਨ ਭੂਮ ਕੋ ਭਾਰ ਉਤਾਰਨ ਕੋ।
ਆਯੁਧ ਧਾਰਿ ਮਹਾਂ ਬਲ ਸੋਂ
ਤੁਰਕਾਨ ਕੋ ਤੇਜ ਨਿਵਾਰਨਿ ਕੋ।
ਸੇਵਕ ਸੰਤਨ ਕੋ ਸੁਖ ਦੇ
ਉਰ ਗਜਾਨ ਕੀ ਸੀਖ ਸਿਖਾਰਨਿ ਕੋ।
ਬਾਲਕ ਬਯ ਅਬਿ ਕ੍ਰੀੜਤਿ ਹੈਂ,
ਕਰਿ ਕੂਰ[1] ਜਰਾਂ ਸੁ ਉਖਾਰਨ ਕੋ ॥੨੭॥

[1]ਕੂੜੇ ਕਰਕੇ (ਤੁਰਕਾਂ ਦੀ)।

## ੯. [ਸ੍ਰੀ ਹਰਿਗੋਵਿੰਦ ਜੀ ਨੇ ਸਰਪ ਨੂੰ ਉਧਾਰਿਆ]

੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੦

ਦੋਹਰਾ:

ਇਸ ਪ੍ਰਕਾਰ ਸ੍ਰੀ ਸਤਿਗੁਰੂ, ਸੰਮਤ ਦ੍ਵੈ ਕੇ ਹੋਇ।
ਗ੍ਰਾਮ ਵਡਾਲੀ ਕ੍ਰੀੜਤੇ[1], ਪਿਖ ਹਰਖਤਿ ਸਭਿ ਕੋਇ ॥੧॥ — [1]ਖੇਲ ਕਰਦੇ ਹਨ।

ਸ੍ਵੈਯਾ: — [1]ਪ੍ਰੇਰਣਾ ਕੀਤਾ ਹੋਇਆ ਸੀ।

ਪ੍ਰਿਥੀਏ ਪੁਨ ਪ੍ਰੇਰਨਿ ਕੀਨਿ ਹੁਤੋ[1]
ਇਕ ਦਜੋਸ ਬਿਖੈ ਇਕ ਆਇ ਸਪੈਲਾ[1]। — [1]ਸੱਪ ਪਾਲਣ ਵਾਲਾ ਜੋਗੀ।
ਬਡ ਨਾਗ[1] ਤਜਜੋ ਸਭਿ ਤੇ ਦੁਰ ਕੈ — [1]ਫਨੀਅਰ ਸਪ ਤੋਂ ਮੁਰਾਦ ਹੈ।
ਸੁ ਪ੍ਰੇਵਸ਼ ਭਯੋ ਘਰ ਅੰਤਰਿ ਭੈਲਾ[1]। — [1]ਭੈਦਾਇਕ।
ਨਹਿਂ ਮਾਤ ਉਛੰਗ ਟਿਕੈਂ ਹਰਿ ਗੋਵਿੰਦ
ਰੂਪ ਬਿਲੰਦ ਅਨੰਦ ਦੇ ਛੈਲਾ[1]। — [1]ਅਨੰਦ ਦੇਣ ਵਾਲੇ ਸੁੰਦਰ ਰੂਪ ਸ੍ਰੀ ਹਰਿਗੋਬਿੰਦ ਜੀ।
ਚਿਤ ਚਾਹਤਿ ਹੈਂ ਤਿਸ ਜੀਵ[1] ਉਧਾਰਨਿ, — [1]ਭਾਵ ਸੱਪ ਨੂੰ।
ਹ੍ਵੈ ਗੁਡਲੀ ਮਿਸ ਖੇਲਤਿ ਖੇਲਾ[1] ॥੨॥ — [1]ਖੇਡ ਦੇ ਬਹਾਨੇ ਖੇਡਦੇ ਹਨ (ਸੱਪ ਨਾਲ)।
ਸ਼ਜਾਮ ਭੁਜੰਗ[1] ਫਿਰੈ ਖੁਡ ਖੋਜਤਿ, — [1]ਕਾਲਾ ਸੱਪ।
ਪਾਵਤਿ ਹੈ ਨ ਛਪੈ ਜਿਸ ਮਾਂਹੀ।
ਮਾਤ ਕੀ ਡੀਠ ਲਗੀ ਕਿਤ ਔਰ,
ਸੁ ਦਾਸਨਿ ਕਾਰਜ ਕੋ ਬਤਰਾਹੀ[1]। — [1]ਦਾਸਾਂ ਨੂੰ ਕੰਮ ਦੱਸ ਰਹੀ ਸੀ।
ਜਾਇ ਕੇ ਬੇਗ ਸਮੇਤ ਤਬੈ
ਗਹਿ ਲੀਨਸਿ ਹਾਥ ਬਿਖੈ ਤਨ ਤਾਂਹੀ[1]। — [1]ਤਿਸ (ਸੱਪ ਦਾ)।
ਫੁੰਕਰਤੋ ਡਸਿਬੇ ਭਜਿਬੇ ਹਿਤ[1] — [1]ਡੰਗ ਮਾਰਨ ਤੇ ਭੱਜਣ ਵਾਸਤੇ ਫੁੰਕਾਰਦਾ ਹੈ।
ਜੋਰ ਕਰਜੋ ਪੈ ਛੁਟਜੋ ਕਰ ਨਾਂਹੀ ॥੩॥
ਸੀਸ ਦਬਾਇਕੈ ਫੇਸ ਦਿਯੋ[1] — [1]ਫੇਹ ਦਿਤਾ।
ਬਹੁ ਦੀਰਘ ਸੋ ਉਲਟਜੋ ਬਲੁ ਖਾਏ[1]। — [1]ਵਲ ਖਾਕੇ।
ਲਾਂਗੁਲ[1] ਕੋ ਪਟਕਾਇ ਮਰਜੋ ਤਬਿ — [1]ਪੂਛ।
ਤਾਂ ਦਿਸ਼ ਮਾਤ ਨੇ ਨੈਨ ਲਗਾਏ।

ਭੈ ਕਰਿ ਭੀਤ ਗਈ ਢਿਗ ਧਾਇ ਕੈ[1], ¹ਡਰੀ ਹੋਈ ਭੱਜਕੇ।
ਸ਼੍ਰੀ ਹਰਿਗੋਬਿੰਦ ਦੀਨਿ ਬਗਾਏ[1]। ¹ਦੂਰ ਸੁੱਟ ਦਿੱਤਾ (ਸੱਪ)।
ਦੂਰ ਪਰਯੋ ਮ੍ਰਿਤੁ ਭੋਗ[1] ਪਸਾਰ ਕੈ, ¹ਫਣ।
ਭੂਰ ਭਯੰਕਰ ਹ੍ਵੈ ਸਰਲਾਏ[1] ॥੪॥ ¹ਸਿੱਧਾ ਹੋਕੇ
ਮਾਤ ਨੇ ਜਾਇ ਉਛੰਗ ਲੀਏ
ਬਿਸਮਾਇ ਰਹੀ ਸਭਿ ਦੇਖਤਿ ਕਾਂਯਾਂ।
-ਡੰਗ ਹਤਯੋ ਨਹਿਂ ਹੋਇ, ਪਰਯੋ ਮ੍ਰਿਤੁ[1], ¹ਸੱਪ) ਮੋਯਾ ਪਿਆ।
ਸ਼੍ਰੀ ਗੁਰ ਨਾਨਕ ਨੰਦ ਬਚਾਯਾ-।
ਅੰਗਨ ਤੇ ਮ੍ਰਿਤਕਾ ਪਟ[1] ਪੌਂਛਤਿ ¹ਅੰਗਾਂ ਤੋਂ ਮਿਟੀ ਕੱਪੜੇ ਨਾਲ।
ਧੀਰਜ ਤੇ ਮਨ ਫੇਰ ਟਿਕਾਯਾ।
ਹੌਲ ਰਹਯੋ ਉਰ ਰੌਰ ਪਰਯੋ,
ਪੁਨ ਦੌਰਤਿ ਆਵਤਿ ਦਾਸ ਨਿਕਾਯਾ ॥੫॥
ਸ਼੍ਰੀ ਗੁਰ ਪੈ ਤਬ ਧਾਇ ਕਹਯੋ
'ਇਕ ਨਾਗ ਮਹਾਂ ਨਿਕਸਯੋ ਬਲਿ ਭਾਰੀ।
ਸ਼੍ਰੀ ਹਰਿ ਗੋਵਿੰਦ ਹਾਥ ਗਹਯੋ
ਤਜਿ ਪ੍ਰਾਨ ਪਰਯੋ ਨਹਿਂ ਜਾਇ ਨਿਹਾਰੀ।
ਨਾਂਹਿ ਛੁਯੋ, ਬਡ ਆਨੰਦ ਭਾ,
ਪਰਮੇਸ਼ੁਰ ਆਪ ਭਯੋ ਰਖਵਾਰੀ।'
ਦੇਖਨਿ ਕੋ ਘਰ ਆਵਤਿ ਭੇ
ਸਿਖ ਸਾਥ ਕਛੂ ਬਿਸਮੇ ਨਰ ਨਾਰੀ ॥੬॥
ਦੋਹਰਾ:
ਸ਼੍ਰੀ ਅਰਜਨ ਜੀ ਜਬਿ ਗਏ,
ਮ੍ਰਿਤਕ ਸਰਪ ਭਾ ਜੋਇ।
ਅਪਰ ਦੇਹਿ ਸੁੰਦਰ ਧਰੀ,
ਕਰੀ ਦਿਖਾਵਨਿ ਸੋਇ ॥੭॥
ਸ੍ਵੈਯਾ:

ਬੂਝਨਿ ਕੀਨਿ ਤਿਸੇ 'ਕਹੁ ਕੌਨ
ਤੂੰ ਕੈਸੇ ਭੁਜੰਗਮ ਕੋ ਤਨ ਪਾਯੋ?
ਕਯੋਂ ਮ੍ਰਿਤੁ ਭਾ, ਕਿਮ ਦੇਹਿ ਲਈ ਅਸ,
ਕਯੋਂ ਕਹੁ ਕਾਰਨ ਹਯਾਂ ਚਲਿ ਆਯੋ?'
ਹਾਥ ਕੋ ਜੋਰਿ ਪ੍ਰਸੰਗ ਸੁਨਾਯਹੁ
'ਪੂਰਬ ਦੇਹ ਮੁਨੀ ਤਪ ਤਾਯੋ।
ਹੁਯੋ ਹੰਕਾਰ ਉਦਾਰ ਮੁਝੇ
-ਨਹਿਂ ਮੋ ਸਮ ਬੇਦ ਕਿਨੂੰ ਨਰ ਗਾਯੋ-
॥੮॥
ਏਕ ਸਮੈਂ ਬਿਚਰੰਤਿ ਹੁਤੋ
ਰਿਖਿ ਨਾਰਦ ਮੋ ਢਿਗ ਆਇ ਗਯੋ।
ਗਯਾਨ ਪ੍ਰਸੰਗ ਭਨੇ ਬਹੁਤੇ,
ਭਗਤੀ ਭਵ ਤਾਰਕ ਨਾਮ ਲਿਯੋ[1]।

[1]ਸੰਸਾਰ ਤੋਂ ਤਾਰਨ ਵਾਲੀ ਭਗਤੀ ਹੈ, ਨਾਮ ਲੈ ਕੇ (ਜੋ ਕਰੀਦੀ ਹੈ)।

ਮੈਂ ਪ੍ਰਸ਼ਨੋਤਰ ਭੂਰ ਕਰੇ
ਗਰਬਯੋ ਉਰ ਮੈਂ ਨਹਿਂ ਮਾਨ ਕਿਯੋ[1]।

[1]ਨਹੀਂ ਮੰਨਣਾ ਕੀਤਾ।

ਧਾਰਿ ਰਿਦੈ ਸਮਤਾ ਤਿਹ ਸੋਂ
ਬਚ ਕ੍ਰੂਰ ਕਹੇ ਤਬਿ ਕੋਪ ਭਯੋ ॥੯॥
-ਕਯੋਂ ਤਪਪਾਵਤਿ ਹੈ ਤਨ[†] ਮੂਰਖ!
ਬੇਦ ਰਹੱਸ[1] ਨਹੀਂ ਮਨ ਜਾਨਯੋ।
ਮੋਰ ਅਨਾਦਰ ਕੋ ਫਲ ਪਾਵਹੁ-,
ਤਾਂ ਛਿਨ ਮੈਂ ਇਮ ਸ੍ਰਾਪ ਬਖਾਨਯੋ।
-ਤੂੰ ਕੁਟਲਾਈ ਕਰੇਂ ਅਧਿਕ ਅਰੁ
ਮੋਹਿ ਜੁ ਬਾਕ ਨਹੀਂ ਹਿਤ ਮਾਨਯੋ।
ਯਾਤੇ ਭੁਜੰਗ ਸਰੀਰ ਧਰੋ
ਕਰਿ ਕੋਟਲਤਾ ਸਭਿ ਸੂਧਤ ਹਾਨਯੋ
॥੧੦॥

[†]ਪਾ:-ਮੁਨਿ।

[1]ਭੇਦ, ਤਾਤਪਰਯ।

ਬੇਦ ਪਢਯੋ ਤਨ ਤਾਪ ਤਪਯੋ
ਇਸ ਕੋ ਫਲ ਸ੍ਰਾਪ ਕੇ ਅੰਤ ਮੋਂ ਪਾਵੈਂ।
ਸੰਕਟ ਕੇ ਬਸਿ ਜੀਵਨਿ ਦੇਖਿ,
ਧਰੈਂ ਅਵਤਾਰ ਪ੍ਰਭੂ ਧਰ[1] ਜਾਵੈਂ।

[1]ਧਰਤੀ ਤੇ।

ਹਾਥ ਛੁਵੈ ਤਿਨ ਕੋ ਤਨ ਤੇਰੇ ਈ
ਤਾ ਛਿਨ ਮੈਂ ਸੁਰ ਲੋਕ ਸਿਧਾਵੈਂ।
ਤੌਂ ਲਗਿ ਜੂਨ ਭੁਜੰਗਮ ਕੀ
ਦੁਖਦਾਇਕ ਧਾਰਿ ਧਰਾ ਬਿਚਰਾਵੈਂ-
॥੧੧॥
ਸ੍ਰੀ ਗੁਰ! ਸੋ ਅਬਿ ਆਇ ਸਮੋਂ,
ਗਹਿ ਮੋਹਿ ਸਪੈਲੇ ਨੇ[1] ਆਨਿ ਕੈ ਛੋਰਾ। [1]ਸੱਪ ਵਾਲੇ ਨੇ।
ਪ੍ਰੇਰਨਿ ਕੀਨਿ ਸ਼ਰੀਕ ਤੁਮਾਰੇ ਨੈ
ਲੋਭ ਦਿਖਾਇ ਕਛੂ ਤਿਸ ਥੋਰਾ।
ਖੋਜਿ ਰਹਯੋ ਖੁਡ ਪਾਈ ਨਹੀਂ,
ਗਹਿ ਲੀਨਿ[1] ਤਬੈ ਬਲ ਤੇ ਸਿਰ ਫੋਰਾ। [1]ਸ੍ਰੀ ਹਰਿ ਗੋਬਿੰਦ ਜੀ ਨੇ) ਫੜ ਲਿਆ।
ਜਾਉਂ ਅਬੈ ਸੁਰਲੋਕ ਜਹਾਂ,
ਗੁਰ ਪੂਰਨ! ਹੋ ਅਭਿਬੰਦਨ ਮੋਰਾ[1]' [1]ਮੇਰੀ ਨਮਸਕਾਰ ਹੋਵੇ (ਆਪ ਨੂੰ)।
॥੧੨॥
ਬ੍ਰਿੰਦ ਖਰੇ ਨਰ ਨਾਰਿ ਸਬੈ
ਸੁਨਿ ਸਾਰੋ ਪ੍ਰਸੰਗ ਰਿਦੈ ਬਿਸਮਾਏ।
ਸ੍ਰੀ ਗੁਰ ਨੇ ਮ੍ਰਿਤੁ ਪੰਨਗ ਕੋ
ਉਚਵਾਇ ਕੈ ਬਾਹਰ ਦੀਨਿ ਦਬਾਏ।
ਕੀਨ ਮਹਾਂ ਉਤਸਾਹਨ ਕੋ
ਧਨ ਦੀਨਸਿ ਰੰਕ ਮਿਲੇ ਸਮੁਦਾਏ।
ਔਰ ਕਰਾਹੁ ਕਰੈਂ ਬਹੁਤੇ
ਗੁਰੁ ਨਾਨਕ ਆਦਿ ਕੇ ਪੈਰ ਮਨਾਏ
॥੧੩॥
ਜਾਤਿ[1] ਸਭੈ ਸੁਧਿ ਲੋਕ ਭਨੈਂ, [1]ਜਾਂਦਿਆਂ ਹੋਇਆਂ।
ਪ੍ਰਿਥੀਏ ਸੁਨਿ ਕੈ ਰਿਸ ਕੋ ਉਪਜਾਈ।
'ਮੂਰਖ ਲੋਗ ਜਿ ਬਾਤ ਸੁਨਾਵਤਿ,
ਝੂਠ ਕਹੈਂ ਸਭਿ ਗਾਥ ਬਨਾਈ।
ਮੋ ਉਰ ਕੋ ਪਰਤੀਤਿ ਨ ਆਵਤਿ,
ਹਾਥ ਮਲੈਂ ਬਿਧਿ ਲੇਤਿ ਉਪਾਈ[1]। [1]ਹੱਥ ਮਲ ਕੇ (ਜਿਵੇਂ ਮਦਾਰੀ ਹੱਥ ਮਲਕੇ ਸ਼ੈਆਂ ਉਪਜਾ ਲੈਂਦਾ ਹੈ) ਤਰੀਕੇ ਬਣਾ ਲੈਂਦੇ ਹਨ।
ਉੱਤਮਤਾ ਨਿਜ ਨੰਦਨ ਕੀ
ਜਗ ਬੀਚ ਬਿਥਾਰਤਿ ਹੀ ਹਰਖਾਈ

॥੧੪॥
ਲੋਭ ਬਧਯੋ ਮਨ ਮੈਂ ਅਧਿਕਾਇ,
ਪੁਜਾਵਨ ਕੋ ਇਮ ਬਾਤ ਬਨਾਵੈ।
-ਦੇਹਿਂ ਉਪਾਇਨ ਕੋ ਸਮੁਦਾਇ-
ਸੁ ਕੀਰਤਿ ਆਪਨੀ ਲੋਕ ਸੁਨਾਵੈ।
ਕਯਾ ਉਹ ਬਾਲਕ ਜਾਨਤਿ ਨਾ ਕੁਛ,
ਏਕ ਤੇ ਏਕ ਬਡਾਈ ਬਧਾਵੈ।
ਜਯੋਂ ਧਨ ਆਇ ਉਪਾਇ ਬਨਾਵਤਿ
ਯੌਂ ਛਲਿ ਕੈ ਨਿਜ ਪਾਇ ਪੁਜਾਵੈ'
॥੧੫॥
ਅਪਨੀ ਸੰਗਤ ਹ੍ਵੈ ਇਕਠੀ ਜਬਿ,
ਤੌ ਪ੍ਰਿਥੀਆ ਸਭਿ ਬੀਚ ਸੁਨਾਵੈ।
'ਏ ਛਲ ਕੇ ਕਰਤਾ ਪੁਜਵਾਵਤਿ
ਮੂਰਖ ਲੋਕਨ ਕੋ ਬਿਰਮਾਵੈ।
ਆਪ ਗੁਰੂ ਬਨਿ ਬੈਠਤਿ ਬੀਚਿ,
ਛਲੈ ਧਨ ਕੋ, ਬਹੁ ਦੰਭ ਕਮਾਵੈ।
ਜੋ ਸਿਖ ਮੋਹਿ, ਨਹੀਂ ਦਰਸੋ ਤਿਸ[1]'

[1]'ਜੋ ਮੇਰਾ ਸਿੱਖ ਹੈ ਉਹ ਉਸ (ਗੁਰੂ ਅਰਜਨ) ਦਾ ਦਰਸ਼ਨ ਨ ਕਰੇ।

ਯੌਂ ਕਰਿ ਨਿੰਦ ਸਭਾ ਮੈਂ ਬਤਾਵੈ
॥੧੬॥
ਸ੍ਵੈਯਾ:
ਸਾਚੋ ਬਨੈ ਨਿਜ ਸੰਗਤਿ ਮੈਂ
ਨਿਤ ਪਾਪ ਕਮਾਵਤਿ ਕੂਰ ਭਨੰਤਾ।
ਨਿੰਦਤਿ ਹੈ ਗੁਰ ਪੂਰਨ ਕੋ
ਉਰ ਧਾਰਿ ਛਿਮਾ ਜੁਊ ਧੀਰਜਵੰਤਾ।
ਹਾਨ ਰੁ ਲਾਭ ਸਮਾਨ ਜਿਨੋ ਕਹੁ,
ਸ਼ੋਕ ਨਹੀਂ ਕਬਿ, ਨ ਹਰਖੰਤਾ।
ਭੋਗ ਮੈਂ ਜੋਗ ਅਰੋਗ ਕਰੈ,
ਜਢ ਲੋਗਨ ਪੈ ਉਪਕਾਰ ਕਰੰਤਾ[1]
॥੧੭॥

[1]'ਗ੍ਰਿਹਸਤ ਵਿਚ ਅਰੋਗ ਜੋਗ ਨੂੰ ਕਰਦੇ ਹਨ ਤੇ ਮੂਰਖ ਲੋਗਾਂ ਤੇ ਉਪਕਾਰ ਕਰਦੇ ਹਨ (ਅ) (ਆਪ) ਭੋਗ ਵਿਚ ਜੋਗ (ਕਰਦੇ ਹਨ ਤੇ ਰੋਗ ਵਿਚ ਫਸੇ ਲੋਕਾਂ ਨੂੰ) ਅਰੋਗਤਾ ਕਰਦੇ ਹੋਏ ਮੂਰਖਾਂ ਤੇ ਉਪਕਾਰ ਕਰਦੇ ਹਨ।

ਸ੍ਰੀ ਗੁਰ ਬੈਠਨਿ ਥਾਨ ਗਏ ਜਬਿ
ਗੰਗ ਬਿਲੋਕਤਿ ਹ੍ਵੈ ਬਲਿਹਾਰੀ।
ਨੀਰ ਤੇ ਸਾਰੋ ਸ਼ਰੀਰ ਪਖਾਰਤਿ
ਦਾਸੀ ਜਿ ਤੀਰ ਸੋ ਬਾਤ ਉਚਾਰੀ।
'ਦੇਖਹੁ ਰੀ! ਕਸ ਸੰਕਟ ਭਾ
ਸੁਤ ਮੇਰੋ ਬਚ੍ਯੋ ਗਹਿ ਪੰਨਗ ਭਾਰੀ।
ਮੈਂ ਦਿਨ ਰੈਨ ਰਖੌਂ ਢਿਗ ਐਨ ਮੈਂ,
ਹੇਰਤਿ ਹੌਂ ਨਿਜ ਨੈਨ ਅਗਾਰੀ ॥੧੮॥
ਥੋਰੇ ਈ ਕਾਲ ਕਰ੍ਯੋ ਇਤਿ ਲੋਚਨ
ਤਾਂ ਫਲ ਹੌਲ ਪਰ੍ਯੋ ਉਰਿ ਮੇਰੇ।'
ਯੌਂ ਕਹਿ ਹਾਥ ਰੁਮਾਲ ਧਰੇ
ਮੁਖ ਚੰਦ ਕੋ ਪੌਛਤਿ ਭੀ ਤਿਸ ਬੇਰੇ।
ਸਾਰੋ ਸਰੀਰ ਸੁਧਾਰਿ ਭਲੇ
ਨਵ ਚੀਰ ਨਿਕਾਸ ਕੈ ਲਜਾਈ ਅਛੇਰੇ।
ਨੰਦਨ ਕੋ ਪਹਿਰਾਇ ਅਨੰਦਤਿ
ਸੁੰਦਰ ਰੂਪ ਮੁਕੰਦ ਕੋ ਹੇਰੇ ॥੧੯॥
ਬ੍ਰਿੰਦ ਨੁਛਾਵਰ[1] ਕੀਨਿ ਤਬੈ — [1]ਬਹੁਤਾ (ਧਨ) ਵਾਰਿਆ।
ਨਿਜ ਹਾਥ ਤੇ ਦੇਤਿ ਗਰੀਬਨਿ ਕੋ।
ਅੰਮ੍ਰਿਤ ਤੇ ਮਧੁਰੀ ਅਧਿਕੈ
ਅਸ ਲੇਤਿ ਹੈ ਪੁੰਜ ਅਸੀਸਨਿ ਕੋ।
ਬਾਦਤਿ ਪੌਰ[1] ਬਿਖੈ ਬਜਵਾਇ, — [1]ਵਾਜੇ ਦਰਵਾਜੇ ਤੇ ਵਜਵਾਏ।
ਭਨੈਂ ਦੁਰਬਾਕ ਸ਼ਰੀਕਨਿ ਕੋ[1]। — [1]ਲੋਕੀ) ਕਹਿੰਦੇ ਹਨ ਦੁਰਵਾਕ ਸ਼ਰੀਕ (ਪ੍ਰਿਥੀਏ) ਨੂੰ।
ਹੋਤਿ ਮਹਾਂ ਉਤਸਾਹ ਤਹਾਂ
ਪ੍ਰਭੁ ਕੇ ਗੁਨ ਗਾਵਤ ਗੀਤਨਿ ਕੋ
॥੨੦॥
ਭੇਦ ਨ ਜਾਨਤਿ ਨੰਦਨ ਕੋ
ਜਿਨ ਪੰਨਗ ਕਾਲੀ[1] ਕੋ ਮਾਨੁ ਮਥ੍ਯੋ। — [1]ਕਾਲਿਯ ਨਾਮੇ ਨਾਗ ਜਿਸ ਨੂੰ ਕ੍ਰਿਸ਼ਨ ਜੀ ਨੇ ਨੱਥਿਆ ਸੀ।
ਕੇਸੀ ਕਰਾਲ, ਬਕਾਸੁਰ, ਕੰਸ
ਹਤੇ ਗਨ ਦੈਂਤ ਮੁਨੀਨਿ ਕਥ੍ਯੋ[1]। — [1]ਮੁਨੀਆਂ ਨੇ ਏਹ ਵਾਰਤਾ ਕਹੀ ਹੈ।
ਮੱਲਜ[1] ਚੰਡੂਰ ਹਨ੍ਯੋ ਬਲ ਸੋ, — [1]ਪਹਿਲਵਾਨ।

ਮਘਨਾਥ[1] ਕੋ ਜਾਂਹੀ ਤੇ ਤੇਜ ਅਥਜੋ[2]। — [1]ਮਘਾਂ ਦੇਸ਼ ਦਾ ਰਾਜਾ, ਜਰਾਸਿੰਧ। [2]ਦੂਰ ਹੋਇਆ।
ਜਾਇ ਸੁਯੰਬਰ ਭੂਪਤਿ ਕੇ ਗਨ
ਬੈਲ ਕੋ ਏਕ ਹੀ ਬਾਰ ਨਥਜੋ[1]† — [1]ਸਾਰੇ ਬੈਲਾਂ ਨੂੰ ਇਕੋ ਵਾਰ ਹੀ ਨੱਥਣਾ ਕੀਤਾ।
॥੨੧॥

†ਕਵਿ ਜੀ ਏਥੇ ਸ੍ਰੀ ਕ੍ਰਿਸ਼ਨ ਜੀ ਦੇ ਨੱਥੇ ਤੇ ਮਾਰੇ ਦੈਂਤਾਂ ਤੇ ਸ਼ੱਤ੍ਰੂਆਂ ਆਦਿ ਦਾ ਜ਼ਿਕਰ ਕਰਦੇ ਹੋਏ ਇਸ਼ਾਰਾ ਕਰਦੇ ਹਨ ਕਿ ਗੁਰੂ ਜੀ ਉਨ੍ਹਾਂ ਦੇ ਯਾ ਉਸੇ ਤਰ੍ਹਾਂ ਦੇ ਅਵਤਾਰ ਹਨ। ਜੇ ਕਵਿ ਜੀ ਕ੍ਰਿਸ਼ਨ ਜੀ ਨੂੰ ਪੂਰਨ ਅਵਤਾਰ ਸਮਝ ਰਹੇ ਹਨ ਤਾਂ ਗੁਰੂ ਜੀ ਨੂੰ ਉੱਨਾ ਹੀ ਉੱਚਾ ਕਹਿ ਰਹੇ ਹਨ ਤੇ ਜੇ ਗੁਰ ਅਵਤਾਰ ਸਭ ਅਵਤਾਰਾਂ ਤੋਂ ਵੱਡਾ ਹੈ ਤਾਂ ਏਹ ਪ੍ਰਮਾਣ ਦ੍ਰਿਸ਼ਟਾਂਤ ਮਾਤ੍ਰ ਲੈਣੇ ਚਾਹਜੇ, ਗੁਰ ਅਵਤਾਰ ਉਨ੍ਹਾਂ ਤੋਂ ਵਡੇਰਾ ਹੈ। ਸ੍ਰੀ ਕ੍ਰਿਸ਼ਨ ਜੀ ਆਦਿ ਸਾਰੇ ਅਵਤਾਰਾਂ ਨੇ ਗੁਰੂ ਧਾਰਿਆ ਕਿਉਂਕਿ ਓਹ 'ਗੁਰੂ' ਪਦ ਦੇ ਅਵਤਾਰ ਨਹੀਂ ਸਨ। ਗੁਰੂ ਸਾਹਿਬਾਨ 'ਗੁਰੂ ਪਦ ਦੇ ਅਵਤਾਰ ਸਨ, ਇਸੇ ਕਰਕੇ ਓਹ ਆਪਣੇ ਗੁਰੂ ਦਾ ਪਤਾ ਦੇਂਦੇ ਹਨ 'ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ ॥' ਇਸ ਨੁਕਤਾ ਖ਼ਯਾਲ ਤੋਂ ਅਵਤਾਰਾਂ ਤੋਂ ਗੁਰੂ ਅਵਤਾਰ ਉੱਚਾ ਹੈ।

ਸ੍ਰੀ ਹਰਿਗੋਵਿੰਦ ਨੰਦਨ ਕੀ
ਮਹਿਮਾ ਕਬਿਹੂੰ ਚਿਤ ਜਾਨਤਿ[1] ਹੈ। — [1]ਮਾਤਾ) ਜਾਣਦੀ ਹੈ।
-ਸ੍ਰੀ ਗੁਰ ਪੂਰਨ ਕੇਰ ਸਪੂਤ
ਭਯੋ ਅਵਤਾਰ- ਹੀ ਮਾਨਤਿ ਹੈ।
-ਹੀਨ ਕਰੇ ਬਿਘਨਾਂ ਸਭਿ ਹੂੰ
ਸ਼ਕਤੀ ਅਤਿਵਾਨ- ਪਛਾਨਤਿ ਹੈ।
-ਪੰਨਗ ਭੀਖਨ ਮਾਰ ਦਿਯੋ,
ਹਤਿ ਧਾਇ, ਮਹਾਂ ਬਲ ਠਾਨਤਿ ਹੈ-
॥੨੨॥

ਮਾਤ ਕਰੈ ਨਿਸ਼ਚੈ ਅਸ ਕੋ ਜਬਿ,
ਸ੍ਰੀ ਹਰਿਗੋਵਿੰਦ ਜਾਨਿ ਰਿਦੇ।
ਮੋਹ ਉਪਾਵਤਿ ਹੈਂ ਤਿਸ ਕੇ
ਕਰਿ ਬਾਲਕ ਰੀਤਿ ਅਨੇਕ ਤਦੇ।
ਹੋਇ ਛੁਧਾਤੁਰ ਜਾਚਤਿ ਭੋਜਨ
ਧੂਰਿ ਲਗਾਵਤਿ ਧਾਇ ਕਦੇ।
ਗੋਦ ਤੇ ਜਾਤਿ ਪ੍ਰਮੋਦ ਭਰੇ
ਚਹੁੰ ਕੋਦ ਫਿਰੈਂ ਰੁਦਯੰਤ ਜਿਦੇ[1] — [1]ਰੋਂਵਦੇ ਹਨ ਜ਼ਿਦ ਕਰਦੇ ਹਨ।
॥੨੩॥

ਬਾਲਕ ਕੀ ਸਮ ਚੰਚਲਤਾ
ਅਵਲੋਕਤਿ ਗੰਗ ਸਪੂਤ ਹੀ ਜਾਨਤਿ।
ਪਾਲਤਿ ਹੈ ਨਿਤ ਲਾਲਤਿ ਹੈ,

ਹਿਤ ਘਾਲਤਿ ਹੈ ਮਨ ਕੋ ਪ੍ਰਿਯ ਮਾਨਤਿ।
ਕੇਤਿਕ ਦਯੋਸ ਬਿਤੀਤ ਭਏ
ਸੁਖ ਸਾਥ ਤਬੈ ਪਗ ਮੈਂ ਬਲ ਠਾਨਤਿ।
ਹੋਤਿ ਖਰੇ[1] ਗੁਨ ਪੁੰਜ ਖਰੇ
ਜਿਨ ਦਾਸ ਤਰੇ ਸਤਿਨਾਮੁ ਬਖਾਨਤਿ ॥੨੪॥
ਸ੍ਰੀ ਚਰਣਾਂਬੁਜ[1] ਤੇ ਚਲਿਬੇ
ਪਗ ਨੂਪਰ ਭੂਪਰ[1] ਦੌਰ ਬਜਾਵੈਂ।
ਕੰਚਨ ਕੀ ਬਰ ਕਿੰਕਨਿ ਹੈ
ਕਟਿ[1] ਹੀਰੇ ਜਰਾਉ ਜਰੇ ਦਮਕਾਵੈਂ।
ਪੀਤ ਗਰੇ ਝਗੁਲੀ ਬਹੁ ਝੀਨ
ਮਹਾਂ ਦੁਤਿ ਤੇ ਤਨ ਚਾਰੁ ਦਿਪਾਵੈ।
ਹਾਥ ਮੈਂ ਕੰਕਨ ਛਾਪ ਛਲਾਯਨਿ
ਸੀਸ ਬਿਭੂਖਨ ਸ਼ੋਭ ਬਢਾਵੈਂ ॥੨੫॥
ਬਾਲਕ ਔਰ ਮਿਲੇ ਤਿਸ ਠੌਰ ਮੈਂ
ਦੌਰਤਿ ਹੈਂ ਅਗੁਵਾ ਪਿਛਵਾਈ।
ਖੇਲਤਿ ਹੈਂ ਬਹੁ ਮੇਲਤਿ ਰੌਰ[1]
ਗੁਰੂ ਹਰਿਗੋਵਿੰਦ ਜੀ ਹਰਖਾਈ।
ਹੋਇ ਇਕੈਠਤਿ ਬੈਠਤਿ ਹੈਂ[1]
ਕਬਿ ਅੰਗ ਅਮੈਠਤਿ ਦੇਤਿ ਪਲਾਈ[1]।
ਸੁੰਦਰ ਮੰਦਰ ਅੰਦਰ ਹ੍ਵੈ
ਕਬਿ ਬਾਹਰ, ਰੋਕਤਿ ਹੈਂ ਭਜ ਜਾਈ ॥੨੬॥
ਗ੍ਰਾਮ ਵਡਾਲੀ ਕੇ ਬਾਲਕ ਜੇ
ਬਡ ਭਾਗ ਭਰੇ ਇਮ ਖੇਲਤਿ ਹੈਂ।
ਸ੍ਰੀ ਹਰਿ ਗੋਵਿੰਦ ਸੰਗ ਮਿਲੇ
ਬਹੁ ਸ੍ਵਾਦ ਕੇ ਭੋਜਨ ਮੇਲਤਿ ਹੈਂ[1]।
ਦਯੋਸ ਸਬੈ ਨਹਿਂ ਪਾਸ ਤਜੈਂ
ਮਿਲਿ ਆਪਸ ਮੈਂ ਬਲ ਰੇਲਤਿ ਹੈਂ।
ਆਪ ਦਿਖਾਇ ਕਰੇ ਕੁਸ਼ਤੀ

[1]ਜਿਨ੍ਹਾਂ ਵਿਚ ਸਾਰੇ ਚੰਗੇ ਗੁਣ ਹਨ (ਉਹ) ਖੜੇ ਹੁੰਦੇ ਹਨ।

[1]ਚਰਣਾ ਕਵਲਾਂ।

[1]ਝਾਂਜਰਾਂ ਪ੍ਰਿਥਵੀ ਤੇ।

[1]ਤੜਾਗੀ ਲੱਕ ਵਿੱਚ।

[1]ਰੌਲਾ ਪਾਉਂਦੇ ਹਨ।

[1]ਅੰਗ ਅਕੜਾਂਵਦੇ ਹਨ, ਦੌੜਦੇ ਹਨ।

[1]ਪਾਂਵਦੇ ਹਨ।

[1]ਧਕੇਲਦੇ ਹਨ।

ਗਹਿ ਹਾਥਨਿ ਸਾਥ ਧਕੇਲਤਿ ਹੈਂ
॥੨੭॥

ਦੋਹਰਾ:

ਇਸ ਪ੍ਰਕਾਰ ਕ੍ਰੀੜਤਿ ਪ੍ਰਭੂ, ਖੇਲਤਿ
ਖੇਲ ਬਿਸਾਲ।
ਮਿਲਹਿਂ ਜਾਲ ਬਾਲਕ ਲਲਿਤ[1], ਨਿਸ
ਮਹਿਂ ਨਿਜ ਨਿਜ ਸਾਲ[2] ॥੨੮॥

[1]ਸੁਹਣੇ। [2]ਰਾਤ ਵੇਲੇ ਆਪੋ ਆਪਣੇ ਘਰ (ਜਾਂਦੇ ਹਨ)।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਰਪ ਕੋ ਹਤਨ' ਪ੍ਰਸੰਗ ਬਰਨਨੰ ਨਾਮ ਨੌਮੋਂ ਅੰਸੂ ॥੯॥

## ੧੦. [ਰਾਤ ਨੂੰ ਦੇਵਤੇ ਚਰਨ ਪਰਸਨ ਆਏ]

੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੧

ਦੋਹਰਾ:

ਸ੍ਰੀ ਅਰਜਨ ਹੁਇਂ ਜਾਮਨੀ, ਆਵਹਿਂ ਅਜਰ ਮਝਾਰ।
ਬੈਠਿ ਪ੍ਰਯੰਕ ਬਿਰਾਜਤੇ, ਸਭਿ ਸੁਖ ਕੇ ਦਾਤਾਰ ॥੧॥

ਸ੍ਵੈਯਾ:

ਹਾਥ ਕੋ ਜੋਰਿ ਕੈ ਗੰਗ ਬਖਾਨਤਿ
'ਆਪ ਮਹਾਂ ਮਤਿ ਦੇਤਿ ਸਬੈ।
ਮੋਹਿ ਰਿਦਾ ਡਰਪੰਤਿ ਰਹੈ
ਇਸ ਹੇਤੁ ਕਰੌਂ ਬਿਨਤੀ ਸੁ ਅਬੈ।
ਬ੍ਰਿੰਦ ਬਡੇ ਉਤਪਾਤ ਕੇ ਘਾਤਕ
ਆਪ ਸਮ੍ਰੱਥੁ ਜਬੈ ਰੁ ਕਬੈ[1]।

[1]ਸਮੂਹ ਵਡੇ ਉਪੱਦ੍ਰਵਾਂ ਦੇ ਨਾਸ਼ ਕਰਨ ਨੂੰ ਜਦ ਕਦੀ ਆਪ (ਹੀ) ਸਮਰੱਥ ਹੋ।

ਹੋਇ ਨ ਕੋ ਬਿਘਨਾ ਤਿਸ ਥਾਨ
ਜਹਾਂ ਤੁਮ ਨਾਮ ਉਚਾਰਿ ਤਬੈ ॥੨॥
ਆਇ ਬਸੇ ਹਮ ਗ੍ਰਾਮ ਬਿਖੈ
ਕਰਿ ਬ੍ਰਿੰਦ ਉਪਾਇ ਕੋ ਨੰਦਨ ਪਾਯੋ।
ਸੁੰਦਰ ਰੂਪ ਬਿਲੰਦ ਅਨੰਦਕ
ਏਕ ਅਹੈ ਨ ਦੁਤੀ ਉਪਜਾਯੋ।
ਸ਼੍ਰੀ ਗੁਰ ਨਾਨਕ ਆਪ ਦਯਾ ਕਰਿ
ਹਾਥ ਦੈ ਜਾਨਿ ਕੈ ਦਾਸ ਬਚਾਯੋ।
ਧਾਇ[1] ਮਹਾਂ ਅਪਰਾਧਨਿ ਤੇ,
ਇਸ ਪੰਨਗ ਤੇ ਸੁਖ ਸੋਂ ਉਬਰਾਯੋ ॥੩॥

[1]ਦਾਈ।

ਆਪ ਚਲੋ ਅਪਨੇ ਪੁਰਿ ਕੋ
ਤਹਿਂ ਬਾਸ ਕਰੋ ਬਿਘਨੋ ਨਹਿਂ ਹੋਵੈ।
ਸੇਵਕ ਬ੍ਰਿੰਦ ਬਸੈਂ ਸਭਿ ਸੇਵਹਿਂ,
ਚਿੰਤ ਤਹਾਂ ਬਸਿ ਕੈ ਹਮ ਖੋਵੈਂ।
ਈਖਦ[1], ਗ੍ਰਾਮ ਬਿਖੈ ਬਸਤੇ,
ਨਰ ਬ੍ਰਿੰਦ ਨਹੀ ਪੁਰਿ ਜੇਤਿਕ ਜੋਵੈਂ[1]।

[1]ਥੋੜੇ ਜਹੇ।

[1]ਬਹੁਤੇ ਮਨੁੱਖ ਨਹੀਂ ਦੇਖੀਦੇ ਜਿਤਨੇ ਨਗਰ ਵਿੱਚ

ਹੁੰਦੇ ਹਨ।

ਥਾਨ ਬਡੇਰ ਕੇ ਬਾਸ ਕਰੋ
ਸੁਖਰਾਸਿ! ਤਹਾਂ ਨਿਸ਼ਚਿੰਤ ਹੀ ਸੋਵੈਂ'
॥੪॥
ਸ੍ਰੀ ਗੁਰਨਾਥ ਭਨਜੋ 'ਡਰ ਨਾ ਉਰ,
ਬਾਲਕ ਕੇ ਰਖਵਾਰ ਰਮਾਪਤਿ[1]।
ਭਾਵੀ ਟਰੈ ਨਹਿਂ ਕੋ ਕਿਤ ਜਾਇ,
ਬਨੈ ਤਿਸ ਰੀਤਿ ਮਿਟੈ ਨ ਕਦਾਚਿਤ।
ਆਸ ਕਰੋ ਪਰਮੇਸ਼ਰ ਕੀ
ਜਿਸ ਤੇ ਨਹਿਂ ਔਰ ਬਡੋ ਸੁਖਦਾਹਿਤ[†]।
ਤ੍ਰਾਸ ਬਿਨਾਂ ਕਿਮ ਤ੍ਰਾਸ ਕਰੈ,
ਸਿਮਰੋ ਸਤਿਨਾਮ ਬਿਸਾਲ ਸਦਾ ਚਿਤ
॥੫॥

[1]ਮਾਯਾ ਯਾ ਕੁਦਰਤ ਦਾ ਪਤੀ = ਵਾਹਿਗੁਰੂ।

[†]ਪਾ:-ਦੁਖ ਦਾਹਿਤ।

ਗੂਢ ਮਹਾਂ[1] ਕਪਟੀ ਪ੍ਰਿਥੀਆ
ਨਹਿਂ ਦੇਖਿ ਸਕੈ ਪਰ ਕੀ ਬਡਿਆਈ।
ਬਾਹਰੋ ਪ੍ਰੇਮ ਕਰੇ ਹਿਤ ਭਾਖਤਿ
ਰਾਖਤਿ ਖੋਟ ਰਿਦੈ ਦੁਸ਼ਟਾਈ।
ਹੇਰਤਿ ਹੀ ਹਮ ਕੋ ਦੁਖ ਪਾਵਤਿ
ਯਾ ਹਿਤ ਠਾਨਿ ਅਨੇਕ ਉਪਾਈ।
ਯਾਂ ਤੇ ਰਹੋ ਤਿਸ ਤੇ ਹੁਇ ਦੂਰਿ
ਭਲਿ ਨ ਸ਼ਰੀਕਨਿ ਕੀ ਕੁਟਲਾਈ'
॥੬॥

[1]ਬਹੁਤਾ ਗੁੱਝਾ (ਅ) ਬੜਾ ਭਾਰੀ।

ਯੌਂ ਕਹਿ ਸ੍ਰੀ ਗੁਰ ਤੂਸ਼ਨ ਕੀਨਿ,
ਬਿਚਾਰਤਿ -ਨਾਰਿ ਸੁਭਾਵ ਸ ਤ੍ਰਾਸਾ।
ਸੋਚਤਿ ਹੈ ਸੁਤ ਧਾਰਿ ਸਨੇਹ ਕੋ,
ਜਾਨਤਿ ਹੈ ਨ ਇਹੈ ਬਲ ਰਾਸਾ[1]।
ਧੀਰਜ ਛੋਰਿ ਡਰਾਕੁਲ ਬੋਲਤਿ
ਬਾਕ ਸੁਨੇ ਅਸ ਹੋਤਿ ਉਦਾਸਾ।
ਚਾਹਤਿ ਹੈ ਪੁਰਿ ਮੈਂ ਬਸਿਬੇ
ਕਹੁ ਪਾਸ ਸ਼ਰੀਕਨਿ ਕੇਰ ਅਵਾਸਾ-
॥੭॥

[1]ਭਾਵ ਸ੍ਰੀ ਹਰਿਗੋਵਿੰਦ ਜੀ ਬਲ ਦੀ ਖਾਣ ਹਨ।

ਯੌਂ ਚਿਤ ਮੈਂ ਚਿਤਵੰਤਿ ਦਯਾਨਿਧਿ[1]
ਹੇਤ ਪ੍ਰਸੰਨ ਕੇ ਬੈਨ ਕਹੇ।
'ਬਾਸੁਰ ਕੇਤਿਕ ਬਾਸ ਕਰੋ ਇਤ,
ਫੇਰ ਕਰੈਂ ਚਿਤ ਤੋਰ ਚਹੇ[1]।
ਬਾਲਕ ਕੋ ਪ੍ਰਤਿਪਾਲ ਕਰੋ
ਨਿਤ ਹੋਇ ਬਿਸਾਲ ਅਨੰਦ ਲਹੇ।'
ਗੰਗ ਨੇ ਸ਼੍ਰੋਨ ਸੁਨੀ ਹਰਖੀ ਉਰ
-ਛੋਡਿ ਹੈਂ ਗ੍ਰਾਮ ਕੋ ਬਾਸ ਇਹੇ-
॥੮॥

[1]ਭਾਵ ਸ੍ਰੀ ਗੁਰੂ ਅਰਜਨ ਦੇਵ ਜੀ।
[1]ਜੋ ਤੇਰਾ ਚਿੱਤ ਚਾਹੁੰਦਾ ਹੈ ਕਰਾਂਗੇ।

ਯਾ ਬਿਧਿ ਬੋਲਤਿ ਬੂਝਤਿ ਕੋ[1]
ਨਿਸ ਜਾਮ ਗਈ ਕਰਿ ਖਾਨ ਅਹਾਰਾ।
ਫੇਰ ਜਥਾ ਸੁਖ ਸੋਂ ਸੁਪਤੇ
ਉਠਿ ਪ੍ਰਾਤ ਸਮੇਂ ਜਲ ਮੱਜਨ ਧਾਰਾ।
ਤਾਤ ਕੋ ਲਾਲਤਿ ਹੈ ਪ੍ਰਤਿਪਾਲਤਿ
ਭੂਖਨ ਘਾਲਤਿ[1] ਸ਼ੌਕ ਉਦਾਰਾ।
ਸੁੰਦਰ ਚੀਰ ਸਰੀਰ ਬਿਖੈ
ਪਹਿਰਾਵਤਿ ਹੀ ਹਰਖਾਵਤਿ ਭਾਰਾ
॥੯॥

[1]ਗੁਰੂ ਜੀ ਨੂੰ) ਬੋਲਦਿਆਂ ਤੇ ਮਾਤਾ ਜੀ ਨੂੰ ਪੁੱਛਦਿਆਂ।
[1]ਪਾਉਂਦੀ ਹੈ।

ਦਾਸਨ ਪੈ ਨ ਭਰੋਸ ਧਰੈ,
ਅਠ ਜਾਮ ਰਖੈ ਨਿਜ ਨੈਨ ਅਗਾਰੀ।
ਸੋਵਤਿ ਹਾਥ ਲਗਾਇ ਕੈ ਨੰਦਨ
ਔਚਕ ਜਾਗ ਉਠੇ ਡਰ ਧਾਰੀ।
ਨੀਤ[1] ਸਨੇਹ ਅਛੇਹ ਨਵੋਂ[2] ਹੁਇ,
ਡੀਲ ਬਿਸਾਲ ਬ੍ਰਧੈ ਬਲਿ ਭਾਰੀ।
ਸੁੰਦਰ ਸੂਰਤਿ ਸ਼ੋਭਤਿ ਹੈ,
ਨਿਜ ਕੋਛਰ ਲੇ ਕਰਿ ਹ੍ਵੈ ਬਲਿਹਾਰੀ
॥੧੦॥

[1]ਨਿੱਤ। [2]ਇਕ ਰਸ ਨਵਾਂ।

ਕੇਤਿਕ ਦਯੋਸ ਬਿਤੀਤ ਗਏ ਜਬਿ
ਏਕ ਨਿਸਾ ਪਰਿ ਕੈ ਸਭਿ ਸੋਏ।
ਦੇਵ ਮਿਲੇ ਸਮੁਦਾਇ ਤਬੈ
ਸਭਿ ਆਵਨਿ ਕੀਨਿ ਪ੍ਰਮੋਦਤਿ ਹੋਏ।

ਸ਼੍ਰੀ ਹਰਿਗੋਵਿੰਦ ਜਾਨਿ ਤਿਨੋ ਕਹੁ
ਛੋਰਿ ਪ੍ਰਯੰਕ ਉਠੇ ਸਭਿ ਜੋਏ।
ਦ੍ਵੈ ਕਰ ਬੰਦ ਕਰੈਂ ਅਭਿਬੰਦਨ
ਦੂਖ ਨਿਕੰਦਨ ਤੀਰ ਖਰੋਏ ॥੧੧॥
ਨਾਰਦ, ਸਾਰਦ, ਪਾਰਦ ਸੇ ਤਨ[1],
ਸ਼੍ਰੀ ਬ੍ਰਹਮਾ, ਮਘਵਾ, ਜੁਤ ਆਏ।
ਆਠ ਬਸੂ[1] ਅਰ ਰੁੱਦ੍ਰ ਇਕਾਦਸ਼,
ਪਾਵਕ ਅੱਗ੍ਰ ਮਿਲੇ ਸਮੁਦਾਏ।
ਔਰ ਕਹਾਂ ਤਿਨ ਕੀ ਗਿਨਤੀ
ਹੁਇ ਦੇਖਨਿ ਕੋ ਅਵਤਾਰ ਸੁਹਾਏ।
ਚੌਸਠ ਜੋਗਨਿ, ਬੀਰ ਬਵੰਜਨ
ਦ੍ਵੈ ਕਰ ਜੋਰਤਿ ਸੀਸ ਨਿਵਾਏ ॥੧੨॥
'ਨਾਸ਼ਨਿ ਕੋ ਤੁਰਕਾਨਿ ਸਮੂਹ,
ਸਰੀਰ ਧਰਜੋ ਤੁਮ ਅੰਤਰਜਾਮੀ!
ਸੇਵਕ ਸੰਤਨਿ ਕੋ ਪ੍ਰਤਿਪਾਰਨਿ,
ਜੋ ਸਤਿਨਾਮ ਜਪੈ ਨਿਤ ਸ੍ਵਾਮੀ।
ਲੋਕ ਅਨੇਕ ਉਧਾਰਨਿ ਕੋ
ਚਿਤ ਦੇਨਿ ਬਿਬੇਕ ਭਏ ਪਥਗਾਮੀ[1]!
ਸੂਰ ਮਹਾਂ ਭੁਜ ਪੂਰਨ ਸ਼੍ਰੀ ਗੁਰ,
ਸ਼ੱਤ੍ਰੂਨ ਚੂਰਨਿ ਕੋ[1] ਨਿਤ ਕਾਮੀ' ॥੧੩॥
ਕੀਰਤਿ ਕੋ ਬਿਸਤੀਰਤਿ ਯੌ
ਪਦ ਪੂਜਤਿ ਚੰਦਨ ਕੋ ਚਰਚਾਏ।
ਧੂਪ ਧੁਖਾਵਤਿ ਫੂਲ ਚਢਾਵਤਿ
ਔਰ ਸੁਗੰਧਿਨ ਕੋ ਅਰਚਾਏ।
ਕੁੰਕਮ ਸੋਂ ਘਨਸਾਰ[1] ਘਸਾਇ
ਕਰੈਂ ਬਿਨਤੀ ਸੁਰ ਸ੍ਵੈ ਸਮੁਦਾਏ।
'ਜਯੋਂ ਹੁਇ ਆਇਸ ਰਾਵਰ ਕੀ
ਹਮ ਕਾਜ ਕਰੈਂ ਤਿਮ ਦਯੋ ਫੁਰਮਾਏ' ॥੧੪॥

[1]ਪਾਰੇ ਵਤ ਸਰੀਰ ਸਨ ਜਿਨ੍ਹਾਂ ਦੇ।

[1]ਇਕ ਪ੍ਰਕਾਰ ਦੇ ਅੱਠ ਦੇਵਤੇ।

[1]ਰਾਹ ਚੱਲਣ ਵਾਲਿਆਂ (ਭਾਵ ਜੱਗਜਾਸੂਆਂ) ਨੂੰ ਚਿੱਤ ਵਿੱਚ ਬਿਬੇਕ ਦਿੰਦੇ ਹੋ। (ਅ) ਸ਼ੁਭ ਮਾਰਗ ਚਲਾਉਣ ਵਾਲੇ ਹੋ।

[1]ਵੈਰੀਆਂ ਨੂੰ ਨਾਸ਼ ਕਰਨ ਦਾ।

[1]ਕੇਸਰ ਚੰਦਨ ਨਾਲ।

ਚੌਸਠ ਜੋਗਨਿ ਕੀਨਿ ਬਿਨੈ
'ਬਡ ਭੂਖ ਹਮੈ ਨਹਿਂ ਪਾਇਂ ਅਹਾਰਾ।'
ਬੀਰ ਬਵੰਜਨਿ ਬਾਕ ਕਹੇਂ
ਹਮ ਚਾਹਤਿ ਹੈਂ ਬਡ ਜੁੱਧ ਅਖਾਰਾ।'
ਨਾਰਦ ਆਦਿਕ ਪ੍ਰਾਰਥਨਾ ਕਰ
'ਬ੍ਰਿੰਦ ਮਲੇਛ ਬਲੀਨ ਸੰਘਾਰਾ[1]।
ਰਾਵਰਿ ਕ੍ਰੁੱਧਤਿ ਜੁੱਧ ਕਰੋ
ਇਮ ਚਾਹਤਿ ਦੇਵਨ ਕੋ ਗਨ ਸਾਰਾ'
॥੧੫॥

[1]ਬਲੀਆਂ ਨੂੰ ਮਾਰਨ ਲਈ।

ਸ਼੍ਰੀ ਹਰਿ ਗੋਵਿੰਦ ਦੇਤਿ ਅਨੰਦ ਕੋ
ਦੇਵਨ ਬ੍ਰਿੰਦਨ ਸੋਂ ਕਹਿ ਬਾਨੀ।
'ਬੀਰ ਸਭੈ ਤੁਮ ਧਾਰ ਸਰੀਰ ਕੋ
ਧੀਰਜ ਸੋਂ ਬਿਚਰੋ ਧਰਿ ਆਨੀ[1]।
ਨਾਰਦ ਕੋ ਦਿਖਰਾਉਂ ਮਹਾਂ ਰਣ,
ਮਾਰਿ ਮਲੇਛ ਕਰੋਂ ਘਮਸਾਨੀ।
ਪੀਵਹੁ ਸ਼੍ਰੋਨਤ ਚੌਸਠ ਜੋਗਨਿ!
ਲੇਹੁ ਡਕਾਰ ਮਹਾਂ ਤ੍ਰਿਪਤਾਨੀ[1] ॥੧੬॥

[1]ਧਰਤੀ ਤੇ ਆਕੇ।

[1]ਤ੍ਰਿਪਤਿ ਹੋਕੇ।

ਜੁੱਧ ਘਮੰਡ ਪ੍ਰਚੰਡ ਰਚੌਂ,
ਸ਼ਿਵ! ਲੇਹੁ ਬਿਲੰਦ ਹੀ ਮੁੰਡਨਿ ਮਾਲਾ[1]।
ਕਾਲੀ! ਕਪਾਲ[1] ਭਰੋ ਅਪਨੋ ਪਲ
ਸ਼੍ਰੋਣਤ ਸੰਗ[1] ਉਮੰਗ ਬਿਸਾਲਾ।
ਜੋ ਸਭਿ ਦੇਵਨਿ ਕੇ ਮਨਿ ਭਾਵਨਿ
ਸੋ ਕਰਿਹੌਂ ਬਲ ਧਾਰਿ ਕਰਾਲਾ।
ਲਾਲਤਿ ਮਾਤ ਕੋ ਦੇਉਂ ਅਨੰਦ ਸੁ
ਬਾਲਿਕ ਆਰਬਲਾ ਇਸ ਕਾਲਾ
॥੧੭॥

[1]ਕਟੇ ਹੋਏ ਸਿਰਾਂ ਦੀ ਮਾਲਾ।

[1]ਖੱਪਰ।

[1]ਲਹੂ ਤੇ ਮਾਸ ਨਾਲ।

ਜੋ ਸੁਰ ਕੋ ਉਰ ਹੋਇ ਮਨੋਰਥ
ਆਇ ਸਰੀਰ ਧਰੋ ਧਰਿ ਮੈਂ।
ਮੋ ਸੰਗ ਸੈਨ ਬਨੋ ਰਣ ਮੈਂ
ਬਲਵੰਤ ਮਲੇਛਿਨ ਸੰਘਰ ਮੈਂ[1]।

[1]ਦੇ ਯੁੱਧ ਵਿਚ।

ਆਯੁਧ ਕੇਰ ਪ੍ਰਹਾਰ ਕਰੋ
ਉਤਸਾਹਿਤ ਹ੍ਵੈ ਕਰਿ ਕੈ ਬਰ ਮੈਂ।
ਫੇਰ ਪਯਾਨ ਕਰੈਂ ਸੁਰਲੋਕ
ਸੁਧਾਰਿਕੈ ਕਾਜ ਬਸੈਂ ਘਰ ਮੈਂ'
॥੧੮॥

[1] 'ਧੰਨ ਗੁਰੂ ! ਸਭਿ ਦੇਵ ਮਨੋਰਥ
ਪੂਰਨ ਕੋ ਕਰਤਾ ਹਰਖਾਵਤਿ।
ਸ਼ਾਂਤਕੀ ਪੰਚ ਸਰੀਰ ਧਰੇ
ਸਤਿਨਾਮ ਸਨੇਹ ਮੈਂ ਸੇਵਕ ਲਾਵਤਿ।
ਮਾਨਵ ਕੀਨ ਨਿਹਾਲ ਕਰੋਰਨਿ[1]
ਸ੍ਰੀ ਪ੍ਰਭੁ ਕੇ ਉਮਗੈਂ ਗੁਨ ਗਾਵਤਿ।
ਪੰਚ ਸਰੂਪ ਅਨੂਪ ਧਰੇ
ਅਬਿ ਪੰਥ ਪ੍ਰਕਾਸ਼ ਕਰੋ ਰਿਪੁ ਘਾਵਤਿ
॥੧੯॥

[1]ਦੇਵਤੇ ਬੋਲੇ।

[1]ਕਰੋੜਾਂ ਹੀ।

ਘੋਰ ਮਹਾਂ ਕਲਿ ਕਾਲ ਬਿਖੈ
ਜੁਗ ਆਦਿ ਕੀ ਰੂਰ ਮ੍ਰਿਜਾਦ ਚਲਾਈ[1]।
ਕਯੋਂ ਨ ਚਲੈ, ਸਭਿ ਕੇ ਕਰਤਾ ਤੁਮ
ਆਪ ਭਏ ਜਬਿ ਆਨਿ ਸਹਾਈ।'
ਦੇਵਨਿ ਯੌਂ ਸਿਫਤੀ ਕਰਿ ਦੀਰਘ[1]
ਦੇਖਿ ਸਰੂਪ ਸਭੈ ਬਲਿ ਜਾਈ।
ਦੋਖ ਨਿਕੰਦਨ ਕੋ ਕਰਿ ਬੰਦਨ
ਆਨੰਦ ਕੰਦ ਬਿਲੰਦ ਕਰਾਈ ॥੨੦॥

[1]ਪਹਿਲੇ ਜੁਗ ਭਾਵ ਸਤਜੁਗ ਦੀ ਸੁੰਦਰ ਮ੍ਰਯਾਦਾ ਟੋਰੀ।

[1]ਭਾਵ ਗੁਰੂ ਜੀ ਦੀ ਬੜੀ ਉਸਤਤਿ ਕੀਤੀ।

ਜਾਨਿ ਲਗੇ ਜਬਿ ਗੰਗ ਬਿਲੋਚਨਿ
ਨੀਂਦ ਕੋ ਤਜਾਗਿਤ ਹੀ ਬਿਕਸਾਏ[†]।
ਗੌਨਤਿ[1] ਕੀ ਅਵਿਲੋਕਤਿ ਪੀਠ,
ਅਚੰਭ ਭਈ ਉਰ ਤ੍ਰਾਸ ਕੋ ਪਾਏ।
-ਬ੍ਰਿੰਦ ਏ ਚੋਰ ਗਏ ਭਜ ਕੈ
ਮਮ ਨੰਦਨ ਕੋ ਇਹ ਲੇਵਨਿ ਆਏ।

[†]ਜਾਗ ਖੁਲ੍ਹਦੇ ਸਾਰ ਪੂਰੀ ਹੋਸ਼ ਆਉਣ ਤੋਂ ਪਹਿਲਾਂ ਕਈ ਵੇਰ ਮਨ ਦੀ ਦਸ਼ਾ ਐਸੀ ਹੁੰਦੀ ਹੈ ਕਿ ਅਭ੍ਯਾਸੀਆਂ ਨੂੰ ਤੇ ਕਦੇ ਸਾਧਾਰਨਾਂ ਨੂੰ ਬੀ ਗੁਪਤ ਸਰੂਪ ਨਜ਼ਰੀ ਪੈ ਜਾਂਦੇ ਹਨ।

[1]ਜਾਂਦਿਆਂ ਦੀ।

ਚਾਰੁ ਬਿਭੂਖਨ ਹੀਰਨ ਕੇ ਜੁਤ
ਲੇ ਅਬਿ ਜਾਤਿ ਜਿ, ਕੌਨ ਛੁਟਾਏ-
॥੨੧॥
ਸੇਵਕਨੀ ਸੁਪਤੀ ਜਿ ਸਮੀਪ
ਪੁਕਾਰ ਕੈ ਊਚੇ ਸਮੂਹ ਜਗਾਈ।
'ਕਸੋਂ ਨ ਬਿਲੋਕਤਿ ਹੋ ਉਠਿ ਕੈ?
ਗਨ ਚੋਰਨਿ ਆਨਿ ਕੈ ਦੀਨਿ ਦਿਖਾਈ।
ਸ਼੍ਰੀ ਹਰਿਗੋਵਿੰਦ ਮੋਹਿ ਤੇ ਦੂਰ
ਹੁਤੇ ਅਬਿ ਮੈਂ, ਗਹਿ ਲੀਨਿ ਉਠਾਈ।
ਦੇਖਤਿ ਮੇਰੇ ਸੁ ਅੰਙਣ ਬੀਚ ਤੇ
ਜਾਗਤੀ ਜਾਨਿ ਗਏ ਸੁ ਪਲਾਈ'
॥੨੨॥
ਦਾਸੀ ਉਠੀ ਤਤਕਾਲ ਫਿਰੀ
ਚਹੁੰ ਕੋਦ ਮੈਂ, ਹੇਰਤਿ ਨਾ ਦਰਸਾਏ[1]।

[1]ਚੋਰ) ਨਜ਼ਰ ਨ ਆਏ।

ਸ਼ੇਸ਼ ਨਿਸਾ ਜਿਤਨੀ ਜੁ ਹੁਤੀ
ਸਭਿ ਜਾਗਤਿ ਮਾਤ ਨੇ ਜਾਮ ਬਿਤਾਏ।
ਬੋਲਤਿ ਬਾਤਨ ਕੋ ਬਤਰਾਵਤਿ[1],

[1]ਬੋਲਦੀ ਹੈ ਤੇ ਗੱਲਾਂ ਕਰਦੀ ਹੈ [ਹਿੰ: ਬਰਤਾਨਾ = ਬਾਤ ਚੀਤ ਕਰਨਾ]

ਤ੍ਰਾਸਤਿ ਨੀਂਦ ਗਈ ਕਿਸ ਥਾਏ।
ਚਿੰਤਤਿ ਚਿੰਤ ਮਹਾਂ ਚਿਤ ਮੈਂ
-ਸੁਤ ਕੋ ਬਿਘਨਾ ਨ ਕਛੂ ਹੁਇ
ਜਾਏ[†]- ॥੨੩॥

[†]ਮਾਤਾ ਜੀ ਦਾ ਅਤੁੱਟ ਮੋਹ ਦਿਖਾਉਣ ਤੋਂ ਕਵੀ ਜੀ ਦਾ ਭਾਵ ਹੈ, ਜੋ ਉਹ ਇਨਸਾਨੀ ਵਲਵਲੇ ਦੀ ਬਹੁਲਤਾ ਵਿੱਚ ਹਨ, ਪਰੰਤੂ ਮਾਤਾ ਜੀ ਬੜੇ ਪਤਿੱਬ੍ਰੱਤ ਤੇ ਬੰਦਗੀ ਵਾਲੇ ਸਨ, ਉਨ੍ਹਾਂ ਦੇ ਫਿਕਰ ਨੂੰ ਸਾਧਾਰਣ ਤਮੋਗੁਣੀ ਚਿੰਤਾ ਨਹੀਂ ਸਮਝਣਾ ਚਾਹੀਏ, ਉਨ੍ਹਾਂ ਦੇ ਅਗਾਧ ਪ੍ਰੇਮ ਨੂੰ ਦਰਸਾਉਣ ਲਈ ਕਵੀ ਜੀ ਇਹ ਤੌਂਖਲੇ ਵਰਣਨ ਕਰਦੇ ਹਨ।

ਭੋਰ ਭਈ ਸਭਿ ਜਾਗਤਿ ਹੀ
ਅਨੁਰਾਗਤਿ ਤਾਤ ਕੋ ਮਾਤ ਦੁਲਾਰੇ।
ਸ਼੍ਰੀ ਹਰਿ ਗੋਵਿੰਦ ਕੇਰ ਪਿਤਾ ਗੁਰ
ਆਇ ਜਬੈ ਨਿਜ ਧਾਮ ਮਝਾਰੇ।
ਭੀਰੁ ਭਯਾਕੁਲ[1] ਭੂਰ ਭਈ
ਭਗਵੰਤ ਸੁ ਕੰਤ ਕੇ ਆਈ ਅਗਾਰੇ।

[1]ਭੈ ਕਰ ਡਰੀ ਹੋਈ [ਸੰਸ: ਭਯ+ਆਕੁਲ਼]

ਹਾਥ ਕੋ ਜੋਰਿ ਨਿਹੋਰਤਿ ਹੈ[1] — [1]ਬੇਨਤੀ ਕਰਦੀ ਹੈ।
'ਤੁਮ ਕਯੋਂ ਨਹੀਂ ਤਾਤ ਕੋ ਤ੍ਰਾਸੁ ਬਿਚਾਰੇ ॥੨੪॥
ਜਾਮਨੀ ਮੈਂ ਜਬਿ ਜਾਗਤੀ ਨਹਿਂ ਮੈਂ
ਸੰਕਟ ਹੋਤਿ ਮਹਾਂ ਭਯ ਦਾਏ।
ਚੋਰ ਹੁਤੇ ਸਮੁਦਾਇ ਸੁ ਅੰਙਣ
ਸ੍ਰੀ ਹਰਿ ਗੋਬਿੰਦ ਲੇਨਿ ਕੋ ਆਏ।
ਬੀਚ ਲੀਏ ਸਭਿ ਸੋਂ ਪਰਵਾਰਤਿ
ਆਪਸ ਮੈਂ ਬਹੁ ਬਾਕ ਅਲਾਏ।
ਆਂਖ ਗਈ ਖੁਲ ਮੇਰੀ ਤਬੈ
ਤਤਕਾਲ ਹੀ ਤ੍ਰਾਸ ਤੇ ਦੇਖਿ ਪਲਾਏ[1] ॥੨੫॥ — [1]ਚੋਰ) ਦੌੜ ਗਏ।
ਮੈਂ ਉਠਿ ਤੂਰਨ ਨੰਦਨ ਲੀਨਸਿ
ਦਾਸੀ ਜਗਾਈ ਬਿਲੋਕਨਿ ਚੋਰਨਿ।
ਧਾਇ ਗਈ ਸਗਰੀ ਦਿਸ਼ ਮਹਿਂ
ਤਿਸ ਨੇ ਬਹੁ ਬੋਲਿ ਦਈ ਸੁਧਿ ਹੋਰਨ[1]। — [1]ਹੋਰ ਦਾਸੀਆਂ ਨੂੰ।
ਰੌਰ ਪਰਯੋ ਸੁਨ ਦੌਰਿ ਗਏ ਤਬਿ
ਦਾਸ ਫਿਰੇ ਘਰ ਕੇ ਚਹੁੰ ਕੋਰਨ[1]। — [1]ਚਹੁੰ ਕੋਨਿਆਂ ਵਿਚ।
ਕਯੋਂ ਨ ਚਲੋ ਅਪੁਨੇ ਪੁਰਿ ਕੋ?
ਇਸ ਗ੍ਰਾਮ ਕੋ ਬਾਸ ਕਰੋ ਅਬਿ ਛੋਰਨਿ ॥੨੬॥
ਹੋਤਿ ਮਹਾਂ ਉਤਪਾਤ ਇਹਾਂ
ਸੁਖਬਾਸ ਤਹਾਂ ਪੁਰਿ ਰੂਰ ਜਹਾਂ[1]। — [1]ਸੁੰਦਰ ਨਗਰ ਹੈ ਜਿੱਥੇ।
ਮੋਹਿ ਕੋ ਤ੍ਰਾਸ ਬਿਸਾਲ ਰਿਦੇ
ਬਿੱਪ੍ਰੀਤ ਹੀ ਨੀਤ ਭਈ ਅਸਹਾਂ[1]। — [1]ਐਸੀਆਂ ਨਿੱਤ ਹੀ ਉਲਟ ਰੀਤੀਆਂ ਹੋ ਰਹੀਆਂ ਹਨ। (ਅ) (ਅ+ਸਹਿ) ਜੋ ਸਹੀਆਂ ਨਹੀਂ ਜਾਂਦੀਆਂ।
ਸ੍ਰੀ ਹਰਿ ਗੋਬਿੰਦ ਨੰਦਨ ਮੇਰੋ ਜੁ
ਹੋਇ ਬਿਲੰਦ ਤੌ ਭੈ ਨ ਕਹਾਂ।
ਚਿੰਤ ਲਹਾਂ ਇਸ ਗ੍ਰਾਮ ਰਹਾਂ,
ਕਰ ਜੋਰ ਕਹਾਂ ਕਰਿ ਮੋਰ ਚਹਾਂ[1]' ॥੨੭॥ — [1]ਮੇਰੀ ਇੱਛਾ ਪੂਰੀ ਕਰੋ।
ਸ੍ਰੀ ਗੁਰ ਗੰਗ ਕੇ ਬਾਕ ਸੁਨੇ

ਮੁਸਕਾਵਤਿ ਧੀਰ ਕੇ ਬਾਕ ਕਹੈਂ।
'ਤੇਰੋ ਕਹਜੋ ਹਮ ਮਾਨਿ ਚਲੈਂ ਪੁਰਿ
ਬੀਚ ਅਵਾਸ ਕੇ ਬਾਸੁ ਚਹੈਂ।
ਤੋ ਸੁਤ ਕੋ ਨਹਿਂ ਤ੍ਰਾਸ ਕਿਸੂ ਥਲ
ਸ਼੍ਰੀ ਪਰਮੇਸ਼ੁਰ ਰੱਛਕ ਹੈਂ।
ਭੋਰ ਕੋ ਪਯਾਨ ਕਰੈਂ ਨਗਰੀ ਨਿਜ,
ਲੇ ਸਗਰੀ ਵਸਤੂ ਜਿ ਅਹੈਂ' ॥੨੮॥

ਦੋਹਰਾ:

ਇਸ ਪ੍ਰਕਾਰ ਕਹਿ ਸ਼੍ਰੀ ਗੁਰੂ, ਤਯਾਰੀ
ਸਕਲ ਕਰਾਇ।
ਸਦਨ ਸਮਾਜ ਸੰਭਾਰਿਓ, ਦਾਸ ਲਗੇ
ਸਮੁਦਾਇ ॥੨੯॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਦੇਵਨ ਕੋ' ਪ੍ਰਸੰਗ ਬਰਨਨੰ ਨਾਮ ਦਸਮੋਂ ਅੰਸੂ ॥੧੦॥

## ੧੧. [ਸ਼੍ਰੀ ਅੰਮ੍ਰਿਤਸਰ ਵਾਪਸ ਆਏ]

੧੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੨

ਦੋਹਰਾ:

ਜਬ ਸ਼੍ਰੀ ਅਰਜਨ ਚਲਨਿ ਕੋ, ਕਹ੍ਯੋ
ਸਭਿਨਿ ਕੇ ਮਾਂਹੁ।
ਦਾਸੀ ਦਾਸ ਸਮੂਹ ਜੇ, ਹਰਖਤਿ ਕੀਨਿ
ਉਮਾਹਿ ॥੧॥

ਕਬਿੱਤ:

ਚਾਰੁ ਅਸਵਾਰੀ ਕਰੀ ਸਾਰੀ ਤਬਿ
ਤਯਾਰੀ ਤਹਿਂ
ਹੇਰਿ ਨਰ ਨਾਰੀ ਕੋ ਉਛਾਹ ਭਯੋ ਮਨ
ਮੈਂ।
ਸ੍ਯੰਦਨ ਬਹਲ ਅਰੁ ਸਕਟੇ ਸਮਾਜ
ਭਰੇ,
ਦਾਸ ਕਰੇਂ ਕਾਰਜ ਕੋ ਲਾਦੀ ਆਨਿ
ਤਿਨ ਮੈਂ[1]।
ਬਡੋ ਬਰਟੋਹੇ ਥਾਰ ਦੀਰਘ ਕਰਾਹੇ
ਲੀਨਿ
ਔਰ ਸਭਿ ਬਾਸਨ ਸੰਭਾਰੇ ਤਿਸ ਛਿਨ
ਮੈਂ।
ਬਸਨ[1] ਕੇ ਭਾਰ ਭੂਰ ਧਰੇ ਕਰਿ ਪੂਰਨ
ਕੋ[2]
ਬ੍ਰਿਖਭ ਕੋ ਜੋਰਿ ਕੀਨਿ ਤੂਰਨ ਗਮਨ
ਮੈਂ ॥੨॥
ਸੁੰਦਰ ਸੁਰੰਗ ਸਜਯੋ ਸ੍ਯੰਦਨ ਪੈ
ਜ਼ਰੀਦਾਰ,
ਊਰਧ ਉਤੰਗ ਦ੍ਵੈ ਕਲਸ ਚਾਮੀਕਰ ਕੇ[1]।
ਚੰਚਲ ਤੁਰੰਗ ਬਲ ਸੰਗ ਭਰੇ ਅੰਗ
ਜਿਨ,
ਘੁੰਗਰੂ ਘਮੰਕਤਿ ਸਜਾਏ ਬੀਚ ਗਰ ਕੇ।
ਜੂਲੇ ਸਾਥ ਜੋਰਿ ਕਰ, ਹੇਰੇ ਕਛੂ ਤੋਰ

[1]ਆਕੇ ਲੱਦੀ (ਸਮਿੱਗ੍ਰੀ) ਗੱਡਿਆਂ ਵਿਚ।

[1]ਬਸਤ੍ਰਾਂ। [2]ਪੂਰਨ ਕਰਕੇ।

[1]ਸੋਨੇ ਦੇ।

ਕਰਿ
ਫੇਰੇ ਪੁਨ ਮੋਰ ਕਰਿ ਖਰੇ ਦਰ ਘਰ ਕੇ[1]।
ਸ੍ਰੀ ਹਰਿ ਗੋਬਿੰਦ ਨੰਦ ਲੇ ਕਰਿ ਉਛੰਗ ਗੰਗ
ਆਨੰਦ ਬਿਲੰਦ ਕਰਿ, ਬੈਠੀ ਬੀਚ ਬਰਿ ਕੇ[1] ॥੩॥
ਪਾਲਕੀ ਅਰੂਢ ਭਏ ਗੁਰੂ ਗੁਨ ਗੂਢ ਮਹਾਂ
ਪੰਥ ਪ੍ਰਸਥਾਨੇ ਹਰਖਾਨੇ ਪੁਰਿ ਜਾਨਿ ਕੋ।
ਨੰਦ ਮੁਖ ਚੰਦ ਦੇਖਿ ਗਮਨੈ ਸੁ ਮੰਦ ਮੰਦ,
ਦਾਸੀ, ਦਾਸ, ਬ੍ਰਿੰਦ ਸਿਖ, ਸੰਗਤਾਂ ਮਹਾਨ ਕੋ[1]।
ਰਾਮਦਾਸ ਨਗਰੀ ਮੈਂ ਜਾਇ ਕੈ ਪ੍ਰਵੇਸ਼ ਭਏ,
ਬਾਦਿਤ ਅਸ਼ੇਸ਼ ਬਜਵਾਏ ਹਰਖਾਨ ਕੋ।
ਦੁੰਦਭਿ ਅਲਪ ਸੰਖ ਸ਼ੋਰ ਔ ਨਫੀਰ ਗਨ
ਬਾਜਤਿ ਮ੍ਰਿਦੰਗ ਸੋ ਰਬਾਬੀ ਕਰੈਂ ਗਾਨ ਕੋ ॥੪॥
ਰਹੇ ਤੀਨ ਸੰਮਤ ਵਡਾਲੀ ਗੁਰੂ ਮਹਾਰਾਜ,
ਸਗਰੇ ਸਮਾਜ ਸਾਜ ਪੁਰੀ ਨਿਜ ਆਇ ਗੇ।
ਲੋਕ ਸਮੁਦਾਇ ਗੁਰ ਆਗਮ ਕੋ ਸੁਨਿ ਪਾਇ,
ਭਏ ਇਕ ਥਾਇੰ ਸਭਿ ਹੀ ਕੈ ਮੋਦ ਛਾਇ ਗੇ।
ਆਏ ਅਗੁਵਾਇ, ਧਾਇ ਮਿਲੇ ਚਿਤ

[1]ਘਰ ਦੇ ਦਰ ਤੇ ਆ ਖਲੋਤੇ।
[1]ਵੜਕੇ।
[1]ਬਹੁਤੀਆਂ ਸੰਗਤਾਂ।

ਚਾਇ ਚਾਇ,
ਸ਼ਬਦ ਸੁ ਗਾਇ ਗਾਇ, ਪ੍ਰੇਮ ਉਮਗਾਇ ਗੇ।
ਭੇਟ ਅਰਪਾਇ, ਅਰਦਾਸਨਿ ਸੁਨਾਇ ਕਰਿ,
ਸੀਸ ਕੋ ਨਿਵਾਇ ਕਰਿ ਗੁਰੂ ਪਗ ਲਾਇ ਗੇ ॥੫॥
ਦੇਤਿ ਹੈਂ ਬਧਾਈ, 'ਪੁਰੀ ਆਪਨੀ ਸੁਹਾਈ,
ਬਸੋ ਪੁੱਤ੍ਰ ਕੇ ਸਮੇਤ ਨਿਤ ਦਰਸ ਕੋ ਦੀਜੀਏ।'
ਲੇ ਕਰਿ ਸਿਧਾਰੇ ਸੰਗ ਸਦਨ ਸੁਰੰਗ ਜਹਾਂ,
ਹਾਥ ਜੋਰ ਕਹੈਂ 'ਇਹਾਂ ਸੁਖ ਸੋਂ ਬਸੀਜੀਏ।'
ਸ੍ਰੀ ਹਰਿਗੁਬਿੰਦ ਨੰਦ ਹੇਰਤਿ ਉਛੰਗ[1] ਗੰਗ,
ਸਜੰਦਨ ਤੇ ਉਤਰੀ, ਸੁ ਨਾਰੀ ਕਹੈਂ 'ਜੀਜੀਯੇ[1]।
ਸਦਾ ਮੋਦ ਕੀਜੀਏ ਸੁ ਨਗਰੀ ਥਿਰੀਜੀਏ,
ਉਪਾਇਨ ਕੋ ਲੀਜੀਏ, ਹਮਾਰੇ ਪੈ ਪ੍ਰਸੀਜੀਏ ॥੬॥
ਸਦਨ ਸਮਾਜ ਕੋ ਸੰਭਾਰਿ ਕੈ ਉਤਾਰਿ ਕਰਿ
ਪਿਤਾ ਕੇ ਸਥਾਨ[1] ਪੁਨ ਗੁਰੂ ਨੇ ਗਮਨ ਕੀਨਿ।
ਚਰਨ ਨਗਨ ਕਰਿ ਗੰਗ ਲੇ ਉਛੰਗ ਨੰਦ
ਗਮਨੀ ਹੈ ਸੰਗ[1] ਬਹੁ ਉੱਤਮ ਪ੍ਰਸਾਦਿ ਲੀਨਿ।
ਗਏ ਤਬਿ ਹਾਥ ਬੰਦ, ਬੰਦਨਾ ਕਰੀ ਹੈ

[1]ਸ੍ਰੀ ਹਰਿ ਗੋਬਿੰਦ (ਆਪਣਾ ਪੁੱਤਰ) ਦੇਖਦੀ ਹੈ ਗੋਦ ਵਿਚ।

[1]ਜੀਂਵਦੇ ਰਹੋ।

[1]ਭਾਵ ਸ੍ਰੀ ਹਰਿਮੰਦਰ ਜੀ।

[1]ਗੁਰੂ ਅਰਜਨ ਜੀ) ਨਾਲ।

ਤਹਾਂ

ਅਰਜ਼ ਗੁਜਾਰਿ ਕੈ[1] ਪ੍ਰਸਾਦਿ ਕੋ ਬਰਤਾਇ ਦੀਨਿ। [1]ਅਰਦਾਸਾ ਕਰਕੇ।

ਫਿਰੇ ਹੈਂ ਪ੍ਰਕਰਮਾ ਤੀਨ[†] ਅਧਿਕ ਅਧੀਨ ਹੋਇ, [†]ਪਾ:-ਫਿਰਕੈ ਪ੍ਰਕਰਮਾ ਦੀਨਿ।

ਕੁਛਕ ਅਸੀਨ[1] ਪੁਨ ਬੰਦਤ ਸੁ ਮਨ ਦੀਨਿ[2] ॥੭॥ [1]ਬੈਠਕੇ। [2]ਸੁਹਣੇ ਭਾਵ ਸ਼ਰਧਾ ਵਾਲੇ ਮਨ ਨਾਲ ਨਮਸਕਾਰ ਕੀਤੀ।

ਤੈਸੀ ਬਿਧਿ ਗੰਗ ਸੁਤ ਸੰਗ ਲੈ ਕਰਤਿ ਭਈ

ਪੂਜ ਗੁਰੂ ਥਾਨ ਕੋ ਸਦਨ ਪੁਨਿ ਆਇ ਕੈ।

ਜਗਤ ਮ੍ਰਿਜਾਦ ਹੇਤ ਬਹੁਰੋ ਬਿਚਾਰਜੋ ਉਰ,

-ਜੇਠੋ ਹੈ ਸਹੋਦਰ ਸਮੀਪ ਮਿਲੈਂ ਜਾਇ ਕੈ-।

ਮਧੁਰ ਪ੍ਰਸ਼ਾਦ ਲੀਨਿ ਰਿਦੈ ਅਹਿਲਾਦ ਹਿਤ,

-ਗੋਪ ਬਾਦ ਠਾਨੈ ਨਹਿਂ-, ਐਸੇ ਚਿਤ ਲਜਾਇ ਕੈ[1] ! [1]ਗੁਝੇ ਝਗੜੇ ਨਾ ਕਰੇ (ਪ੍ਰਿਥੀਆ), ਇਸ ਤਰ੍ਹਾਂ (ਦੀ ਗੱਲ) ਚਿਤ ਵਿਚ ਲਿਆਕੇ।

ਚਲੇ ਹਰਖਾਇ ਕੈ ਸ ਦਾਸ ਸਮੁਦਾਇ ਕੈ[1], [1]ਸਾਰੇ ਦਾਸਾਂ ਸਣੇ।

ਉਪਾਇਨ ਉਠਾਇ ਕੇ ਜਿਠਾਈਤਾ ਰਖਾਇ ਕੈ[1] ॥੮॥ [1]ਵੱਡਾਪੁਣਾ ਰੱਖਣ ਲਈ।

ਪ੍ਰਿਥੀਏ ਕੇ ਪਾਸ ਜਾਇ ਬੰਦਨ ਕਰੀ ਹੈ ਪਾਇ,

ਆਇਸੁ ਕੋ ਪਾਇ ਬੈਠੇ ਰਾਖਿ ਕੈ ਜਿਠਾਈ ਕੋ।

ਗੰਗਾ ਮ੍ਰਿਦੁ ਬਾਨੀ ਬੋਲਿ ਮਿਲੀ ਹੈ ਜਿਠਾਣੀ ਸਾਥ,

ਟੇਕਯੋ ਮਾਥ, ਨੰਦ ਕੋ ਲਗਾਇ ਤਿਸ ਪਾਈ[1] ਕੋ। [1]ਤਿਸਦੇ ਚਰਨੀਂ।

ਕਰਮੋ ਨਿਹਾਰਿ ਕਰਿ ਸੁੰਦਰ ਲਿਲਾਰ[1] ਮਹਾਂ
ਦੀਰਘ ਦਰਸ ਭਲੇ ਭਾਗ ਬਡਿਆਈ ਕੋ[1]।
ਟੂਕ ਟੂਕ ਰਿਦਾ ਭਯੋ, ਜਲ ਬਲ ਛਾਰ ਥਿਯੋ,
ਊਪਰ ਕਪਟ ਕੀਯੋ ਦੁਧ ਬਿਖ ਨਜਾਈ ਕੋ[1] ॥੯॥

[1]ਮਸਤਕ।

[1]ਵਡਿਆਈ ਵਾਲੇ ਭਾਗ ਹਨ।

[1]ਦੁੱਧ ਬਿਖ ਨਜਾਇ, ਭਾਵ ਜਿਵੇਂ ਦੁੱਧ ਵਿਚ ਵਿਹੁ ਲੁਕੀ ਹੁੰਦੀ ਹੈ।

ਆਸ਼ਿਕ ਕਹਿਤ 'ਚਿਰੰਜੀਵ ਸੁਤ ਹੋਹਿ ਤੋਹਿ'
ਕੁਸ਼ਲ ਪ੍ਰਸ਼ਨ ਕਰਿ ਗੋਦ ਮੈਂ ਬਿਠਾਯੋ ਹੈ।
ਏਤਨੇ ਮੈਂ ਸਤਿਗੁਰ ਦਾਸ ਕੋ ਪਠਾਯੋ ਤਹਾਂ
ਲਜਾਇ ਕਰਿ ਪ੍ਰਿਥੀਏ ਕੇ ਪਾਇੰ ਪਰ ਪਾਯੋ ਹੈ।
'ਆਪ ਕੀ ਕ੍ਰਿਪਾ ਤੇ ਜੈਸੇ ਕ੍ਰਿਪਨ ਲਹੈ ਸੁ ਧਨ,
ਤੈਸੇ ਹੀ ਇਹ ਨੰਦਨ ਸਦਨ ਮੈਂ ਸੁਹਾਯੋ ਹੈ।
ਜਾਨੋ ਨਿਜ ਦਾਸ ਕੀਜੈ ਆਸ਼ਿਖਾ ਪ੍ਰਕਾਸ਼ ਸ਼ੁਭ,
ਉਮਰ ਬਿਸਾਲ ਹੋਇ ਜੈਸੇ ਜਨਮਾਯੋ ਹੈ' ॥੧੦॥

ਦੇਖਤਿ ਬਿਸਮ ਗਯੋ, ਰਿਦੈ ਮਹਾਂ ਗ਼ਮ[1] ਭਯੋ,
ਬਧ੍ਯੋ ਮਨ ਕਮਿ ਥਿਯੋ[1], ਸੁੰਦਰ ਸੁ ਨੰਦ ਜਾਨਿ।
ਮਾਧੁਰੋ ਬਚਨ ਕਹ੍ਯੋ 'ਹੋਵੈ ਚਿਰਜੀਵ ਬਾਲ,
ਆਰਬਲਾ ਅਧਿਕ ਕੋ ਬਿਲੰਦ ਠਾਨਿ।'

[1]ਚਿੰਤਾ।

[1]ਵਧਿਆ ਹੋਇਆ ਮਨ ਥੋੜਾ ਹੋਯਾ।

ਮੋਰ ਜਿਮ ਬਾਕ ਆਛੇ ਜੀਵਨ ਕੋ ਭੱਛ ਕਾਛੇ,
ਬੰਚਕ ਜਤੋਂ ਕਹੈ ਕਛ ਰਾਖੇ ਕੁਛ ਰਿਦੈ ਆਨ[1]।
ਘਟੇ ਮੁਖ ਦੂਧ ਧਰੈ ਪੇਟ ਬਿਖ ਸੰਗ ਭਰੈ[1],
ਤੈਸੇ ਸੋ ਕਰਮ ਕਰੈ ਸੰਕਟ ਮਹਾਨ ਮਾਨ ॥੧੧॥

[1]ਮੋਰ ਦੇ ਜਿਵੇਂ ਬਚਨ ਅੱਛੇ (ਹੁੰਦੇ ਹਨ) ਪਰ ਜੰਤੂਆਂ ਦਾ ਖਾਣਾ ਚਾਹੁੰਦਾ ਹੈ, ਠੱਗ ਜਿਵੇਂ ਕਹਿੰਦਾ ਕੁਛ ਹੈ ਤੇ ਦਿਲ ਵਿਚ ਹੋਰ ਕੁਛ ਰਖਦਾ ਹੈ।

[1]ਘੜੇ ਦੇ ਮੂੰਹ ਵਿਚ ਦੁੱਧ ਹੋਵੇ ਤੇ ਪੇਟ ਭਾਵ ਅੰਦਰ ਵਿਹੁ ਨਾਲ ਭਰਿਆ ਹੋਵੇ।

[1] 'ਸੰਮਤ ਕਿਤਿਕ ਕੋ ਅਨੰਦ ਸੰਗ ਭਯੋ ਨੰਦ?'
ਗੁਰੂ ਤਬਿ ਕਹ੍ਯੋ 'ਅਬਿ ਤੀਸਰੇ ਬਰਸ ਕੋ।'
ਕੁਸ਼ਲ ਪ੍ਰਸ਼ਨ ਦੋਊ ਦਿਸ਼ਿ ਤੇ ਸਕਲ ਕਹੀ,
ਕੋਊ ਘਟੀ ਬੈਠੇ ਸਿਸ ਅੰਗਨਿ ਪਰਸ ਕੋ।
ਸ਼੍ਰੀ ਹਰਿਗੁਵਿੰਦ ਸੰਗ ਆਪ ਲੇ ਉਠਤਿ ਭਏ,
ਗਮਨੇ ਬਹੁਰ ਮਹਾਂ ਦੇਵ ਕੇ ਦਰਸ ਕੋ।
ਸਦਨ ਪ੍ਰਵੇਸ਼ ਕੀਨਿ ਪਾਇਨ ਪ੍ਰਣਾਮ ਠਾਨਿ
ਮਿਲਿ ਕੈ ਪਰਸਪਰ ਧਾਰਤਿ ਹਰਸ਼ ਕੋ ॥੧੨॥

[1]ਪ੍ਰਿਥੀਏ ਪੁਛਿਆ।

ਸ਼੍ਰੀ ਹਰਿਗੋਵਿੰਦ ਨੰਦ ਪਾਯੋ ਚਰਣਾਰਬਿੰਦ
ਦੇਖਤਿ ਉਠਾਯੋ ਮਹਾਂ ਦੇਵ ਲੀਨਿ ਗੋਦ ਮੈਂ।
ਸੂੰਘਤਿ ਲਿਲਾਰ ਕੋ ਦੁਲਾਰਤਿ ਉਚਾਰਿ ਬਚ,
'ਹੋਹਿ ਮਹਾਂ ਜੋਧਾ ਚਿਰੰਜੀਵੀ ਰਹੋ ਮੋਦ ਮੈਂ।

ਬੰਸ ਕੋ ਬਿਭੂਖਨ, ਅਦੂਖਨ ਹ੍ਵੈ ਪੂਖਨ ਸੋਂ[1],
ਕਟੈਗੋ ਕਲੂਖਨਿ, ਸੱਸ੍ਰੂਖੈ ਚਹੁੰ ਕੋਦ ਮੈਂ[1]।
ਬਡੋ ਹ੍ਵੈ ਹੈ ਡੀਲ, ਤੈਸੇ ਸੁੰਦਰ ਸੁਸ਼ੀਲ ਬਹੁ,
ਸੁਜਸੁ ਪਸਾਰੈ ਤੇ ਬਿਤਾਇ ਬਯ ਬਿਨੋਦ ਮੈਂ' ॥੧੩॥

[1]ਸੂਰਜ ਵਾਂਙੂ।

[1]ਚਹੁੰ ਤਰਫਾਂ ਵਿਚ ਪੂਜਿਆ ਜਾਏਗਾ। [ਸੰਸ: ਸ਼ੁਸ਼੍ਰੂਖਾ = ਸੇਵਾ]

ਦੋਹਰਾ:
ਇਮ ਕਹਿ ਮਹਾਂ ਪ੍ਰਮੋਦ ਕਰਿ, ਮਹਾਂਦੇਵ ਧਰਿ ਪ੍ਰੀਤਿ।
ਦਰਬ ਨਿਛਾਵਰ ਬਹੁ ਕਿਯੋ, ਨਿਜ ਸੁਤ ਸਮ ਲਖਿ ਚੀਤ ॥੧੪॥

ਕਬਿੱਤ:
ਸ਼੍ਰੀ ਗੁਰੂ ਉਚਾਰੀ, 'ਭਈ ਕਰੁਨਾ ਤੁਮਾਰੀ ਭਾਰੀ
ਯਾਂ ਤੇ ਸੁਖਕਾਰੀ ਸੁਤ ਕਾਂਖਤਿ ਕੋ ਦੀਨਿਓ।
ਆਪ ਹ੍ਵੈ ਸਹਾਈ, ਲੀਨਿ ਦੁਖ ਤੇ ਬਚਾਈ ਨਿਤ,
ਬਿਘਨ ਬਿਨਾਸ ਕੈ ਪ੍ਰਬਲ ਕੀਨਿ ਹੀਨਿਓ[1]।'
ਮਹਾਂਦੇਵ ਕਹ੍ਯੋ 'ਪਿਤਾ ਸਤਿਗੁਰੂ ਹਮਾਰੇ ਜੋਇ
ਤਿਨ ਕੀ ਕ੍ਰਿਪਾ ਤੇ ਐਸੋ ਪਦ ਮਹਾਂ ਲੀਨਿਓ।
ਸੋਈ ਹ੍ਵੈ ਸਹਾਇ ਨਿਜ ਪਜਾਰੇ ਕੋ ਬਚਾਇ ਲੇਤਿ,
ਸੰਕਟ ਨ ਕੋਊ ਹੋਤਿ ਜਹਾਂ ਪੱਖ ਕੀਨਿਓ' ॥੧੫॥
ਆਪ ਸਮੈਂ ਐਸੇ ਕੁਛ ਬਾਰਤਾ ਕਰਤਿ

[1]ਪ੍ਰਬਲ ਵਿਘਨਾਂ ਦੇ (ਬਲ ਨੂੰ) ਹੀਨ ਕਰਕੇ ਨਾਸ਼ ਕਰ ਦਿੱਤਾ ਜੇ। (ਅ) ਹੀਣਿਆਂ ਨੂੰ ਬਲਵਾਨ ਕਰ ਦਿੱਤਾ।

ਭਏ
ਆਇਸੁ ਕੋ ਪਾਇ ਪੁਨ ਆਏ ਹੈਂ ਸਦਨ ਕੋ।
ਸੁਖ ਸੋਂ ਬਸੇ ਹੈਂ ਸਭਿ ਸੰਕਟ ਨਸੇ ਹੈਂ,
ਦੇਖਿ ਦਾਸ ਬਿਕਸੇ ਹੈਂ, ਗੁਰ ਬਾਲਕ ਬਦਨ ਕੋ।
ਖੇਲਤਿ ਅਜਰ ਮਾਂਝ ਪਿਤਾ ਪੈਸਕਾਰ ਸਾਂਝ
ਬੈਠਤਿ ਘਰੀ ਕ ਦੁਖ ਦਾਸਨ ਕਦਨ ਕੋ।
ਮੰਦਰ ਕੇ ਅੰਦਰਿ ਬਿਰਾਜੈਂ ਰੂਪ, ਸੁੰਦਰ ਸੁ
ਆਨੰਦ ਬਿਲੰਦ ਕੈ ਲਜਾਵਤਿ ਮਦਨ ਕੋ[1] ॥੧੬॥

[1]ਕਾਮਦੇਵ ਨੂੰ।

ਸ੍ਵਾਦਲ ਅਹਾਰਿ ਦੇਤਿ ਜਾਗੇ ਤੇ ਸਕਾਰ ਹੋਤਿ,
ਫੇਰ ਜਾਮ ਦਿਨ ਚਢੇ ਭੋਜਨ ਕਰਤਿ ਹੈਂ।
ਖੇਲਤਿ ਪਲਾਵਤਿ ਬਿਭੂਖਨ ਸੁਹਾਵਤਿ ਹੈਂ,
ਸੀਸਫੂਲ[1] ਹੀਰਨਿ ਜਰਾਵ ਕੋ ਧਰਤਿ ਹੈਂ।

[1]ਸਿਰ ਦਾ ਇਕ ਗਹਿਣਾ।

ਦੀਰਘ ਬਿਲੋਚਨ ਬਿਲੋਕਤ ਹੈਂ ਜਿਸਿ ਦਿਸ਼ਿ
ਹੋਤਿ ਹੈਂ ਨਿਹਾਲ ਦੁਖ ਸਾਗਰ ਤਰਤਿ ਹੈਂ।
ਆਸ ਪਾਸ ਦਾਸ ਰਹੈਂ ਬਾਸ ਮੈਂ ਨਿਵਾਸ ਕਰੈਂ,
ਰਾਖੈ ਮਾਤ ਤ੍ਰਾਸ ਨ ਬਿਸਾਸ ਕੋ ਪਰਤਿ ਹੈ[1] ॥੧੭॥

[1]ਵਿਸਾਹ ਉਸ ਨੂੰ ਨਹੀਂ ਪੈਂਦਾ।

ਹੋਤਿ ਰਾਤਿ ਮਾਤ ਨਿਜ ਹਾਥ ਸੋਂ ਅਚਾਇ ਪੁਨਿ
ਪਾਸ ਲੇ ਸੁਪਤਿ ਪ੍ਰਤਿਪਾਰਤਿ ਹੈ ਪ੍ਰੀਤਿ

ਕਰਿ।
ਹਾਥ ਲਾਇ ਗਾਤ ਸਾਥ ਸੋਵਤਿ ਹੈ,
ਜਾਗੈ ਪ੍ਰਾਤ
ਚੰਦ ਮੁਖ ਧੋਵਤਿ, ਦੁਲਾਰੇ ਮੋਦ ਚੀਤ
ਕਰਿ।
ਨਏ ਨਏ ਰੰਗਦਾਰ ਅੰਬਰ ਪਟੰਬਰ ਲੇ
ਅੰਗ ਮੈਂ ਸੁਰੰਗ ਕਬਿ ਸ਼ਜਾਮ ਕਬਿ
ਪੀਤ ਕਰਿ।
ਐਸੀ ਬਿਧਿ ਨੀਤ ਕਰਿ, ਮਹਾਂ ਮਨ
ਹੀਤ ਕਰਿ[1],
ਉਤਸਾਹ ਰੀਤਿ ਕਰਿ, ਬਸੇ ਪੁਰ ਥੀਤ
ਕਰਿ[1] ॥੧੮॥

[1]ਪਿਆਰ ਕਰਕੇ।

[1]ਇਸਥਿਤ ਹੋਕੇ।

ਕੇਤਿਕ ਬਿਤੇ ਹੈਂ ਮਾਸ ਬ੍ਰਿੱਧਤਿ ਪ੍ਰਕਾਸ਼
ਬਯ,
ਹੋਏ ਤੀਨ ਸੰਮਤ† ਕੇ ਸ੍ਰੀ ਹਰਿਗੋਵਿੰਦ
ਚੰਦ।

†ਬਾਰ੍ਹਵੇਂ ਛੰਦ ਵਿਚ ਪਿਛੇ ਭੀ ਤਿੰਨ ਸਾਲ ਕਹੇ ਹੋਣਗੇ, ਪਰ ਓਹ ਚੜ੍ਹਦੇ ਤਿੰਨ ਸਾਲ ਕਹੇ ਹੋਣਗੇ, ਹੁਣ ਤਿੰਨ ਵਰ੍ਹੇ ਪੂਰੇ ਹੋਏ ਹੋਸਣ।

ਗੰਗਾ ਕੇ ਉਮੰਗ ਮਨ ਬੋਲੀ ਸ੍ਰੀ ਗੁਰੂ ਕੇ
ਸੰਗ
'ਬਿਘਨ ਬਿਸਾਲਨਿ ਤੇ ਪ੍ਰਭੂ ਨੇ
ਉਬਾਰਯੋ ਨੰਦ।
ਬ੍ਰਹਮ ਭੋਜ ਕੀਜੈ ਆਪ, ਅਧਿਕ ਪ੍ਰਤਾਪ
ਹੋਇ,
ਜੇਨ ਕੇਨ ਦੀਜੀਏ ਅਹਾਰ ਹ੍ਵੈ ਅਨੰਦ
ਕੰਦ!
ਖਾਇ ਹਰਿਖਾਵੈਂ, ਦੇਖਿ ਆਸ਼ਿਖ
ਅਲਾਵੈਂ,
ਬਹੁ ਜੱਸੁ ਬਿਥਰਾਵੈਂਗੇ ਬਿਲੰਦ ਹੀ
ਨਿਕੰਦ ਦੁੰਦ[1]' ॥੧੯॥

[1]ਦੁੱਖਾਂ ਦੇ ਕੱਟਣ ਵਾਲਾ।

ਬਾਨੀ ਪੁੰਨਸਾਨੀ[1] ਸੁਨਿ ਸਤਿਗੁਰੂ
ਅਰਜਨ
ਹੋਇ ਕੈ ਹਰਖ ਮਨ ਹੁਕਮ ਬਖਾਨਿਓ।

[1]ਪੁੰਨ ਨਾਲ ਮਿਲੀ ਹੋਈ।

'ਦੀਜੈ ਪੁੰਜ ਧਨ ਆਵੈਂ ਵਸਤੂ ਅਨੇਕ ਮਨ[1] — [1]ਅਨੇਕ ਮਣ।
ਕੀਜੀਏ ਬਿਸਾਲ[1] ਹ੍ਵੈ ਅਤੋਟ ਅੰਨ ਆਨਿਓ। — [1]ਖੁੱਲੇ (ਦਿਲ) ਹੋਕੇ।
ਮਾਨੁਖ ਅਸੰਖ ਆਵੈ, ਭੋਜਨ ਜੋ ਮਨ ਭਾਵੈਂ
ਖਾਵੈਂ ਹਰਖਾਵੈਂ ਕਰੈਂ ਪਾਕ[1] ਕੋ ਮਹਾਨਿਓ। — [1]ਰਸੋਈ।
ਘ੍ਰਿੱਤ ਕੋ ਮੰਗਾਵੋ ਸਰਕਰਾ[1] ਕੋ ਖਰੀਦ ਲਜਾਵੋ, — [1]ਖੰਡ।
ਸੁੰਦਰ ਗੁਧੂਮ ਕੋ ਪਿਸਾਵੋ ਜੋ ਪ੍ਰਮਾਨਿਓ[1] ॥੨੦॥ — [1]ਸੁਹਣੀ ਕਣਕ ਅੰਦਾਜ਼ੇ ਦੀ ਪਿਸਾਵੋ ਭਾਵ ਜੋ ਆਟਾ ਵੇਲੇ ਸਿਰ ਘਟੇ ਨਾ।
ਦਾਸਨ ਦਰਬ ਦੇਯ ਵਸਤੂ ਮੰਗਾਈ ਸਭਿ
ਧਰੇ ਹੈਂ ਕਰਾਹੇ, ਬਹੁ ਕੀ ਪਕਵਾਨ ਕੋ।
ਕਰਜੋ ਹੈ ਕਰਾਹੁ, ਪੂਪ ਪੂਰਿਕਾ[1] ਕਚੌਰੀ ਬਹੁ, — [1]ਪੂੜੇ ਪੂਰੀਆਂ।
ਮੋਦਕ ਬਨਾਏ ਜੇਊ ਮੋਦਕ ਮਹਾਨ ਕੋ[1]। — [1]ਲੱਡੂ ਬਣਾਏ ਮਹਾਂ ਅਨੰਦ ਦੇਣ ਵਾਲੇ।
ਮੇਵੇ ਸੋਂ ਅਮੇਜ਼[1] ਕਰਿ ਰਾਇਤਾ ਸਲੌਨ ਬਡੋ, — [1]ਮਿਲਾ ਕਰਕੇ।
ਮੂਲਿਕਾ[1], ਬ੍ਰਿੰਦਾਰਕ[2] ਰਿਧਾਏ ਸੰਗ ਖਾਨਿ ਕੋ। — [1]ਮੂਲੀਆਂ। [2]ਬਤਾਊਂ।
ਭੋਜਨ ਸੋਂ ਕੋਸ਼ਠ ਭਰਾਯੋ ਭਾਂਤਿ ਭਾਂਤਿ ਕਰਿ,
ਸਿੱਖਜ ਕੋ ਬਿਠਾਯੋ ਕਰੈ ਜਪੁਜੀ ਬਖਾਨ ਕੋ ॥੨੧॥
ਪ੍ਰਿਥੀਆ ਸੁ ਪ੍ਰਥਮ ਹਕਾਰਜੋ ਸਨਮਾਨ ਸਾਥ,
ਕਰਮੋ ਬੁਲਾਈ ਸੰਗ ਦਾਸੀ ਚਲਿ ਆਈ ਹੈ।
ਮਹਾਂਦੇਵ ਮੋਦ ਰਿਦੈ ਕਰਿ ਆਯੋ ਆਪ,
ਔਰ ਸਿੱਖ ਸੰਗਤਾਂ ਮਿਲੀ ਜੁ ਸਮੁਦਾਈ

ਹੈ।
ਬਿੱਪ੍ਰ ਆਏ ਬ੍ਰਿੰਦ ਮਿਲਿ ਸੁਨਿ ਸੁਨਿ ਗ੍ਰਾਮਨਿ ਤੇ,
ਰੰਕ ਭਏ ਅਨਗਨ, ਪੰਕਤਿ ਬਿਠਾਈ ਹੈ।
ਲਗੇ ਹੈਂ ਪਰੋਸਨਿ ਅਸਨ ਕੋ ਅਨੇਕ ਨਰ
'ਲੇਹਿ' 'ਦੇਹਿ[1]' ਬਾਨੀ ਤਹਿਂ ਆਨਨ ਅਲਾਈ ਹੈ ॥੨੨॥

[1]ਲਓ ਜੀ-ਦੇਈਏ ਜੀ।

ਜਿਤਨੋ ਅਸਨ ਖਾਇ ਨਰ ਤ੍ਰਿਪਤਾਇ ਰਹੈਂ
ਏਕ ਬਾਰ ਤੇਤਨੋ ਪਰੋਸਜੋ ਹੈ ਬਨਾਇ ਕਰਿ।
ਕੋਊ ਦੇਹਿ ਮੋਦਕ ਸੁ ਪੂਰਿਕਾ ਕਰਾਹੁ ਦੇਤਿ,
ਪੂਪ ਸੋ ਕਚੌਰੀ ਖਾਇ ਰਹੇ ਤ੍ਰਿਪਤਾਇ ਕਰਿ।
ਦਧਿ ਸੋਂ ਪਕੌਰੀ ਬਰੇ[1] ਜੀਰਕ[2] ਮਿਰਚ ਪਾਇ,
ਧਨੀਆ ਲਵਨ ਸੋਂ ਪਰੋਸੀ ਹੈ ਮਿਲਾਇ ਕਰਿ।

[1]ਦਹੀ ਵਾਲੀਆਂ ਪਕੌੜੀਆਂ ਤੇ ਵੜੇ। [2]ਜੀਰਾ।

ਸਾਦ ਕੋ ਸਰਾਹੈਂ ਅਹਿਲਾਦਤਿ[1] ਉਮਾਹੈਂ ਮਨ,

[1]ਅਨੰਦ ਹੁੰਦੇ ਹਨ।

ਤ੍ਰਿਪਤਿ ਹ੍ਵੈ ਚਾਹੈਂ ਖਾਨਿ[1] ਰਹੇ ਬਿਸਮਾਇ ਕਰਿ ॥੨੩॥

[1]ਰੱਜਕੇ ਬੀ ਖਾਣਾ ਚਾਹੁੰਦੇ ਹਨ।

ਰੰਕਨ ਕੋ ਭੋਜਨ ਦਿਯੋ ਹੈ ਤ੍ਰਿਪਤਾਇ ਕਰਿ,
ਜਾਚਤਿ ਜਿਤਿਕ ਦੇਤਿ ਸਭਿਨਿ ਹਕਾਰ ਕਰਿ।
ਖਾਵਤਿ ਅਘਾਵੈਂ[1], ਬਹੁ ਆਸ਼ਿਖ ਅਲਾਵੈਂ ਗਨ

[1]ਤ੍ਰਿਪਤ ਹੋਕੇ।

'ਸ੍ਰੀ ਹਰਿ ਗੋਵਿੰਦ! ਜੀਵੋ ਜੱਗ ਜੁਗ ਚਾਰ ਕਰਿ।'
ਤਬਿ ਗੁਰੂ ਅਰਜਨ ਮਨ ਕੋ ਉਦਾਰ ਮਹਾਂ,
ਦੱਛਨਾ ਰਜਤਪਨ ਦੀਨਿ ਹੈ ਸੁਧਾਰਿ ਕਰਿ।
ਸੁਜਸੁ ਉਚਾਰੈਂ ਸਾਰੇ ਕਹਿ ਬਿਸਤਾਰੈਂ ਬਹੁ
'ਧੰਨ ਗੁਰੂ ਕੀਨੋ ਮਖ[1] ਉਰ ਕੋ ਉਦਾਰ ਕਰਿ' ॥੨੪॥

[1]ਜੱਗ।

ਦੱਛਨਾ ਕੋ ਲੇਇੰ ਦਿਜ ਆਸ਼ਿਖਾ ਕੋ ਦੇਯ ਬਹੁ
'ਉਮਰ ਬਿਲੰਦ ਹੋਇ ਸੁੰਦਰ ਸੁ ਨੰਦ ਕੀ।'
ਕਰਤੇ ਸਤੁਤਿ ਆਪ ਆਪਨੇ ਸਦਨ ਗਏ
ਪ੍ਰਿਥੀਏ ਕੋ ਭੋਜਨ ਅਚਾਯੋ ਸੰਗ ਬ੍ਰਿੰਦ[1] ਕੀ।

[1]ਸਾਰਿਆਂ ਨਾਲ।

ਕਰਮੋ ਕੋ ਸਾਦਰ ਅਹਾਰ ਦੀਨੋ ਭਾਂਤਿ ਭਾਂਤਿ,
ਊਪਰ ਪ੍ਰਸੰਨ ਰੀਤਿ ਕਪਟ ਬਿਲੰਦ ਕੀ[1]।

[1]ਭਾਵ (ਕਰਮੋਂ) ਉਪਰੋਂ ਪ੍ਰਸੰਨ ਤੇ ਅੰਦਰੋਂ ਬੜਾ ਕਪਟ ਰੱਖਦੀ ਹੈ।

ਮਹਾਂਦੇਵ ਮਹਾਂ ਮੋਦ ਸ੍ਰੀ ਹਰਿ ਗੋਵਿੰਦ ਗੋਦ[1]

[1]ਗੋਦ (ਵਿਚ ਲੈ ਲੀਤਾ)।

ਅਚਿਕੈ ਅਸਨ ਕੋ ਮ੍ਰਿਜਾਦ ਜਥੋਂ ਬਿਲੰਦ ਕੀ[1] ॥੨੫॥

[1]ਜਿਵੇਂ ਵੱਡਿਆਂ ਦੀ ਰੀਤ ਹੈ।

ਦੋਹਰਾ:
ਮਹਾਂਦੇਵ ਗੁਰਦੇਵ ਸੁਤ, ਅਹੰਮੇਵ ਜਿਸ ਨਾਂਹਿ।
ਗੁਰਤਾ ਗੁਰੁ ਨਿਜ ਅਨੁਜ ਕੀ[1], ਪਿਖਿ ਪ੍ਰਸੰਨ ਮਨ ਮਾਂਹਿ ॥੨੬॥

[1]ਛੋਟੇ ਭਾਈ ਗੁਰੂ ਦੀ ਗੁਰਿਆਈ।

ਨੰਦਨ ਅਪਨ ਮਨਿੰਦ ਲਖਿ, ਹਰਿ
ਗੁਵਿੰਦ ਸੁਖਕੰਦ।
ਧਰਤਿ ਅਨੰਦ ਬਿਲੰਦ ਕੋ, ਪਿਖਿ
ਚਕੋਰ ਜਿਮ ਚੰਦ ॥੨੭॥

ਸੋਰਠਾ:

ਰਿਦੈ ਮੁਦਤਿ ਅਤਿ ਹੋਇ,
ਅਧਿਕ ਮੁਦਤਿ ਕਰਿ ਅਨੁਜ ਕੋ।
ਜਸ ਬਿਸਤੀਰਤਿ ਸੋਇ,
ਸਦਨ ਗਯੋ ਨਰ ਸੰਗ ਕੁਛ ॥੨੮॥
ਸੁਨਿ ਸੁਨਿ ਆਵਤਿ ਧਾਇ,
ਸਗਰੇ ਨਰ ਗੁਰ ਨਗਰ ਕੇ।
ਬਾਂਛਤਿ ਭੋਜਨ ਖਾਇ,
ਕਰਤਿ ਸਤੁਤਿ ਗਮਨੇ ਸਦਨ ॥੨੯॥
ਬਾਜੇ ਬਜਹਿਂ ਬਿਸਾਲ,
ਅੰਮ੍ਰਿਤ ਵੇਲਾ ਹੋਤਿ ਹੀ।
ਸੰਧਜਾ ਲਗਿ ਸੁਖ ਨਾਲਿ,
ਲਘੁ ਦੁੰਦਭਿਸੁ ਨਫੀਰ[1] ਗਨ ॥੩੦॥

[1]ਤੂਤੀਆਂ।

ਮਚਹਿ ਕੁਲਾਹਲ ਜਾਲ,
ਫੈਲਤਿ ਜਸ ਸਤਿਗੁਰ ਮਹਤ।
ਲੇਨੋ ਦੇਨ ਬਿਸਾਲ,
ਹੋਤਿ ਗੁਰੂ ਦਰਬਾਰ ਮਹਿਂ ॥੩੧ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸ੍ਰੀ ਗੁਰ ਰਾਮਦਾਸ ਨਗਰ ਪ੍ਰਵੇਸ਼' ਬਰਨਨੰ ਨਾਮ ਇਕਾਦਸ਼ਮੋਂ ਅੰਸੂ ॥੧੧॥

## ੧੨. [ਸ੍ਰੀ ਹਰਿ ਗੋਵਿੰਦ ਜੀ ਦੇ ਸੀਤਲਾ ਨਿਕਲੀ]

੧੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੩

ਦੋਹਰਾ:

ਅਤਿ ਉਤਸਾਹ ਬਿਲੋਕ ਕੈ, ਕਰਮੋਂ ਦਿਲ ਦਿਲਗੀਰ।
ਨਰ ਨਾਰਿਨਿ ਤੇ ਸੁਨਤਿ ਜਸ, ਮਨਹੁਂ ਰਿਦਾ ਦੇ ਚੀਰ[1] ॥੧॥

[1]ਚੀਰ ਦਿੰਦਾ ਹੈ (ਗੁਰੂ ਦਾ ਜਸ)।

ਪਾਧੜੀ ਛੰਦ:

ਬਜਿਯੰਤ ਪੌਰ ਬਾਜੇ ਬਿਸਾਲ।
ਸੁਨਿਯੰਤਿ ਸ਼੍ਰੋਨ ਤਬਿ ਹ੍ਵੈ ਬਿਹਾਲ।
ਬਸ ਚਲਹਿ ਨਹੀਂ ਸੰਕਟ ਮਹਾਨ।
ਮਨ ਗਿਨਤਿ ਗਣੀ -ਕਿਮ ਬਿਘਨ ਠਾਨਿ? ॥੨॥

ਉਰ ਸੱਲਜ[1] ਮੋਹਿ ਕਿਮ ਨਿਕਸਿ ਜਾਇ।
ਸ੍ਰੀ ਹਰਿ ਗੋਵਿੰਦ ਜਿਮ ਕਾਲ ਖਾਇ।
ਤਬਿ ਅਨੰਦ ਉਦਹਿ, ਰਿਦ ਕਰਕ ਹੋਇ।
ਨਤੁ ਮ੍ਰਿਤਕ ਤੁੱਲ[†] ਹਮ ਜਿਯਨਿ ਜੋਇ[1] ॥੩॥

[1]ਤੀਰ [ਪੰਜਾਬੀ ਸੱਲ = ਤੀਰ, ਛੇਕ, ਚੋਭ ਪੀੜ, ਜ਼ਖਮ। ਸੰਸ: ਸ਼ਰ]

[1]ਸਾਡਾ ਜੀਵਣਾ ਮੁਰਦੇ ਤੁੱਲ ਹੈ। [†]ਪਾ:-ਸਮਾਨ।

ਨਿਤ ਕਰਤਿ ਮਹਾਂ ਮੰਗਲ ਸੁ ਚਾਰ।
ਬਹੁ ਦਰਬ ਆਇ ਭਰਿ ਲਿਯ ਭੰਡਾਰ।
ਲਘੁ ਥਾਨ ਹਮਹੁਂ ਤੇ ਭੇ ਮਹਾਨ।
ਸੁਤ ਭਯੋ ਚੰਦ ਸਮੁ ਲਖਿ ਜਹਾਨ[1] ॥੪॥

[1]ਜਹਾਨ ਜਾਣਦਾ ਹੈ।

ਮੰਗਲ ਕਰੰਤਿ ਗੰਗਾ ਅਨੰਦ।
ਸ੍ਰੀ ਹਰਿ ਗੁਬਿੰਦ ਜਿਸ ਸ਼ੋਭ ਨੰਦ।
ਜਬਿ ਬਡੋ ਹੋਇ ਸਮ ਬਲੀ ਸਿੰਘ।
ਸਭਿ ਕੋ ਨਿਵਾਇ ਸੰਤੋਖ ਸਿੰਘ- ॥੫॥

ਇਮ ਰਾਤਿ ਦਿਵਸ ਕਰਤੀ ਬਿਚਾਰ।
ਪਤਿ ਸਾਥ ਦੁਖਤਿ ਬਾਕਨਿ ਉਚਾਰਿ।

'ਕਿਮ ਨਹੀਂ ਚਿੰਤ ਚਿਤ ਮੈਂ ਤੁਮਾਰ।
ਦੀਰਘ ਸ਼ਰੀਕ ਨਿਤ ਹ੍ਵੈ ਉਦਾਰ ॥੬॥
ਇਕ ਪੁੱਤ੍ਰ ਤਿਨਹੁ ਕਿਮ ਦਿਹੁ ਖਪਾਇ[1]।
ਗੁਰਤਾ ਬਹੋਰ ਹਮਰੇ ਸੁ ਆਇ।
ਤੁਮ ਰਹੇ ਬੈਠਿ ਨਹਿਂ ਕਰਿ ਉਪਾਇ।
ਇਹ ਬਡੋ ਕਾਜ ਮਨ ਨਹੀਂ ਲਜਾਇ ॥੭॥

[1]ਨਾਸ਼ ਕਰ ਦਿਓ।

ਜਯੋਂ ਕਯੋਂ ਬ੍ਰਿਤੰਤ ਹਮਰੋ ਬਿਤੀਤ[1]।
ਨਿਜ ਪੁੱਤ੍ਰ ਪੌਤ੍ਰ ਕਜਾ ਕਰਹਿਂ ਰੀਤਿ।
ਹੁਇ ਦਰਬ ਹੀਨ ਮਾਂਗਤਿ ਫਿਰਾਇਂ।
ਸਿਖ ਦੇਂ ਨ ਭੇਟ, ਨਹਿਂ ਲਗਹਿਂ ਪਾਇ ॥੮॥

[1]ਜਿਵੇਂ ਕਿਵੇਂ ਸਾਡਾ ਹਾਲ ਤਾਂ ਬਿਤੀਤ ਹੋ ਜਾਵੇਗਾ।

ਤਬਿ ਅਪਨ ਬਡਨਿ ਕੋ ਖੋਟ ਜਾਨਿ।
ਮੁਰਝਾਇ ਝੂਰ ਕਜਾ ਕ੍ਰਿੱਤ ਠਾਨਿ[1]।
ਅਬਿ ਤੋ ਉਪਾਇ ਜੇ ਕਰਹਿਂ ਆਪ।
ਅਸ ਜੁਗਤਿ ਠਾਨਿ ਤਿਨ ਪੁੱਤ੍ਰ ਖਾਪ[1] ॥੯॥

[1]ਕੀ ਕੰਮ ਕਰੇਗੀ (ਸਾਡੀ ਔਲਾਦ)।

[1]ਨਾਸ਼ ਕਰੋ।

ਗੁਰਤਾ ਬਹੋਰ ਹਮ ਬੰਸੁ ਪਾਇ।
ਸਭਿ ਸਿੱਖਜ ਦੇਹਿਂ ਧਨ, ਲਗਹਿਂ ਪਾਇ।
ਕਰਿ ਸਕਹਿਂ ਕਛੂ ਤੌ ਬਿਲਮ ਟਾਰਿ।
ਅਸ ਕਰਿ ਉਪਾਇ ਤਿਨ ਪੁੱਤ ਮਾਰਿ' ॥੧੦॥
ਸਭਿ ਸੁਨੇ ਪ੍ਰਿੱਥੀਏ ਬਚਨ ਕਾਨ।
ਤਬਿ ਦਈ ਧੀਰ ਤਿਸ ਕੋ ਬਖਾਨ।
'ਮਤ ਕਰਹੁ ਚਿੰਤ, ਨਹਿਂ ਜਿਯਹਿ ਸੋਇ।
ਹੈ ਬਾਲ ਅਲਪ ਨਹਿਂ ਬਡੋ ਹੋਇ ॥੧੧॥
ਤਿਹ ਨਿਕਸਿ ਸੀਤਲਾ ਕਰਹਿ ਹਾਨ।

ਮਮ ਬਚਨ ਪਤਾ[1] ਅਬਿ ਲੇਹੁ ਜਾਨਿ। [1]ਪਰਤਾਵਾ।
ਤਿਸ ਤੇ ਜਿ ਬਚਹਿ ਨਹਿਂ ਮ੍ਰਿੱਤੁ ਹੋਇ।
ਤੌਂ ਮੈਂ ਉਪਾਵ ਅਸ ਕਰਹੁਂ ਕੋਇ ॥੧੨॥
ਜਿਸ ਤੇ ਬਿਨਾਸਿ ਸ਼੍ਰੀ ਹਰਿਗੁਵਿੰਦ।
ਹਮ ਪੁੱਤ੍ਰ ਪੌਤ੍ਰ ਸਭਿ ਹ੍ਵੈਂ ਅਨੰਦ।
ਅਬ ਆਇ ਨਿਕਟਿ ਬਿਧਿ ਹ੍ਵੈ ਸੁਖੈਨ[1]। [1]ਹੁਣ ਆ ਵਸੇ ਹਨ ਸਾਡੇ ਨੇੜੇ, ਹੁਣ ਵਿਧੀ ਕੋਈ ਸੌਖੀ ਬਣ ਪਵੇਗੀ।
ਇਸ ਹਤੌਂ ਰੀਤਿ ਕਰਿ ਜੇਨ ਕੇਨ[1]' ॥੧੩॥ [1]ਜਿਸ ਕਿਸ ਤਰ੍ਹਾਂ।
ਕਰਮੋਂ ਸੁਨੰਤਿ ਬੋਲੀ ਕੁਬੈਨ।
'ਤੁਮਰੋ ਬਚੰਨ ਬਰਕਤ ਸੁ ਹੈ ਨ।
ਭਾ ਪ੍ਰਥਮ ਕੂਰ ਕਹਿ -ਹ੍ਵੈ ਜਰੂਰ[1]-। [1]ਕਿਹਾ ਸੀ (ਜੋ) ਜ਼ਰੂਰ ਹੋਵੇਗਾ।
ਮੈਂ ਸੁਨਤਿ ਜਾਂਹਿ ਕਿਯ ਹਰਖ ਭੂਰ ॥੧੪॥
ਤੁਮ ਘਟਤਿ ਜਾਤਿ ਐਸ਼੍ਵਰਜ ਮਾਂਹਿ।
ਸੋ ਬ੍ਰਧੈ ਸਦਾ, ਕੋ ਕਸ਼ਟ ਨਾਂਹਿ।
ਐਸੇ ਬਿਲੋਕਿ ਮੁਝ ਚਿੰਤ ਹੋਤਿ।
ਦਿਨ ਰੈਨ ਐਨ[1] ਸੰਕਟ ਉਦੋਤਿ' ॥੧੫॥ [1](ਸਾਡੇ) ਘਰ।
ਕਹਿ ਪ੍ਰਿਥੀਆ 'ਅਬਿ ਕੈ ਦੇਖਿ ਲੇਹੁ।
ਸੁਖ ਹੋਹਿ ਤੋਹਿ ਜਜੋਂ ਮੈਂ ਕਹੇਹੁ।'
ਇਮ ਸਦਾ ਕਰਤਿ ਦੰਪਤਿ ਬਿਚਾਰ।
ਕੁਛ ਕਰੈਂ ਕਪਟ ਮਿਲਿ ਬਚ ਉਚਾਰਿ ॥੧੬॥
ਨਿਤ ਚਿਤਹਿਂ ਖੋਟ ਕਿਮ ਹ੍ਵੈ ਅਨਰਥ।
ਨਹਿਂ ਕਰਾਮਾਤ ਕੀ ਕੁਛ ਸਮਰਥ।
ਇਤਿ ਅਰਜਨ ਗੁਰੁ ਸਰਲੈ ਸੁਭਾਇ।
ਉਪਕਾਰ ਕਰਨ ਇਕ ਰਿਦੈ ਲਜਾਇ ॥੧੭॥
ਲੋਕਨਿ ਅਨੇਕ ਕੀ ਕਰਤਿ ਸ਼੍ਰੇਯ।
ਸਤਿਨਾਮ ਦੇਤਿ ਕਿਸ ਗਜਾਨ ਦੇਯ।

ਸ਼੍ਰੀ ਹਰਿਗੁਬਿੰਦ ਆਨੰਦ ਕੰਦ।
ਖੇਲਤਿ ਬ੍ਰਿਧੰਤਿ ਜਿਮ ਦੂਜ ਚੰਦ
॥੧੮॥
ਮ੍ਰਿਦੁ ਬਚਨ ਤੋਤਲੇ ਮੁਖ ਕਹੰਤਿ।
ਸੁਨਿ ਮਧੁਰ ਸ਼੍ਰੋਨ ਕੋ ਸੁਖਦਵੰਤ[1]।
ਗੰਗਾ ਅਨੰਦ ਕਰਤੀ ਦਲਾਰ।
ਗਰ ਸੰਗ ਲਾਇ ਸੂੰਘਤਿ ਲਿਲਾਰ
॥੧੯॥
ਸੁਨਿ ਬਾਕ ਤੋਤਰੇ ਤ੍ਰਿਪਤਿ ਹ੍ਵੈ ਨ।
ਪੁਨਿ ਪੁਨਿ ਬੁਲਾਇ ਸੁੰਦਰ ਸੁ ਬੈਨ।
ਮੁਖ ਚੰਦਿ ਦੇਖਿ ਕਰਿ ਨਹਿਂ ਅਘਾਇ।
ਪਿਤ ਨਿਕਟ ਗਏ ਚਿਤ ਆਕੁਲਾਇ
॥੨੦॥
ਬਹੁ ਬਾਰ ਪਠਾਵਹਿ ਨਿਕਟਿ ਦਾਸ।
ਸੁਧਿ ਸੁਨਤਿ ਪੁਨਹਿ ਪੁਨ ਲਜਾਇ
ਪਾਸ।
ਜਿਮ ਧੇਨੁ ਵਤਸ ਲਘੁ[1] ਨਹਿਂ ਤਜੰਤਿ।
ਤਿਮਿ ਮਹਾਂ ਪ੍ਰੀਤਿ ਦਿਨ ਦਿਨ ਬ੍ਰਿਧੰਤਿ
॥੨੧॥
ਤਜਿ ਮਾਤ ਗੋਦ ਕੋ ਨਿਕਸਿ ਧਾਇਂ।
ਤਬਿ ਅਲੰਕਾਰ ਮ੍ਰਿਦੁ ਧੁਨਿ ਉਠਾਇਂ।
ਪਗ ਨੂਪਰ ਭੂ ਪਰ ਚਲਤਿ ਬਾਜ।
ਕਟਿ ਕਿੰਕਨਿ[1] ਕੰਚਨ ਬਰ ਬਿਰਾਜ
॥੨੨॥
ਹੀਰਨਿ ਜਰਾਉ ਕਰ ਕਟਕ[1] ਸ਼ੋਭ।
ਦੁਤਿ ਦੇਖਿ ਰੁਚਿਰ ਕਿਸ ਕੇ ਨ ਲੋਭ।
ਬਿਚ ਅਜਰ ਚਾਰੁ ਦੌਰਤਿ ਫਿਰੰਤਿ।
ਸਿਰ ਸੀਸ ਫੂਲ[1] ਸੁੰਦਰ ਸੁਭੰਤਿ
॥੨੩॥
ਸੂਖਮ ਸੁ ਚੀਰ ਗਰ ਪੀਰ ਰੰਗ।
ਗੋਟਾ ਸੁ ਲਾਗ ਸਭਿ ਕੋਰ ਸੰਗ[1]।

[1]ਸੁਖ ਦੇਣ ਵਾਲੇ।
[1]ਜਿਵੇਂ ਗਊ ਛੋਟਾ ਵੱਛਾ।
[1]ਲੱਕ ਵਿਚ ਤੜਾਗੀ।
[1]ਹੱਥ ਵਿਚ ਕੜੇ।
[1]ਚੌਂਕ ਤੋਂ ਛੋਟਾ ਸਿਰ ਦਾ ਇਕ ਸੋਨੇ ਦਾ ਗਹਿਣਾ।
[1]ਕਿਨਾਰਿਆਂ ਨਾਲ।

ਚਮਕਹਿਂ ਸੁ ਫੂਲ ਤਿਸ ਕੇ[1] ਬਨਾਇ। [1]ਭਾਵ ਗੋਟੇ ਦੇ।
ਗਰ ਕੰਧ ਜੁਗਲ[1] ਪਰ ਬਹੁ ਸੁਹਾਇ ॥੨੪॥ [1]ਗਲੇ ਤੇ ਦੁਹਾਂ ਮੋਢਿਆਂ ਤੇ।
ਮਧੁਰੇ ਸੁ ਬੋਲ ਕ੍ਰੀੜਾ ਕਰੰਤਿ।
ਜੋ ਕਰਹਿ ਦਰਸ ਉਰ ਮੁਦ ਧਰੰਤਿ।
ਤਨ ਗੌਰ ਰੰਗ ਲੋਚਨ ਬਿਸ਼ਾਲ।
ਅਰਬਿੰਦ ਪਾਂਖਰੀ ਸੇਤ ਲਾਲ[1] ॥੨੫॥ [1]ਕਵਲ ਦੀ ਪੰਖੜੀ ਵਤ ਚਿੱਟੇ ਤੇ ਲਾਲ।
ਭੁਜ ਹੈਂ ਪ੍ਰਲੰਬ ਕੰਧੇ ਉਤੰਗ[1]। [1]ਬਾਹਾਂ ਲੰਮੀਆਂ ਮੋਢੇ ਉੱਚੇ।
ਬਰ ਸੁਮਿਲ ਆਂਗੁਰੀ ਨਖ[1] ਸੁਰੰਗ। [1]ਨੌਂਹ।
ਮੁਖ ਮੰਡਲ ਪਰ ਕੁੰਡਲ ਡੁਲੰਤਿ।
ਸੁੰਦਰ ਸੁ ਕੇਚ ਮੇਚਕ[1] ਸੁਭੰਤਿ ॥੨੬॥ [1]ਕਾਲੇ।
ਨਿਤ ਪ੍ਰਤਿ ਨਵੀਨ ਇਮ ਹ੍ਵੈ ਅਨੰਦ।
ਬਿਤ ਗਏ ਦਜੋਸ ਤਨ ਹ੍ਵੈ ਬਿਲੰਦ।
ਜਬਿ ਭਏ ਬਰਖ ਪੰਚੈ ਬਿਤੀਤ।
ਕ੍ਰੀੜਤਿ ਬਿਸਾਲ ਹਰਖੰਤਿ ਚੀਤ ॥੨੭॥
ਇਕ ਦਿਨ ਚਢ੍ਯੋ ਸੁ ਜ੍ਵਰ[1] ਹਰਿ ਗੋਵਿੰਦ। [1]ਤਾਪ।
ਤਬਿ ਰਹੇ ਪੌਢਿ ਚਿਤ ਮਾਤ ਚਿੰਦ[1]। [1]ਚਿੰਤਾ ਵਿਚ ਹੋ ਗਈ ਮਾਤਾ।
ਪੁਨਿ ਦਿਵਸ ਤੀਸਰੇ ਭੀ ਦਿਖਾਇ।
ਜਿਹ ਨਾਮ ਸੀਤਲਾ[1] ਜਗਤ ਗਾਇ ॥੨੮॥ [1]ਮਾਤਾ (ਚੀਰਕ) ਦੀ ਬੀਮਾਰੀ।
ਬਹੁ ਸਘਨ ਨਿਕਸਿ ਬਿਸਫੋਟ[1] ਬ੍ਰਿੰਦ। [1]ਫਿਮਣੀਆਂ, ਤਾਲੇ।
ਕੋ ਦਿਖਤਿ ਛੋਟ ਕੋ ਹ੍ਵੈ ਬਿਲੰਦ।
ਇਕ ਬਾਰ ਸਰਬ ਭਾ ਤਨ ਸੁਲਾਲ।
ਨਹਿਂ ਛੂਛ ਥਾਨ[1] ਕੀਨੇ ਬਿਹਾਲ ॥੨੯॥ [1]ਖਾਲੀ ਕੋਈ ਥਾਂ ਨਾ ਰਿਹਾ।
ਪੌਢੇ ਪ੍ਰਯੰਕ ਪਰ ਦਿਵਸੁ ਰਾਤਿ।
ਬਿਸਫੋਟ ਸਘਨ ਤੇ ਸੋਜ ਗਾਤ[1]। [1]ਸੋਜ ਸਰੀਰ ਪਰ ਹੋ ਗਈ।
ਕਰ ਚਰਨ ਤਰਵ ਪਰ ਜੀਹ ਮਾਂਹਿ[1]। [1]ਹੱਥ ਤੇ ਚਰਨਾਂ ਦੀ ਤਲੀਆਂ ਪਰ ਤੇ ਜੀਹਬਾ ਵਿਚ।

ਸਘਨੀ ਸੁ ਖਰ ਚੁੰਚ ਜਾਂਹਿ[1] ॥੩੦॥

[1]ਜਿਨ੍ਹਾਂ ਦੀਆਂ ਨੋਕਾਂ ਤਿੱਖੀਆ ਹਨ, ਵਾ ਲਾਲ ਹਨ। ਮਾਤਾ ਦੇ ਛਾਲਿਆਂ ਦੇ ਮੂੰਹ ਪਹਿਲਾਂ ਸੁਰਖ ਹੀ ਹੁੰਦੇ ਹਨ।

ਲੋਚਨ ਦੁ ਬੀਚ ਮੀਚੇ ਗਏ ਸੁ।
ਉਘਰੰਤਿ ਨਹੀਂ ਦਿਖਿਯਤਿ ਨ ਲੇਸ਼।
ਰਹਿ ਬੈਠ ਨਿਕਟ ਤਜਿ ਧੀਰ ਗੰਗ।
ਬਹੁ ਬਾਰਿ ਪੁੱਤ੍ਰ ਕੇ ਦਿਖਤਿ ਅੰਗ ॥੩੧॥
ਜਿਮ ਹੋਵੈ ਸਾਗਰ ਮਹਿਂ ਜਹਾਜ[†]।
ਕਿਹ ਲਾਦ ਲੀਨਿ ਸਭਿ ਘਰ ਸਮਾਜ।
ਬਹਿ ਬਾਯੁ ਕੁਫੇਰੀ[1] ਹੇਰਿ ਤਾਂਹਿ।
ਇਕ ਪ੍ਰਭੁ ਆਸ ਤਿਮ ਚਿੰਤ ਮਾਂਹਿ ॥੩੨॥

[†]ਪਾ:-ਜਿਮ ਹੋਇ ਸਾਗਰ ਮਹਿ ਅਤਿ ਜਹਾਜ।

[1]ਉਪੁੱਠੀ।

ਗੁਰ ਅਰਜਨ ਤਬਿ ਦਿਜਬਰ ਬੁਲਾਇ।
ਦੁਰਗਾ ਸੁ ਪਾਠ ਪਢਿਬੇ ਲਗਾਇ।
ਕੁਛ ਦੁਰਗਿਆਣੇ[†] ਥਲ ਬਿਠਾਇ।
ਸਭਿ ਧੂਪ ਦੀਪ ਤਿਨ ਕੋ ਦਿਵਾਇ ॥੩੩॥

[†]ਪਾ:-ਦੇਖੋ ਇਸੇ ਰਾਸ ਦੇ ਅੰਸੂ ੧੪ ਅੰਕ ੧੧ ਵਿਖੇ 'ਦੁਰਗਿਆਣਿ' ਪਦ ਹੀ ਹੇਠਲੀ ਟੂਕ।

ਪੂਜਾ ਜੁ ਸੌਜ ਸਭਿ ਭੇਜਿ ਦੀਨਿ।
ਸੰਪਟ ਸੁ ਪਾਠ ਪਢਤੇ ਪ੍ਰਬੀਨ।
ਕੁਛ ਸਦਨ ਬਿਠਾਏ ਬੋਲਿ ਬ੍ਰਿੱਪ।
ਸਭਿ ਚਹਿਂ -ਅਰੋਗ, ਸੁਖ ਹੋਹਿ ਛਿੱਪ੍ਰ- ॥੩੪॥
ਸਗਰੇ ਉਦਾਸ ਦਾਸੀ ਜੁ ਦਾਸ।
ਜੇ ਨਗਰ ਲੋਕ ਬਿਨਤੀ ਪ੍ਰਕਾਸ਼।
ਥਲ ਦੁਰਗਿਆਣੇ[†] ਪ੍ਰਾਤ ਜਾਇ।
ਬਹੁ ਬਿਨੈ ਬਾਕ ਕਹਿ ਸੀਸ ਨਜਾਇ[1] ॥੩੫॥

[†]ਪਾ:-ਦੇਖੋ ਇਸੇ ਰਾਸ ਦੇ ਅੰਸੂ ੧੪ ਅੰਕ ੧੧ ਵਿਖੇ 'ਦੁਰਗਿਆਣਿ' ਪਦ ਹੀ ਹੇਠਲੀ ਟੂਕ।

[1]ਨਿਵਾਉਂਦੇ ਹਨ।

'ਤਨ ਕੁਸ਼ਲ ਕਰਹੁ ਸ਼੍ਰੀ ਹਰਿ ਗੁਵਿੰਦ।
ਹਮ ਬਹੁਰ ਬਿਲੋਕੈਂ ਸਸਿ ਮਨਿੰਦ।'
ਬਹੁ ਕਰਤਿ ਜਤਨ ਯੁਤਿ ਚਿੰਤ ਗੰਗ।

ਨਿਤ ਹੋਮ ਹੋਤਿ ਬਹੁ ਘ੍ਰਿੱਤ ਸੰਗ ॥੨੬॥
ਸਰਕਾਰਾ[1] ਡਾਰਿ ਜਵ ਤਿਲ ਮਿਲਾਇ। [1]ਖੰਡ।
ਖਾਰਕ[1] ਬਦਾਮ ਵਿਚ ਅਗਨਿ ਪਾਇ। [1]ਛੁਹਾਰੇ।
ਸ਼ੁਭ ਦੇ ਅਹਾਰ ਕੰਨਜਾ ਬੁਲਾਇ।
ਭੂਖਨ ਸੁ ਦੇਤਿ ਚੁਨਰੀ[1] ਉਢਾਇ ॥੩੭॥ [1]ਚੁੰਨੀਆਂ।
ਸਭਿ ਹਰਖ ਧਾਰਿ ਬੋਲਤਿ ਅਸੀਸ।
ਚਿਰੰਜੀਵ ਕਰਹਿ ਸੁਤ ਤੋਹਿ ਈਸ਼।
ਜਯ ਮਾਤ ਚੰਡਿਕਾ ਹੁਇ ਸਹਾਇ।
ਜਿਨ ਹਤੇ ਦੁਸ਼ਟ ਸੰਤਨ ਬਚਾਇ' ॥੩੮॥
ਦਿਜ ਏਕ ਕਾਲ ਭੋਜਨ ਕਰੰਤਿ।
ਹੁਇ ਸੁਚ ਸ਼ਰੀਰ ਦੁਰਗਾ ਜਪੰਤਿ।
ਇਸ ਰੀਤਿ ਜਤਨ ਬਹੁ ਕਰਤਿ ਗੰਗ।
ਦ੍ਰਿਗ ਮੁੰਦੇ ਦੇਖਿ ਅਰੁ ਸੋਜ ਅੰਗ ॥੩੯॥
ਬਹੁ ਡਰਤਿ ਰਿਦੇ ਚਿੰਤਾ ਬਿਲੰਦ।
'ਮਮ ਪੁੱਤ੍ਰ ਏਕ ਜਨੁ ਚਾਰੁ ਚੰਦ।
ਹੈ ਜਿਤਕ ਹਮਾਰੋ ਗਨ ਕੁਟੰਬ।
ਪ੍ਰਿਯ ਸਭਿਨਿ ਰਿਦੇ ਇਕ ਇਹ ਅਲੰਬ ॥੪੦॥
ਜਿਮ ਕ੍ਰਿਪਨ ਜਤਨ ਕਰਿ ਧਨ ਉਪਾਇ।
ਤਿਮ ਅਧਿਕ ਚਾਹ ਤੇ ਨੰਦ ਪਾਇ।
ਪ੍ਰਭੁ ਪਾਰਬ੍ਰਹਮ ਰੱਛਕ ਅਕਾਲ।
ਅਬਿ ਹੁਇੰ ਸਹਾਇ ਮੁਝ ਪਰ ਕ੍ਰਿਪਾਲ! ॥੪੧॥
ਗੁਰ ਨਾਨਕ! ਸਿਸ[1] ਨਿਜ ਦਾਸ ਜਾਨ। [1]ਬਾਲਕ ਨੂੰ।
ਹੋਵਹੁ ਸਹਾਇ ਸਭਿ ਕਸ਼ਟ ਹਾਨਿ।
ਸ਼ੁਭ ਰਹੋ ਚਾਰੁ ਲੋਚਨ ਬਿਸਾਲ।

ਨਹਿਂ ਅੰਗ ਭੰਗ ਕੀਜਹਿ ਕ੍ਰਿਪਾਲ!
॥੪੨॥
ਹੁਇ ਮਾਤ ਸੀਤਲਾ! ਬਹੁ ਪ੍ਰਸੰਨ।
ਮਮ ਪੁੱਤ੍ਰ ਰੱਛ ਹੋ ਸੁਖ ਸਪੰਨ।'
ਇਮ ਕਰਤਿ ਬੇਨਤੀ ਗੰਗ ਮਾਤ।
ਦਿਨ ਲਘੁ ਅਹਾਰ ਨਹਿਂ ਸੁਪਤਿ ਰਾਤਿ
॥੪੩॥
ਚਿੰਤਾ ਬਿਲੰਦ ਜਿਸ ਕੇ ਰਹੰਤਿ।
ਬਹੁ ਕਸ਼ਟ ਪੁੱਤ੍ਰ ਕੇ ਤਨ ਲਹੰਤਿ।
ਜੋ ਪ੍ਰਭੂ ਆਪ ਸਭਿ ਦੁਖਨਿ ਖੋਇ।
ਤਿਸ ਦੇਹਿ ਕਸ਼ਟ ਅਸ ਹੈ ਨ ਕੋਇ
॥੪੪॥
ਤੱਦਪਿ ਜੁ ਧਰਜੋ ਮਾਨੁਖ ਸਰੀਰ।
ਅਨੁਸਾਰਿ ਤਾਂਹਿ ਵਰਤਹਿ ਸੁ ਧੀਰ।
ਦਿਨ ਤੀਨ ਬਿਤੇ ਨਿਕਸੀ ਜੁ ਬ੍ਰਿੰਦ।
ਸਭਿ ਭਰੀ[1], ਊਚ ਹ੍ਵੈ ਕਰਿ ਬਿਲੰਦ
॥੪੫॥

[1]ਮਾਤਾ ਭਰ ਗਈ।

ਦੋਹਰਾ:
ਇਸ ਪ੍ਰਕਾਰ ਪਰਿਵਾਰ ਸਭਿ, ਚਿੰਤਾ
ਧਰਤਿ ਉਦਾਸ।
ਨਿਸ ਦਿਨ ਪ੍ਰਭੂ ਅਰਾਧਤੇ, 'ਸੰਕਟ
ਹੋਹਿਂ ਬਿਨਾਸ਼' ॥੪੬॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸੀਤਲਾ ਕੋ' ਪ੍ਰਸੰਗ ਬਰਨਨੰ ਨਾਮ ਦ੍ਵਾਦਸ਼ਮੋਂ ਅੰਸੂ ॥੧੨॥

## ੧੩. [ਪ੍ਰਿਥੀਏ ਦੀ ਝੂਠੀ ਗੋਂਦ। ਸਤਿਗੁਰਾਂ ਤੇ ਭਰੋਸਾ ਰੱਖਣ ਤੇ ਸੀਤਲਾ ਮੁੜੀ]

੧੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੪

ਦੋਹਰਾ:

ਇਤ ਕੁਟੰਬ ਸਭਿ ਚਿੰਤ ਜੁਤ, ਮਹਾਂਦੇਵ
ਤੇ ਆਦਿ।
ਚਿਤ ਚਾਹਤਿ ਹੁਇ ਕੁਸ਼ਲ ਤਨ,
ਪੁਨਹਿਂ ਪਿਖੈਂ ਅਹਿਲਾਦ ॥੧॥

ਪਾਧੜੀ ਛੰਦ:

ਉਤ ਪ੍ਰਿਥੀਆ ਰਿਦੈ ਅਨੰਦ ਧਾਰਿ।
ਕਰਮੋ ਸਮੀਪ ਬਾਕਨਿ ਉਚਾਰਿ।
'ਅਬਿ ਹੇਰਿ ਭਯੋ ਜਿਮ ਤਿਨਹੁਂ ਨੰਦ।
ਨਹਿ ਜਿਯਨ ਆਸ, ਸ਼ੋਕਤਿ ਬਿਲੰਦ[1] ॥੨॥

[1]ਸ਼ੋਕ ਕਰਦੇ ਹਨ ਬਹੁਤਾ।

ਸਤਿ ਬਾਕ ਮੋਰ ਅਜਹੂੰ ਨ ਜਾਨਿ[1]।
ਜਿਮ ਕਹਜੋ ਪ੍ਰਥਮ ਮੈਂ ਕੋਪ ਠਾਨਿ।
ਤਿਮ ਭਈ ਸੀਤਲਾ ਨਿਕਸਿ ਭੂਰ।
ਅਬਿ ਹੋਇ ਮ੍ਰਿਤੁ ਤਿਸ ਕੀ ਜ਼ਰੂਰ ॥੩॥

[1]ਅਜੇ ਬੀ ਨਹੀਂ ਜਾਣਦੀ?

ਮੈਂ ਕਈ ਬਾਰ ਲੀਨੋ ਪਤਜਾਇ।
ਮੁਖ ਕਹੌਂ ਬਾਕ ਨਹਿਂ ਨਿਫਲ ਜਾਇ।
ਬਲ ਕਰਾਮਾਤ ਕੋ ਮੋਹਿ ਮਾਂਹਿ।
ਅਰਜਨ ਲਖੈ ਇਕ, ਔਰ ਨਾਂਹਿ[1] ॥੪॥

[1]ਹੋਰ ਕੋਈ ਨਹੀਂ ਜਾਣਦਾ।

ਸੋ ਡਰਤਿ ਰਹਤਿ ਮੋ ਤੇ ਬਿਸਾਲ।
ਪਦ ਕਰਹਿ ਬੰਦਨਾ ਮਿਲਿਨਿ ਕਾਲ।
ਨਹਿਂ ਮਹਾਂਦੇਵ ਤੇ ਭੈ ਕਰੰਤਿ।
ਭੋਰਾ[1] ਸੁਭਾਉ ਨਹਿਂ ਕੁਛ ਬੁਲੰਤਿ ॥੫॥

[1]ਭੋਲਾ।

ਸੁਤ ਮਰੇ ਪਿਛਾਰੀ ਬਨਹਿ ਦੀਨ।
ਪੁਨ ਨਹੀਂ ਨਿਪਜਿ ਹੈ ਆਸ ਹੀਨ।'
ਸੁਨਿ ਕੰਤ ਬੈਨ ਕਰਮੋ ਸੁ ਚੈਨ।
ਉਰ ਹਰਖ ਧਾਰਿ ਪਰਫੁੱਲਜ ਨੈਨ

॥੬॥

'ਇਮ ਬਚਨ ਸਾਚ ਤੁਮਰੋਂ ਜਿ ਹੋਇ।
ਇਸ ਸਮ ਉਛਾਹ ਨਹਿਂ ਅਪਰ ਕੋਇ।
ਜਿਸ ਨਿਕਟਿ ਬੀਸ ਦਸ ਗ੍ਰਾਮ ਰਾਜ।
ਬਡ ਹੋਇ ਖਰਚ ਤੂਟਜੋ ਸਮਾਜ ॥੭॥
ਤਿਸ ਢਿਗ ਅਚਾਨਕੈ ਬਨਿ ਸੁ ਜਾਇ।
ਸਭਿ ਚੱਕ੍ਰਵਰਤਿ ਕੋ ਰਾਜ ਪਾਇ[1]।

[1]ਜਿਸ ਪਾਸ ਦਸ ਵੀਹ ਪਿੰਡਾਂ ਦਾ ਰਾਜ ਹੋਵੇ, ਉਸ ਦਾ ਖਰਚਾ ਬੜਾ ਹੋਵੇ ਤੇ ਸਮਾਜ ਟੁੱਟਿਆ ਹੋਵੇ, ਤਿਸ ਪਾਸ ਅਚਾਨਕ ਜੇ (ਐਸੀ ਵਾਰਤਾ) ਬਣ ਜਾਵੇ ਜੋ ਉਹ ਸਾਰੇ ਚੱਕ੍ਰਵਰਤਿ ਦਾ ਰਾਜ ਪਾ ਲਵੇ।

ਇਸ ਬਿਧਿ ਉਛਾਹ ਹਮਰੇ ਸੁ ਹੋਇ।
ਗੁਰਤਾ ਸੁ ਪਾਇ ਹਮ ਬੰਸ ਜੋਇ ॥੮॥
ਸੰਮਤ ਹਜ਼ਾਰ ਲਗ ਹੋਹਿਂ ਪੂਜ।
ਜਗ ਜਿਹ ਸਮਾਨਨਹਿਂ ਔਰ ਦੂਜ।
ਪੂਜੰਤਿ ਪਾਇ ਬਨਿ ਸਿੱਖਜ ਬ੍ਰਿੰਦ।
ਬੰਦੈਂ ਅਨੰਦ ਚੰਦਹਿ ਮਨਿੰਦ[1]' ॥੯॥

[1]ਚੰਦਰਮਾਂ ਵਾਂਙੂ ਨਮਸਕਾਰ ਕਰ ਅਨੰਦ ਹੋਣਗੇ।

ਇਮ ਚਿਤਹਿਂ ਪਾਪ -ਕਿਮ ਹੁਇ ਅਨਰਥ-।
ਜਿਨ ਕੇਰ ਠਟਨ ਸਭਿ ਹ੍ਵੈ ਬਿਅਰਥ[1] ॥੧੦॥

[1]ਜਿਸ (ਪ੍ਰਿਥੀਏ) ਦੇ ਠਟੇ ਸਭ (ਖਿਆਲ) ਵਿਅਰਥ ਹੋਣੇ ਹਨ।

ਬਡ ਪੀਤਿ ਪਾਪ ਸੋਂ ਦਿਵਸ ਰੈਨ।
ਪਰਹੈ ਸੁ ਨਰਕ ਇਮ ਜਾਨਿ ਭੈ ਨ।
ਇਕ ਕੈ ਅਨੰਦ ਦੁਰਿ ਦੁਰਿ ਕਰੰਤਿ[1]।

[1]ਇਨ, ਭਾਵ ਪ੍ਰਿਥੀਏ ਦੇ (ਘਰ) ਲੁਕ ਲੁਕ ਕੇ ਅਨੰਦ ਕਰਦੇ ਹਨ।

ਬਹੁ ਦੁਸ਼ਟ ਬੁੱਧਿ ਪਰ ਦੁਖ ਚਹੰਤਿ।
ਇਸ ਲੋਕ ਅਜਸ[1] ਨਹਿਂ ਡਰਹਿਂ ਕੂਰ।

[1]ਅਪਜੱਸ।

ਪਰਲੋਕ ਨਰਕ ਪ੍ਰਾਪਤਿ ਜ਼ਰੂਰ ॥੧੧॥
ਸ੍ਰੀ ਹਰਿਗੁਵਿੰਦ ਜੀ ਦਿਵਸ ਪੰਚ।
ਦੁਖ ਭਯੋ ਅਧਿਕ ਸੁਖ ਹ੍ਵੈ ਨ ਰੰਚ।
ਬਿਸਫੋਟ ਭਯੇ ਇਕਬਾਰ ਬਿੰਦ।
ਚਮਕਹਿਂ ਬਿਸਾਲ ਮੁਕਤਾ ਮਨਿੰਦ ॥੧੨॥

ਨਹਿਂ ਖਾਨ ਪਾਨ ਨਹਿਂ ਬਾਕ ਭਾਖ।
ਤੂਸ਼ਨ ਰਹੰਤਿ, ਨਹਿਂ ਖੋਲਿ ਆਂਖ।
ਕਰਿ ਮ੍ਰਿਦੁਲ ਸੇਜ ਤੂਲਾਦਿ ਪਾਇ[1]। [1]ਰੂਈ ਆਦਿ ਪਾ ਕੇ।
ਦਿਸ਼ਿ ਦੁਤਿਯ ਮਸੇ ਪਾਸੋ ਫਿਰਾਇ[1] ॥੧੩॥ [1]ਮਸਾਂ ਮਸਾਂ ਦੂਜੀ ਤਰਫ ਪਾਸਾ ਫੇਰਦੇ ਹਨ।
ਕੋ ਗਹੈ ਅੰਗ ਪਿਲ ਪਿਲ ਕਰੰਤਿ।
ਇਕ ਪਾਸ ਪਰੇ ਚਿਰ ਲੌ ਬਿਤੰਤਿ।
ਪਿਖਿ ਮਾਤ ਗੰਗ ਚਿੰਤਾ ਬਿਲੰਦ।
'ਸਤਿਗੁਰ ਸਹਾਇ ਹ੍ਵੈ ਅਨੰਦ ਕੰਦ ॥੧੪॥
ਮੈਂ ਦੀਨ ਬਹੁਤ ਇਹ ਦਰਬ ਮੋਰ।
ਦੁਖ ਹਰਹੁ ਆਪ ਇਹ ਅਧਿਕ ਘੋਰ।
ਕਰੁਨਾ ਨਿਧਾਨ ਜ਼ਾਹਰ ਜਹਾਨ।
ਦੀਨਾਨ ਨਾਥ! ਸੁਖ ਕਰਿ ਸੁਜਾਨ' ॥੧੫॥
ਦਿਨ ਰੈਨ ਬੈਨ ਬਿਨ ਚੈਨ ਏਵ।
ਗੰਗਾ ਭਨੰਤਿ ਜਸੁ ਦੇਵ ਦੇਵ[1]। [1]ਦੇਵਤਿਆਂ ਦੇ ਦੇਵ (ਅਕਾਲ ਪੁਰਖ) ਦਾ।
ਦੀਰਘ ਉਸਾਸ ਲੇ ਬਾਰ ਬਾਰ।
ਦ੍ਰਿਗ ਭਰਤਿ ਢਰਤਿ ਬਹੁ ਬੂੰਦ ਬਾਰਿ[1] ॥੧੬॥ [1]ਜਲ।
ਸੁਤ ਅੰਗ ਬਿਲੋਕਤਿ ਟਕ ਲਗਾਇ।
ਕਬਿ ਅਵਨਿ ਪਿਖਹਿਂ ਨਿਸ਼ਚਲ ਰਹਾਇ[1]। [1]ਪ੍ਰਿਥਵੀ ਵਲ ਦੇਖਕੇ ਅਚਲ ਰਹਿ ਜਾਂਦੇ ਹਨ।
ਬਹੁ ਭਈ ਦੂਬਰੀ ਦੇਹਿ ਜਾਂਹਿ।
ਰਹਿ ਬੈਠਿ ਨਿਕਟ ਮੁਖ ਮੌਨ ਤਾਂਹਿ ॥੧੭॥
ਇਮ ਪੰਚ ਦਿਵਸ ਲਗ ਦੁਖ ਬਿਸਾਲ।
ਸਭਿ ਕੁਟੰਬ ਦਾਸ ਦਾਸੀਨ ਜਾਲ।
ਨਹਿਂ ਕਰਤਿ ਕੋਇ ਰੁਚਿ ਸੋਂ ਅਹਾਰ।
ਉਦਬਿਗਨ[1] ਰਿਦੇ ਕਰਿ ਨਹਿਂ ਸੰਭਾਰਿ ॥੧੮॥ [1]ਵਿਆਕੁਲ।

ਨਿਸ ਮੈਂ ਨ ਸੁਪਤਿ ਬਹ ਰਹਤਿ ਜਾਗ।
ਕਰਿ ਗੰਗ ਪੁੱਤ੍ਰ ਬਾਤੈਂ ਸੁਭਾਗ[1]।

[1]ਸੁਭਾਗੇ ਪੁਤਰ ਦੀਆਂ ਬਾਤਾਂ ਕਰਦੇ ਹਨ (ਦਾਸ ਦਾਸੀਆਂ ਆਦਿ)। (ਅ) 'ਹੇ ਸੁਭਾਗੇ ਗੰਗ ਪੁਤਰ! ਗੱਲਾਂ ਬਾਤਾਂ ਕਰੋ ਨਾਂ।'

ਗੁਰ ਅਰਜਨ ਢਿਗ ਭਾਖੰਤਿ ਜਾਇ।
'ਦਿਨ ਰੈਨ ਗੰਗ ਨਹਿਂ ਅਸਨ ਖਾਇ'
॥੧੯॥
ਸੁਨਿ ਦੇਤਿ ਧੀਰ 'ਨਹਿਂ ਕਰਹੁ ਤ੍ਰਾਸ।
ਇਕ ਪਾਰਬ੍ਰਹਮ ਕੀ ਧਰਹੁ ਆਸ।
ਗੁਰ ਨਾਨਕ ਇਨ ਕੇ ਨਿਤ ਸਹਾਇ।
ਜਿਨ ਨਾਮ ਜਪੇ ਸਭਿ ਕਸ਼ਟ ਜਾਇ'
॥੨੦॥
ਬਹੁ ਇਸ ਪ੍ਰਕਾਰ ਤਿਸ ਕੋ ਸੁਨਾਇਂ।
ਹਹਿ ਏਕ ਪੁੱਤ੍ਰ ਕਿਮ ਚੈਨ ਪਾਇ।
ਜਬਿ ਦਿਵਸ ਖਸ਼ਟਮੋ ਭਾ ਬਿਤੀਤ।
ਤਿਸ ਰਾਤਿ ਫਿਰੀ ਮੁਰਝਾਨ ਕੀਤਿ[1]
॥੨੧॥

[1]ਮੁਰਝਾਕ (ਮਾਤਾ) ਮੋੜਾ ਖਾ ਗਈ।

ਤਬਿ ਭਈ ਪ੍ਰਾਤ ਉਦਿਯੰਤਿ ਭਾਨੁ।
ਸ਼੍ਰੀ ਹਰਿ ਗੁਬਿੰਦ ਅਖਿਯਾਂ ਮਹਾਨ।
ਬਿਕਸੇ ਬਿਸਾਲ ਜਨੁ ਕਮਲ ਪੱਤ੍ਰ।
ਪਿਖਿ ਮਾਤ ਅਨੰਦ ਅਤਿ ਭਾ ਬਚਿੱਤ੍ਰ
॥੨੨॥
ਕੁਛ ਭਾ ਭਰੋਸ -ਦ੍ਰਿਗ ਰਹਿਂ ਅਦੋਸ਼[1]।
ਸੁਤ ਕੋ ਸਰੀਰ ਕੀ ਆਇ ਹੋਸ਼-।

[1]ਸਾਬਤ।

ਕੁਛ ਅਲਪ ਕੀਨਿ ਮੁਖ ਖਾਨ ਪਾਨ।
ਪਿਖਿ ਸਭਿ ਕੁਟੰਬ ਬਡ ਮੋਦ ਠਾਨਿ
॥੨੩॥
ਉਰ ਭੇ ਸਧੀਰ ਬੋਲਤਿ ਪ੍ਰਸੰਨ।
ਸਭਿ ਕਹੈਂ 'ਗੁਰੂ ਨਾਨਕ ਸੁ ਧੰਨ।
ਦੁਖ ਸਮਯ ਆਨ ਹੋਏ ਸਹਾਇ।
ਨਿਜ ਦਾਸ ਜਾਨਿ ਲੀਨਸਿ ਬਚਾਇ'
॥੨੪॥

ਸੁਨਿ ਮਹਾਂਦੇਵ ਸੁਧਿ ਹੇਤਿ ਆਇ।
ਨਿਤ ਚਿੰਤ ਕਰਤਿ ਸੁਖ ਕੋ ਮਨਾਇ[1]।
ਗੁਰ ਅਰਜਨ ਢਿਗ ਬੈਠਯੋ ਸੁ ਆਇ।
ਕਰਿ ਨਮੋ ਸਹਤ ਆਦਰ ਬਿਠਾਇ ॥੨੫॥
'ਸੁਧਿ ਦੇਹੁ ਬਾਲ ਕੀ ਸੁਖ ਸਰੀਰ।
ਹਮ ਸੁਨੀ ਅਬਹਿ ਮਿਟਿ ਗੀ ਸੁ ਪੀਰ।
ਬਿਸਫੋਟ ਅਹੈਂ ਕਿਸ ਬਿਧਿ, ਬਤਾਇ?
ਬਰ ਬਚੇ ਨੇਤ੍ਰ ਸ਼ੁਭ ਮੁਖ ਸੁਹਾਇ' ॥੨੬॥
ਸੁਨਿ ਸ਼੍ਰੌਨ ਗੁਰੂ ਅਰਜਨ ਭਨੰਤਿ।
'ਤੁਮ ਹੋ ਬਿਸ਼ਾਲ ਕਰੁਨਾ ਕਰੰਤਿ।
ਤਹਿਂ ਸਕਲ ਕੁਸ਼ਲ ਸਹਿਜੇ ਸੁਭਾਇ।
ਉਪਜੰਤਿ ਮੋਦ, ਨਹਿਂ ਬਿਘਨ ਆਇ ॥੨੭॥
ਅਬ ਮੁਰੀ ਸੀਤਲਾ ਸਭਿ ਸਰੀਰ।
ਮੁਰਝਾਇ ਸਕਲ ਬਿਸਫੋਟ ਪੀਰ।
ਦੀਨਾਨ ਨਾਥ ਹੋਏ ਸਹਾਇ।
ਦ੍ਰਿਗ ਲਿਏ ਆਪ ਕਰ ਦੈ ਬਚਾਇ ॥੨੮॥
ਕੁਛ ਲਗਯੋ ਕਰਨਿ ਅਬਿ ਖਾਨ ਪਾਨ।
ਹੁਇ ਹੈ ਅਰੋਗ ਅੰਗਨਿ ਮਹਾਨ।
ਜਬਿ ਅਏ ਪ੍ਰਥਮ ਸੁਧਿ ਲੇਨਿ ਆਪ।
ਤਬਿ ਥੇ ਬਿਹਾਲ ਸਭਿ ਤਨ ਸੰਤਾਪ ॥੨੯॥
ਤੁਮ ਦਯਾ ਸਾਥ ਸਭਿ ਸੁਖ ਸਰੀਰ।
ਅਬਿ ਗਈ ਬਹੁਤ ਮਿਟਿ ਅੰਗ ਪੀਰ।'
ਸੁਨਿ ਮਹਾਂਦੇਵ ਹ੍ਵੈ ਕਰਿ ਅਨੰਦ।
ਤਬਿ ਦਈ ਆਸ਼ਿਖਾ 'ਸੁਖ ਬਿਲੰਦ' ॥੩੦॥
ਪੁਨ ਆਯੋ ਪ੍ਰਿਥੀਆ ਕਪਟ ਧਾਰਿ।

[1]ਚਿੰਤਾ ਕਰਦਿਆਂ ਨੇ ਸੁਖ ਮਨਾਇਆ। (ਅ) ਨਿੱਤ ਚਿੰਤਾ ਵਿਚ ਰਹਿੰਦਾ ਸੀ, ਪਰ ਮਨਾਉਂਦਾ ਸੁਖ ਸੀ।

ਉਰ ਮੈਂ ਅਨਰਥ ਮੁਖ ਮ੍ਰਿਦੁ ਉਚਾਰਿ।
ਸਨਮਾਨ ਸਾਥ ਗੁਰ ਨਮਹਿ ਕੀਨਿ।
ਬਹੁ ਭਾਉ ਧਾਰਿ ਬੈਠਾਇ ਲੀਨਿ ॥੩੧॥
'ਸੁਧਿ ਦੇਹੁ ਨੰਦ ਕੀ ਹੋਹਿ ਜੈਸ।
ਬਹੁ ਦੁਖਦ ਸੀਤਲਾ ਮਾਂਹਿ ਭੈ ਸੁ[1]।
ਦ੍ਰਿਗ ਮੁੰਦੇ, ਖੋਲਬੇ ਨਾਂਹਿ ਕੀਨਿ।
ਸੁਖ ਕਰੈ ਈਸ਼, ਨਹਿਂ ਹੋਹਿ ਹੀਨ' ॥੩੨॥
ਗੁਰ ਕਹ੍ਯੋ 'ਪ੍ਰਭੁ ਹੋਵਹਿਂ ਸਹਾਇ।
ਤੁਮਰੀ ਕ੍ਰਿਪਾ ਸੁ ਦੈ ਹੈਂ ਬਚਾਇ।
ਜੀਵਨਿ ਅਧੀਨ[1] ਇਹ ਨਾਂਹਿ ਕਾਰ।
ਈਸ਼ੁਰ ਜਿਵਾਇ ਕੈ ਦੇਹਿ ਮਾਰ ॥੩੩॥
ਇਕ ਆਸ ਪ੍ਰਭੁ ਕੀ ਧਰਹਿਂ ਚੀਤ।
ਜੋ ਸਕਲ ਜਗਤ ਦੁਖ ਸੁਖਹਿ ਕੀਤ[1]।'
ਇਮ ਸੁਨੀ ਪ੍ਰਿੱਥੀਏ ਜਾਨਿ ਲੀਨਿ।
-ਨਹਿਂ ਕੁਸ਼ਲ ਇਨਹੁਂ ਕੇ ਕਸ਼ਟ ਭੀਨ- ॥੩੪॥
ਮੁਖ ਸ਼ੋਕਵਾਨ ਕਰਿ ਕੈ ਦਿਖਾਇ।
ਚਿਤ ਮੈਂ ਅਨੰਦ ਅਧਿ ਕੈ ਬਧਾਇ।
ਉੱਠ ਗਯੋ ਸਦਨ ਕਪਟੀ ਬਿਸਾਲ।
ਰਿਦ ਮੈਂ ਗੁਨੰਤਿ -ਨਹਿਂ ਜਿਯੇ ਬਾਲ- ॥੩੫॥
ਇਮ ਭਯੋ ਦਿਵਸ ਸਪਤਮ ਬਿਤੀਤ।
ਸ੍ਰੀ ਹਰਿ ਗੁਬਿੰਦ ਤਨ ਅਨੰਦ ਥੀਤ[1]।
ਰੁਚਿ ਸੰਗ ਕੀਨਿ ਤਬਿ ਖਾਨ ਪਾਨ।
ਬਿਕਸੇ ਮਨੋਗ[1] ਲੋਚਨ ਮਹਾਨ ॥੩੬॥
ਤਬਿ ਲਗੇ ਸ਼ੁਸ਼ਕ ਹੋਵਨਿ ਸੁਖੇਨ।
ਬਿਸਫੋਟ ਹੁਤੇ ਭਰਿ ਭੂਰ ਜੇਨ[1]।
ਤਨ ਪ੍ਰਥਮ ਚਰਮ ਜੁਤ ਸ਼ੁਸ਼ਕ ਹੋਇ।

[1]ਭੈ ਹੁੰਦਾ ਹੈ (ਅ) ਸਾਨੂੰ ਡਰ ਸੀ।

[1]ਜੀਵਾਂ ਦੇ ਵਸ ਵਿਚ।

[1]ਦੁਖ ਸੁਖ ਦਾ ਕਰਤਾ ਹੈ।

[1]ਹੋਇਆ।

[1]ਸੁਹਣੇ।

[1]ਜੋ ਬਹੁਤੇ ਭਰੇ ਸਨ।

ਸਭਿ ਗਏ ਉਤਰ ਨਹਿਂ ਦਿਖਤਿ ਕੋਇ
॥੩੭॥
ਸੁਖ ਸੰਗ ਗੰਗ ਸੁਤ ਤਨ ਪਖਾਰ।
ਮੁਖ ਚੰਦ ਧੋਇ ਕਰਿ ਉਸ਼ਨ ਬਾਰ[1]।
ਸਭਿ ਦਾਸ ਅਪਰ ਦਾਸੀ ਸੁ ਆਇ।
ਹਰਖਾਇ ਬਾਕ ਕੋ ਕਹਿਂ ਸੁਨਾਇ
॥੩੮॥

[1]ਗਰਮ ਜਲ ਨਾਲ।

ਦੋਹਰਾ:
'ਲੇਹੁ ਬਧਾਈ ਪੁੱਤ੍ਰ ਕੀ, ਉਰ ਪ੍ਰਮੋਦ
ਕੋ ਧਾਰਿ।'
ਜਿਤ ਕਿਤ ਅਤਿ ਉਤਸਾਹ ਤੇ, ਸੁਨਿ
ਕਰਿ ਨਰ ਗਨ ਨਾਰਿ ॥੩੯॥
ਕਰਿ ਸ਼ਨਾਨ ਨਿਜ ਨੰਦ ਕੋ, ਭੂਖਨ
ਬਸਤ੍ਰ ਉਢਾਇ।
ਮਾਤ ਹੋਤਿ ਬਲਿਹਾਰਨੇ, ਨਵੋਂ ਜਨਮ
ਜਨੁ ਪਾਇ ॥੪੦॥
ਸ੍ਰੀ ਅਰਜਨ ਕੇ ਨਿਕਟਿ ਤਬਿ, ਲਜਾਏ
ਦਾਸ ਉਠਾਇ।
ਪਦ ਪੰਕਜ ਪਰ ਪਾਇ ਕਰਿ, ਰਿਦੈ
ਅਨੰਦ ਬਧਾਇ ॥੪੧॥
ਨੰਦਨ ਦਿਖਜੋ ਅਨੰਦ ਜੁਤ, ਗੋਦ ਲੀਨਿ
ਬੈਠਾਇ।
ਸਿਰ ਪਰ ਧਰਿ ਕਰ ਕਮਲ ਕੋ,
ਆਸ਼ਿਖ ਦੀ ਹਰਖਾਇ ॥੪੨॥
ਚਾਰੁ ਬਿਲੋਚਨ ਹੇਰਿ ਕਰਿ, ਅਰੁ ਸੁਖ
ਸਕਲ ਸਰੀਰ।
ਕਰਜੋ ਸ਼ਬਦ ਅਰਜਨ ਗੁਰੂ, ਜੋ ਧੀਰਨ
ਮਹਿਂ ਧੀਰ ॥੪੩॥

ਸ੍ਰੀ ਮੁਖਵਾਕ:
ਗਉੜੀ ਮਹਲਾ ੫ ॥
ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥ ਭਰਮ ਗਏ ਪੂਰਨ ਭਈ ਸੇਵ ॥੧॥ ਰਹਾਉ ॥
ਸੀਤਲਾ ਤੇ ਰਖਿਆ ਬਿਹਾਰੀ ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥੧॥

ਨਾਨਕ ਨਾਮੁ ਜਪੈ ਸੋ ਜੀਵੈ ॥ ਸਾਧਸੰਗਿ ਹਰਿ ਅੰਮ੍ਰਿਤੁ ਪੀਵੈ ॥੨॥੧੦੩॥੧੭੨॥

ਦੋਹਰਾ:

'ਸ਼੍ਰੀ ਨਾਨਕ ਗੁਰਦੇਵ ਨੈ, ਕਰੇ ਸੁ ਨੈਨ ਪ੍ਰਕਾਸ਼।
ਰੱਛਾ ਕੀਨਸਿ ਹਾਥਿ ਦੈ, ਲਖਿ ਪੂਰੀ ਮਮ ਆਸ[1] ॥੪੪॥
ਪੂਰਨ ਸੇਵਾ ਜਾਨਿ ਕਰਿ, ਭਰਮ ਬਿਦਾਰਜੋ ਦੂਰ।
ਨਿਸ਼ਚੈ ਅਪਨੇ ਕਰਿ ਲਏ, ਸਭਿ ਨਿੰਦਕ ਕਰਿ ਕੂਰ ॥੪੫॥
ਨਿਕਸੀ ਅਤਿਸ਼ੈ ਸੀਤਲਾ, ਤਿਸ ਤੇ ਹ੍ਵੈ ਰਖਵਾਰ।
ਦਾਸ ਉਧਾਰਜੋ ਆਪਨੋ, ਪਾਰਬ੍ਰਹਮ ਕਰਤਾਰ ॥੪੬॥
ਸ਼੍ਰੀ ਗੁਰ ਨਾਨਕ ਨਾਮ ਕੌ, ਜਪਤਿ ਹੋਇ ਚਿਰੰਜੀਵ।
ਸਾਧੂ ਬ੍ਰਿਧ ਕੇ[1] ਵਾਕ ਤੇ, ਦੁਖ ਹਰਿ ਅੰਮ੍ਰਿਤ ਪੀਵ' ॥੪੭॥

[1]ਮੇਰੀ ਆਸਾ ਜਾਣਕੇ ਪੂਰੀ ਕੀਤੀ।

[1]ਸੰਤ (ਬਾਬਾ) ਬੁੱਢੇ ਦੇ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸੀਤਲਾ ਕੋ' ਪ੍ਰਸੰਗ ਬਰਨਨੰ ਨਾਮ ਤ੍ਰਿਯੋਦਸ਼ਮੋਂ ਅੰਸੂ ॥੧੩॥

## ੧੪. [ਸੀਤਲਾ ਕੋ ਪ੍ਰਸੰਗ]

੧੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੫

ਦੋਹਰਾ:

ਪੁਨ ਗੰਗਾ ਮਨ ਮੋਦ ਕਰਿ,
ਚਹਤਿ ਸੀਤਲਾ ਪੂਜ।
ਸਭਿ ਤਯਾਰੀ ਕਰਿਵਾਇ ਕਰਿ
ਲੇ ਸੁਤ ਜਨੁ ਸਸਿ ਦੂਜ ॥ ੧ ॥

ਪਾਧੜੀ ਛੰਦ:

ਪਰਵਾਰ ਸਰਬ ਪ੍ਰਿਥਮੈ ਮਿਲਾਇ।
ਕਰਮੋ ਜਿਠਾਨਿ ਭੇਜੀ ਬੁਲਾਇ।
ਸ੍ਰੀ ਹਰਿਗੁਬਿੰਦ ਇਸ਼ਨਾਨ ਕੀਨਿ।
ਇਮ ਕਹਜੋ ਜਾਇ ਦਾਸੀ ਪ੍ਰਬੀਨ ॥੨॥

'ਦੁਰਗਾ ਸੁ ਪੂਜਨੇ ਜਾਤਿ ਮਾਤ।
ਅਬਿ ਚਲਹੁ ਆਪ ਭੀ ਤਹਿਂ ਬੁਲਾਤਿ।'
ਸੁਨਿ ਕਰਿ ਦੁਖੀ ਸੁ ਹਿਰਦੈ ਕੁਭਾਗ।
ਜਨੁ ਡਸੀ ਸਰਪ ਬਿਖ ਚਢਨਿ ਲਾਗਿ ॥੩॥

ਸੋਚਤਿ ਬਿਸਾਲ, ਨਿਸ਼ਚਲ ਸਰੀਰ[1]।
ਨਹਿਂ ਉਠਯੋ ਜਾਤਿ ਦ੍ਰਿਢ ਗੂਢ ਪੀਰ[1]।
ਪੁਨ ਕਿਤਿਕ ਦੇਰ ਮਹਿਂ ਹੁਇ ਤਯਾਰ।
ਪਹਿਰੇ ਨ ਵਸਤ੍ਰ ਕੁਛ ਰੰਗਦਾਰ ॥੪॥

ਨਹਿਂ ਅਲੰਕਾਰ ਪਹਿਰੇ ਸੁ ਚਾਰੁ।
ਚਲਿ ਗਈ ਸਦਨ ਜਹਿਂ ਬ੍ਰਿੰਦ ਨਾਰਿ।
ਦਾਸੀ ਕਿਤੇਕ ਜਹਿਂ ਲੀਨ ਸੰਗ।
ਮਿਲਿ ਰਹੀ ਬੈਠ ਹ੍ਵੈ ਨਿਕਟ ਗੰਗ ॥੫॥

ਸ੍ਰੀ ਹਰਿ ਗੁਬਿੰਦ ਲੇ ਗੋਦ ਮਾਇ[1]।
ਕਰਮੋ ਚਰੰਨ ਮਸਤਕ ਟਿਕਾਇ।
ਉਰ ਕਪਟ ਸੁ ਮੁਖ ਤੇ ਬਚ ਭਨੰਤਿ।
'ਚਿਰੰਜੀਵ ਹੋਹੁ ਸੁੰਦਰ ਸੁਭੰਤਿ' ॥੬॥

[1]ਸਰੀਰ ਚਲਣੋਂ ਰਹਿ ਗਿਆ।

[1]ਗੁੱਝੀ ਡਾਢੀ ਪੀੜਾ ਹੋਈ।

[1]ਮਾਤਾ ਜੀ।

ਪਠਿ ਦਾਸ ਪ੍ਰਿਥੀਆ ਪੁਨ ਬੁਲਾਇ।
ਅਰ ਮਹਾਂਦੇਵ ਸਾਦਰ ਮਿਲਾਇ।
ਇਨ ਆਦਿ ਅਪਰ ਨਰ ਨਾਰਿ ਬ੍ਰਿੰਦ।
ਪੁਰਿ ਕੇਰ ਮਿਲੇ ਕਰਿ ਕਰਿ ਅਨੰਦ ॥੭॥
ਸਭਿ ਪਹਿਰ ਬਿਭੂਖਨ ਚਾਰੁ ਚੀਰ।
ਘਰ ਬਿਖੈ ਕੀਨ ਮਿਲਿ ਭੂਰ ਭੀਰ।
ਬਹੁ ਦੇਤਿ ਬਧਾਈ ਆਨਿ ਆਨਿ।
ਸਨਮਾਨ ਠਾਨਿ ਗੰਗਾ ਮਹਾਨ ॥੮॥
ਜਿਨਿ ਕੰਠ ਕੋਕਿਲਾ ਗਾਇੰ ਗੀਤ।
ਬਹੁ ਕਰਿ ਉਛਾਹ ਧਰਿ ਹਰਖ ਚੀਤ।
ਮੁਖ ਹਸਤਿ ਚਲਤਿ ਜੇ ਹਸਤਿ ਚਾਲਿ।
ਜਨੁ ਅਨੰਦ ਉਦਧਿ ਮਹਿਂ ਮੀਨ ਜਾਲ ॥੯॥
ਇਕਠੇ ਸੁ ਹੋਇ ਨਰ ਏਕ ਥਾਨ।
ਗਮਨੇ ਸੁ ਅੱਗ੍ਰ ਉਰ ਹਰਖ ਠਾਨਿ।
ਸ੍ਰੀ ਹਰਿ ਗੋਬਿੰਦ ਲੇ ਗੰਗ ਸੰਗ।
ਸਭਿ ਤ੍ਰਿਯਾ ਗਾਵਤੀ ਮਨ ਉਮੰਗ ॥੧੦॥
ਦਿਸ਼ ਪਸ਼ਚਮ ਪੁਰਿ ਤੇ ਗਮਨ ਠਾਨਿ।
ਤਹਿਂ ਦੁਰਗਿਆਣਿ ਦੁਰਗਾ ਸਥਾਨ।*

*ਸ੍ਰੀ ਹਰਿ ਗੋਵਿੰਦ ਜੀ ਨੂੰ ਸੀਤਲਾ ਨਿਕਲਨੇ ਪਰ ਗੁਰੂ ਘਰ ਵਿਚ 'ਖਰ ਬਾਹਿਨੀ ਦੇਵੀ' ਜਿਸ ਦਾ ਨਾਮ ਸੀਤਲਾ ਸੱਦਦੇ ਹਨ ਅਰਾਧੀ ਗਈ ਸੀ ਯਾ ਵਾਹਿਗੁਰੂ ਜੀ ਦੀ ਅਰਾਧਨਾ ਹੋਈ ਸੀ, ਇਸ ਗੱਲ ਦੀ ਖੋਜ ਵਿਚ ਸਭ ਤੋਂ ਵਡਮੁੱਲੀ ਤੇ ਨਿਸਚਜਾਤਮ ਉਗਾਹੀ ਸਤਿਗੁਰੂ ਗੁਰੂ ਅਰਜਨ ਦੇਵ ਜੀ ਦੀ ਆਪਣੀ ਹੋ ਸਕਦੀ ਹੈ, ਜੋ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਮਿਲਦੀ ਹੈ। ਆਪ ਫੁਰਮਾਉਂਦੇ ਹਨ:
ਨੇਤ੍ਰ ਪਰਗਾਸੁ ਕੀਆ ਗੁਰਦੇਵ॥ ਭਰਮ ਗਏ ਪੂਰਨ ਭਈ ਸੇਵ ॥੧॥ ਰਹਾਉ ॥
ਸੀਤਲਾ ਤੇ ਰਖਿਆ ਬਿਹਾਰੀ ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥੧॥
ਨਾਨਕ ਨਾਮੁ ਜਪੈ ਸੋ ਜੀਵੈ॥ ਸਾਧ ਸੰਗਿ ਹਰਿ ਅੰਮ੍ਰਿਤੁ ਪੀਵੈ ॥੨॥੧੦੩॥੧੭੨॥
ਜਿਸ ਵਿਚ ਸਪਸ਼ਟ ਹੈ ਕਿ ਸੀਤਲਾ ਰੋਗ ਤੋਂ ਰੱਖਣ ਵਾਲਾ ਪਾਰਬ੍ਰਹਮ ਪਰਮੇਸ਼ੁਰ ਹੈ।
ਸਦਾ ਸਦਾ ਹਰਿ ਜਾਪੈ ॥ ਪ੍ਰਭ ਬਾਲਕ ਰਾਖੇ ਆਪੇ ॥
ਸੀਤਲਾ ਠਾਕਿ ਰਹਾਈ ॥ ਬਿਘਨ ਗਏ ਹਰਿ ਨਾਈ ॥੧॥
ਮੇਰਾ ਪ੍ਰਭੁ ਹੋਆ ਸਦਾ ਦਇਆਲਾ ॥
ਅਰਦਾਸਿ ਸੁਣੀ ਭਗਤ ਅਪੁਨੇ ਕੀ ਸਭ ਜੀਅ ਭਇਆ ਕਿਰਪਾਲਾ ॥ ਰਹਾਉ ॥

ਪ੍ਰਭੁ ਕਰਣ ਕਾਰਣ ਸਮਰਾਥਾ ॥ ਹਰਿ ਸਿਮਰਤ ਸਭੁ ਦੁਖੁ ਲਾਥਾ ॥
ਆਪਣੇ ਦਾਸ ਕੀ ਸੁਣੀ ਬੇਨੰਤੀ ॥ ਸਭ ਨਾਨਕ ਸੁਖਿ ਸਵੰਤੀ ॥੨॥੧੧॥੭੫॥
ਇਸ ਤੋਂ ਬੀ ਸਿੱਧ ਹੋ ਗਿਆ ਕਿ ਕੇਵਲ ਹਰਿਨਾਮ ਦਾ ਅਰਾਧਨ ਹੋਇਆ ਹੈ, ਤੇ ਰੱਖਣ ਵਾਲਾ ਵਾਹਿਗੁਰੂ ਆਪ ਸੀ। ਫਿਰ ਫੁਰਮਾਉਂਦੇ ਹਨ:
ਹਰਿ ਗੋਬਿੰਦੁ ਰਖਿਓ ਪਰਮੇਸਰਿ ਅਪਨੀ ਕਿਰਪਾ ਧਾਰਿ ॥
ਮਿਟੀ ਬਿਆਧਿ ਸਰਬ ਸੁਖ ਹੋਏ ਹਰਿ ਗੁਣ ਸਦਾ ਬੀਚਾਰਿ ॥੧॥
ਅੰਗੀਕਾਰੁ ਕੀਓ ਮੇਰੈ ਕਰਤੈ ਗੁਰ ਪੂਰੇ ਕੀ ਵਡਿਆਈ ॥
ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ ॥੨॥੧੫॥੨੪॥
ਫਿਰ ਸੋਰਠਿ ਮਹਲਾ ੫ ਵਿਚ ਵਾਕ ਹੈ: 'ਹਰਿ ਗੋਵਿੰਦੁ ਪ੍ਰਭਿ ਰਾਖਿਆ।'
ਪੁਨ: 'ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ ਹਰਿ ਗੋਵਿਦੁ ਨਵਾ ਨਿਰੋਆ।'
ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸ਼੍ਰੀ ਗੁਰੂ ਪੰਚਮ ਪਾਤਸ਼ਾਹ ਜੀ ਨੇ ਆਪ ਬੱਧੀ ਸੀ। ਜੇ ਸੀਤਲਾ ਉਪਾਸਕ ਹੁੰਦੇ ਤਾਂ ਇਹ ਸ਼ਬਦ ਨਾਮ ਦੇਵ ਜੀ ਦਾ ਬੀੜ ਵਿਚ ਨਾ ਚਾੜ੍ਹਦੇ।
"ਭੈਰਉ ਭੂਤ ਸੀਤਲਾ ਧਾਵੈ॥ ਖਰ ਬਾਹਨ ਉਹੁ ਛਾਰ ਉਡਾਵੈ ॥੧॥"
ਸ਼੍ਰੀ ਗੁਰੂ ਜੀ ਦੀ ਆਪਣੀ ਉਗਾਹੀ ਦੇ ਹੁੰਦਿਆਂ ਹੋਰ ਕਿਸੇ ਖ਼ੋਜ ਦੀ ਲੋੜ ਬਾਕੀ ਨਹੀਂ ਰਹਿੰਦੀ, ਫਿਰ ਮਾਤਾ ਜੀ ਵਲ ਤੱਕੋ, ਤਾਂ ਮਾਤਾ ਗੰਗਾ ਜੀ ਪੂਰਨ ਪਤਿੱਬ੍ਰਤ ਗੁਰਬਾਣੀ ਦੇ ਪ੍ਰੇਮੀ ਤੇ ਨਾਮੀ ਪ੍ਰਸਿੱਧ ਸਨ, ਓਹ ਕਦ ਪਤੀ ਵਿਸ਼੍ਵਾਸ਼ ਦੇ ਉਲਟ ਜਾ ਸਕਦੇ ਸਨ। ਜਿਨ੍ਹਾਂ ਦੇ ਪਤੀ ਨੂੰ ਜਗਤ ਗੁਰ ਤੇ ਪਰਮੇਸ਼ੁਰ ਰੂਪ ਮੰਨਦਾ ਸੀ, ਉਹਨਾਂ ਦਾ ਪੱਥਰਾਂ ਤੇ ਮੂਰਖਾਂ ਦੇ ਮਗਰ ਫਿਰਨਾ ਕਿਆਸ ਵਿਚ ਨਹੀਂ ਆ ਸਕਦਾ। ਜਦ ਕਦੇ ਬਾਲ ਸ਼੍ਰੀ ਹਰਿਗੋਬਿੰਦ ਜੀ ਨੂੰ ਕੋਈ ਖੇਚਲ ਯਾ ਫੇਰ ਖੇਚਲ ਤੋਂ ਰਖਿਆ ਹੋਈ ਹੈ, ਤਦੋਂ ਹੀ ਮਾਤਾ ਜੀ ਨੇ ਗੁਰ ਨਾਨਕ ਜੀ ਨੂੰ ਯਾਦ ਕੀਤਾ ਹੈ ਦੇਖੋ ਰਾਸ ੩. ਅੰਸੂ ੯. ਅੰਕ ੫ ਸੱਪ ਤੋਂ ਬਚਣੇ ਪਰ ਮਾਤਾ ਜੀ ਕਹਿੰਦੇ ਹਨ- ਸ਼੍ਰੀ ਗੁਰ ਨਾਨਕ ਨੰਦ ਬਚਾਇਆ। ਫਿਰ ਰਾਸ ੩, ਅੰਸੂ ੧੦ ਅੰਕ ੫ ਵਿਚ ਗੁਰੁ ਨਾਨਕ ਦੇਵ ਜੀ ਦੀ ਰੱਛਾ ਦਾ ਮੰਨਣਾ ਕਰਦੇ ਹਨ, ਗੁਰੂ ਅਰਜਨ ਦੇਵ ਜੀ ਜਿਥੇ ਨਾਮ ਜਪਣ ਓਥੇ ਵਿਘਨ ਕੋਈ ਨਹੀਂ ਰਹਿੰਦਾ ਦਾ ਇਕਰਾਰ ਕਰਦੇ ਹਨ। ਹੁਣ ਕਵਿ ਜੀ ਦੇ ਆਪਣੇ ਖਿਆਲ ਦੇਖੋ, ਜਦ ਸ਼੍ਰੀ ਹਰਿ ਗੋਵਿੰਦ ਜੀ ਦਾ ਖੇਦ ਵਧਦਾ ਹੈ ਤਦ ਮਾਤਾ ਜੀ ਬੜੇ ਉਦਾਸ ਹੁੰਦੇ ਹਨ ਤੇ ਉਸ ਉਦਾਸੀਨਤਾ ਵਿਚ ਸਤਿਗੁਰਾਂ ਅੱਗੇ ਉਹਨਾਂ ਦੀ ਐਉਂ ਅਰਦਾਸ ਕਵਿ ਜੀ ਵਰਣਨ ਕਰਦੇ ਹਨ: ਪਿਖ ਮਾਤ ਰੰਗ ਚਿੰਤਾ ਬਿਲਦ।
...'ਸਤਿਗੁਰ ਸਹਾਇ ਹ੍ਵੈ ਅਨੰਦ ਕੰਦ ॥੧੪॥
ਮੈਂ ਦੀਨ ਬਹੁਤ ਇਹ ਦਰਬ ਮੋਰ। ਦੁਖ ਹਰਹੁ ਆਪ ਅਧਿਕ ਘੋਰ।
ਕਰੁਨਾਨਿਧਾਨ ਜ਼ਾਹਰ ਜਹਾਨ! ਦੀਨਾਨ ਨਾਥ ਸੁਖ ਕਰਿ ਸੁਜਾਨ!' ॥੧੫॥
ਦਿਨ ਰੈਨ ਬੈਨ ਬਿਨ ਚੈਨ ਏਵ। ਗੰਗਾ ਭਨੰਤਿ ਜਸ ਦੇਵ ਦੇਵ।
ਸਤਿਗੁਰ ਅਰਜਨ ਦੇਵ ਜੀ ਮਾਤਾ ਜੀ ਦੀ ਉਦਾਸੀ ਦੇਖ ਧੀਰਜ ਦਿੰਦੇ ਹਨ:
ਸੁਨਿ ਦੇਤਿ ਧੀਰ 'ਨਹਿਂ ਕਰਹੁ ਤ੍ਰਾਸ। **ਇਕ** ਪਾਰਬ੍ਰਹਮ ਕੀ ਧਰਹੁ ਆਸ।
ਗੁਰ ਨਾਨਕ ਇਨ ਕੇ ਨਿਤ ਸਹਾਇ। ਜਿਨ ਨਾਮ ਜਪੇ ਸਭਿ ਕਸ਼ਟ ਜਾਇ' ॥੨੦॥
ਫਿਰ ਜਦ ਸ਼੍ਰੀ ਹਰਿਗੋਵਿੰਦ ਜੀ ਦਾ ਸਰੀਰ ਅਰੋਗ ਹੋਣ ਲੱਗਦਾ ਹੈ ਤਦ ਘਰ ਦੇ ਸਾਰੇ ਦਾਸ ਦਾਸੀਆਂ ਐਉਂ ਬਿਨਯ ਕਰਦੇ ਹਨ:
...ਸਭਿ ਕਹੈਂ 'ਗੁਰੂ ਨਾਨਕ ਸੁ ਧੰਨ!
ਦੁਖ ਸਮਯ ਆਨਿ ਹੋਏ ਸਹਾਇ। ਨਿਜ ਦਾਸ ਜਾਨਿ ਲੀਨਸਿ ਬਚਾਇ' ॥੨੪॥
ਫਿਰ ਸ਼੍ਰੀ ਮਹਾਂਦੇਵ ਜੀ ਖਬਰ ਪੁੱਛਣ ਆਉਂਦੇ ਹਨ ਤਾਂ ਉਹਨਾਂ ਦੇ ਉੱਤਰ ਵਿਖੇ ਸਤਿਗੁਰੂ ਜੀ ਫੁਰਮਾਉਂਦੇ ਹਨ:

'ਦੀਨਾਨ ਨਾਥ ਹੋਏ ਸਹਾਇ॥ ਦ੍ਰਿਏ ਲਗੇ ਆਪ ਕਰ ਦੈ ਬਚਾਇ' ॥੨੮॥
ਇੱਤਯਾਦਿ ਪ੍ਰਿਥੀਏ ਜੀ ਦੇ ਆਕੇ ਸੁਧ ਲੈਣ ਦੇ ਉੱਤਰ ਵਿਚ ਸਤਿਗੁਰੂ ਅਰਜਨ ਦੇਵ ਜੀ ਦਾ ਉੱਤਰ ਇਸ ਪ੍ਰਕਾਰ ਕਵੀ ਜੀ ਨੇ ਦਿੱਤਾ ਹੈ:
ਗੁਰ ਕਹਯੋ 'ਪ੍ਰਭੁ ਹੋਵਹਿ ਸਹਾਇ। ਤੁਮਰੀ ਕ੍ਰਿਪਾ ਸੁ ਦੈ ਹੈਂ ਬਚਾਇ....॥੩੩॥
ਇਕ ਆਸ ਪ੍ਰਭੂ ਕੀ ਧਰਹਿਂ ਚੀਤ। ਜੋ ਸਕਲ ਜਗਤ ਦੁਖ ਸੁਖਹਿ ਕੀਤਿ।'
ਫਿਰ ਸਤਿਗੁਰੂ ਜੀ ਦੇ ਉਚਰੇ 'ਨੇਤ੍ਰ ਪਰਗਾਸ ਕੀਆ ਗੁਰਦੇਵ' ਸਬਦ ਦਾ ਅਰਥ ਆਪਣੀ ਕਵਿਤਾ ਵਿਚ ਕਵੀ ਜੀ ਐਉਂ ਦਿੰਦੇ ਹਨ:
'ਸ਼੍ਰੀ ਨਾਨਕ ਗੁਰਦੇਵ ਨੈ ਕਰੇ ਸੁ ਨੈਨ ਪ੍ਰਕਾਸ਼। ਰੱਛਾ ਕੀਨਸਿ ਹਾਥ ਦੈ ਲਖਿ ਪੂਰੀ ਮਮ ਆਸ ॥੪੪॥
ਪੂਰਨ ਸੇਵਾ ਜਾਨਿ ਕਰਿ ਭਰਮ ਬਿਦਾਰਯੋ ਦੂਰਿ। ਨਿਸ਼ਚੈ ਅਪਨੈ ਕਰ ਲਏ ਸਭਿ ਨਿੰਦਕ ਕਰਿ ਕੂਰ ॥੪੫॥
ਨਿਕਸੀ ਅਤਿਸ਼ੈ ਸੀਤਲਾ ਤਿਸਤੇ ਹ੍ਵੈ ਰਖਵਾਰ॥ ਦਾਸ ਉਧਾਰਯੋ ਆਪਨੋ ਪਾਰਬ੍ਰਹਮ ਕਰਤਾਰ ॥੪੬॥
ਸ਼੍ਰੀ ਗੁਰ ਨਾਨਕ ਨਾਮ ਕੋ ਜਪਤ ਹੋਇ ਚਿਰਜੀਵ॥ ਸਾਧੂ ਬ੍ਰਿਧ ਕੇ ਵਾਕ ਤੇ ਦੁਖ ਹਰਿ ਅੰਮ੍ਰਿਤ ਪੀਵ ॥੪੭॥
ਗੁਰੂ ਘਰ ਵਿਚ ਦੇਵੀ ਦੀ ਜੋ ਥਾਉਂ ਹੈ ਉਹ ਇਤਿਹਾਸ ਵਿਚ ਪ੍ਰਗਟ ਹੈ, ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਦਰਬਾਰ ਵਿਚ ਦੇਵੀ ਝਾੜੂ ਦੇਂਦੀ ਰਹੀ, ਸ਼੍ਰੀ ਪਾਵਣ ਲਹਿਣਾ ਜੀ ਗੁਰੂ ਨਾਨਕ ਸਾਹਿਬ ਜੀ ਨੂੰ ਮਿਲਣ ਤੋਂ ਪਹਿਲਾਂ ਦੇਵੀ ਦੇ ਭਗਤ ਸਨ, ਦੇਵੀ ਦੀ ਸੰਗਤ ਲੈ ਕੇ ਦਰਸ਼ਨਾਂ ਨੂੰ ਜਾਂਦੇ, ਰਾਹ ਵਿਚ ਗੁਰੂ ਸਾਹਿਬ ਜੀ ਦੇ ਦੀਦਾਰ ਕੀਤੇ, ਦੇਵੀ ਦੀ ਸੰਗਤ ਨੂੰ ਛੱਡ ਦਿੱਤਾ, ਦੇਵੀ ਦੁਆਰੇ ਜਾਣੋਂ ਨਾਂਹ ਕਰ ਦਿੱਤੀ ਤੇ ਸਤਿਗੁਰਾਂ ਦੇ ਚਰਨਾਂ ਵਿਚ ਠਹਿਰ ਗਏ। ਭਾਈ ਭਗੀਰਥ ਨੇ ਦੇਵੀ ਛੱਡਕੇ ਗੁਰੂ ਨਾਨਕ ਜੀ ਦੀ ਸ਼ਰਨ ਲਈ। ਸ਼੍ਰੀ ਗੁਰੂ ਹਰਿਗੋਬਿੰਦ ਸਾਹਿਬ ਜਿਨ੍ਹਾਂ ਬਾਬਤ ਸੀਤਲਾ ਨਿਕਲਣ ਸਮੇਂ ਦੁਰਗਾ ਦੀ ਪੂਜਾ ਹੋਣੀ ਕਵਿ ਜੀ ਨੇ ਲਿਖੀ ਹੈ ਦਬਿਸਤਾਨ ਮਜ਼ਾਹਬ ਵਿਚ ਇਕ ਪ੍ਰਸੰਗ ਇਨ੍ਹਾਂ ਦੇ ਸਮੇਂ ਦਾ ਲਿਖਿਆ ਹੈ, ਜਿਸ ਤੋਂ ਸਿੱਧ ਹੁੰਦਾ ਹੈ ਕਿ ਸਿੱਖ ਮੂਲੋਂ ਦੇਵੀ ਉਪਾਸਕ ਨਹੀਂ ਸੇ। ਗੁਰ ਅਰਜਨ ਦੇਵ ਜੀ ਗੁਰ ਨਾਨਕ ਦੇਵ ਜੀ ਦੀ ਗੱਦੀ ਤੇ ਸਨ, ਇਕ ਨਾ-ਬੁਤਪ੍ਰਸਤ ਮਜ਼ਹਬ ਦੇ ਆਗੂ ਹੋਕੇ ਕਦੇ ਗੁਰੂ ਜੀ ਬੁਤਪ੍ਰਸਤੀ ਕਰ ਸਕਦੇ ਸੇ?
ਫਿਰ ਗੁਰੂ 'ਰਾਮਦਾਸ ਚੱਕ' ਤਦੋਂ ਨਵਾਂ ਬੱਝਾ ਸੀ ਲਗਪਗ ਗਿਆਰਾਂ ਕੁ ਵਰ੍ਹੇ ਹੋਏ ਸਨ ਤੇ ਹਰਿਮੰਦਰ ਤਾਂ ਹੁਣੇ ਹੀ ਬਣਿਆ ਸੀ, ਨਵੀਂ ਵੱਸੋਂ ਅਤਿ ਥੋੜ੍ਹੀ ਸੀ, ਓਥੇ ਵਸੋਂ ਤੋਂ ਦੋ ਮੀਲ ਪਰੇ ਉਜਾੜ ਵਿਚ ਦੁਰਗਾ ਮੰਦਰ ਬਣਨਾ ਕਦੋਂ ਸੰਭਵ ਸੀ? ਕਿਲ੍ਹੇ ਸ਼ਹਿਰਾਂ ਦੀ ਰੱਛਾ ਵਾਸਤੇ ਸ਼ਹਿਰਾਂ ਤੋਂ ਵਿੱਥ ਤੇ ਵਸਾਏ ਜਾਂਦੇ ਸਨ, ਗੁਰੂ ਹਰਿਗੋਬਿੰਦ ਜੀ ਨੇ ਲੋਹਗੜ੍ਹ ਦਾ ਕਿਲਾ ਬਨਾਯਾ; ਇਹ ਮੰਦਰ ਏਸ ਕਿਲੇ ਤੋਂ ਬੀ ਪਰੇ ਹੈ। ਕਦੇ ਹੋ ਸਕਦਾ ਹੈ ਕਿ ਏਡੀ ਦੂਰ, ਏਡੀ ਉਜਾੜ ਵਿਚ ਏਨੀ ਥੋੜ੍ਹੀ ਤੇ ਨਵੀਂ ਵਸੋਂ ਵਾਲਿਆਂ ਦਾ ਜੋ ਸਾਰੇ ਬੁਤ ਪ੍ਰਸਤੀ ਦੇ ਵਿਰੋਧੀ (ਸਿਖ) ਹੋਣ ਤੇ ਹਰਿਮੰਦਰ ਦੇ ਉਪਾਸਕ ਹੋਣ, ਕਿਸੇ ਹੋਰ ਦਿਉਤੇ ਦਾ ਮੰਦਰ ਏਡੀ ਛੇਤੀ ਬਣ ਜਾਵੇ। ਜਦੋਂ ਕਿ ਕਵਿ ਜੀ ਆਪ ਹੀ ਲਿਖਦੇ ਹਨ ਕਿ ਤਦੋਂ ਵਸੋਂ ਸਿਖਾਂ ਤੇ ਸਿਖਾਂ ਦੇ ਪੁੱਤ੍ਰਾਂ ਦੀ ਵਸਾਈ ਹੈਸੀ (ਦੇਖੋ ਸ਼੍ਰੀ ਗੁ: ਪ੍ਰ: ਸੂ: ਰਾਸ ੨ ਅੰਸੂ ੪੬ ਅੰਕ ੧੪ ਤੋਂ ੧੮ ਤੇ ਅੰਸੂ ੫੪ ਅੰਕ ੧੦)। ਪਠਾਣੀ ਤੇ ਮੁਗ਼ਲ ਸਮੇਂ ਵਿਚ ਪੰਜਾਬ ਦੇ ਸਭ ਬੁੱਤ ਮੰਦਰ ਸਦੀਆਂ ਵਿਚ ਢਾਹੇ ਜਾ ਚੁੱਕੇ ਸਨ, ਕਿਤੇ ਲੁਕੇ ਛਿਪੇ ਘਰਾਂ ਤੇ ਗਲੀਆਂ ਦੇ ਫੇਰਾਂ ਵਿਚ ਮਰਜੰਗੀਆਂ ਰੱਖਕੇ ਗੁਜ਼ਾਰਾ ਕਰਦੇ ਸਨ ਯਾ ਪਹਾੜਾਂ ਵਿਚ ਹਿੰਦੂ ਰਜਵਾੜਿਆਂ ਦੇ ਵਿਚ ਟਿਕਾਣੇ ਸਨ। ਦੇਖ ਲਓ ਪੰਜਾਬ ਵਿਚ ਕੋਈ ਪ੍ਰਾਚੀਨ ਬੁਤ ਮੰਦਰ ਨਹੀਂ ਤੇ ਦੱਖਣੀ ਹਿੰਦ ਸਾਰਾ ਭਰਿਆ ਪਿਆ ਹੈ। ਪੰਜਾਬ ਦੇ ਬੁਤ ਮੰਦਰ ਤਦ ਤੋਂ ਮੁੜਕੇ ਬਣਨੇ ਅਰੰਭ ਹੋਏ ਜਦੋਂ ਦਸਮ ਪਾਤਸ਼ਾਹ ਜੀ ਤੋਂ ਪਿਛੋਂ ਸਿਖ

ਜ਼ੋਰ ਵਧਿਆ ਤੇ ਮੁਸਲਮਾਨੀ ਘਟਿਆ, ਤੇ ਸਿਖਾਂ ਨੇ ਧਰਮ ਦੀ ਆਜ਼ਾਦੀ ਹਿੰਦੂਆਂ ਨੂੰ ਪੂਰੀ ਪੂਰੀ ਦੇ ਦਿੱਤੀ।

ਦੁਰਗਿਆਣੇ ਦੀ ਪੜਤਾਲ ਕਰੀਏ ਤਾਂ ਇਹ ਤਲਾਬ ਹੈ ਜਿਸ ਦੀ ਸ਼ਹਿਰ ਦੀ ਦਿਸ਼ਾ ਦੀ ਬਾਹੀ ਵਲ ਦੋ ਥੰਮਾਂ ਦੇ ਵਿਚਕਾਰ ਇਕ ਦੀਵਾਰ ਉਤੇ ਇਹ ਖੁਤਬਾ ਲਿਖਿਆ ਹੈ: 'ਬਾਨੀਏ ਤਾਲਾਬ ਦੁਰਗਿਆਣਾਂ ਲਾਲਾ ਬਾਂਸ਼ੀ ਰਾਮ ਵਲਦ ਸ਼ਿਵ ਰਾਮਦਾਸ ਬਿਨ ਮਾਲੀ ਮੱਲ ਬਿਨ ਮਨੀ ਰਾਮ ਉਰਫ ਭਸੀਨ ਖੱਤਰੀ ਸਾਕਨ ਲਾਹੌਰ ਗੁਜਰ ਤਾਲਵਾੜਾ ਮਿਨ ਇਬਤਦਾਏ ਅੱਵਲ ਮਾਘ ਸੰ. ੧੯੦੫ ਬਿ.। ਹਿਜਰੀ ੧੨੬੫ ਬਿਨਾ ਕਰਦਹ ਸ਼ੁਦ।'

ਇਸ ਤੋਂ ਪਤਾ ਲੱਗਾ ਕਿ ਦੁਰਗਿਆਣੇ ਦਾ ਤਲਾ ੧੯੦੫ ਬਿ. ਵਿਚ ਬਣਿਆਂ ਹੈ। ਸੀਤਲਾ ਮੰਦਰ ਦੀ ਇਮਾਰਤ ਦੱਸਦੀ ਹੈ ਕਿ ਇਹ ਬਹੁਤ ਪਹਿਲੇ ਦਾ ਨਹੀਂ, ਨਾਲੇ ਜੇ ਕੁਛ ਅਰਸਾ ਪਹਿਲੇ ਦਾ ਹੋਵੇ ਤਾਂ ਬੀ ਮਿਸਲਾਂ ਦੇ ਸਮੇਂ ਤੋਂ ਪੁਰਾਣਾ ਕਿਵੇਂ ਬੀ ਨਹੀਂ ਹੈ, ਇਸ ਦੀ ਇਮਾਰਤ ਤੋਂ ਬੀ ਇਹ ਤਸੱਲੀ ਹੋ ਜਾਂਦੀ ਹੈ। ਜਦੋਂ ਕਿ ਅੰਮ੍ਰਿਤਸਰ ਤੇ ਸਿੱਖਾਂ ਦਾ ਕਬਜ਼ਾ ਹੋ ਗਿਆ ਤੇ ਹਿੰਦੂ ਲੋਕ ਸਲਾਮਤੀ ਸਮਝਕੇ ਏਥੇ ਬਹੁਤ ਆ ਬਸੇ ਸੇ। ਜਿਸ ਪਾਸੇ ਏਹ ਮੰਦਰ ਹੈ ਸ਼ਹਿਰ ਦੀ ਵਸੋਂ ਵਿਸ਼ੇਸ਼ ਹਿੰਦੂ ਹੈ, ਸਿੱਖ ਅਤਿ ਥੋੜੇ ਹਨ। ਤਦੋਂ ਇਸ ਮੰਦਰ ਨੂੰ ਸੀਤਲਾ ਮੰਦਰ ਕਹਿੰਦੇ ਸਨ ਜੋ ਹੁਣ ਤਕ ਬੀ ਆਖਦੇ ਹਨ। ਦੁਰਗਿਆਣਾ ਨਾਮ ਤਲਾ ਲੱਗਕੇ ਤਲਾ ਦਾ ਵੱਜਿਆ ਹੈ (ਦੇਖੋ ਉੱਪ੍ਰਲਾ ਖੁਤਬਾ)। ਅੰਕ ੧੧ ਵਿਚ ਜੋ ਪਦ ਦੁਰਗਿਆਣਾ ਵਰਤਿਆ ਗਿਆ ਹੈ ਇਹ ੧੯੦੫ ਤੋਂ ਪਿਛੋਂ ਪਿਆ ਨਾਮ ਹੈ। ਹੁਣ ਤਕ ਦੁਰਗਿਆਣੇ ਤੋਂ ਭਾਵ ਇਸ ਤਾਲਾਬ ਦਾ ਹੀ ਹੁੰਦਾ ਹੈ। ਕਵਿ ਜੀ ਲਿਖਦੇ ਹਨ 'ਤਹਿਂ ਦੁਰਗਿਆਨਿ ਦੁਰਗਾ ਸਥਾਨ'-ਉਥੇ ਦੁਰਗੁਆਣੇ ਦੁਰਗਾ ਦਾ ਸਥਾਨ ਹੈ, ਜਿਸ ਵਿਚ ਦੁਰਗਾ ਸਥਾਨ ਦਾ ਤਟੱਸਥ ਲੱਛਣ ਦੁਰਗਿਆਣਾ ਦਿੱਤਾ ਹੈ। ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ੧੯੦੦ ਬਿ. ਵਿਚ ਸਮਾਪਤ ਹੋਕੇ ਕਵਿ ਜੀ ਪ੍ਰਲੋਕ ਪਿਆਨਾ ਕਰ ਚੁੱਕੇ ਸੇ। ਉਨ੍ਹਾਂ ਦੇ ਗ੍ਰੰਥ ਵਿਚ ਉਹ ਨਾਮ (ਦੁਰਗਿਆਣਾ) ਵਰਤੀਣਾ ਜੋ ਕਵੀ ਜੀ ਦੇ ਪ੍ਰਲੋਕ ਗਮਨ ਤੋਂ ਪੰਜ ਸਾਲ ਪਿਛੋਂ ਪਿਆ ਹੈ, ਬੜਾ ਪੱਕਾ ਸੰਸਾ ਉਤਪਤ ਕਰਦਾ ਹੈ ਕਿ ਇਹ ਸਾਰਾ ਲੇਖ ਸੀਤਲਾ ਪੂਜਨ ਦਾ ਆਖੇਪਕ ਹੈ।

ਸੀਤਲਾ ਪੂਜਨ ਵਾਲੇ ਦਿਨ ਮਿੱਠੀਆਂ ਬੇਹੀਆਂ ਰੋਟੀਆਂ ਵੰਡਦੇ ਹਨ, ਕੜਾਹ ਕਰਨਾ ਤਾਂ ਕਿਤੇ ਰਿਹਾ ਉਸ ਦਿਨ ਗਰਮ ਸ਼ੈ ਵਰਤਨੀ ਮਨ੍ਹੇ ਹੈ, ਕੰਵਕਾਂ ਨੂੰ ਚੌਲ ਬੀ ਬੇਹੇ ਦੇਂਦੇ ਹਨ। ਇਸ ਤੋਂ ਬੀ ਪਤਾ ਲੱਗਦਾ ਹੈ ਕਿ ਇਹ ਪ੍ਰਸੰਗ ਕੋਈ ਮਹਾਨ ਕਵੀ ਨਹੀਂ ਲਿਖ ਰਿਹਾ, ਪਰ ਕੋਈ ਛੋਟਾ ਲੇਖਕ ਆਖੇਪ ਕਰ ਰਿਹਾ ਹੈ ਤੇ ਵਿਚ ਅਣਜਾਣੇ ਭੁੱਲਾਂ ਛੱਡੀ ਜਾ ਰਿਹਾ ਹੈ, (ਦੇਖੋ ਅੰਕ ੧੭)। **ਯਾਦ ਰਹੇ-** ਦੁਰਗਿਆਣੇ ਦੇ ਤਲਾ ਪਾਸ ਮਸਾਣ ਹੋਣ ਕਰਕੇ ਇਹ ਤਲਾ ਨੜੋਇਆਂ ਦੇ ਇਸ਼ਨਾਨਾਂ ਦਾ ਕੰਮ ਦੇਂਦਾ ਸੀ। ਇਹ ਜੋ ਦੁਰਗਿਆਣੇ ਤੇ ਤਾਲਾਬ ਦੇ ਵਿਚ ਮੰਦਰ ਤੇ ਪੁਲ ਬਣਿਆ ਹੈ ਇਹ ਸੰ: ੧੯੮੨ ਬਿ: ਵਿਚ ਸਾਡੇ ਦੇਖਦਿਆਂ ਬਣਿਆਂ ਹੈ। ਕਈ ਇਕ ਹਿੰਦੂਆਂ ਨੇ ਸ਼੍ਰੀ ਦਰਬਾਰ ਸਾਹਿਬ ਦੇ ਵਕਤ ਦੇ ਪ੍ਰਬੰਧਕਾਂ (ਨਵੀਨ ਅਕਾਲੀਆਂ) ਨਾਲ ਗੁੱਸੇ ਵਿਚ ਭਰਕੇ ਤੇ ਕਿਸੇ ਚੁੱਕ ਵਿਚ ਆਕੇ ਦਰਬਾਰ ਸਾਹਿਬ ਦੀ ਨਕਲ ਤੇ ਇਹ ਮੰਦਰ ਰਚਿਆ।

ਬਹੁ ਸੰਗ ਸੁ ਬਾਦਿਤ[1] ਤਬ ਬਜਾਇ। — [1]ਵਾਜੇ।

ਲਘੁ ਦੁੰਦਭਿ[1] ਬਾਜਤਿ ਧੁਨਿ ਉਠਾਇ ॥੧੧॥ — [1]ਛੋਟੇ ਧੌਂਸੇ।

ਕਰ ਝਾਂਝ ਨਫੀਰਨਿ ਸ਼ਬਦ ਹੋਤਿ।

ਲੇ ਪਟਹਿ[1] ਪਣਵ[2] ਧੁਨਿ ਉਚ ਉਦੋਤਿ। — [1]ਨਿੱਕਾ ਜਿਹਾ ਨਗਾਰਾ [ਸੰਸ: ਪਟਹ]। [2]ਡੱਫਾਂ-[ਸੰਸ: ਪਣਵ੍]

ਇੱਤਯਾਦਿ ਅਨਿਕ ਬਾਜੇ ਬਜਾਇ।

ਸਭਿ ਚਲੇ ਜਾਤਿ ਮਾਰਗ ਸੁਹਾਇ ॥੧੨॥

ਤ੍ਰਿਯ[1] ਸਹਤ ਪ੍ਰਿੱਥੀਆ ਪਿਖਿ ਉਛਾਹ। [1]ਭਾਵ ਕਰਮੋਂ।

ਜਨੁ ਚੁਭਤਿ ਸੂਲ ਉਰ ਦ੍ਰਿਗਨਿ ਮਾਂਹਿ।

ਬਹੁ ਕਸ਼ਟ ਰਿਦੇ ਮੁਖ ਮਧੁਰ ਭਾਖਿ।

ਕਹਿ ਤਨਕ ਬਾਤ ਨਤੁ ਮੌਨ ਰਾਖਿ ॥੧੩॥

ਨਹਿਂ ਸਮੁਖ ਕਿਸੀ ਕੇ ਆਂਖ ਜੋਰ।

ਇਮ ਚਲੇ ਜਾਤਿ ਦੁਰਗਜਾਣਿ ਓਰ।

ਪਹੁੰਚੇ ਸਮੀਪ ਥਲ ਰੁਚਿਰ ਭੌਨ[1]। [1]ਦੇਵੀ ਦੇ ਮੰਦਰ।

ਸਭਿ ਕੀਨਿ ਬੰਦਨਾ ਔਨਿ ਔਨਿ[1] ॥੧੪॥ [1]ਧਰਤੀ ਤੇ ਨਿਉਂਕੇ।

ਪੂਜਕ ਸੁ ਬਿੱਪ੍ਰ ਬੈਠਯੋ ਸਥਾਨ।

ਦੇ ਪ੍ਰਥਮ ਬੰਧਾਈ ਧੁਜ ਮਹਾਨ[1]। [1]ਮਹਾਨ ਧੁਜਾ (ਬ੍ਰਹਮਣਾਂ) ਨੂੰ ਦੇ ਕੇ ਪਹਿਲੇ ਬੰਨ੍ਹਵਾਈ।

ਚੰਦਨ ਸੁਗੰਧਿ ਧੂਪਨਿ ਧੁਖਾਇ।

ਬਡ ਫੂਲ ਮਾਲ ਸੁੰਦਰ ਚਢਾਇ ॥੧੫॥

ਪਟ ਪਾਟ ਕੋ[1] ਸੁ ਚੋਲਾ ਬਿਸਾਲ। [1]ਪੱਟ ਦੇ ਬਸਤ੍ਰ ਦਾ।

ਧਰਿ ਚੰਡਿ ਉਪਰ ਜੁ ਰੰਗ ਲਾਲ[†]। [†]ਸੀਤਲਾ ਨਿਕਲੀ ਤੇ ਰੋਗੀ ਨੂੰ ਹਨੇਰੇ ਵਿਚ ਰਖਦੇ ਸੇ ਤੇ ਦਰਵਾਜ਼ੇ ਅਗੇ ਲਾਲ ਕਪੜੇ ਤਾਣਦੇ ਸੇ। ਮਤਲਬ ਸੀ ਲਾਲ ਰੋਸ਼ਨੀ ਰੋਗੀ ਤੇ ਪਵੇ। ਹੁਣ ਪੱਛਮ ਤੋਂ ਬੀ ਆਵਾਜ਼ ਆ ਰਹੀ ਹੈ ਕਿ ਸੀਤਲਾ ਗ੍ਰਸੇ ਨੂੰ ਲਾਲ ਰੋਸ਼ਨੀ ਵਿਚ ਰਖਿਆਂ ਬਹੁਤ ਛੇਤੀ ਆਰਾਮ ਆਉਂਦਾ ਹੈ।

ਗਨ ਪੂੰਗ ਨਾਲੀਅਰ[1] ਸੋ ਚੜਾਇ। [1]ਸੁਪਾਰੀਆਂ ਤੇ ਨਲੇਰ।

ਹਰਖੰਤਿ ਕੀਨਿ ਸਭਿ ਜਗਤ ਮਾਇ ॥੧੬॥

ਕੀਨਸ ਕਰਾਹੁ ਤਹਿਂ ਬਾਂਟ ਦੀਨਿ।

ਗਨ ਲੋਕ ਸੰਗ ਸਭਿਹੂਨਿ ਲੀਨਿ।

ਦਿਜ ਪਾਠਕ ਤਿਨ ਕੋ ਦਰਬ ਦੇਯ।

ਸੁਭ ਬਸਤ੍ਰ ਮਧੁਰ ਭੋਜਨ ਅਚੇਯ ॥੧੭॥

ਸਭਿ ਕੋ ਪ੍ਰਸੰਨ ਕਰਿ ਹ੍ਵੈ ਪ੍ਰਸੰਨ[1]।
ਕਹਿਂ 'ਮਾਤ ਭਗਵਤੀ ਧੰਨਿ ਧੰਨਿ!'
ਇਕ ਬਾਰ ਕੀਨਿ ਜੈ ਕਾਰ ਬੋਲ।
ਪੁਨ ਹਟੇ ਨਗਰ ਦਿਸ਼ ਬਾਂਧਿ ਟੋਲ ॥੧੮॥

[1]ਪ੍ਰਸੰਨ ਹੋਏ ਮਾਤਾ ਜੀ ਆਦਿ।

ਬਜਿਯੰਤਿ ਬਾਜ ਸੁਨਿਯੰਤਿ ਦੂਰਿ।
ਦਿਜਿਯੰਤਿ[1] ਦਾਨ ਦੀਨਾਨ ਭੂਰ[†]।
ਗਾਵੰਤਿ ਗੀਤ ਧਰਿਮੋਦ ਚੀਤ।
ਪੁਰਿ ਮੈਂ ਪ੍ਰਵੇਸ਼ ਕਰਿ ਬੰਸ ਰੀਤਿ ॥੧੯॥

[1]ਦੇਂਦੇ ਹਨ। [†]ਪਾ:-ਦੁਖਯੰਤ ਕੂਰ = ਕੂੜੇ (ਪੁਰਸ਼) ਦੁਖੀ ਹੁੰਦੇ ਹਨ।

ਘਰ ਆਨਿ ਅਧਿਕ ਸਨਮਾਨ ਕੀਨਿ[1]।
ਬਹੁ ਕਰਿ ਕਰਾਹੁ ਸਭਿ ਪਾਨ ਦੀਨ।
ਬਧਾਈ ਸਹਤ ਆਸ਼ਿਖ ਉਚਾਰ।
'ਸ਼੍ਰੀ ਹਰਿ ਗੋਵਿੰਦ ਕੀ ਬਯ ਉਦਾਰ' ॥੨੦॥

[1]ਸੰਬੰਧੀਆਂ ਦਾ)।

ਕੰਨਜਾ ਹਕਾਰਿ ਦੀਨਸਿ ਅਹਾਰ।
ਸ਼ੁਭਿ ਬਸਤ੍ਰ ਬਿਭੂਖਨ ਦੇਯ ਚਾਰੁ।
ਤਿਨ ਕੋ ਪ੍ਰਸੰਨ ਕੀਨਸਿ ਮਹਾਨ।
ਸਭਿ ਦੇ ਅਸੀਸ ਮ੍ਰਿਦੁ ਬਚ ਬਖਾਨ ॥੨੧॥

ਦਿਜ ਘਰ ਜੁ ਪਾਠ ਕਰਤੇ ਪ੍ਰਬੀਨ।
ਤਿਨ ਕੋ ਪ੍ਰਸੰਨ ਕਰਿ ਦਰਬ ਦੀਨਿ।
ਸਭਿ ਅਪਰ ਜਾਤਿ ਜਾਚਿਕ ਜਿ ਆਇ।
ਸਨਮਾਨ ਸਾਥ ਤਿਨ ਧਨ ਦਿਵਾਇ ॥੨੨॥

ਦੋਹਰਾ:

ਭਯੋ ਕੁਲਹਾਲ ਗੁਰੂ ਘਰ,
ਲੇਨਿ ਦੇਨਿ ਕੀ ਭੀਰ।
ਸੁਤ ਪਰ ਵਾਰਤਿ[1] ਦਰਬ ਬਹੁ,
ਬਖਸ਼ਤਿ ਸੁੰਦਰ ਚੀਰ ॥੨੩॥

[1]ਵਾਰਦੇ ਹਨ।

ਪਾਧੜੀ ਛੰਦ:

ਉਤਸਾਹ ਅਧਿਕ ਗੁਰ ਘਰ ਕਰੰਤਿ।
ਸਿਖ ਮਿਲਹਿਂ ਆਇ ਪੂਜਾ ਚਢੰਤਿ।
ਨਰ ਨਾਰਿ ਸਭਿਨਿ ਮਹਿਂ ਜਸੁ ਬਿਸਾਲ।
ਮਿਲਿ ਸਕਲ ਕਹਤਿ ਸੁਖਦਾ ਰਸਾਲ[1] ॥੨੪॥

[1]ਸੁਖਾਂ ਦੇ ਦਾਤੇ ਦਾ ਸੁੰਦਰ (ਜਸ)।

ਪੁਨ ਖੁਸ਼ੀ ਹੋਤਿ ਨਿਤਿ ਪ੍ਰਤਿ ਮਹਾਨ।
ਦਿਨ ਪ੍ਰਤਿ ਕਰਾਹੁ ਹੁਇ ਕਰਹਿਂ ਖਾਨ।
ਅਰਦਾਸ ਹੋਤਿ ਬਾਂਛਤਿ ਜੁ ਕੋਇ।
ਕਰੁਨਾਨਿਧਾਨ[1] ਪੂਰੰਤਿ ਸੋਇ ॥੨੫॥

[1]ਭਾਵ ਸ੍ਰੀ ਗੁਰੂ ਅਰਜਨ ਦੇਵ ਜੀ।

ਸਭਿ ਦੇਸ਼ ਦੇਸ਼ ਮਹਿਂ ਤਜਿ ਮਸੰਦ।
ਗੁਰ ਕਾਰ ਚਲੀ ਆਵਹਿ ਬਿਲੰਦ।
ਸਿਖ ਮੁੱਖਿ ਤਿਨਹੁਂ ਸਿਰਪਾਉ ਦੇਤਿ।
ਬਹੁ ਸੰਗਿ ਸੰਗਤਾਂ ਸੋਇ ਲੇਤਿ ॥੨੬॥

ਦੇਸ਼ਨਿ ਬਿਦੇਸ਼ ਬਡਿ ਟੋਲ ਬਾਂਧਿ।
ਧਨ ਲੇ ਪਹੂੰਚ ਗੁਰ ਕੋ ਅਰਾਧਿ।
ਅਤਿ ਦੁਲਭ ਪਦਾਰਥ ਆਇ ਪਾਸ।
ਅਰਪੰਤਿ ਦੀਨ ਹੁਇ ਦਰਬ ਰਾਸ ॥੨੭॥

ਹੁਇ ਦੀਪਮਾਲ ਸੰਕ੍ਰਾਂਤ ਮੇਖ[1]।
ਸਿਖ ਸੰਗਤਿ ਤਬਿ ਆਵਹਿ ਵਿਸ਼ੇਖ਼।
ਗੁਰ ਤੀਰ ਭੀਰ ਭਰਿ ਜਾਇ ਭੂਰ।
ਇਕ ਦਰਸ਼ਨ ਹਿਤ ਆਵਹਿਂ ਜ਼ਰੂਰ ॥੨੮॥

[1]ਵਿਸਾਖੀ।

ਸਭਿ ਘਟਨਿ ਜਾਨਿ[1] ਗਨ ਸਿੱਖਜ ਆਇ[2]।
ਬਾਂਛਤਿ ਸੁ ਦੇਤਿ ਆਨੰਦ ਉਪਾਇ।
ਉਪਦੇਸ਼ ਦੇਤਿ ਸਤਿਨਾਮ ਕੇਰ।
ਸਿਮਰੰਤਿ ਸਿੱਖ ਸ਼ਕਤੀ ਬਡੇਰ ॥੨੯॥

[1]ਸਭ ਘਟਾਂ ਦੇ ਜਾਣਨਹਾਰ, ਭਾਵ ਸ੍ਰੀ ਗੁਰੂ ਅਰਜਨ ਜੀ ਆਏ ਹੋਏ ਸਾਰੇ ਸਿਖਾਂ ਨੂੰ। [2]ਪ੍ਰਭੂ ਦਾ ਕੀਤਾ ਜਾਣਕੇ।

'ਤਜਿ ਕਾਮ ਕ੍ਰੋਧ ਮਦ ਲੋਭੁ ਮੋਹੁ।

ਅਪਮਾਨ ਮਾਨ ਇਕ ਰਸਹਿ ਹੋਹੁ।
ਹੌਂਮੈਂ ਨਿਵਾਰ ਭਾਣਾ ਸੁ ਮੰਨ।
ਪ੍ਰਭੁ ਕਰਜੋ ਜਾਨਿ ਨਿਤ ਰਹੁ ਪ੍ਰੰਸਨ ॥੩੦॥
ਨਹਿਂ ਅਪਰ ਕੋਇ ਦੁਖ ਸੁਖ ਜੁ ਦੇਯ।
ਕਰਤਾਰ ਪੁਰਖ ਤਿਸ ਨਾਮ ਲੇਯ।
ਅੰਨਜਾਇ ਕਰਤਿ ਨਹਿਂ ਕਬਹੁ ਜੋਇ।
ਸਭਿ ਜਥਾ ਜੋਗ ਕ੍ਰਿਤ ਕਰਹਿ ਸੋਇ ॥੩੧॥
ਅਸ ਦੀਨ ਬੰਧੁ ਤਿਸ ਕਰਹੁ ਮੀਤ।
ਪੁਨ ਚਿੰਤ ਛੋਰਿ ਧਰਿ ਨਾਮ ਚੀਤ।'
ਇਸ ਭਾਂਤਿ ਦੇਤਿ ਉਪਦੇਸ਼ ਸਾਰ।
ਉਰ ਧਰਹਿਂ ਜ ਨਰ ਤਿਨ ਭੇ ਉਧਾਰ ॥੩੨॥
ਸਿਖ ਕਰਾਮਾਤ ਜੁਤ ਭੇ ਕਿਤੇਕ।
ਨਹਿਂ ਤਜਹਿਂ ਗੁਰੂ ਪਗ ਧਰਹਿਂ ਟੇਕ।
ਅੰਮ੍ਰਿਤ ਬਧੀਕ ਜਬਿ ਸਾਦ ਪਾਇ।
ਅਸ ਕੌਨ ਮੂਢ ਤਹਿਂ ਤਜਾਗ ਜਾਇ ॥੩੩॥
ਸਿਖ ਰਹੈਂ ਪਾਸ ਸੇਵੰਤਿ ਸੇਵ।
ਗੁਰ ਲਖੈਂ ਸਕਲ ਦੇਵਾਨ ਦੇਵ।
ਉਰ ਹਰਖ ਸ਼ੋਕ ਜਿਨ ਕੇ ਨ ਲੇਸ਼।
ਨਰ ਰੂਪ ਸੁ ਨਟ ਜਯੋਂ ਕਾਛ ਬੇਸ[1] ॥੩੪॥

[1]ਮਨੁੱਖ ਰੂਪ ਹੈ, (ਗੁਰੂ ਜੀ ਨੇ) ਨਟ ਵਾਂਙੂ ਭੇਸ ਬਣਾਇਆ ਹੈ।

ਨਿਤਪ੍ਰਤਿ ਪ੍ਰਤਾਪ ਹੋਵਤਿ ਬਿਸਾਲ।
ਜਿਨ ਬਡੇ ਭਾਗ ਨਿਤ ਰਹਤਿ ਨਾਲ।
ਧਨ ਬ੍ਰਿੰਦ ਆਇ ਨਹਿਂ ਛੁਵਤਿ ਹਾਥ।
ਸਭਿ ਦੇ ਲਗਾਇ ਉਪਕਾਰ ਸਾਥ ॥੩੫॥
ਸੁਨਿ ਜਸੁ ਬਿਸਾਲ ਦ੍ਰੋਹੀ ਜੁ ਕੂਰ।
ਬਿਨ ਅਗਨ ਜਰਤਿ ਦੁਖ ਪਾਇਂ ਭੂਰ।

ਦੁਰਬੁੱਧਿ ਮੂਢ ਬਿਨ ਹੇਤੁ ਦ੍ਰੋਹ।
ਮਤਸਰ ਮਹਾਨ ਕਰਿ ਨਿਫਲ ਕ੍ਰੋਹ[1] ॥੩੬॥

[1]ਕ੍ਰੋਧ।

ਕੋ ਕਹੈ ਤਿਨਹੁੰ ਕੇ ਸੰਗ ਜਾਇ।
'ਤਜਿਮਾਨ ਕਜੋਂ ਨ ਪਗ ਪਰਹੁ ਆਇ।
ਉਰ ਅਨੰਦ ਲਹਹੁ ਦੁਖ ਹ੍ਵੈ ਨ ਕੋਇ।
ਸਗਰੇ ਪਦਾਰਥਨਿ ਲੇਹਿ ਸੋਇ' ॥੩੭॥

ਕਜਾ ਕਰਹਿ ਜੰਤੁ ਜਿਨ ਕੇ ਨ ਭਾਗ।
ਜਸ ਸੁਨਤਿ ਜਰਤਿ ਉਰ ਹੀਨ ਆਗ[1]।

[1]ਬਿਨਾ ਅਗਨ ਹੀ ਹਿਰਦੇ ਵਿਚ ਪਏ ਸੜਦੇ ਹਨ।

ਤਜੋਂ ਤਜੋਂ ਪ੍ਰਤਾਪ ਗੁਰ ਕੋ ਬਧੰਤਿ।
ਕਿਸ ਜਤਨ ਸੂਰ ਮੂਰਖ ਛਪੰਤਿ[1] ॥੩੮॥

[1]ਛਪਾ ਸਕਦੇ ਹਨ? ਭਾਵ, ਨਹੀਂ ਛਪਾ ਸਕਦੇ।

ਪੁਰਿ ਰਾਮਦਾਸ ਕੇ ਹੋਇ ਭੀਰ।
ਬਹੁ ਬਸਨ ਲਾਗਿ[1] ਲਖਿ ਗੁਰਨਿ ਤੀਰ।

[1]ਵੱਸਣ ਲਗੇ।

ਸਿਖ ਮਨ ਬਿਕਾਰ ਮ੍ਰਿਗ ਤਿਨਹੁੰ ਸਿੰਘ[1]।
ਅਸ ਗੁਰੂ ਦਰਸ ਸੰਤੋਖ ਸਿੰਘ ॥੩੯॥

[1]ਸਿਖਾਂ ਦੇ ਮਨ ਦੇ ਬਿਕਾਰ ਰੂਪੀ ਜੋ ਹਰਨ ਹੈ ਤਿਨ੍ਹਾਂ ਨੂੰ (ਗੁਰੂ ਜੀ ਦਾ ਦਰਸ਼ਨ) ਸ਼ੇਰ ਰੂਪ ਹੈ।

ਦੋਹਰਾ:
ਕੁਛਕ ਦਿਵਸ ਬੀਤਤਿ ਭਏ, ਗੁਰ ਕੋ ਇਸੀ ਪ੍ਰਕਾਰ।
ਸੁਨਿ ਸ਼੍ਰੋਤਾ ਆਗਲ ਕਥਾ, ਦੇ ਜੁ ਪਦਾਰਥ ਚਾਰ ॥੪੦॥

ਇਤਿ ਸ਼੍ਰੀ ਗੁਰੂ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸੀਤਲਾ ਪੂਜਨ' ਪ੍ਰਸੰਗ ਬਰਨਨੰ ਨਾਮ ਚੌਦਸ਼ਮੋਂ ਅੰਸੂ ॥੧੪॥

## ੧੫. [ਬ੍ਰਾਹਮਣ ਵਲੋਂ ਜ਼ਹਿਰ]

੧੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੬

ਦੋਹਰਾ:

ਲਘੁ ਦੁੰਦਭਿ ਦੁਇ ਸਮੈਂ ਮੈਂ,
ਬਾਜਤਿ ਗੁਰ ਕੇ ਪੌਰ।
ਸਬਦ† ਨਫੀਰਨ ਕੋ ਮਿਲਹਿ,
ਗਾਇਂ ਸਬਦ ਸਿਰਮੌਰ ॥੧॥

†ਪਾ:-ਸਦਨ।

ਨਿਸਾਨੀ ਛੰਦ:

ਬਜਹਿ ਕੁਲਾਹਲਿ[1] ਹੋਤਿ ਹੈ, ਮੰਗਲ ਉਪਜੰਤੇ†।
ਪਤਨੀ ਪ੍ਰਿਥੀਏ ਕੀ ਸੁਨੀ, ਉਰ ਸ਼ੋਕ ਬ੍ਰਧੰਤੇ।
ਨਹਿਂ ਨ ਬਡਾਈ ਸਹਿ ਸਕਹਿ, ਦੁਖ ਪ੍ਰਾਪਤਿ ਭਾਰੀ।
ਨਹਿਂ ਪੂਰੀ ਮਨ ਭਾਵਨੀ, ਦੁਸ਼ਟਾਂ ਜੋ ਧਾਰੀ ॥੨॥

[1]ਵਾਜੇ) ਵਜਦਿਆਂ ਮੰਗਲ। †ਇਹ ਰਿਵਾਜ (ਨਵੀਨ) ਅਕਾਲੀਆਂ ਨੇ ਬੰਦ ਕੀਤਾ ਹੈ, ਹੁਣ ਤਾਈਂ ਇਹ ਵਾਜੇ ਦਰਸ਼ਨੀ ਦਰਵਾਜੇ ਤੋਂ ਬਾਹਰ ੭.੮ ਵਜੇ ਸਵੇਰੇ ਵਜਿਆ ਕਰਦੇ ਸਨ।

ਅਨਿਕ ਉਪਾਵਨਿ ਚਿਤਵਤੀ, ਚਿੰਤਾ ਗ਼ਲਤਾਨੀ।
ਬਸ ਨ ਬਸਾਵਹਿ ਬੁਰੇ ਪਰ[1], ਦੁਰਮਤੀ ਅਯਾਨੀ।
-ਜਤਨ ਬਾਦ ਹੀ ਜਾਤਿ ਹੈ, ਨਹਿਂ ਪੂਰਜੋ ਕਾਜਾ।
ਅਬਿ ਦਿਨ ਪ੍ਰਤਿ ਬਹੁ ਬਧਤਿ ਹੈ, ਸਭਿ ਰੀਤਿ ਸਮਾਜਾ ॥੩॥

[1]ਵੱਸ ਨਹੀਂ ਚਲਦਾ ਗੁਰੂ ਜੀ ਦੇ ਬੁਰਾ ਕਰਨੇ ਪਰ।

ਤਸੁ ਲਾਯਕ ਸਭਿ ਰੀਤਿ ਤੇ, ਸੁੰਦਰ ਬਲ ਭਾਰੀ।
ਕਿਤਿਕ ਬਰਖ ਮਹਿਂ ਹੋਇ ਹੈ, ਸੁਧਿ ਲੇਹਿ ਸੰਭਾਰੀ।
ਗੁਰਤਾ ਰਹਿ ਹੈ ਤਿਨਹੁਂ ਢਿਗ, ਕੁਲ ਚਲਹਿ ਅਗਾਰੀ।
ਹਮ ਛੂਛੇ ਜਿਸ ਭਾਂਤਿ; ਤਿਮ, ਸੰਤਤੀ

ਮਸ਼ਕ ਗਰੁੜ ਕੋ[1] ਦਾਬਨਿ ਚਾਹਿ।
ਸਜਾਲ ਸ਼ੇਰ ਕੋ ਕਰਹਿ ਡਰਾਵਨਿ,
ਪਟਬੀਜਨਿ ਚਹਿ ਰਵਿ ਸਮਤਾਹਿ[1]।
ਤਥਾ ਮਨੋਰਥ ਮਨ ਮਹਿਂ ਠਾਨਤਿ
ਸ਼੍ਰੀ ਅਰਜਨ ਪਰ ਕਰਿ ਉਤਸਾਹਿ
॥੩੧॥
ਕਰਾਮਾਤਿ ਸਾਹਿਬ ਸੋ ਪੂਰਨ
ਧੀਰਜ ਅਜਰ ਜਰਨ, ਛਿਮਵਾਨ।
ਅਜ਼ਮਤਿ ਛੂਛਾ[1] ਰਿਦੈ ਅਧੀਰਜ,
ਛਿਮਾ ਨ ਰੰਚਕ ਤੋ ਮਹਿਂ ਜਾਨਿ।
ਸੋ ਗੌਰਾ ਤੂੰ ਹੌਰਾ ਅਤਿਸ਼ੈ,
ਸੋ ਉੂਜਲ ਤੂੰ ਮਲਿਨ ਮਹਾਨ।
ਸਰਲ ਮ੍ਰਿਦੁਲ ਹਰਿ ਰੂਪ ਪ੍ਰਗਟ ਸੋ,
ਕੁਟਿਲ ਕਠੋਰ ਜੀਵ ਨਿਜ ਮਾਨ'
॥੩੨॥

ਦੋਹਰਾ:
ਸੁਨਿ ਪ੍ਰਿਥੀਆ ਜਰ ਬਰ ਗਯੋ, ਜਰ ਨ
ਸਕ੍ਯੋ ਬਚ ਸਾਚ।
ਰਕਤ ਨੇਤ੍ਰ ਫਰਕਤਿ ਅਧਰ, ਭ੍ਰਿਕੁਟਿ
ਕੁਟਿਲ[1] ਜਿਸ ਨਾਚਿ ॥੩੩॥

[1]ਮੱਛਰ ਗਰੁੜ ਨੂੰ।
[1]ਬਰੱਬਰੀ।
[1]ਤੂੰ ਕਰਾਮਾਤ (ਤੋਂ) ਖਾਲੀ ਹੈਂ।
[1]ਟੇਢੀਆਂ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤਿਤਿਯ ਰਾਸੇ 'ਮਹਾਂਦੇਵ ਪ੍ਰਿਥੀਆ ਸੰਬਾਦਿ' ਬਰਨਨੰ ਨਾਮ ਬਿੰਸਤੀ ਅੰਸੂ ॥੨੦॥

## ੨੧. [ਮਹਾਂਦੇਵ ਤੇ ਸ਼੍ਰੀ ਗੁਰੂ ਅਰਜਨ ਦੇਵ ਜੀ ਦਾ ਸੰਬਾਦ]

੨੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੨

ਦੋਹਰਾ:

ਪ੍ਰਿਥੀਆ ਸੁਨਤਿ ਕਠੋਰ[1] ਕਹਿ, 'ਕਹਜੋ ਨ ਬੂਝੈ ਬੈਨ[2]।
ਭੋਰਾ[1] ਮੂਰਖ ਕੋ ਕਹੈਂ, ਯਾਂ ਤੇ ਤੁਝ ਮਤਿ ਹੈ ਨ ॥੧॥

[1]ਕੌੜੇ ਬਚਨ। [2]ਕਹੇ ਬਚਨ ਸਮਝਦਾ ਨਹੀਂ (ਮਹਾਂਦੇਵ)।
[1]ਭੋਲਾ।

ਸ੍ਵੈਯਾ ਛੰਦ:

ਇਨ ਬਾਤਨਿ ਕੋ ਤੂੰ ਕਜਾ ਜਾਨਹਿ
ਬਰਹਿਂ ਸਦਨ ਦੁਰਿ ਬੈਠਿ ਰਹੰਤਿ।
ਸੁਮਤਿਵੰਤ ਮਹਿਂ ਬੋਲ ਨ ਆਵਹਿ
ਤੋਂ ਇਹ ਕਾਰਜ ਕਹਾਂ ਲਖੰਤਿ[1]।
ਜਾਹਰ ਜਿਨਹੁ ਜਵਾਹਰ ਦਿਖਯ ਨ
ਸੋ ਕਿਮ ਹੋਵਹਿ ਪਰਖਨਿਵੰਤਿ[1]।
ਜਿਨ ਅਜਾਨ ਕੀ ਸੰਗਤਿ ਬਰਤੀ
ਸੋ ਕਿਮ ਭੇਦ ਲਖਹਿ ਬੁਧਿਵੰਤਿ[1] ॥੨॥

[1]ਕੀ ਜਾਣਦਾ ਹੈਂ?
[1]ਪਰਖਨ ਵਾਲਾ।
[1]ਬੁਧਿਵਾਨਾਂ ਦਾ।

ਤੁਝ ਸਮ ਨੇ[1] ਕਰਿ ਸਤੁਤਿ ਫੁਲਾਯਹੁ
ਗਰਬ ਧਰਤਿ ਯਾਂ ਤੇ ਮਨਿ ਚਾਹਿ।
ਤੋਂ ਸਮੇਤ ਹੀ ਪਕਰ ਮੰਗਾਵੌਂ
ਤਬਿ ਤੁਮਰੀ ਅਜ਼ਮਤਿ ਲਖਿ ਜਾਹਿ।
ਲਘੁ ਦੀਰਘ ਤਬਿ ਜਾਨਿ ਪਰੈਗੋ
ਜਬਿ ਹੋਵਹੁ ਤੁਰਕਨਿ ਬਸਿ ਮਾਂਹਿ।
ਮਾਨਹਿਂ ਕੌਨ ਕਹਜੋ ਕਬਿ ਤੇਰੋ
ਜਿਸ ਮਹਿਂ ਰੰਚਕ ਭੀ ਮਤਿ ਨਾਂਹਿ ॥੩॥

[1]ਤੇਰੇ ਵਰਗਿਆਂ ਨੇ (ਗੁਰੂ ਅਰਜਨ ਜੀ ਨੂੰ)।

ਉਠਿ ਅਬਿ ਜਾਹੁ ਨਿਕਟ ਨਹਿਂ ਬੈਠਹੁ
ਸਠ ਕੀ ਬਾਤ ਸੁਨੌਂ ਨਹਿਂ ਕਾਨ।
ਜਸ ਦ੍ਰੋਹੀ ਅਰਜਨ ਹੈ ਮੇਰੋ,
ਤਸ ਤੂੰ ਹੈਂ ਅਬਿ ਲੀਨਿ ਪਛਾਨ।
ਮੈਂ ਹਿਤ ਕਰੌਂ, ਅਜਾਨ ਨ ਜਾਨਹਿ,

ਜਿਮ ਪਸੁ ਕੈ ਪਟ ਭੂਖਨ ਠਾਨਿ।
ਉਲਟੋ ਸ੍ਰਿੰਗਨਿ[1] ਚਹਤਿ ਚੁਭਾਵਨਿ,
ਮੈਂ ਤੁਝ ਜਾਨਯੋ ਤਿਸੈ ਸਮਾਨ' ॥੪॥
ਮਹਾਂਦੇਵ ਨੇ ਭਨਯੋ ਬਾਕ ਤਬਿ
'ਸ਼੍ਰੀ ਅਰਜਨ ਪੱਖੀ ਇਮ ਜਾਨਿ।
ਸ਼੍ਰੀ ਗੁਰੁ ਨੇ ਗੁਰਤਾ ਜਬਿ ਦੀਨਸਿ
ਸਭਿ ਸੰਗ ਆਗਯਾ ਕੀਨਿ ਬਖਾਨ।
ਚਰਨ ਪਰਹੁ ਅਨੁਸਾਰਿ ਰਹਹੁ ਇਨ
-ਹਮ ਨੇ ਤਬਿ ਹੀ ਲੀਨਸਿ ਮਾਨਿ।
ਪਿਤ ਗੁਰ ਹਰਿ ਅਵਤਾਰ ਸੰਤ ਮਨ[1]
ਹਮ ਨ ਹਟਾਵਹਿਂ ਤੋਹਿ ਸਮਾਨ ॥੫॥
ਆਸਮਾਨ ਕੋ ਬਾਨ ਪ੍ਰਹਾਰਹਿ
ਉਲਟਿ ਲਗੈ ਤਿਸ ਹੂੰ ਕੇ ਆਇ।
ਸੈਲਨਿ ਸਾਥ ਮਾਥ ਜੋ ਮਾਰਹਿ
ਭਗਨਿ ਹੋਹਿ ਸਿਰਿ, ਕਛੁ ਨ ਬਸਾਇ[1]।
ਸ਼ੇਰ ਸਰਪ ਕੇ ਦਸਨ ਗਹੈ ਜੋ,
ਪਾਵਕ ਜ੍ਵਲਤ[1] ਹਾਥ ਦੇ ਪਾਇ।
ਪਾਹਨ ਬਾਂਧੇ ਸੰਗ ਗ੍ਰੀਵ ਕੇ
ਤਰਬੋ ਚਹੈ ਭੁਜਨ ਬਲ ਲਾਇ ॥੬॥
ਤਿਮ ਤੇਰੋ ਬਿਰਤਾਂਤ ਸੁ ਜਨਿਯਤਿ
ਯਾਂ ਤੇ ਕਰਿ ਬਿਚਾਰ ਬਚ ਮਾਨਿ।
ਸ਼੍ਰੀ ਗੁਰ ਪਿਤ ਕੋ ਬਾਕ ਅਟਲ ਰਹਿ
ਜਿਤ ਕਿਤ ਤੇ ਤੂੰ ਪਾਵਹਿਂ ਹਾਨਿ।
ਅਪਨੋ ਹਿਤ ਲਖਿ ਸੁਤ ਬਨਿਤਾ ਜੁਤਿ
ਬਸਹੁ ਸੁ ਨਿਤ ਚਿਤ ਆਨੰਦ ਠਾਨਿ।
ਮੇਲ ਕਰਹੁ ਨਹਿਂ ਅਪਜਸ ਪਾਵਹੁ,
ਹਰਖਹੁ ਹੇਰਿ ਲਖਹੁ ਪਿਤ ਥਾਨਿ'
॥੭॥
ਪ੍ਰਿਥੀਆ ਭਨਹਿ 'ਭਯੋ ਮਸਤਾਨਾ
ਜਿਮ ਬਾਲਕ ਬਯ ਤਿਮ ਅਨਜਾਨ।
ਜੋ ਮੁਝ ਦਹੈ ਕਹੈਂ ਬਚ ਤੈਸੋ,

[1]ਸਿੰਗਾਂ ਨੂੰ।
[1]ਸ਼ਾਂਤਾਤਮਾ।
[1]ਕੁਛ ਵੱਸ ਨਹੀਂ ਚਲੇਗਾ।
[1]ਅਗਨੀ ਬਲਦੀ ਵਿਚ।

ਚਹੈਂ ਰਹੌਂ ਤਿਸ ਦਾਸ ਸਮਾਨ[1]। — [1]ਚਾਹੁੰਦਾ ਹੈਂ ਤਿਸ (ਗੁਰੂ ਅਰਜਨ ਜੀ) ਦੇ ਦਾਸ ਵਾਂਙੂ ਮੈਂ ਰਹਵਾਂ।

ਮੈਂ ਨਹਿਂ ਮੂਰਖ ਕਰੌਂ ਜਤਨ ਅਬਿ
ਗੁਰਤਾ ਲੈਹੌਂ ਛੀਨਿ ਮਹਾਨ।
ਰਹੌਂ ਇਕਾਕੀ ਤੁਮ ਹੁਇ ਦੋਨਹੁ
ਕਰਹੁ ਉਪਾਉ ਹੋਹੁਗੇ ਹਾਨ' ॥੮॥
ਮਹਾਂਦੇਵ ਕਹਿ 'ਨਿਜ ਹਿਤ ਕਹੁ ਲਹਿ,
ਪਰਹੁ ਪਾਇ ਮਿਲਿ ਬਸਹੁ ਸੁਖੈਨ।
ਕਾਮ, ਕ੍ਰੋਧ, ਮਦ, ਮਾਨ, ਲੋਭ ਤੇ
ਅਬਿ ਜੇ ਨਹਿਂ ਮਾਨਹਿਂ ਮਮ ਬੈਨ।
ਦੁਖ ਤੇ ਤਰ[1] ਦੁਖ ਲਹਹਿਂ ਅਨਿਕ ਬਿਧਿ, — [1]ਵੱਧ, ਅਤਯੰਤ।
ਅਪਜਸੁ ਤੇ ਅਪਜਸੁ ਬਿਨ ਚੈਨ।
ਦੁਹੂੰ ਲੋਕ ਬਿਗਰਹਿਂ ਪਛੁਤਾਵਹਿਂ
ਹਾਥ ਨ ਆਇ ਸਮੋ ਜੁਤਿ ਐਨ[1]' ॥੯॥ — [1]ਸਮਾਂ ਸਮੇਤ ਘਰ ਦੇ।
ਪ੍ਰਿਥੀਆ ਜਰਯੋ, ਜਰਯੋ ਨਹਿਂ ਬਚ ਕੋ
'ਕਿਉਂ ਝਖਵਾਉ[1] ਕਰਤਿ ਉਠਿ ਜਾਹੁ।' — [1]ਬਕਵਾਸ ਕਰਨਾਂ ਹੈ।
ਇਮ ਕਹਿ ਮੌਨ ਧਰੀ ਰਿਸਿ ਉਰ ਭਰਿ
ਸਨਮੁਖ ਨਹਿਂ ਦੇਖਤਿ ਦੁਖ ਮਾਂਹੁ।
ਹੋਨਹਾਰ ਕੋ ਰਿਦੈ ਬਿਚਾਰਯੋ
ਮਹਾਂਦੇਵ ਦਿਖਿ ਤਿਸ ਕੇ ਦਾਹੁ[1]। — [1]ਉਸ ਦਾ ਸਾੜ ਦੇਖਕੇ।
'ਚਿੰਤਾ ਸਰ[1] ਕੋ ਮੀਨ ਬਨਹੁ ਨਿਤ' — [1]ਚਿੰਤਾ ਰੂਪੀ ਤਾਲਾਬ।
ਸ੍ਰਾਪ ਦਿਯੋ ਕ੍ਰੁੱਧਤਿ ਹ੍ਵੈ ਤਾਂਹੁ ॥੧੦॥
ਤਜਿ ਤਿਸ ਕੋ ਉਠਿ ਸਦਨ ਸਿਧਾਰਯੋ
ਬਧਯੋ ਬਖੇਰਾ ਮਨ ਅਕੁਲਾਇ।
-ਨਾਮ ਪਿਤਾ ਗੁਰੁ ਰਾਮਦਾਸ ਕੇ
ਤੁਰਕਨ ਸੋਂ ਮਿਲਿ ਕਜਾ ਕਹਿ ਜਾਇ।
ਦਿੱਲੀਪਤਿ ਅਕਬਰ ਤੇ ਆਦਿਕ
ਸ਼੍ਰੀ ਗੁਰੁ ਅਮਰ ਚਰਨ ਸਿਰ ਲਾਇ।

ਅਬੈ ਨਿਲਾਯਕ[1] ਤਿਨ ਕੇ ਆਗੇ

[1]ਭਾਵ ਪ੍ਰਿਥੀਆ।

ਚਲੇ ਪੁਕਾਰੂ[1] ਬਾਹੁ ਉਠਾਇ ॥੧੧॥

[1]ਫਰਿਆਦੀ।

ਮੈਂ ਸਮੁਝਾਇ ਰਹਜੋ ਬਹੁਤੇਰਾ
ਏਕ ਨ ਮਾਨੀ ਮਨਿ ਮਤਿਮੰਦ।
ਹੋਨਹਾਰ ਕੋ ਜਾਨਹਿਂ ਕਜਾ ਹੁਇ,
ਕਰਿ ਬਿਖ ਦੈਬੋ ਪਾਪ ਬਿਲੰਦ[1]।

[1]ਕੀਤਾ ਹੈ ਵਿਹੁ ਦੇਣ ਦਾ ਬੜਾ ਪਾਪ।

ਚਿਤਵਿਤ ਸਦਾ ਅਨਰਥਨਿ ਬੀਤਹਿ[1]

[1]ਪਾਪ ਚਿਤਵਦਿਆਂ (ਆਯੂ) ਬੀਤਦੀ ਹੈ।

ਉਰ ਹੰਕਾਰ, ਨ ਮੋਹਿ ਮਨਿੰਦ[1]-।

[1]ਦਿਲ ਵਿਚ ਹੰਕਾਰ ਹੈ ਕਿ ਮੇਰੇ ਮਨਿੰਦ (ਕੋਈ) ਨਹੀਂ।

ਇਸ ਪ੍ਰਕਾਰ ਬੀਚਾਰਤਿ ਚਿਤ ਮਹਿਂ
ਗਯੋ ਸਦਨ ਮਹਿਂ ਸਦਾ ਅਨੰਦ
॥੧੨॥
ਨਿਜ ਘਰ ਤੇ ਪੁਨਿ ਮਹਾਂਦੇਵ ਚਲਿ
ਸ਼੍ਰੀ ਅਰਜਨ ਕੇ ਪਹੁੰਚਜੋ ਤੀਰ।
ਦੇਖਿ ਬਿਸਾਲ ਭ੍ਰਾਤ ਕੋ ਤਤਛਿਨ
ਖਰੇ ਭਏ ਸਨਮਾਨ ਗਹੀਰ[1]।

[1]ਆਦਰ ਲਈ ਗਹੀਰ (ਗੁਰੂ ਅਰਜਨ ਦੇਵ ਜੀ)।

ਬੰਦਨ ਕਰਿ ਕੈ ਆਪਸ ਮਾਂਹੀ
ਬੈਠੇ ਦੋਨਹੁਂ ਮਹਦ ਸਧੀਰ।
ਸਰਲ ਮ੍ਰਿਦੁਲ ਰਿਦ ਅਦਬ ਜੁਕਤਿ
ਬੁਧਿ
ਮਿਲੇ ਪ੍ਰਮੋਦਤਿ ਪਿਖਿ ਦ੍ਵੈ ਬੀਰ
॥੧੩॥
ਗੋਦਿ ਪ੍ਰਮੋਦਤਿ[1] ਸ਼੍ਰੀ ਹਰਿਗੋਬਿੰਦ

[1]ਗੋਦ ਵਿਚ ਅਨੰਦ ਸਮੇਤ (ਹਨ)।

ਰੱਖਜਾ ਸ਼ਬਦ ਬਨਾਵਤਿ ਹੇਰਿ।
ਸ਼੍ਰੀ ਸਤਿਗੁਰ ਅਰੁ ਸ਼੍ਰੀ ਪਰਮੇਸ਼ੁਰ
ਇਨ ਕੋ ਜਸ ਜਿਨਿ ਬਿਖੈ ਬਡੇਰ।
'ਭਏ ਦਾਸ ਰਖਵਾਰੇ ਆਇ
ਸੁ ਹਾਥ ਦੇਇ ਰਾਖੇ ਬਹੁ ਬੇਰ।
ਮਾਤ ਪਿਤਾ ਜਿਮ ਸੁਤ ਕੋ ਰਾਖਹਿਂ
ਅਸ਼ਟ ਜਾਮ ਚਿਤਵਤਿ ਫਿਰ ਫੇਰ'
॥੧੪॥
ਇੱਤਜਾਦਿਕ ਤਿਨ ਬਿਖੈ ਅਰਥ ਰਖਿ

ਕੀਨਸਿ ਅਪਨੀ ਬਿਨੈ ਬਖਾਨ।
ਇਸ ਪ੍ਰਕਾਰ ਕੇ ਸ਼ਬਦ ਬਨਾਏ
ਜਿਨ ਮਹਿਂ ਪ੍ਰੇਮ ਪ੍ਰਵਾਹ ਮਹਾਨ।
ਸ੍ਰੀ ਗ੍ਰਿੰਥ ਸਾਹਿਬ ਕੇ ਬਿਚ ਲਿਖਿ,
ਰਾਖੇ ਸਿੱਖਨ ਹਿਤ ਕੱਲਜਾਨ†।

†ਪਾ:-ਸ੍ਰੀ ਗ੍ਰਿੰਥ ਸਾਹਿਬ ਬਿਚ ਰਾਖੇ ਪਠਹਿਂ ਸਿੱਖਜ ਪਾਵਹਿਂ ਕੱਲਜਾਨ।

ਜ਼ਾਹਰ ਅਰਥ ਜਿਨਹੁਂ ਕਹੁ ਭਾਸਹਿ
ਲੋਕ ਪ੍ਰਲੋਕ ਬਿਖੈ ਸੁਖਦਾਨਿ ॥੧੫॥
ਨਿਜ ਸਿੱਖਨ ਸੋ ਮਹਿੰਮਾ ਪ੍ਰਭੁ ਕੀ
ਕਰਤਿ ਸੁਨਾਵਤਿ ਪ੍ਰੇਮ ਬਿਸਾਲ।
'ਪਾਠ ਪਠਹਿਂ ਰੱਛਜਾ ਜਹਿਂ ਚਾਹਹਿਂ,
ਹੋਇਂ ਸਹਾਇ ਦਜਾਲ ਤਤਕਾਲ।'
ਮਹਾਂਦੇਵ ਇਤਨੇ ਮਹਿਂ ਆਏ
ਸੁਧਿ ਕੋ ਲੇਨਿ ਕੁਸ਼ਲ ਹਿਤ ਨਾਲਿ।
ਸ੍ਰੀ ਹਰਿਗੋਬਿੰਦ ਕੋ ਕਰਿ ਦਰਸ਼ਨ
ਮਨ ਮਾਨਜੋ -ਹਮ ਭਏ ਨਿਹਾਲ ॥੧੬॥
ਸ੍ਰੀ ਗੁਰੁ ਰਾਮਦਾਸ ਕੁਲ ਪ੍ਰਾਚੀ
ਉੱਦਜਤਿ ਚੰਦ ਮਨਿੰਦ[1] ਅਨੰਦ।

[1]ਕੁਲ ਰੂਪੀ ਪੂਰਬ ਦਿਸ਼ਾ ਵਿਚ ਪ੍ਰਕਾਸ਼ ਹੋਏ ਹਨ ਚੰਦ ਵਾਂਙ (ਪੂੰਨਜਾਂ ਦਾ ਚੰਦ ਪੂਰਬੋਂ ਚੜ੍ਹਦਾ ਹੈ)।

ਉੱਜਲ ਦਿਪਹਿ ਜਾਮਨੀ ਸਿੱਖੀ[1]
ਗਜਾਨਵਾਨੁ ਸਿਖ ਜੁਤਿ ਉਡ ਬ੍ਰਿੰਦ।

[1]ਨਿਰਮਲ ਪ੍ਰਕਾਸ਼ ਰਹੀ ਹੈ ਸਿਖੀ ਰੂਪੀ ਰਾਤ।

ਸੰਗਤਿ ਦੇਸ਼ ਬਿਦੇਸ਼ਨਿ ਕੀ ਗਨ
ਕਾਨਨਿ ਕੈਰਵ ਕੋ ਬਿਗਸੰਦ[1]।

[1]ਕਵੀਆਂ ਦੇ ਬਨ ਨੂੰ ਖਿੜੌਂਦੇ ਹਨ।

ਦੁਸ਼ਟ ਪ੍ਰਫੁੱਲਿਤ ਹੁਇ ਜਿਤ ਕਿਤ
ਜੋ ਮੁਰਝਾਵਹਿਂ ਮੁਖਮੰਦ ਅਰਬਿੰਦ[1] ॥੧੭॥

[1]ਕਵਲ ਵਤ (ਰਾਤ ਨੂੰ ਕਵਲ ਬੰਦ ਹੁੰਦਾ ਹੈ)।

[1]ਜਿਮ ਕੱਸ਼ਪ[2] ਘਰ ਸੂਰਜ ਜਨਮਜੋ

[1]ਹੁਣ ਸੂਰਜ ਦਾ ਰੂਪਕ ਬੰਨ੍ਹਣ ਲਗੇ ਹਨ। [2]ਰਿਖੀ ਦਾ ਨਾਮ ਸੀ।

ਸ੍ਰੀ ਅਰਜਨ ਕੇ ਹਰਿਗੋਬਿੰਦ।
ਨਿਸਾ ਅਬਿੱਦਜਾ ਨਾਸ਼ਨਿ ਕੀਨਸਿ
ਅੰਧ ਉਲੂਕ ਜਿ ਨਿੰਦਕ ਨਿੰਦ।
ਸੰਤ ਅਨੰਤ ਕਮਲ ਬਿਕਸੰਤਹਿ

ਚਪੇ[1] ਚੋਰ ਦ੍ਰੋਹੀ ਦੁਖ ਬ੍ਰਿੰਦ।

[1]ਖਿਝਦੇ ਹਨ, ਲੱਜਤ ਹੁੰਦੇ।

ਤੁਰਕ ਤੇਜ ਤਮਪਤਿ ਕੋ ਤਾੜਤਿ[1]

[1]ਗੁਰੂ ਹਰਿਗੋਬਿੰਦ ਰੂਪੀ ਸੂਰਜ) ਤੁਰਕ ਤੇਜ ਦੇ ਚੰਦ੍ਰਮਾਂ ਨੂੰ ਤਾੜਨਾਂ ਕਰਦਾ ਹੈ [ਤਮਪਤਿ = ਚੰਦ੍ਰਮਾ]

ਤ੍ਰਿਸਕ੍ਰਿਤ ਤਾਰਨਿ ਬੀਰਨਿ ਦੁੰਦ[1]- ॥੧੮॥

[1]ਨਿਰਾਦਰ ਕਰਦੇ ਹਨ ਸੂਰਮਿਆਂ ਰੂਪ ਤਾਰਿਆਂ ਦਾ।

ਇਮ ਅਨੁਮਾਨਤਿ ਮਹਾਂਦੇਵ ਮਨ
ਪ੍ਰੇਮ ਕਰੇ ਬਹੁ ਲੀਨਿ ਉਛੰਗ[1]।

[1]ਗੋਦੀ ਵਿਚ।

'ਮੋਹਿ ਸੁਨਾਵਹੁ ਦ੍ਰੋਹਿ ਦੁਸ਼ਟ ਕੋ
ਧ੍ਰੋਹੁ ਕੀਨਿ ਜਿਮ ਮਿਲਿ ਦਿਜ ਸੰਗ।
ਰੱਖਜਕ ਪਾਰਬ੍ਰਹਮ ਗੁਰੁ ਨਾਨਕ
ਕਿਮ ਸਹਾਇ ਕੀਨਸਿ ਮ੍ਰਿਦ ਅੰਗ।
ਪ੍ਰਿਥਕ ਕਰਜੋ ਕਿਮ ਜਨਨੀ ਦਾਸਨਿ[1],

[1]ਦਾਸ ਅਤੇ ਮਾਤਾ ਤੋਂ (ਬ੍ਰਾਹਮਣ ਨੇ)।

ਤਜਾਗ ਸਰਬ ਹੀ ਭਏ ਨਿਸੰਗ[1]' ॥੧੯॥

[1]ਬੇਫਿਕਰ।

ਸ਼੍ਰੀ ਅਰਜਨ ਕਹਿ 'ਦਿਜ ਇਹ ਬੈਠਜੋ
ਇਸ ਕੋ ਬੂਝ ਲੇਹੁ ਸਭਿ ਬਾਤ।
ਏਕਾਕੀ ਸਭਿਹਿਨ ਤੇ ਕੀਨਸਿ
ਊਪਰ ਲੇ ਗਮਨਜੋ ਦਧਿ ਖ੍ਵਾਤ[1]।

[1]ਦਹੀ ਖੁਵਾਵਣ ਲਈ।

ਸਹਿਜ ਸੁਭਾਇਕ ਰਹੇ ਸਕਲ ਨਰ
ਲਖਜੋ ਨ ਕਿਨਹੂੰ ਇਹ ਬਿਰਤਾਂਤ।
ਰੋਦਤਿ ਊਚ ਪੁਕਾਰਤਿ ਜਬਿਹੂੰ
ਅਨਵਾਯੋ ਹਮਨੇ ਤਿਸ ਭਾਂਤਿ ॥੨੦॥
ਦਧੀ ਖੁਲਾਇ ਰਹੇ ਨਹਿਂ ਖਾਈ,
ਕੂਕਰ ਖਾਈ ਮਰਜੋ ਤੁਰੰਤ।'
ਮਹਾਂਦੇਵ ਸੋਂ ਦਿਜ ਨੇ ਭਾਖੀ
'ਡੂਬਤਿ ਪ੍ਰਿਥੀਆ ਪਾਪ ਕਰੰਤਿ।
ਮੁਝ ਕੋ ਭੀਗਹਿ ਲਗਜੋ ਡੁਬਾਵਨਿ
ਅਪਨੇ ਸੰਗ ਅਧਿਕ ਅਘਵੰਤਿ।
ਕਰਾਮਾਤ ਸਾਹਿਬ ਗੁਰਨੰਦਨ
ਅੰਤਰਜਾਮੀ ਸਰਬ ਲਖੰਤਿ ॥੨੧॥
ਪਾਪ ਜਾਨਿ ਕੈ ਅਚਜੋ ਨ ਮੁਖ ਮਹਿਂ,

ਮੈਂ ਬਚ ਰਹ੍ਯੋ ਸੁ ਨਰਕ ਪਰੰਤਿ[1]। — [1]ਨਰਕ ਪੈਣ ਤੋਂ।

ਅਧਮ ਉਧਾਰਨ ਬਿਰਦ[1] ਸੰਭਾਰ੍ਯੋ, — [1]ਨੀਚਾਂ ਨੂੰ ਤਾਰਣ ਵਾਲਾ ਧਰਮ।

ਬਖਸ਼੍ਯੋ, ਕ੍ਰਿਪਾ ਕਰੀ ਭਗਵੰਤ।
ਕੌਨ ਕੌਨ ਗੁਨ ਇਨ ਕੇ ਉਚਰੌਂ,
ਜਾਨੇ ਪਰੈਂ ਅਬੈ ਅਘਹੰਤਿ[1]। — [1]ਹੁਣ ਤੋਂ ਹੀ ਜਾਣੇ ਪੈਂਦੇ ਹਨ ਕਿ ਇਹ ਪਾਪ ਨਾਸ਼ਕ ਹਨ।

ਮਹਾਂਪੁਰਖ ਅਵਤਾਰ ਜੁ ਪੂਰਨ
ਕਾਜ ਕਰਨ ਹਿਤ ਨਰ ਤਨਵੰਤਿ’ ॥੨੨॥

ਬਿਸਮੈ ਮਹਾਂਦੇਵ ਪੁਨਿ ਭਾਖੀ
‘ਮੈਂ ਸਮੁਝਾਇ ਰਹ੍ਯੋ ਅਬਿ ਜਾਇ।
ਅਘ ਦੀਰਘ ਨੈ ਤਿਸੈ ਦਬਾਯਹੁ
ਸੁਨਿ ਸ਼ੁਭ ਬਾਤ ਨਹੀਂ ਮਨ ਲਜਾਇ।
ਦਿੱਲੀ ਗਮਨਹਿ ਤੁਰਕ ਅਗਾਰੀ
ਦੀਨ ਹੋਹਿਗੋ ਬਿਨੈ ਅਲਾਇ।
ਹਮਰੇ ਬਡਿਯਨ ਕੇ ਪਗ ਪਰਤੇ
ਅਸ ਬਡਿਆਈ ਲਖਹਿ ਨ ਕਾਇ ॥੨੩॥

ਬਡੋ ਬੈਸ ਮਹਿਂ ਅਲਪ ਬੁਧਿ ਜਿਸ,
ਪਾਪ ਬਾਦ[1] ਬਿਨ ਬੋਲਤਿ ਨਾਂਹਿ। — [1]ਤੇ ਲੜਾਈ।

ਕਪਟ ਲਪਟ ਘਟ[1], ਦਪਟ ਧ੍ਰੋਹ ਨਿਤ[2] — [1]ਛਲ ਨਾਲ ਲਪੇਟਿਆ ਹੈ ਰਿਦਾ। [2]ਨਿਤ ਹੀ ਧ੍ਰੋਹ ਕਰਕੇ ਘੂਰਦਾ ਹੈ। (ਅ) ਧ੍ਰੋਹ ਕਰਕੇ ਦਬ ਰਿਹਾ ਹੈ (ਅੰਦਰੋਂ)।

ਮਤਸਰ ਪਾਵਕ ਮਹਿਂ ਜਰ ਜਾਹਿ।
ਕੁਟਿਲ ਬਡੋ ਨਹਿਂ ਸਮਝਹਿ ਕੈਸੇ
ਇਤਨੇ ਔਗੁਨ ਹੁਇਂ ਜਿਸ ਮਾਂਹਿ।
ਮਾਨੁਖ ਕੀ ਗਿਨਤੀ ਕਹੁ ਕਜਾ ਹੈ,
ਬ੍ਰਹਮਾ ਸਕੈ ਨ ਤਿਹ ਸਮੁਝਾਹਿ’ ॥੨੪॥

ਸ਼੍ਰੀ ਅਰਜਨ ਕਹਿ ‘ਸੁਨਹੁ ਭ੍ਰਾਤ ਜੀ!
ਨਾਹਕ ਹਮ ਸੋਂ ਠਾਨਹਿਂ ਦ੍ਵੈਸ਼।
ਤਦਪਿ ਕਰਹਿ ਤੌ ਹਮ ਸੋਂ ਕਰਿਹੈ,

ਬਾਲਕ ਸੋਂ ਕਜਾ ਕਪਟ ਵਿਸ਼ੇਸ਼।
ਕਾਰਸ[1] ਮੁਖ ਤੇ ਲੱਜਿਤਿ ਹੁਇ ਕਰਿ
ਰਹਿ ਨ ਸਕਹਿ ਕਹਿ ਅਜਸੁ ਅਸ਼ੇਸ਼।
ਅਪਨੀ ਖੁਸ਼ੀ ਜਾਤਿ ਪੁਰਿ ਤਜਿ ਕੈ
ਹਮ ਨਹਿਂ ਬੁਰਾ ਕਹਯੋ ਤਿਸ ਲੇਸ਼ੁ[1]'
॥੨੫॥

[1]ਕਾਲਖ।

[1]ਰੰਚਕ ਬੀ।

ਇੱਤਯਾਦਿਕ ਕੁਛ ਅਪਰ ਬਾਰਤਾ
ਕਰਿ ਕੈ ਮਹਾਂਦੇਵ ਗ੍ਰਿਹ ਆਇ।
ਹਰਿਗੋਵਿੰਦ ਨਿਜ ਨੰਦ ਅਨੰਦਕ
ਗੋਦ ਬਿਠਾਇ ਗੰਗ ਬਲਿ ਜਾਇ।
ਦੀਨਨਿ ਦਾਨ ਦੀਨਿ ਸੁਤ ਕੁਸ਼ਲੀ[1]
ਜਾਨਤਿ -ਨਯੋ ਜਨਮ ਇਨ ਪਾਇ-।
ਰੰਕਨ ਤੇ ਆਸ਼ਿਖ ਗਨ ਲੀਨਸਿ
ਅਧਿਕ ਸੁਧਾ ਤੇ ਮਾਧੁਰਤਾਇ[1] ॥੨੬॥

[1]ਪੁੱਤ੍ਰ ਦੇ ਅਨੰਦ ਲਈ।

[1]ਅੰਮ੍ਰਿਤ ਨਾਲੋਂ ਬਹੁਤ ਮਿੱਠੀਆਂ (ਅਸ਼ੀਰਵਾਦਾਂ)।

ਸਰਬ ਗੁਰਨਿ ਹਿਤ ਕੀਨ ਤਿਹਾਵਲ
ਸ਼੍ਰੀ ਅਰਜਨ ਜੀ ਧਰਿ ਕਰਿ ਪਾਸ।
'ਭਏ ਸਹਾਇਕ ਆਨ ਦਾਸ ਕੇ'
ਕਰਿਵਾਵਤਿ ਭੇ ਤਬਿ ਅਰਦਾਸਿ।
ਸੰਗਤਿ ਸਗਰੀ ਕਰੀ ਹਕਾਰਨਿ
ਬਰਤਾਯਹੁ ਤਿਨ ਮਹਿਂ ਸੁਖਰਾਸ।
ਜੈ ਜੈ ਕਾਰ ਉਚਾਰਨਿ ਕਰਤੇ
ਮਹਿਮਾ ਮਹਾਂ ਸੁ ਪ੍ਰੇਮ ਪ੍ਰਕਾਸ਼ ॥੨੭॥

ਦੋਹਰਾ:

ਇਸ ਪ੍ਰਕਾਰ ਉਤਸਾਹ ਕੋ, ਸਿਖ
ਸੰਗਤਿ ਗੁਰ ਧਾਮ।
ਸ਼ਬਦ ਕੀਰਤਨ ਹੋਤਿ ਹੈ, ਸਿਮਰਤਿ
ਸਭਿ ਸਤਿਨਾਮੁ ॥ ੨੮ ॥
'ਧੰਨ ਧੰਨ' ਗੁਰ[1] ਕੋ ਕਹੈਂ, 'ਜਹਿਂ
ਕਹਿਂ ਕਰਹਿਂ ਸਹਾਇ।
ਅੰਗ ਸੰਗ ਨਿਜ ਦਾਸ ਕੇ, ਬਿਘਨ
ਛੁਹਨਿ ਨਹਿਂ ਪਾਇ' ॥ ੨੯ ॥

[1]ਮਰਣ ਤਕ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਮਹਾਂਦੇਵ ਗੁਰ ਕੋ ਸੰਬਾਦ' ਬਰਨਨੰ ਨਾਮ ਏਕ ਬਿੰਸਤੀ ਅੰਸੂ ॥੨੧॥

## ੨੨. [ਪ੍ਰਿਥੀਆ ਸੁਲਹੀ ਨੂੰ ਮਿਲਿਆ। ਹੇਹਰਿ]

੨੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੩

ਦੋਹਰਾ:

ਇਸ ਪ੍ਰਕਾਰ ਸ਼੍ਰੀ ਗੁਰ ਸਦਨ, ਅਤਿ
ਉਤਸਾਹ ਜੁ ਕੀਨਿ।
ਅਧਿਕ ਤਿਹਾਵਲ ਬਰਤਹੀ, ਭਈ ਭੀਰ
ਸੁਖ ਪੀਨ ॥੧॥

ਸ੍ਵੈਯਾ:

ਲਘੁ ਦੁੰਦਭਿ ਕੀ ਧੁਨਿ ਬਾਜਤਿ ਹੈ
ਬਹੁ ਨਾਦ ਨਫੀਰਨਿ ਕੇ ਸੰਗਿ ਭਾਰੀ।
ਘਰਿ ਪੌਰ ਕੁਲਾਹਲ ਹੋਇ ਰਹ੍ਯੋ
ਸਭਿ ਆਸ਼ਿਖ ਦੇਤਿ ਮਿਲੇ ਨਰ ਨਾਰੀ।
ਪ੍ਰਿਥੀਏ ਕਹੁ ਗਾਰ ਨਿਕਾਰਤਿ ਹੈਂ
'ਨਿਤ ਪਾਪ ਬਿਖੈ ਰਤਿ ਜੋ ਦੁਰਚਾਰੀ।
ਹਰਿਗੋਬਿੰਦ ਕੋ ਬਿਖ ਦੀਨਿ ਅਬੈ,
ਪਰਮੇਸ਼ੁਰ ਹਾਥ ਦੈ ਲੀਨਿ ਉਬਾਰੀ
॥੨॥

ਮੁਖ ਕਾਰਖ ਲਾਗਿ ਗਈ ਤਿਸ ਕੇ,
ਮਰਿਬੇ ਲਗਿ ਜਾਇ ਨ ਕੈਸੇ ਪਖਾਰੀ।
ਸ਼ਰਮ੍ਯੋ ਘਰਿ ਬੀਚ ਦੁਰ੍ਯੋ ਮਤਿ
ਮੂਰਖ ਬਾਦ ਹੀ ਬੈਰ ਕਰੇ ਹਿਤ ਟਾਰੀ।
ਗੁਰ ਨਾਨਕ ਕੀ ਇਹ ਜੋਤਿ ਬਿਰਾਜਤਿ,
ਹੈ ਗੁਨ ਪੂਰਨ ਜੇ ਸ਼ੁਭ ਕਾਰੀ।
ਛਲ ਬ੍ਰਿੰਦ ਕਰੇ ਨ ਛਲੇ[1] ਕਿਸ ਰੀਤਿ,
ਸਦਾ ਸਰਬੱਗਜ, ਕ੍ਰਿਤੱਗਜ ਉਦਾਰੀ[1]'
॥੩॥

[1]ਨਾ ਛਲੇ ਗਏ (ਸ਼੍ਰੀ ਹਰਿਗੋਬਿੰਦ ਜੀ)।

[1]ਜੋ ਸਦਾ ਸਰਬੱਗ ਹਨ, ਕੀਤੇ ਕਰਮਾਂ ਨੂੰ ਜਾਣਨ ਵਾਲੇ ਹਨ ਚੰਗੀ ਤਰ੍ਹਾਂ। (ਅ) ਬੜੇ ਅਹਿਸਾਨ ਮੰਨਣ ਵਾਲੇ ਹਨ।

ਏ ਬਤੀਆਂ ਸੁਨਿ ਕੈ ਸਭਿ ਹੀ
ਤਿਸ ਕੇ ਪੱਖ ਕੇ ਸਭਿ ਜਾਇ ਸੁਨਾਵੈਂ।
'ਲੋਕ ਹਜਾਰੋਂ ਹੀ ਗਾਰ ਨਿਕਾਰਤਿ
ਕੀਨਿ ਮਹਾਂ ਅਘ ਬਾਕ ਅਲਾਵੈਂ।
ਯੌਂ ਉਤਸਾਹ ਕਰੈਂ ਬਹੁ ਭਾਂਤਿਨਿ

ਬਾਦਿਤ ਭਾਂਤਿ ਅਨੇਕ ਬਜਾਵੈ।
ਭੀਰ ਰਹੀ ਭਰਿ, ਪੂਰਨਿ ਭਾ ਘਰਿ,
ਭੂਰ ਤਿਹਾਵਲ ਕੋ ਬਰਤਾਵੈਂ' ॥੪॥

ਕਬਿੱਤ:

ਪ੍ਰਿਥੀਆ ਸੁਨੰਤਿ ਮਨ ਗਿਨਤੀ ਗਿਨੱਤ ਬਹੁ
-ਕਾਜ ਨਹਿਂ ਸਿੱਧ ਭਯੋ ਸੱਲ ਰਹ੍ਯੋ ਛੱਤੀਆਂ[1]।
ਨਿਫਲ ਉਪਾਇ ਗਏ, ਠਾਨਤਿ ਅਨੇਕ ਭਏ
ਉਲਟੋ ਕਲੰਕ ਲਏ, ਜਾਨ੍ਯੋ ਜਿਤ ਕਿੱਤੀਆ।
ਬਿੱਪ੍ਰ ਮਤਿਹੀਨ ਬਿਖ ਦਾਵ ਤੇ ਨ ਦੀਨਿ ਜਿਨਿ,
ਜਾਮਨੀ ਮੈਂ ਜਾਨਤੋ ਨ ਤਮ ਭਏ ਅੱਤੀਆ[1]।
ਹੋਤਿ ਕ੍ਰਿਤ[1] ਕ੍ਰਿਤ ਜਬਿ ਬੈਰੀ ਮ੍ਰਿਤੁ ਦੇਖਿ ਲੇਤਿ,
ਬਚ੍ਯੋ ਨਿਜ ਭਾਗਨਿ ਤੇ ਭਲੀ ਭਾਲ ਰੱਤੀਆ[1] ॥੫॥

[1]ਛਾਤੀ ਵਿਚ।
[1]ਰਾਤ ਵਿੱਚ ਅਤਯੰਤ ਅੰਨ੍ਹੇਰਾ ਹੋਇਆਂ (ਜੋ ਵਿਹੁ ਦੇਂਦਾ) ਤਾਂ ਨਾ ਜਾਣਦੇ।
[1]ਮੈਂ ਖੁਸ਼ ਹੁੰਦਾ।
[1]ਮੱਥੇ ਦੀ ਰੱਤੀ ਚੰਗੀ ਸੀ।

ਕਬਿੱਤ:

ਨਿੰਦਕ ਬਨੇ ਹੈਂ ਨਰ, ਘਰ ਘਰ ਕਹੈਂ ਪੁਰਿ,
ਸੁਨਿਓ ਨ ਜਾਇਗੋ ਬਿਸਾਲ ਬੈਰ ਚੀਨਿਓ-।
ਐਸੇ ਚਿੰਤਾ ਠਾਨਿ ਕੈ ਅਧਿਕ ਦੁਖ ਮਾਨਿ ਕੈ,
ਕਹਤਿ ਨਿਜ ਲੋਕਨ ਸੋਂ 'ਤਯਾਰੀ ਸਭਿ ਕੀਨਿਓ।
ਲਾਦ ਲੇਹੁ ਆਜ, ਨਹੀ ਰਹੈ ਸ਼ੇਸ਼ ਕਾਜ ਕੁਛ,

ਸਗਰੇ ਸਮਾਜ ਕੀ ਸੰਭਾਰ ਕਰਿ
ਲੀਨਿਓ।
ਬਡੀ ਭਨੁਸਾਰ ਤੇ ਸਿਧਾਰ ਪਰੈਂ ਪੰਥ
ਬੀਚ,
ਦੇਖਿ ਹੈਂ ਨ ਬੋਲ ਹੈਂ ਸੁ ਰੌਲ ਹੋਇ
ਹੀਨਿਓ[1]' ॥੬॥

[1]ਰੌਲਾ ਦੂਰ ਹੋਵੇਗਾ ਭਾਵ ਚੁੱਪ ਚਾਪ।

ਸ੍ਵੈਯਾ:
ਤਿਸ ਬਾਸੁਰ ਮੈਂ ਸਭਿ ਤਯਾਰੀ ਕਰਾਇ
ਕਹਯੋ† 'ਤੁਮ ਮੈਂ ਪੁਰਿ ਤੇ ਨਿਕਸੈ ਹੌਂ।
ਨਰ ਨੇਰਿ ਕੈ ਛੇਰਿ ਨ ਕੋਈ ਕਰੈ
ਸੁਨਿ ਬਾਕ ਕਠੋਰ ਕੌਂ ਹੌਂ ਨ ਸਹੈਹੌਂ।
ਬਿਗਰੇ ਨਰ ਨਾਰਿ ਜਿ ਗਾਰਿ
ਨਿਕਾਰਤਿ,
ਪੱਖਜ ਕੋ ਧਾਰਤਿ ਜਿ ਦਿਖ ਪੈਹੌਂ।
ਸੁਨਿ ਲੋਕ ਹਮਾਰੇ ਦੁਖੈਂ ਤਿਨ ਤੇ,
ਰਿਸ ਧਾਰਿ ਕੈ ਰਾਰ ਨ ਹ੍ਵੈ, ਚਲਿ ਜੈ
ਹੌਂ'' ॥੭॥

†ਪਾ:-ਰਹਯੋ।

ਸ੍ਵੈਯਾ:
ਪੈਠਯੋ ਨਿਕੇਤ ਮੈਂ ਬੈਠਿ ਰਹਯੋ ਸੁ
ਪ੍ਰਤੀਖਤਿ -ਸਾਂਝ ਪਰੋ ਸਹਿਸਾਈ[1]-।
ਚਿੰਤ ਮਹਾ, ਨਹਿਂ ਭੋਜਨ ਕੀਨਿ,
ਅਬੋਲ[1] ਇਕਾਂਤ ਭਯੋ ਇਕ ਥਾਈਂ।
ਦੁੰਦਭਿ ਆਦਿਕ ਬਾਦਿਤ ਕੋ ਸੁਨਿ
ਸੇਲ ਲਗੈ ਜਨੁ ਸੂਲ ਉਠਾਈ।
ਸੋ ਕਰਕੈ ਉਰ ਮੋ ਸਰਕੈ,
ਗਰਕੈ ਦੁਖ ਮੈਂ ਡਰ ਕੈ ਥਰਕਾਈ[1]
॥੮॥

[1]ਸੰਧਯਾਂ ਪਵੇ ਛੇਤੀ।

[1]ਬਿਨਾਂ ਬੋਲੇ ਤੇ।

[1]ਸੋ ਕਰਕ (ਪੀੜਾ) ਦਿਲ ਵਿਚ ਸਰਕਦੀ (ਹੁੰਦੀ) ਹੈ ਤੇ ਦੁਖ ਵਿੱਚ ਗ਼ਰਕ ਹੋਕੇ (ਪ੍ਰਿਥੀਆ) ਡਰ ਕਰਕੇ ਕੰਬਦਾ ਹੈ।

ਸ੍ਵੈਯਾ:
ਭਾਨੁ ਅਥਯੋ[1], ਤਮ ਛਾਇ ਗਯੋ,
ਕਰਮੋ ਕਰ ਮੋ ਗਹਿ[1] ਭੋਜਨ ਲਯਾਈ।
ਧੀਰਜ ਦੀਨਿ ਪ੍ਰਬੋਧਨ ਕੀਨਿ,

[1]ਸੂਰਜ ਅਸਤ ਹੋਯਾ।

[1]ਹਥ ਵਿਚ ਫੜਕੇ।

'ਪ੍ਰਬੀਨ ਮਹਾਂ ਤੁਮ ਕਯੋਂ ਦੁਚਿਤਾਈ?
ਜਾਨਤਿ ਹੈਂ ਸਭਿ ਲੋਕ ਬਿਲੋਕਤਿ
ਜੇ ਪਤਿਸ਼ਾਹ ਸਮੀਪ ਸਦਾਈ।
ਜਾਇ ਕੈ ਫੇਰ ਨਿਕਾਸਿ ਦਿਹੋ ਪੁਰਿ,
ਆਪ ਬਸੋ ਹਟਿ ਤੂਰਨ ਆਈ ॥੯॥

ਸ੍ਵੈਯਾ:
ਚਿੰਤ ਨਿਵਾਰਿ ਕਰੋ ਪੁਰਸ਼ਾਰਥ,
ਹੋਇ ਸਕਾਰਥ ਜਾਨਿ ਤੁਮਾਰੋ।
ਉੱਦਮ ਤੇ ਬਿਨ ਪ੍ਰਾਪਤਿ ਹ੍ਵੈ ਨਹਿੰ,
ਸੋ ਅਬਿ ਸੱਲਜ ਸਮੂਲ ਉਖਾਰੋ।
ਲੇ ਪਤਿਸ਼ਾਹਿ ਕਿ ਸੈਨ ਬਡੀ,
ਪਕਰਾਇ ਦਿਜੈ, ਨਤੁ ਦੂਰ ਉਜਾਰੋ।
ਪੀਵਤਿ ਜੋ ਦਧਿ, ਜੀਵਤਿ ਨਾ ਇਮਿ,
ਥੀਵਤਿ ਨਾ ਪੁਰਿ ਰੌਰ ਉਦਾਰੋ'
॥੧੦॥

ਸ੍ਵੈਯਾ:
ਯਾ ਬਿਧਿ ਬਾਕ ਅਨੇਕ ਕਹੇ, ਸੁਨਿ
ਹਾਨੀ ਕਛੂ ਦਿਲ ਤੇ ਦਲਗੀਰੀ[1]। — [1]ਦੂਰ ਹੋਈ ਦਿਲਗੀਰੀ।
ਕੀਨ ਅਹਾਰ ਕੋ, ਬ੍ਰਿੰਦ ਬਿਚਾਰਤਿ
-ਮੇਲ ਕਰੌਂ ਜੁ ਸਭਾ ਜਹਾਂਗੀਰੀ।
ਹੋਹਿੰ ਸਹਾਇਕ ਮੇਰੇ ਸਭੈ,
ਕਹਿ ਕੈ ਜੁ ਸੁਨਾਵਹਿੰਗੇ ਮਮ ਪੀਰੀ[1]। — [1]ਵਡਿਆਈ।
ਦੇ ਧਨ ਕੋ ਅਪਨੇ ਕਰਿ ਹੌਂ
ਇਹੁ ਬੈਠੋ ਰਹੈ ਨ ਪਠੈ ਲਿਖਿ ਚੀਰੀ[1]- — [1]ਇਹ ਗੁਰੂ ਅਰਜਨ ਬੈਠੇ ਹੀ ਰਹਿੰਦੇ ਹਨ ਕਿਸੇ ਨੂੰ ਚਿੱਠੀ ਬੀ ਲਿਖਕੇ ਨਹੀਂ ਪਾਉਣ ਜੋਗੇ। (ਅ) (ਜੇ ਪਾਤਸ਼ਾਹ ਨੇ) ਚਿੱਠੀ ਲਿਖ ਘਲੀ ਤਾਂ ਇਹ (ਗੁਰ ਅਰਜਨ ਏਥੇ) ਬੈਠਾ ਨਹੀਂ ਰਹੇਗਾ।
॥੧੧॥

ਸ੍ਵੈਯਾ:
ਰੈਨ ਕੋ ਨੈਨ ਮੈਂ ਨੀਂਦ ਨਹੀਂ
ਵਿਚ ਐਨ[1] ਕੇ ਸੈਨ[2] ਰਹਯੋ ਪਰ ਕੈ। — [1]ਘਰ। [2]ਮੰਜੇ।
ਪਾਪ ਬਿਖੈ ਅਨੁਰਾਗਤਿ[1] ਜਾਗਤਿ — [1]ਲੱਗਾ ਹੋਯਾ।
ਲਾਗਤਿ ਨਾ ਪਲਕੈਂ ਥਿਰਿਕੈ[1]। — [1]ਟਿਕ ਕੇ ਪਲਕਾਂ ਨਹੀਂ ਲਗਦੀਆਂ।

ਸ਼ੋਕਤਿ[1] ਪ੍ਰਾਤ ਉਡੀਕਤਿ ਹੀ
[1]ਸ਼ੋਕ ਕਰਦਾ।

ਨਿਸ ਚਾਰ ਘਟੀ ਤੇ ਚਲ੍ਯੋ ਚਰਿ ਕੈ[1]।
[1]ਚਾਰ ਘੜੀਆਂ ਰਾਤ ਰਹਿੰਦਿਆਂ ਚੜ੍ਹਕੇ ਚਲਿਆ।

ਸੇਵਕ ਦਾਸੀ ਲੀਏ ਬਨਿਤਾ ਸੰਗਿ
ਔਰ ਸਮਾਜ ਸਭੈ ਭਰਿਕੈ ॥੧੨॥
ਪੰਥ ਪਰੇ ਇਕ ਦ੍ਵੈ ਦਿਨ ਮੈਂ
ਜਬਿ ਹੋਤਿ ਭਯੋ ਸੁਧਿ ਕਾਹੂ ਦਈ[1]।
[1]ਰਾਹ ਵਿਚ ਪਿਆਂ ਹੋਇਆਂ ਜਦ ਇੱਕ ਦੋ ਦਿਨ ਹੋਏ (ਤਦ) ਕਿਸੇ ਨੇ ਖਬਰ ਆ ਦਿੱਤੀ।

'ਹੈ ਸੁਲਹੀ ਇਤ ਓਰ ਅਬੈ,
ਪਤਿਸ਼ਾਹ ਕੇ ਪਾਸ ਨ ਸੋ ਸੁਨਈ[1]।'
[1]ਸੁਣੀਂਦਾ।

ਹੋਤਿ ਭਯੋ ਸੁ ਪ੍ਰਸੰਨ ਰਿਦੈ ਮਹਿਂ
-ਕਾਰਜ ਮੋਹਿ ਬਨੈ ਦੁਨਈ[1]।
[1]ਦੂਣਾ।

ਹੇਹਰੀ ਗ੍ਰਾਮ ਬਿਖੈ ਉਤਰ੍ਯੋ
ਦਿਨ ਕੇਤਿਕ ਕੋ, ਕੁਛ ਕਾਰ ਲਈ'
॥੧੩॥
ਯੌਂ ਸੁਨਿ ਕੈ ਸੁਲਹੀ ਕੋ ਤਬੈ
ਮਨ ਆਨੰਦ ਧਾਰਿ ਕੈ ਪੰਥ ਪਯਾਨੋ।
ਭਾਂਤਿ ਅਨੇਕ ਗਿਨੈ ਗਿਨਤੀ
ਨਿਜ ਕਾਰਜ ਸਿੱਧ ਭਯੋ ਪਹਿਚਾਨੋ।
ਜਾਤਿ ਭਯੋ ਉਤਲਾਵਤਿ ਹੀ
ਉਤਪਾਤ ਸੋਂ ਹੇਤ ਰਿਦੈ ਜਿਨ ਠਾਨੋ।
ਆਪਨੇ ਲੋਕਨਿ ਸੋਂ ਇਮ ਬੋਲਤਿ
'ਮੋਰ ਮਨੋਰਥ ਪੂਰਨ ਜਾਨੋ' ॥੧੪॥

**ਕਬਿੱਤ:**

ਸੁਲਹੀ ਨਿਕਟ[1], ਮੇਰੋ ਮੀਤ ਹੈ ਅਮਿਟ ਮਹਾਂ,
[1]ਹੁਣ ਤਾਂ) ਸੁਲਹੀ ਨੇੜੇ ਹੀ ਹੈ।

ਮਿਲਿ ਕੈ ਬਿਕਟ ਰਿਪੁ ਛਿੱਪ੍ਰ ਗਹਿਵਾਇ ਹੌਂ[1]।
[1]ਟੇਢਾ ਵੈਰੀ ਛੇਤੀ ਫੜਾ ਦੇਵਾਂਗਾ।

ਪੁੱਤ੍ਰ ਕੇ ਸਮੇਤ ਜਾਇ ਪਕਰੇ ਨਿਕੇਤ ਵਿਖੈ,
ਮੋਚਨ ਕੋ ਹੇਤੁ ਕੋਊ ਹੋਇ ਨ, ਸਿਖਾਇ ਹੌਂ[1]।
[1]ਗੁਰੂ ਅਰਜਨ ਜੀ ਨੂੰ) ਛੁਡਾਉਣ ਦਾ ਕੋਈ ਉਪ੍ਰਾਲਾ ਨਾ ਹੋ ਸਕੇ, ਇਹ (ਸੁਲਹੀ ਨੂੰ) ਸਿਖਾਵਾਂਗਾ।

ਕਾਰਾਗ੍ਰਿਹ[1] ਰਹੈ, ਲੇਊਂ ਸਗਰੇ ਮੈਂ
[1]ਬੰਦੀ ਖਾਨੇ ਵਿਚ।

ਗ੍ਰਿਹ ਛੀਨਿ,
ਜੈਸੇ ਲਘੁ ਗ੍ਰਹ ਪਰ ਗ੍ਰਹ ਬਲੀ[1], ਜਾਇ ਹੌਂ।
ਜਤਨ ਬਿਹੀਨ ਹੋਇ, ਸਭਿਨਿ ਤੇ ਦੀਨ ਹੋਇ,
ਮੇਰੇ ਹੀ ਅਧੀਨ ਹੋਇ, ਤਬਿ ਸੁਖ ਪਾਇ ਹੌਂ' ॥੧੫॥

[1]ਜਿਵੇਂ ਹਲਕੇ ਗ੍ਰਹਿ ਉਤੇ ਬਲੀ ਗ੍ਰਹਿ (ਉਸ ਨੂੰ ਮਾਤ ਕਰਦਾ ਹੈ)।

ਐਸੇ ਬਾਤ ਕਹਿ ਕਹਿ 'ਹੋਵੌਂ ਗੁਰੂ ਲਹਿ ਲਹਿ[1]'
ਲੋਭ ਧਨ ਚਹਿ ਚਹਿ ਠਾਨਤਿ ਹੰਕਾਰ ਕੋ।
ਦੇਤਿ ਹੈ ਦਿਲਾਸੇ ਨਿਜ ਲੋਕ ਭਰਵਾਸੋ ਹੇਤੁ
ਕਰਤਿ ਨਿਸ਼ਾ[1] ਸੋ ਉਰ ਨਿਸ਼ਚੇ ਉਦਾਰ ਕੋ।
ਹੇਹਰੀ ਪਹੁਚਯੋ ਜਾਇ ਡੇਰਾ ਕੀਨਿ ਥਾਇੰ ਕਿਸ,
ਨਿਸ ਬਿਸਰਾਮ ਕੀਨਿ ਉਠਯੋ ਭੁਨਸਾਰ ਕੋ।
ਮੱਜਨ ਕੈ ਨੀਰ ਚੀਰ ਪਹਿਰੇ ਸਰੀਰ ਸ਼ੁਭ,
ਸੁਲਹੀ ਕੇ ਤੀਰ ਪਠਯੋ ਨਰ ਸੁਧਿ ਸਾਰ ਕੋ[1] ॥੧੬॥

[1]ਲਹ ਲਹ ਕਰਦਾ = ਸੁਹਣਾ

[1]ਤਸੱਲੀ।

[1]ਖਬਰ ਸਾਰ ਦੇਣ ਲਈ।

ਗਯੋ ਪੁਨ ਆਪ ਕਹਯੋ 'ਅਧਿਕ ਪ੍ਰਤਾਪ ਹੋਹੁ,
ਸ਼ੱਤ੍ਰੁਨਿ ਸੰਤਾਪ ਪਰੇ' ਬੈਠਯੋ ਤਿਸ ਤੀਰ ਹੋਇ।
ਸੁਲਹੀ ਨੇ ਬੂਝਯੋ 'ਕੌਣ ਕਾਰਜ ਉਰਝ ਰਹਯੋ
ਕੈਸੇ ਚਲਿ ਆਇ ਹੋ ਸੁਨਾਵੋ ਬੀਰ! ਬਾਤ ਸੋਇ।

ਸੇਵਕ ਨ ਪਠਜੋ ਤਹਾਂ ਬੈਠੇ ਰਹੇ ਹੁਤੇ ਆਪ[1],
ਕਾਰਜ ਤੁਮਾਰੋ ਕਰਿ ਦੇਤਿ ਸੋ ਕਹਿਤ ਜੋਇ।
ਸਦਾ ਅਨੁਸਾਰ ਹੈ, ਸੋ ਸਖਤਾ[1] ਬਿਚਾਰ ਹੈ,
ਬਿਲਮ ਨਹੀਂ ਧਾਰਿਹੈਂ, ਸੁਧਾਰਿਹੈਂ ਕਹੀਜੈ ਕੋਇ[1]' ॥੧੭॥

[1]ਸੇਵਕ ਕਿਉਂ ਨਾ ਭੇਜ ਦਿੱਤਾ ਆਪ ਉੱਥੇ ਹੀ ਬੈਠੇ ਰਹਿੰਦੇ।
[1]ਮਿੱਤ੍ਰਤਾ।
[1]ਭਾਵ, ਜੋ ਕਹਿੰਦਾ ਸੰਵਾਰ ਦੇਂਦੇ।

ਪ੍ਰਿਥੀਆ ਕਹਤਿ 'ਗੁਰੂ ਰਾਖੈ ਤੇਰੀ ਪਤਿ ਨਿਤ,
ਮੇਰੈ ਬਿਸਵਾਸ ਚਿਤ ਥਿਤਿ[1] ਯੌਂ ਹਮੇਸ਼ ਕੋ।
ਮੇਰੋ ਕਾਜ ਆਪਨੋ ਸਮਾਨ ਨੀਕੋ ਜਾਨਿ ਕਰਿ,
ਛਿੱਪ੍ਰ ਹੀ ਸੁਧਾਰਿ ਦੇਤਿ ਪ੍ਰੇਮ ਕੈ ਬਿਸ਼ੇਸ਼ੁ ਕੋ।
ਕਪਟ ਬਿਹੀਨ ਪ੍ਰੇਮ ਨਿਬਹੈ ਤੁਮਾਰੋ ਭਾਰੋ,
ਹਿਰਦੇ ਹਮਾਰੇ ਤੈਸੋ ਭੇਦ ਹੈ ਨ ਲੇਸ਼ ਕੋ।
ਆਗੇ ਤੁਮ ਗਏ ਜਬਿ ਛੋਡ ਗਯੋ ਪੁਰੀ ਤਬਿ,
ਜਾਇ ਬਸਜੋ ਗ੍ਰਾਮ ਮੈਂ ਸਮਾਜ ਲੈ ਅਸ਼ੇਸ਼ ਕੋ ॥੧੮॥

[1]ਚਿਤ ਵਿੱਚ ਟਿਕਿਆ ਹੋਯਾ ਹੈ।

ਆਪ ਸੰਗਿ ਮਿਲਜੋ ਆਇ ਤਬਿ ਮੈਂ ਰਹਜੋ ਸੁ ਪੁਰਿ,
ਸੰਮਤ ਬਿਤਾਇ ਤੀਨ ਗ੍ਰਾਮ ਤਜਿ ਆਯੋ ਹੈ[1]।
ਹਮ ਸੋਂ ਸਨੇਹ ਠਾਨਿ ਪੁਰੀ ਬਸਜੋ ਆਨਿ ਕਰਿ,
ਬੀਤੇ ਹੈਂ ਬਰਖ ਦੋਇ ਮਹਾਂ ਸੁਖ ਪਾਯੋ

[1]ਭਾਵ ਗੁਰੂ ਅਰਜਨ ਜੀ।

ਹੈ।
ਬਡੋ ਭ੍ਰਾਤ ਮੈ ਹੌਂ ਗੁਰੂ ਪਦ ਅਧਿਕਾਰ ਮੇਰੋ
ਪਿਤਾ ਨੇ ਅਜੋਗ ਕਰਿ ਗਾਦੀ ਸੋ ਬਿਠਾਯੋ ਹੈ।
ਦੇਤਿ ਨ ਦਰਬ, ਆਪ ਰਾਖਤਿ ਸਰਬ,
ਉਰ ਧਾਰਤਿ ਗਰਬ ਕੋ, ਸਮਾਜ ਅਧਿਕਾਯੋ ਹੈ ॥੧੯॥
ਸ਼ਾਹ ਕੋ ਨ ਜਾਨੈ, ਨਹੀਂ ਹਾਕਮ ਕੋ ਮਾਨੈ ਕਬਿ,
ਤ੍ਰਾਸ ਕੋ ਨ ਠਾਨੈ, ਮਾਨ ਮਨ ਮੈਂ ਬਧਾਇ ਕਰਿ।
ਆਇ ਚਾਰ ਓਰ ਤੇ ਉਪਾਇਨ ਅਨੇਕ ਭਾਂਤਿ
ਦੇਤਿ ਸਭਿ ਜਾਤਿ ਬਹੁ ਸੀਸ ਕੋ ਨਿਵਾਇ ਕਰਿ।
ਮੋ ਸੋਂ ਕਰੈ ਬਾਦ ਉਰ ਧਾਰਿ ਕੈ ਪ੍ਰਮਾਦ[1] ਬਡੋ,
ਲੋਕ ਪੁਰੀ ਆਦਿ ਕੇ ਸਭਿਨਿ ਸਿਖਰਾਇ ਕਰਿ।
ਨਿੰਦਾ ਕੋ ਕਰਾਇ ਮੇਰੀ, ਸਿੱਖਜਨ ਬਿਗਾਰ ਦੇਤਿ,
ਪੂਜਾ ਹਾਨ[1] -ਦੂਜਾ ਹ੍ਵੈ ਨ- ਆਪਿ ਕੋ ਬਡਾਇ ਕਰਿ[2] ॥੨੦॥
ਜੋਰਿ ਪਾਇ ਮੇਰੇ ਪੈ ਅਵਾਸ ਤੇ ਨਿਕਾਸਿ ਦੀਨਿ,
ਆਪਨੋ ਪ੍ਰਕਾਸ਼ ਕੀਨਿ ਤ੍ਰਾਸ ਹੀਨ ਹੋਇ ਕੈ।
ਨਿਕਸਜੋ ਨਿਰਾਸ੍ਰੋ ਮੈਂ ਆਸਰੋ ਨਿਹਾਰਜੋ ਏਕ,
ਸਖਾ ਹੋ ਬਡੇਰੇ ਤੁਮ ਆਯੇ ਇਮ ਜੋਇ

[1]ਹੰਕਾਰ।

[1]ਮੇਰੀ ਪੂਜਾ ਨਾਸ਼ ਕੀਤੀ ਹੈ। [2]ਆਪਣੇ ਆਪ ਨੂੰ ਵਡਿਆਉਂਦਾ ਹੈ।

[1]ਤੱਕ ਕੇ।

ਕੈ[1]।
ਤੇਰੇ ਬਿਨ ਕੋਊ ਨ ਸਹਾਇਕ ਹਮਾਰੋ ਜਗ,
ਤੋਹੀ ਕੋ ਅਸੀਸ ਦੇਤਿ ਨੀਤ ਅਵਿਲੋਇ ਕੈ[1]।
ਗਾਦੀ ਹੈ ਪਿਤਾ ਕੀ ਪਦ ਊਚ ਗੁਰਤਾ ਕੀ ਸ਼ੁਭ,
ਮੋਹੀ ਕੋ ਦਿਵਾਇ ਦੇਹੁ ਦੋਇਨ ਤੇ ਖੋਇ ਕੈ' ॥੨੧॥

[1]ਦੇਖ ਕਰਕੇ।

ਸੁਲਹੀ ਪਠਾਨ ਕ੍ਰੋਧ ਧਾਰਿ ਕੈ ਮਹਾਨ ਭਨੈ,
'ਅਬਿ ਲਗਿ ਤੇਰੇ ਸੰਗਿ ਬਾਦਿ ਸੋ ਉਠਾਵਹੀ?
ਸਮਝ੍ਯੋ ਨ ਜੋਰ, ਨ ਬਿਲੋਕ੍ਯੋ ਹਮ ਓਰ ਤਿਨ,
ਮਾਲਕ ਮੁਲਕ ਕੋ ਨ ਜਾਨਿ ਤ੍ਰਾਸ ਪਾਵਹੀ?
ਤੇਰੇ ਹੇਤੁ ਗਯੋ ਤਬਿ, ਸਖਾ ਹੈਂ ਲਗਤਿ† ਨੀਕੇ,
ਗਯੋ ਪੁਰਿ ਛੋਰ ਸੋ ਪ੍ਰਸੰਗ ਬਿਸਰਾਵਹੀ[1]?
ਦੇਉਂ ਮੈਂ ਸਜਾਇ, ਇਸ ਬਾਤ ਕੀ, ਸਮ੍ਰੱਥ ਮੋਹਿ[1],
ਤਉ ਪਾਤਸ਼ਾਹਿ ਪਾਸ ਜਾਇ ਕੈ ਸੁਨਾਵਹੀ ॥੨੨॥

†ਪਾ:-ਲਖਤਿ।
[1]ਭੁਲਾ ਬੈਠ ਹੈ?
[1]ਮੇਰੇ ਵਿਚ ਤਾਕਤ ਹੈ।

ਫੇਰ ਗਹਿ ਲੈ ਹੈਂ, ਨ ਸੰਦੇਹ ਉਪਜੈ ਹੈ,
ਸਭਿ ਗੁਰਤਾ ਕੋ ਦੈ ਹੈਂ ਤੁਝ, ਕੋਇ ਨ ਮਿਟਾਵਈ।
ਅਬਿ ਮੋਹਿ ਕਾਜ ਸੌਂਪ ਭੇਜ੍ਯੋ ਮਾਝੇ ਦੇਸ਼ ਪਰ,
ਦਰਬ ਸਰਬ ਕੋ ਮੰਗਾਵੌਂ ਏਕ ਥਾਂਵਈ।

ਕਰੋਂ ਉਗਰਾਹੀ ਬ੍ਰਿੰਦ ਪੈਸੇ ਪਾਤਿਸ਼ਾਹੀ
ਲੇਵੌਂ,
ਰਹੌਂ ਚਿਰਕਾਲ ਮੈਂ ਬਿਸਾਲ ਧਨ
ਪਾਵਈਂ।
ਫੇਰ ਦਿੱਲੀ ਜਾਵਈਂ, ਪ੍ਰਸੰਗ ਕੋ
ਸੁਨਾਵਈਂ,
ਸ਼ਿਤਾਬ ਬੁਲਵਾਵਈ ਸੋ ਨਜਾਉਂ ਕੋ
ਚੁਕਾਵਈ ॥੨੩॥
ਝਗਰੇ ਮਿਟਾਇ ਸਿਖ ਸਗਰੇ ਸ਼ਰਨਿ
ਪਾਇ,
ਨਗਰੀ ਬਿਠਾਇ ਗੁਰੂ ਤੋਹਿ ਕੋ
ਬਨਾਵਈ।
ਕਰੌਂ ਉਪਕਾਰ ਨਿਜ ਸਖਾ ਪੈ ਜਗਤ
ਜਾਨੈ,
ਸਕਲ ਉਪਾਇਨ ਕੋ ਲੇਹੁ ਹਰਖਾਵਈ।
ਹੋਇ ਕੈ ਅਸ਼ੱਤ੍ਰ[1] ਫਲ ਲੀਜੈ ਮ੍ਰਿੱਤ ਹੋਨ
ਹੂੰ ਕੋ,
ਐਸ੍ਵਰਜ ਬਚਿੱਤ੍ਰ ਪਾਇ ਮੋਦ
ਉਪਜਾਵਈ।
ਕੇਤਿਕ ਦਿਵਸ ਬਾਸ ਕੀਜੀਏ ਸਮੀਪ
ਮੋਹਿ,
ਕਾਜ ਫੇਰ ਹੋਹਿ ਤੇਰੋ ਦਿੱਲੀ ਜਬਿ
ਜਾਵਈ ॥੨੪॥
ਹੇਹਰ ਜੋ ਗ੍ਰਾਮ ਇਹ ਪਾਤਸ਼ਾਹਿ ਦੀਨੋ
ਮੋਹਿ,
ਦੇਵੌਂ ਸੋਈ ਤੋਹਿ, ਬਾਸ ਸੁਖ ਸੋਂ
ਕਰੀਜੀਏ।
ਕਰੋ ਗੁਜ਼ਰਾਨ ਸਿੱਖ ਸੰਗਤਾਂ ਮਹਾਨ
ਹੋਹਿੰ,
ਦੂਜਾ ਨ ਸਮਾਨ ਪੂਜਾ ਨਿਜ
ਕਰਵੀਜੀਏ।'

[1]ਸ਼ੱਤ੍ਰੂ ਰਹਤ ਹੋ ਕੇ।

ਪ੍ਰਿਥੀਆ ਸੁਨਤਿ ਮਨ ਆਨੰਦ ਉਪਾਯੋ
ਬਹੁ
ਸੁਲਹੀ ਸੋਂ ਭਾਖਜੋ 'ਮੇਰੇ ਬਾਕ ਕੋ
ਸੁਨੀਜੀਏ।
ਸੁਖੀ ਨਿਤ ਥੀਜੀਏ, ਪ੍ਰਤਾਪ ਮੈਂ
ਬਧੀਜੀਏ,
ਮਨੋਰਥ ਪੁਰੀਜੀਏ, ਸਮੇਤ ਜਸ ਜੀਜੀਏ
॥੨੫॥
ਗੁਰੂ ਅੰਗ ਸੰਗ ਹੋਇ ਸੰਕਟ ਨਿਵਾਰੈ
ਸੋਇ,
ਬਡੋ ਉਪਕਾਰ ਜੋਇ ਮੇਰੇ ਪਰ ਠਾਨਿਓ।
ਦੀਨੋ ਸ਼ੁਭ ਗ੍ਰਾਮ ਕਰੋਂ ਬਾਸਬੇ ਕੋ ਧਾਮ
ਇਹਾਂ,
ਆਠੋ ਜਾਮ ਤੇਰੀ ਸ਼੍ਰੇਯ[1] ਮੁਖ ਤੇ
ਬਖਾਨਿਓ।
ਏਕ ਕਾਮ ਔਰ ਸੁਨਿ ਤਾਲ ਬਨਵਾਯੋ
ਤਿਨ,
ਆਇਂ ਸਿਖ ਸੰਗਤਾਂ ਮਹਾਂਨ ਹੀ
ਸ਼ਨਾਨਿਓ।
ਤੈਸੇ ਮੇਰੇ ਮਨ ਹੈ ਤੜਾਗ ਕੋ ਬਨਾਇ
ਦੇਊਂ,
ਭਲੀ ਇਹ ਬਾਤ ਹੈ ਮਨੋਰਥ ਉਠਾਨਿਓ
॥੨੬॥
ਹੋਹੁ ਜੇ ਪ੍ਰਸੰਨ ਆਪ, ਆਪ[1†] ਨਿਰਮਲ
ਜਾਂ ਮੈਂ
ਐਸੋ ਤਾਲ ਸੁੰਦਰ ਬਿਸਾਲ ਬਨਿ ਜਾਇ
ਹੈ।'
ਸੁਲਹੀ ਨੇ ਭਨਜੋ 'ਇਹੁ ਨੀਕੀ ਬਾਤਿ
ਠਾਨੀ ਚਿਤ,
ਸਭਿ ਕੋ ਸੁਖਦ ਹੈ ਅਨੇਕ ਨਰ ਨ੍ਹਾਇ
ਹੈਂ।

[1]ਸੁਖ।

[1]ਪਾਣੀ। [†]ਪਾ:-ਆਬ।

ਖਗ ਮ੍ਰਿਗ ਨੀਰ ਪਾਨ[1] ਪੁੰਨ ਹੈ ਮਹਾਨ ਯਾਂ ਕੋ,
ਰਚੀਏ ਤੜਾਗ ਚਾਰੋਂ ਭਾਗ ਤੇ[1] ਸੁਹਾਇ ਹੈ।
ਜੈਸੇ ਬਡੀ ਸੰਗਤਾਂ ਸੁ ਪ੍ਰੇਮ ਤੇ ਸ਼ਨਾਨੈਂ ਤਹਾਂ,
ਤੈਸੇ ਤੇਰੋ ਹੋਇ ਹੈ ਸੁਜਸ ਪਸਰਾਇ ਹੈ' ॥੨੭॥
ਐਸੇ ਕਹਿ ਸੁਲਹੀ ਨੇ ਦੀਨਸਿ ਦਰਬ ਤਬਿ,
'ਮੇਰੋ ਪੁੰਨ ਹੋਇਗੋ ਤੜਾਗ ਬਨਿ ਜਾਇ ਹੈ।'
ਪ੍ਰਿਥੀਏ ਨੇ ਭਾਖਿ ਕੈ ਪਟਾ ਸੁ ਲਿਖਵਾਯੋ ਗ੍ਰਾਮ,
ਰਚੇ ਨਿਜ ਧਾਮ ਕੀਨਿ ਬਾਸ ਸੁਖ ਪਾਇ ਹੈ।
ਆਵੈ ਲਗਵਾਏ ਨਿਤ ਠਾਨਤੋ ਉਪਾਇ ਬਡੋ
ਸਮਤਾ ਕੋ ਚਾਹੈ ਸੁਧਾਸਰ ਜਸੋਂ ਸੁਹਾਇ ਹੈ।
-ਆਵੈਗੀ ਉਪਾਇਨ ਅਨੇਕ ਹੀ ਪ੍ਰਕਾਰ ਕਰਿ,
ਮੇਲ ਹੋਇ ਤੀਰਥ ਕੋ ਮਿਲੈਂ ਸਮੁਦਾਇ ਹੈ- ॥੨੮॥

ਦੋਹਰਾ:
ਲਗਜੋ ਕਰਾਵਨਿ ਤਾਲ ਕੋ, ਧਰਿ ਉਤਸਾਹ ਬਿਸਾਲ।
ਖਰਚਹਿ ਦਰਬ ਸੁ ਸਰਬ ਕੋ, ਗੁਰ ਕੀ ਮਤਸਰ ਨਾਲ ॥੨੯॥
-ਸ਼੍ਰੀ ਅਰਜਨ ਕੇ ਸਮ ਬਨੌਂ-, ਕਰਤਿ ਪਖੰਡ ਅਨੇਕ।

[1]ਪੀਵਨਗੇ।
[1]ਚਹੁੰ ਤਰਫਾਂ ਤੋਂ।

ਅਜ਼ਮਤ ਪਾਵੈ ਕਹਾਂ ਤੇ, ਗ੍ਯਾਨ ਬਿਹੀਨ
ਬਿਬੇਕ ॥੩੦॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਪ੍ਰਿਥੀਆ ਸੁਲਹੀ ਸੋਂ ਮਿਲਨਿ' ਪ੍ਰਸੰਗ ਬਰਨਨੰ ਨਾਮ ਦੁਇ ਇੰਸਤੀ ਅੰਸੂ ॥੨੨॥

## ੨੩. [ਪ੍ਰਿਥੀਏ ਨੇ ਹੇਹਰ ਵਿਖੇ ਤਾਲ ਲਗਵਾਇਆ]

੨੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੪

ਦੋਹਰਾ:

ਸ੍ਰੀ ਗੁਰ ਸੋਂ ਮਤਸਰ ਧਰਤਿ, ਰਚਤਿ
ਦੰਭ ਬਹੁ ਭਾਂਤਿ।
ਲਾਗਿ ਤੜਾਗ ਬਨਾਵਨੇ, ਕਹਿ ਕਹਿ
ਮਹਿਮਾ ਬਾਤਿ ॥੧॥

ਨਿਸਾਨੀ ਛੰਦ:

ਖਰਚਤਿ ਦਰਬ ਬਿਸਾਲ ਕੋ, ਆਵੇ
ਲਗਵਾਏ।
ਬ੍ਰਿੰਦ ਮਿਹਨਤੀ ਲਗਿ ਪਰੇ, ਬਹੁ ਕਾਰ
ਕਰਾਏ।
ਖਨਯੋ ਤੁਰਤ ਬਡ ਤਾਲ ਕੋ, ਮ੍ਰਿਤਕਾ
ਨਿਕਸਾਈ।
ਚਹੁੰਦਿਸ਼ਿ ਤੇ ਇਕਸਾਰ ਕਰਿ, ਚਿਨਤੀ[1]
ਲਗਵਾਈ ॥੨॥
ਦਿਨ ਸਗਰੇ ਬੈਠਯੋ ਰਹੈ, ਕਹਿ ਕਹਿ
ਕਰਿਵਾਵੈ।
ਦੇਤਿ ਮਜੂਰੀ ਸੰਝ ਕੋ, ਭੁਨਸਾਰ
ਲਗਾਵੈ।
ਗਨ ਕਾਰੀਗਰ ਚਿਨਤਿ ਹੈਂ, ਸੁੰਦਰਤਾ
ਸੰਗਾ।
ਦੇਖਿ ਦੇਖਿ ਹਰਖਹਿ ਰਿਦੈ, ਧਰਿ ਬਡੀ
ਉਮੰਗਾ ॥੩॥
ਕਰਤਿ ਸੁਧਾਸਰ ਰੀਸ ਕੋ, ਤਿਸ ਹੀ
ਬਿਧਿ ਕੀਨੋ।
ਮੰਦਰ ਤੀਰ ਤੜਾਗ ਕੇ, ਸ਼ੁਭ ਰਚਨਾ
ਚੀਨੋ।
ਹਰਿ ਮੰਦਰ ਸਮ ਦਰ[1] ਕਰੇ, ਕਹਿ
ਆਪ ਬਤਾਵੈ।
ਕਹਿ ਕਹਿ ਛਿੱਪ੍ਰ[1] ਕਰਾਵਤੋ, ਧਨ ਦੇ

[1]ਉਸਾਰੀ।

[1]ਦਰਵੱਜੇ।

[1]ਛੇਤੀ।

ਹੁਲਸਾਵੈ ॥੪॥
ਮਾਨ ਸਰੋਵਰ ਬਿਮਲ ਜਲ, ਘਰ ਹੰਸਨਿ ਕੇਰਾ।
ਤਿਮ ਅੰਮ੍ਰਿਤਸਰ ਕੀਰਤਨਿ, ਗਨ ਸੰਤ ਬਸੇਰਾ।
ਕਮਲ ਪ੍ਰਫੁੱਲਿਤ ਬਹੁ ਬਰਨ, ਦਿਪਤਾਵਤਿ ਸ਼ੋਭਾ।
ਸੱਤਿਨਾਮੁ ਹਰਿ ਰਾਮ ਪ੍ਰਭੁ, ਅਲਿ ਜਨ ਗਨ ਲੋਭਾ[1] ॥੫॥

[1]ਦਾਸ ਰੂਪ ਭੌਰੇ ਲੁਭਾਇਮਾਨ ਹਨ।

ਬਿਚ ਸੁੰਦਰ ਮਕਰੰਦ ਹੈ, ਆਨੰਦ ਸੰਦੋਹਾ[1]।

[1]ਸਮੂਹ ਅਨੰਦ।

ਲਘੁ ਦੀਰਘ ਦਲ ਬ੍ਰਿੰਦ ਹੈਂ, ਸਦ ਗੁਨ ਗਨ ਸੋਹਾ।
ਜਹਿਂ ਪਰਾਗ[1] ਸ਼ਰਧਾ ਸੁਭਗ, ਚਹੁੰ ਦਿਸ਼ਿ ਪਸਰੰਤੀ।

[1]ਪੁਸ਼ਪ ਧੂੜੀ।

ਸੁਠ ਮ੍ਰਿਣਾਲ[1] ਗੁਰ ਚਰਨ ਕੀ, ਪ੍ਰੀਤੀ ਉਪਜੰਤੀ ॥੬॥

[1]ਸੁੰਦਰ ਕਮਲ ਡੰਡੀ ਹੈ (ਜੋ)।

ਮੁਕਤਾ ਮੁਕਤਿ[1] ਅਨੇਕ ਹੀ, ਲੈ ਸੰਤ ਮਰਾਲਾ।

[1]ਮੁਕਤੀ ਰੂਪੀ ਮੋਤੀ।

ਮਿਲਹਿਂ ਬਿਨੋਦ ਪ੍ਰਮੋਦ ਤੇ[1], ਚਹੁੰ ਕੋਦ ਬਿਸਾਲਾ।

[1]ਮਿਲਕੇ ਪ੍ਰਸੰਨਤਾ ਨਾਲ ਅਨੰਦ ਕਰਦੇ ਹਨ।

ਬਕ ਸਮ ਪ੍ਰਿਥੀਆ ਦੇਖਿ ਕੈ, ਚਿਤ ਚਾਉ ਉਠਾਵਾ।
ਪਿਖਿ ਛਪੜੀ ਢਿਗ ਗ੍ਰਾਮ ਕੀ, ਚੀਕਰ ਬਿਥਰਾਵਾ ॥੭॥
ਸਮਤਾ ਮਾਨਸ ਕੀ ਰਚਹਿ[1], ਮਾਨਸ ਹਰਿਖਾਵੈ।

[1]ਮਾਨ ਸਰੋਵਰ ਦੀ ਰਚੇ ਤੇ।

ਮਾਨਸ[1] ਮੂਰਖ ਬ੍ਰਿੰਦ ਕੋ[2], ਧਨ ਹਿਤ ਬਿਰਮਾਵੈ।

[1]ਮਨ ਵਿਚ। [2]ਮੂਰਖਾਂ ਮਨੁੱਖਾਂ ਦੇ ਸਮੂਹ।

ਭੇਕ[1] ਅਨੇਕ ਜਿ ਅਵਗੁਨਾਂ, ਤਿਨ ਸੋਂ ਬਹੁ ਛਾਵਾ[2]।

[1]ਡੱਡੂ। [2]ਪੂਰਤ ਹੈ।

ਮਤਸਰ, ਤ੍ਰਿਸ਼ਨਾ, ਦ੍ਵੈਸ਼, ਰਿਸ;
ਸਮੁਦਾਇ ਰਹਾਵਾ ॥੮॥
ਇਸ ਪ੍ਰਕਾਰ ਪ੍ਰਿਥੀਆ ਕਰਹਿ, ਹਿਤ
ਠਗਿਬੇ ਮੂਢਾ।
ਬੁੱਧਿਵਾਨ ਕਿਮ ਭਰਮ ਹੈਂ, ਜਿਨ ਕੋ
ਰਿਦ ਗੂਢਾ[1]।

[1]ਗੂੜ੍ਹ (ਆਸ਼ੇ ਵਾਲਾ)।

ਮੰਦਰਿ ਚਾਰੁ ਬਨਾਇ ਕੈ ਅੰਦਰਿ ਤਿਹ
ਬੈਸੇ।
ਲਖਹਿ ਕਿ ਸੰਗਤਿ ਆਇ ਹੈ,
ਅੰਮ੍ਰਿਤਸਰ ਜੈਸੇ ॥੯॥
ਸੁਲਹੀ ਅਰੁ ਪ੍ਰਿਥੀਆ ਮਿਲਹਿਂ,
ਦੇਖਹਿਂ ਹਰਖਾਵਹਿਂ।
ਅਧਿਕ ਸਰਾਹੈਂ ਤਾਲ ਕੋ, ਨਿਜ ਨਰਨਿ
ਸੁਨਾਵੈਂ।
ਮੱਜਹਿਂ ਲਾਖਹੁਂ ਨਰ ਇਹਾਂ, ਤੀਰਥ
ਹੁਇ ਭਾਰੀ।
ਮਹਿਮਾਂ ਪਸਰਹਿਗੀ ਅਧਿਕ, ਹੇਰਹਿਂ
ਨਰੁ ਨਾਰੀ ॥੧੦॥
ਸ਼੍ਰੀ ਅੰਮ੍ਰਿਤਸਰ ਤੇ ਬਡੋ, ਇਹ ਹੋਇ
ਪ੍ਰਭਾਊ।
ਭਲੇ ਦੇਸ਼ ਮਹਿਂ ਬਨਜੋ ਬਰ, ਮਾਨਵ
ਸਮੁਦਾਊ[1]।

[1]ਮੰਨਣਗੇ ਸਾਰੇ (ਲੋਕ)।

ਮੂਰਖ ਭਾਵੀ ਨਹਿਂ ਲਖਹਿ, ਸਭਿ ਹੋਇ
ਖੁਆਰੂ[1]।

[1]ਖਰਾਬ ਹੋ ਜਾਏਗਾ।

ਸੂਕਹਿ ਜਲ ਢਹਿ ਜਾਇਗੋ, ਮੰਦਰ ਸਮ
ਬਾਰੂ[1†] ॥੧੧॥

[1]ਰੇਤ ਵਾਂਗ। [†]ਹੇਹਰਿ ਲਾਹੌਰ ਦੇ ਜ਼ਿਲੇ ਵਿਚ ਹੈ ਮੁਗਲਪੁਰੇ ਤੋਂ ਬਰਕੀ ਤੇ ਕਰਬਾਠ ਤੋਂ ਹੇਹਰ ਪੁਜੀਦਾ ਹੈ, ਛਾਂਗੇ ਮਾਂਗੇ ਤੋਂ ਬੀ ਰਾਹ ਸੁਣੀਦਾ ਹੈ। ਇਥੇ ਪ੍ਰਿਥੀਏ ਦਾ ਰਚਿਆ ਮੰਦਰ, ਤਾਲ ਤੇ ਉਨ੍ਹਾਂ ਦੀ ਸਮਾਧ ਹੈ। ਤਾਲ ਅਕਸਰ ਸੁੱਕਾ ਪਿਆ ਰਹਿੰਦਾ ਤੇ ਵੈਰਾਨ ਹੈ।

ਬਿਨ ਅਜ਼ਮਤ ਜਾਨਹਿ ਕੁਤੋ[1], ਕਜਾ
ਹੋਇ ਅਗਾਰੀ।

[1]ਕਿਵੇਂ, ਕੀਕੂੰ।

ਗਜ਼ਾਨ ਬਿਲੋਚਨ ਉਰ ਨਹੀ, ਅੰਧੇ ਦੁਖ ਭਾਰੀ।
ਕੋਇ ਕੋਇ ਸਿਖ ਤਿਸੀ ਕੋ, ਚਲਿ ਕਰਿ ਤਹਿਂ ਆਵੈ।
ਕਰਿ ਸਨਮਾਨ ਬਖਾਨਤੋ[1], 'ਜੋ ਨਰ ਸਰ ਨ੍ਹਾਵੈ[2] ॥੧੨॥
ਮਨ ਬਾਂਛਤਿ ਫਲ ਪਾਇ ਹੈ, ਸਭਿ ਪਾਪ ਉਤਾਰੇ।'
ਇੱਤਜ਼ਾਦਿਕ ਮਹਿਮਾ ਮਹਾਂ, ਨਰ ਮਿਲਹਿਂ ਉਚਾਰੈ।
ਜਤਨ ਕਰਤਿ ਬਹੁ ਭਾਂਤਿ ਕੇ, ਹਾਰਜ਼ੋ ਦੁਖ ਪਾਏ।
ਮੇਲਾ ਲਗਜ਼ੋ ਨ ਤਾਲ ਕੋ, ਨਹਿਂ ਭੇ ਸਮਦਾਏ[1] ॥੧੩॥
ਸੁਧਾ ਸਰੋਵਰ ਸੰਗਤਾਂ, ਨਿਤ ਪ੍ਰਤਿ ਬਹੁ ਆਵੈਂ।
ਕਰਹਿਂ ਸ਼ਨਾਨ ਸਭਾਵਨੀ, ਮਨ ਬਾਂਛਤਿ ਪਾਵੈਂ।
ਸ਼ੁਭ ਦਿਨ ਮੇਲਾ ਨਰਨਿ ਕੋ, ਮਿਲਿ ਜਾਇਂ ਹਜ਼ਾਰੋ।
ਚਾਰਹੁਂ ਦਿਸ਼ਿ ਤੇ ਆਵਤੇ, ਬਹੁ ਦੇ ਉਪਹਾਰੋ ॥੧੪॥
ਜਰਹਿ ਰਿਦੇ ਮੈਂ ਜਰਹਿ ਨਹਿਂ, ਸੁਨਿ ਚਿੰਤ ਰਖੰਤਾ।
ਪਚ[1] ਹਾਰਜ਼ੋ ਮਹਿਮਾ ਕਹਤਿ, ਓੜਕ ਪਛੁਤੰਤਾ।
ਪ੍ਰਿਥੀਏ ਕੇ ਸਿਖ ਰੰਕ ਜੇ, ਕਬਿ ਕਬਿ ਚਲਿ ਜਾਵੈਂ।
ਆਇਂ ਬਿਨਾ ਉਤਸਾਹ ਤੇ, ਬਾਂਛਤਿ ਨਹਿਂ ਪਾਵੈਂ ॥੧੫॥
ਸ਼੍ਰੀ ਅਰਜਨ ਕੀ ਸੰਗਤਾਂ, ਅੰਮ੍ਰਿਤਸਰ ਜੈ

[1]ਪ੍ਰਿਥੀਆ ਉਸ ਨੂੰ) ਕਹਿੰਦਾ ਹੈ। [2]ਸਰੋਵਰ ਵਿਚ ਇਸ਼ਨਾਨ ਕਰੇਗਾ।

[1]ਇਕੱਠ ਨਾ ਹੋਯਾ।

[1]ਖਪ।

ਹੈਂ।
ਮਿਲਹਿਂ ਮੇਖ ਸ਼ੰਕ੍ਰਾਂਤ ਕੋ, ਧਰਿ ਸ਼ਰਧਾ ਨੈ ਹੈਂ।
ਮਨ ਬਾਂਛਤਿ ਕੋ ਪਾਵਤੇ, ਨਿਤ ਅਤਿ ਉਤਸਾਹੂ।
ਦੁੰਦਭਿ ਅਲਪ ਨਫੀਰ ਗਨ, ਬਾਜਤਿ ਧੁਨਿ ਤਾਂਹੂ ॥੧੬॥
ਬਜਹਿਂ ਰਬਾਬ ਮ੍ਰਿਦੰਗ ਗਨ, ਸ਼ੰਖਨਿ ਕੇ ਸ਼ੋਰਾ।
ਗਾਵਹਿਂ ਰਾਗਨਿ ਮਹਿ ਸ਼ਬਦ, ਫਿਰਿ ਕਰਿ ਚਹੁਂ ਓਰਾ।
ਜਾਮ ਤ੍ਰਿਜਾਮਾ ਰਹੇ ਤੇ[1], ਮੰਗਲ ਨਿਤ ਹੋਵੈ।
ਬਰਤਹਿ ਬਹੁਤ ਕਰਾਰ ਸਭਿ, ਗੁਰ ਦਰਸ਼ਨ ਜੋਵੈਂ ॥੧੭॥
ਜਾਮ ਦਿਵਸ ਕੇ ਚੜ੍ਹੇ ਲੌਂ, ਮੇਲਾ ਰਹਿ ਭਾਰੀ।
ਅਰਪਹਿਂ ਅਨਿਕ ਉਪਾਇਨਾ, ਹੋਵਤਿ ਬਲਿਹਾਰੀ।
ਗਾਇਂ ਰਬਾਬੀ ਸ਼ਬਦ ਕੋ, ਰਾਗਨਿ ਚਤੁਰਾਈ।
ਖਰੇ ਕਰਹਿਂ ਅਰਦਾਸ ਕੋ, ਬਾਂਛਤਿ ਸਭਿ ਪਾਈ ॥੧੮॥
ਹੋਤਿ ਕੁਲਾਹਲ ਮਿਲਹਿਂ ਨਰ, ਸਿਮਰਨ ਪ੍ਰਭੁ ਕੇਰਾ।
ਜੈ ਜੈਕਾਰ ਉਚਾਰਤੇ, ਕਰਿ ਚਹੁਂਦਿਸ਼ਿ ਫੇਰਾ।
ਨਈ ਨਈ ਨਿਤ ਸੰਗਤਾਂ, ਆਵਹਿਂ ਚਲਿ ਦੂਰੀ।
ਪ੍ਰੇਮ ਪਰਮ ਪੁਲਕਾਵਲੀ, ਹੁਇ ਮਿਲਤਿ ਹਦੂਰੀ[1] ॥੧੯॥

[1]ਪਹਿਰ ਰਾਤ ਰਹੀ ਤੇ।

[1]ਗੁਰੂ ਜੀ ਦੇ ਹਜ਼ੂਰ।

ਕੇਤਿਕ ਉਤਸਵ ਦੇਖਿ ਕੈ, ਪ੍ਰਿਥੀਏ ਢਿਗ ਜਾਵੈਂ।
ਮੰਗਲ ਸਗਲ ਸੁਨਾਵਤੇ, ਬਹੁ ਬਿਧਿ ਗੁਨ ਗਾਵੈਂ।
'ਅਧਿਕ ਦਰਬ ਆਵਹਿ ਚਲਯੋ, ਗਿਨਤੀ ਕੁਛ ਨਾਂਹੀ।
ਦੇਨਿ ਲੇਨਿ ਅਤਿ ਹੋਤਿ ਹੈ, ਸ਼੍ਰੀ ਅਰਜਨ ਤਾਂਹੀ ॥੨੦॥
ਤੁਮ ਢਿਗ ਭਾਗ ਹਜ਼ਾਰਵੋਂ, ਆਇ ਨ ਧਨ ਕੋਈ।
ਸੰਗਤਿ ਦੇਸ਼ ਬਿਦੇਸ਼ ਤੇ, ਭਰਿ ਭੀਰਹਿ ਸੋਈ[1]।

[1]ਭੀੜ ਭਰੀ ਰਹਿੰਦੀ ਹੈ ਓਥੇ।

ਕੋ ਕੋ[1] ਮੰਗਲ ਤਿਨਹੁਂ ਕੇ[2], ਤੁਮ ਨਿਕਟ ਸੁਨਾਵੈਂ।

[1]ਕੇਹੜਾ ਕੇਹੜਾ। [2]ਭਾਵ ਗੁਰੂ ਅਰਜਨ ਜੀ ਦੇ।

ਦਿਨ ਪ੍ਰਤਿ ਲਖਮੀ ਬਰਖਤੀ, ਸਭਿ ਅਨੰਦ ਉਪਾਵੈਂ ॥੨੧॥
ਇਕ ਆਵਤਿ, ਇਕ ਜਾਤਿ ਹੈਂ, ਇਕ ਕੀਨਸਿ ਡੇਰਾ।
ਇਕ ਦਰਸ਼ਨ ਕਹੁ ਦਰਸਤੇ, ਦੇ ਦਰਬ ਘਨੇਰਾ।
ਏਕ ਸੁਨਤਿ ਰਾਗਨਿ ਸ਼ਬਦਿ, ਇਕ ਆਪੇ ਗਾਵੈਂ।
ਏਕ ਪ੍ਰਕਰਮਾਂ ਦੇਤਿ ਹੈਂ, ਇਕ ਸੀਸ ਨਿਵਾਵੈਂ ॥੨੨॥
ਇਕ ਕਰਤੇ ਇਸ਼ਨਾਨ ਕੋ, ਕਰਿ ਅਦਬ ਉਦਾਰਾ।
ਇਕ ਕੀਰਤਿ ਮੁਖ ਤੇ ਕਰਤਿ -ਗੁਰ ਅਰਜਨ ਭਾਰਾ-।
ਏਕ ਟਹਿਲ ਕੋ ਕਰਤਿ ਹੈਂ, ਇਕ ਬਰ ਕੋ ਲੇਵੈਂ।
ਇਕ ਸੁਤ ਬਿਤ ਕੋ ਪਾਵਤੇ, ਪਗ ਪੰਕਜ

ਸੇਵੈਂ ॥੨੩॥
ਗੁਰਤਾ ਭਾਸਹਿ ਬਿਦਤ ਤਹਿਂ, ਜੈਕਾਰ ਉਚਾਰੈਂ।
ਕੀਰਤ ਅਤਿ ਬਿਸਤਰਤਿ ਹੈ, ਬੁਧਿ ਗ੍ਯਾਨ ਬਿਚਾਰੈ।'
ਇੱਤ੍ਯਾਦਿਕ ਨਰ ਆਇ ਕੈ, ਬਿਰਤਾਂਤ ਸੁਨਾਵੈਂ।
ਸੁਨਿ ਸੁਨਿ ਪ੍ਰਿਥੀਆ ਬਹੁ ਖਿਝਹਿ, ਮਨ ਮਹਿਂ ਪਛੁਤਾਵੈ ॥੨੪॥
ਅਪਨੋ ਸ਼੍ਰਮ ਜੇਤੋ ਕਰ੍ਯੋ, ਸਭਿ ਬਾਦ ਪਛਾਨੈ।
ਲਾਖਹੁਂ ਧਨ ਕੋ ਖਰਚ ਭਾ, ਬੇਅਰਥ ਸੁਮਾਨੈ।
-ਲਘੁਤਾ ਮੋ ਕਹੁ ਇਹੁ ਨਈ[1], ਦੁਖਦਾਯਕ ਹੋਈ।
ਸਭਿ ਜਾਨਹਿਂਗੇ -ਗੁਰ ਨਹੀਂ-, ਸਰ[1] ਬਸ੍ਯੋ ਨ ਕੋਈ ॥੨੫॥
ਮੇਲਾ ਲਗ੍ਯੋ ਨ ਪੁਰਬ ਕੇ, ਨਰ ਬ੍ਰਿੰਦ ਨ ਆਵੈਂ।
ਮਹਿਮਾ ਨਹਿਂ ਬਿਸਤ੍ਰਿਤਿ ਭਈ, ਨਹਿਂ ਸ਼ਰਧਾ ਲ੍ਯਾਵੈਂ।
ਬਡੇ ਉਦਾਰਤਾ ਮੈਂ ਕਰੀ, ਖਰਚ੍ਯੋ ਧਨ ਭਾਰੀ।
ਅਲਪ ਦਿਨਨਿ ਮਹਿਂ ਬ੍ਰਿੰਦ ਨਰ, ਲਗਿ ਕੀਨਸਿ ਤ੍ਯਾਰੀ ॥੨੬॥
ਸੁੰਦਰ ਬਨ੍ਯੋ ਤੜਾਗ ਬਡ, ਨਹਿਂ ਕੀਮਤਿ ਜਾਨੀ।
ਯਾਂ ਤੇ ਸੰਗਤਿ ਆਇ ਨਹਿਂ, ਨਹਿਂ ਸ਼ਰਧਾ ਠਾਨੀ।
ਦਰਬ ਲਗਾਯਹੁ ਜਿਤਿਕ ਮੈਂ, ਲਾਖਹੁਂ ਲਗਿ[1] ਯਾ ਮੈ।

[1]ਨਵੀਂ।
[1]ਤਲਾਵ।
[1]ਲੱਖਾਂ ਤਕ।

ਪੂਜਾ ਮਹਿਂ ਨਹਿਂ ਤਿਤਿਕ ਹੁਇ, ਬੀਸਕ ਬਰਸਾ ਮੈਂ[1]- ॥੨੭॥
ਇਮ ਪ੍ਰਿਥੀਆ ਨਿਤਪ੍ਰਤਿ ਚਿਤਹਿ, ਚਿੰਤਾ ਚਿਤ ਮਾਂਹੀ।
ਕੀਰਤਿ ਸੁਨਹਿ ਸ਼ਰੀਕ ਕੀ, ਨਿਸ ਦਿਨ ਸੁਖ ਨਾਂਹੀ।
ਸੁਲਹੀ ਸੋਂ ਕਬਿ ਕਬਿ ਮਿਲੈ, ਦੁਖ ਕਹਤਿ ਸੁਨਾਵੈ।
'ਜਬ ਦਿੱਲੀ ਪੁਰਿ ਚਲਹੁਗੇ, ਕਾਰਜ ਬਨ ਜਾਵੈ ॥੨੭॥
ਜਾਵਤਿ ਗਾਦੀ ਗੁਰੂ ਕੀ, ਸ੍ਰੀ ਅਰਜਨ ਪਾਹੀ।
ਤਾਵਤਿ ਮਮ ਕੀਰਤਿ ਕਹਾਂ, ਪੂਜਾ ਹੁਇ ਨਾਂਹੀ।
ਅਜ਼ਮਤਿ ਹੋਇ ਨ ਮੋਹਿ ਮਹਿਂ, ਨਹਿਂ ਸ਼ਰਧਾ ਧਾਰੈਂ।
ਆਇ ਨ ਬੰਦਨ ਕਰਤਿ ਹੈਂ, ਨਹਿਂ ਦੇਂ ਉਪਹਾਰੈਂ ॥੨੯॥
ਤੋਹਿ ਕਰੇ ਤੇ ਮੋਹਿ ਕਹੁ, ਬਡ ਬਧਹਿ ਪ੍ਰਤਾਪਾ।
ਸਿਖ ਸੰਗਤਿ ਸਭਿ ਆਇ ਹੈਂ, ਕਰਿਹੈਂ ਮਮ ਜਾਪਾ।
ਜਬਿ ਲੌ ਦਿੱਲੀ ਜਾਇ ਕੇ, ਗਹਿ ਲੇਤਿ ਨ ਤਾਂਹੀ।
ਤਬਿ ਲੌ ਮੇਰੋ ਸੁਖ ਕਹਾਂ, ਚਿੰਤਾ ਦੁਖ ਮਾਂਹੀ ॥੩੦॥
ਤੁਝ ਪ੍ਰਤਾਪ ਤੇ ਬਨ ਗਯੋ, ਇਹ ਸੁੰਦਰ ਤਾਲਾ।
ਸਭਿ ਜਗ ਮਹਿਂ ਪਸਰਯੋ ਮਹਾਂ, ਤੁਵ ਸੁਜਸੁ ਬਿਸਾਲਾ।
ਦੂਰ ਦੂਰ ਕੀ ਸੰਗਤਾਂ, ਆਵਹਿਂ

[1]ਵੀਹ ਵਰ੍ਹਿਆਂ ਦੀ ਪੂਜਾ ਵਿਚ ਤਿਤਨਾ ਧਨ ਨਹੀਂ ਹੋਣਾ (ਅ) ਵੀਹਵਾਂ ਹਿੱਸਾ।

ਦਰਸੰਤੀ।
ਕੀਰਤਿ ਤੋਹਿ ਉਚਾਰਤੀ, ਆਸੀਸ ਦਿਵੰਤੀ ॥੩੧॥
ਬਧਯੋ ਪੁੰਨ ਤੇਰੋ ਮਹਾਂ, ਗੁਰ ਕੇ ਘਰ ਮਾਂਹੀ।
ਹਲਤਿ ਪਲਤਿ ਸੁਧਰੇ ਦੁਊ, ਜਮ ਕੋ ਦੁਖ ਨਾਹੀ।
ਤੁਵ ਸਮਾਨ ਤੁਰਕਨਿ ਬਿਖੈ, ਦਿਖਿਯਤਿ ਨਹਿਂ ਕੋਈ।
ਧੰਨ ਮਾਤ ਪਿਤ ਜਨਯੋ ਜਿਨ, ਉਧਰੇ ਸੇ ਦੋਈ' ॥੩੨॥
ਨਿਜ ਤਰੀਫ ਸੁਲਹੀ ਸੁਨੀ, ਫੂਲਤਿ ਚਿਤ ਮਾਂਹੀ।
ਕਹਨਿ ਲਗਯੋ 'ਮੈਂ ਕਰੌਂਗੋ, ਦਿੱਲੀ ਜਬਿ ਜਾਹੀ।
ਕੇਤਿਕ ਦਿਨ ਮਹਿਂ ਚਲਹਿਂਗੇ, ਮਿਲਿ ਕਰਿ ਢਿਗ ਸ਼ਾਹੁ।
ਖੋਲਹਿਂ ਸਗਰੀ ਬਾਰਤਾ, ਬਿਦਤਹਿ ਸਭਿ ਕਾਹੂ ॥੩੩॥
ਗੁਰਤਾ ਤੁਝ ਕੋ ਦੇਯ ਹੈਂ ਬਹੁ ਕਰਿ ਬਡਿਆਈ।
ਸ਼੍ਰੀ ਅਰਜਨ ਕੋ ਲੇਹਿਂ ਗਹਿ, ਨਹਿਂ ਸਕਹਿ ਛੁਰਾਈ।
ਅਲਪ ਰਹਯੋ ਇਸ ਦੇਸ਼ ਕੋ, ਧਨ ਸੰਚਯੋ ਸਾਰੋ[1]।

[1]ਜੋ ਰੁਪਿਆ ਦੇਸ ਤੋਂ ਮੈਂ ਕੱਠਾ ਕਰਨ ਆਯਾ ਸਾਂ ਉਹ) ਸਾਰਾ ਕੱਠਾ ਹੋ ਗਿਆ ਹੈ। ਥੋੜਾ ਬਾਕੀ ਰਹਿ ਗਿਆ ਹੈ।

ਕਈ ਲਾਖ ਅਰਪਨ ਕਰਹਿਂ, ਢਿਗ ਸ਼ਾਹੁ ਉਦਾਰੋ ॥੩੪॥
ਚਿੰਤਾ ਮੁਝ ਤੁਝ ਕਾਜ ਕੀ, ਦਿਨ ਰੈਨ ਲਗੀ ਹੈ।
ਜਬਿ ਲੌਂ ਕਰੌਂ ਨ ਜਾਇ ਕੈ, ਬੁਧਿ ਮੋਰ ਦਗੀ[1] ਹੈ।'

[1]ਸੜ ਰਹੀ ਹੈ।

ਇਸ ਪ੍ਰਕਾਰ ਬਹੁ ਬਾਰ ਹੀ, ਮਿਲਿ
ਕਰਿ ਕਹਿਂ ਦੋਊ।
ਸ਼੍ਰੀ ਅਰਜਨ ਕੀਰਤਿ ਸੁਨਹਿਂ, ਦੁਖ
ਪ੍ਰਾਪਤਿ ਸੋਊ ॥੩੫ ॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਪ੍ਰਿਥੀਏ ਤਾਲ ਲਗਾਵਨ' ਪ੍ਰਸੰਗ ਬਰਨਨੰ ਨਾਮ ਤ੍ਰੈਬਿੰਸਤੀ ਅੰਸੂ ॥੨੩॥

## ੨੪. [ਭਾਈ ਗੁਰਦਾਸ ਤੇ ਪ੍ਰਿਥੀਏ ਦਾ ਸੰਬਾਦ]

੨੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੫

ਦੋਹਰਾ:

ਇਸ ਪ੍ਰਕਾਰ ਸੋਂ ਦੁਸ਼ਟਤਾ, ਦੋਨਹੁੰ ਚਿਤ
ਚਿਤਵੰਤਿ।
ਸ਼੍ਰੀ ਅਰਜਨ ਅਪਨੇ ਰਿਦੈ, ਸਰਲ
ਸੁਭਾਵ ਬ੍ਰਤੰਤ[1] ॥੧॥

[1]ਵਰਤਦੇ ਹਨ।

ਨਿਸਾਨੀ ਛੰਦ:

-ਹਮਰੇ ਪਿਤ ਕੋ ਪੁੱਤ੍ਰ ਹੈ, ਪੁਨ ਬੈਸ
ਬਿਸਾਲਾ।
ਨਿਕਸਜੋ ਪੁਰਿ ਤੇ ਉਜਰ ਕੈ, ਤਜਿ
ਗਯੋ ਦੁਖਾਲਾ[1]।

[1]ਦੁਖੀ ਹੋਇਆ।

ਅਪਜਸੁ ਬਿਖ ਕੇ ਦੈਨ ਕੋ, ਸੁਨਿ ਸਹਿ
ਨ ਸਕਜੋ ਹੈ।
ਅਪਰ ਉਪਾਵ ਨ ਕੁਛ ਬਨਜੋ, ਉਠਿ
ਜਾਨਿ ਤਕਜੋ ਹੈ ॥੨॥
ਹਮਰੋ ਰਾਖਾ ਏਕ ਨਿਤ, ਸ਼੍ਰੀ ਪ੍ਰਭੁ
ਕਰਤਾਰਾ।
ਬੁਰੋ ਕੌਣ ਕਰਿ ਸਾਕ ਹੈ, ਹੁਇ ਬੰਕ ਨ
ਬਾਰਾ[1]।

[1]ਵਿੰਗਾ ਵਾਲ ਨਹੀਂ ਹੋਵੇਗਾ।

ਅਬਿ ਹਕਾਰ ਕਰਿ ਤਿਸੀ ਕਹੁ, ਪੁਰਿ
ਬਿਖੈ ਬਸਾਵੈਂ।
ਦੇਹਿਂ ਬਡਾਈ ਤਾਂਹਿ ਬਹੁ, ਕਹਿ ਜਸ
ਹਰਖਾਵੈਂ ॥੩॥
ਉਜਰਜੋ ਵਹਿਰ ਜੁ ਫਿਰਤਿ ਹੈ, ਹਮਰੀ
ਭੀ ਨਿੰਦਾ।
-ਨਹੀਂ ਭਾਤ ਕੋ ਪਿਖਿ ਸਕੈਂ, ਕਾਢਜੋ
ਕਰਿ ਚਿੰਦਾ[1]।

[1]ਚਿੰਤਾਤੁਰ।

ਗੁਰਤਾ ਦੀਨੀ ਪਿਤਾ ਨੇ, ਨਗਰੀ ਇਨ[1]
ਛੀਨੀ।

[1]ਭਾਵ ਗੁਰੂ ਅਰਜਨ ਨੇ।

ਦੇਖ ਸਕਹਿਂ ਨਹਿਂ ਨਿਕਟ ਕੀ, ਕਢਿ

[1]ਦੁਖ ਦਿੱਤਾ (ਅ) ਵਾਧਾ ਕੀਤਾ।

ਬਾਧਾ ਕੀਨੀ[1] ॥੪॥
ਤ੍ਰਿਸਕਾਰਜੋ ਬਡ ਭ੍ਰਾਤ ਕੋ, ਕੀਨਿ ਨ ਸਨਮਾਨਾ।
ਧਨ ਕੇ ਲੋਭੀ ਗੁਰ ਭਏ, ਇਸ ਬਿਧਿ ਤੇ ਜਾਨਾ।
ਇੱਤਯਾਦਿਕ ਨਰ ਭਨਤਿ ਹੈਂ, -ਸ਼੍ਰੀ ਗੁਰੂ ਬਿਚਾਰੀ।
-ਭੱਲੇ ਬੇਦੀ ਤਿਹੁਣ ਕੁਲ, ਇਮ ਕਰਤਿ ਉਚਾਰੀ ॥੫॥
ਹਮ ਪਰ ਅਵਗੁਨ ਧਰਤਿ ਹੈਂ, ਨਹਿਂ ਭੇਵ ਲਖੰਤੇ।
ਯਾਂ ਤੇ ਲਜਾਵਨਿ ਉਚਿਤ ਹੈ, ਅਪਜਸਹਿਂ ਮਿਟੰਤੇ-।
ਦਯਾਸਿੰਧੁ ਪੁਨ ਦਯਾ ਮਹਿਂ, ਇਸ ਰੀਤਿ ਬਿਚਾਰੈਂ।
-ਵਹਿਰ ਫਿਰਤਿ ਦੁਖ ਪਾਇ ਹੈ, ਯੁਤ ਸਭਿ ਪਰਵਾਰੈ- ॥੬॥
ਬਹੁਰ ਬਿਚਾਰਤਿ ਗੁਰੂ ਜੀ, -ਤੁਰਕਨਿ ਢਿਗ ਜਾਨਾ।
ਕਰਹਿਂ ਪੁਕਾਰ ਸੁ ਨਯਾਉਂ ਹਿਤ, ਭਾ ਕਸ਼ਟ ਮਹਾਨਾ।
ਹਮ ਲਗਿ ਆਵਹਿਂਗੇ ਦੁਸ਼ਟ, ਇਹ ਬਾਤ ਨ ਨੀਕੀ।
ਬਿਦਤਹਿ ਬਡੋ ਬਿਰੋਧ ਤਬਿ, ਹੁਇ ਕੀਰਤਿ ਫੀਕੀ[1]- ॥੭॥
ਇਤਨੇ ਕਾਰਨ ਰਿਦੇ ਮਹਿਂ, ਸ਼੍ਰੀ ਗੁਰੂ ਬਿਚਾਰੇ।
ਨਿਸ਼ਚੈ ਕੀਨਸਿ ਇਹ ਮਤੋ, -ਅਬਿ ਤਿਸੈ ਹਕਾਰੇਂ-।
ਨਿਕਟ ਬੁਲਾਵਨਿ ਕੀਨਿ ਤਬਿ, ਭਾਈ ਗੁਰਦਾਸੂ।

[1](ਗੁਰੂ ਘਰ ਦੀ) ਕੀਰਤੀ।

ਸਮੁਝਾਈ ਸਭਿ ਬਾਰਤਾ, ਬੈਠਾਇ ਸੁ
ਪਾਸੁ ॥੮॥
'ਭ੍ਰਾਤਾ ਪ੍ਰਿਥੀਆ ਹੇਹਰੀ, ਤਹਿਂ ਤੁਮ
ਚਲਿ ਜਾਵੋ।
ਬਚਨ ਕਹਹੁ ਸਨਮਾਨ ਸੋਂ, ਨਗਰੀ
ਨਿਜ ਲਜਾਵੋਂ।
-ਆਇ ਉਪਾਇਨ ਅਨਿਕ ਬਿਧਿ, ਧਨ
ਵਸਤੁ ਮਹਾਨਾ।
ਸੋ ਸਭਿ ਤੁਝ ਕਉ ਅਰਪ ਹੈਂ, ਬਰਤਹੁ
ਹਮ ਸਾਨਾ[1] ॥੯॥
ਤਜਹੁ ਬਿਰੋਧ ਸੁ ਕ੍ਰੋਧ ਕੋ, ਬਡ ਕਲਹਾ
ਮੂਲੰ।
ਹਮ ਨਹਿਂ ਰਾਖੈਂ ਭੇਦ ਕੋ, ਨਿਤ ਤਵ
ਅਨੁਕੂਲੰ।
ਹੁਇ ਨਿਸ਼ ਕਪਟ ਚਲੀਜੀਏ, ਮਾਲਕ
ਸਭਿ ਕੇਰੇ।
ਚਹਹੁ ਭਲਾ ਸਭਿਹੂੰਨਿ ਕੋ, ਹਰਖਹੁ
ਸੁਖ ਹੇਰੇ ॥੧੦॥
ਬਡ ਸਥਾਨ, ਅਬਿ ਹੂਜੀਏ, ਉਰ ਸਰਲ
ਸੁਭਾਊ।
ਅਵਗੁਨ ਅਲਪਨਿ[1] ਕੇ ਤਜਹੁ, ਰੱਛਹੁ
ਸਭਿ ਕਾਊ।
ਤੁਵ ਆਇਸੁ ਮਹਿਂ ਸਭਿ ਚਲਹਿਂ, ਹਮ
ਆਦਿਕ ਜੇਤੇ।
ਕਲਹਿ ਕੁਟੰਬ ਕੀ ਭਲੀ ਨਹਿਂ, ਕੀਜਹਿ
ਚਿਤ ਚੇਤੇ[1] ॥੧੧॥
ਹਾਰੇ ਤੇ ਸੁਖ[†] ਹੋਤਿ ਹੈ, ਜੀਤੇ ਦੁਖ
ਹੋਈ।
ਅਪਜਸੁ ਪਸਰਹਿ ਸਕਲ ਮਹਿਂ, ਧਿਕ
ਜੀਵਨ ਸੋਈ।
ਸਤਿਗੁਰ ਗਾਦੀ ਬਡੀ ਹੈ, ਇਸ ਲਾਇਕ

[1]ਸਾਡੇ ਵਾਂਙੂ ਵਰਤੋ (ਅ) ਸਾਡੇ ਨਾਲ ਮਿਲ ਕਰ ਵਰਤੋਂ ਕਰੋ।

[1]ਛੋਟਿਆ ਦੇ।

[1]ਚਿਤ ਵਿਚ ਵਿਚਾਰ ਕਰੋ।

[†]ਪਾ:-ਦੁਖ।

ਹੂਜੇ।
ਸਿਖ ਸੇਵਕ ਸਜਾਨੋ ਸੁਮਤਿ, ਜਿਹ ਪਿਖਿ ਸਭਿ ਪੂਜੇ ॥੧੨॥
ਪੁਨਿ ਪਰਲੋਕ ਬਿਸਾਲ ਸੁਖ, ਸ਼ੁਭ ਗੁਨ ਤੇ ਹੋਵੈ।
ਦੋਨਹੁ ਥਲ ਮੁਖ ਉਜਲਾ, ਦੁਖ ਕਬਹੁੰ ਨ ਜੋਵੈ-।
ਇੱਤਜਾਦਿਕ ਸਮੁਝਾਇ ਕਰਿ, ਭਾਈ ਗੁਰਦਾਸੁ!
ਬਡੇ ਭ੍ਰਾਤ ਕੋ ਆਨੀਏ ਗਮਨਹੁ ਅਬਿ ਪਾਸੁ' ॥੧੩॥
ਸੁਨਿ ਕਰਿ ਜੁਗ ਕਰ ਜੋਰ ਕਰਿ, ਤਬਿ ਬਿਨੈ ਬਖਾਨੀ।
'ਸ਼੍ਰੀ ਗੁਰ ਜੀ ਮੈਂ ਜਾਇ ਹੌਂ, ਆਇਸੁ ਕੋ ਮਾਨੀ।
ਲਖਹੁਂ ਪਰੰਤੁ[1] ਨ ਆਇ ਹੈ, ਗਨ ਅਵਗੁਨ ਧਾਰੀ।
ਭਲਾ ਭਨੈਂ[1] ਸਮੁਝਹਿ ਬੁਰਾ, ਸਭਿ ਸੁਮਤਿ ਬਿਸਾਰੀ' ॥੧੪॥
ਇਮ ਕਹਿ ਕਰਿ ਪਗ ਕਮਲ ਪਰ, ਨਿਜ ਸੀਸ ਲਗਾਯੋ।
ਪ੍ਰੇਮ ਸਹਤ ਬੰਦਤਿ ਭਯੋ, ਚਲਿ ਬਾਹਰ ਆਯੋ।
ਕਿਤਿਕ ਦਾਸ ਨਿਜ ਸਾਥ ਲੇ, ਮਗ ਕੀਨਿ ਪਿਆਨਾ।
ਕਿਤਿਕ ਦੇਰ ਮਹਿਂ ਗਯੋ ਚਲਿ, ਹੇਹਰਿ ਜਿਸ ਥਾਨਾ ॥੧੫॥
ਡੇਰਾ ਕੀਨਸਿ ਗ੍ਰਾਮ ਮਹਿਂ, ਤਿਸ ਨਿਸ ਬਿਸਰਾਮਾ।
ਅਗਲੇ ਦਿਨ ਇਸ਼ਨਾਨ ਕਰਿ, ਗਰ ਪਹਿਰਜੋ ਜਾਮਾ।

[1]ਤੋਂ ਭੀ ਜਾਣਦਾ ਹਾਂ।
[1]ਭਲਾ ਕਹਿਆਂ।

ਗਮਨਜੋ ਪ੍ਰਿਥੀਏ ਨਿਕਟ ਤਬਿ, ਕਰਿ ਬੰਦਨ ਬੈਸਾ।
ਕਹਜੋ ਬ੍ਰਿਤੰਤ ਸ ਬੇਨਤੀ, ਗੁਰ ਕੋ ਮਤਿ ਜੈਸਾ ॥੧੬॥
'ਰਾਮਦਾਸ ਸ਼੍ਰੀ ਸਤਿਗੁਰੂ, ਸ਼ੁਭ ਗੁਨ ਸਭਿ ਧਾਮੂ।
ਜਗਤ ਆਨ[1] ਜਿਨ ਮਾਨਹੀ, ਸਮਤਾ ਸ਼੍ਰੀ ਰਾਮੂ[2]।
ਜੇਠੇ ਤਿਨ ਕੇ ਪੁੱਤ੍ਰ ਤੁਮ, ਉੱਜਲ ਕੁਲ ਕੇਰੇ।
ਗਾਦੀ ਸ਼੍ਰੀ ਨਾਨਕ ਗੁਰੂ, ਸਮ ਦੁਤੀ ਨ ਹੇਰੇ ॥੧੭॥
ਮਹਾਂ ਪੁਰਖ ਸਤਿਗੁਰ ਅਮਰ, ਅਜ਼ਮਤ ਕੇ ਪੂਰੇ।
ਆਨ ਨ ਸਮਸਰ ਜਿਨਹੁਂ ਕੇ, ਗਜਾਨੀ ਗੁਨ ਰੂਰੇ।
ਸੋ ਤੁਮ ਜਨਨੀ ਕੇ ਪਿਤਾ[1], ਗੁਰਤਾ ਜਿਨ ਦੀਨੀ।
ਨਾਨਕ ਦਾਦਕ ਦੁਊ ਕੁਲ, ਉੱਜਲ ਜਗ ਚੀਨੀ ॥੧੮॥
ਉਚਿਤ ਤਿਨਹੁ ਕੇ ਕਰਮ ਸ਼ੁਭ, ਚਹਿਯਤਿ ਤੁਮ ਹੀ ਕੋ।
ਜਿਨ ਕੋ ਜਗਤ ਸਰਾਹਿਹੀ, ਅਸ ਕਰੀਅਹਿ ਨੀਕੋ।
ਸੋਢਿ ਬੰਸ ਮਹਿਂ ਜਨਮ ਹੈ, ਛੱਤ੍ਰੀ ਬਡਬਾਹੂ[1]।
ਤੁਰਕਨਿ ਆਗੈ ਬੇਨਤੀ, ਹਤਿ ਹੁਇ ਉਤਸਾਹੂ ॥੧੯॥
ਯਾਂ ਤੇ ਸ਼੍ਰੀ ਅਰਜਨ ਗੁਰੂ, ਬਹੁ ਕਰਿ ਸਨਮਾਨਾ।
ਕਰਜੋ ਹਕਾਰਨਿ ਆਪ ਕੋ, ਬਸੀਯਹਿ

[1]ਈਨ। [2]ਰੱਬ ਦੀ ਤੁੱਲ।

[1]ਭਾਵ ਸ਼੍ਰੀ ਗੁਰੂ ਅਮਰਦਾਸ ਜੀ।

[1]ਬਡੀ ਭੁਜਾਂ ਵਾਲੇ, ਭਾਵ ਸੂਰਬੀਰ।

ਨਿਜ ਥਾਨਾ।'

ਗੁਰ ਕੀ ਕਹਵਤ ਸਕਲ ਹੀ, ਗੁਰਦਾਸ ਸੁਨਾਈ।

'ਬੀਤੀ ਗਈ ਸੁ ਜਾਨਿ ਦਿਹੁ, ਸੁਧਿਤਾ ਅਗੁਵਾਈ[1] ॥੨੦॥

[1]ਅਗੇ ਲਈ ਸਫਾਈ (ਰਹੇ ਆਪੋ ਵਿਚ)।

ਮਿਲਹੁ ਸਕਲ ਨਿਜ ਸਦਨ ਮਹਿਂ, ਕਰਿ ਲੀਜਹਿ ਮੇਲਾ।

ਆਨ ਪਰਹਿ ਬਿਪਤਾ ਬਹੁਤ, ਫਿਰ ਫੂਟਹਿ ਇਕੇਲਾ[1]।

[1]ਕਿਉਂਕਿ ਇਕੱਲੇ ਤੇ) ਵਿਪਦਾ ਬਹੁਤ ਆਣ ਪੈਂਦੀ ਹੈ ਤੇ ਇਕੱਲਾ ਫਿਰ ਮਾਰਿਆ ਜਾਂਦਾ ਹੈ।

ਲੇਹੁ ਦਰਬ ਸਭਿ ਵਸਤੁ ਕੋ, ਮਾਲਿਕ ਤੁਮ ਹੋਏ।

ਅਪਨੇ ਕਰ[1] ਸੋਂ ਦੀਜੀਏ, ਹਮ ਨੰਮ੍ਰ[2] ਖਰੋਏ' ॥੨੧॥

[1]ਹੱਥ। [2]ਨੀਵੇਂ।

ਜਬਿ ਸਭਿ ਕਹਿ ਗੁਰਦਾਸ ਜੀ, ਗਾਥਾ ਸਮੁਝਾਈ।

ਸੁਨਤਿ ਕੁਪਜੋ ਪ੍ਰਿਥੀਆ ਅਧਿਕ, ਜੁਗ ਭੌਂਹ ਚਢਾਈ।

ਲਾਲ ਆਂਖ ਦਿਖਰਾਵਤੋ, ਓਠਨਿ ਫਰਕਾਵੈ।

ਬੋਲਿ ਨ ਆਵਤਿ ਕ੍ਰੋਧ ਮਹਿਂ, ਬਹੁ ਸ੍ਵਾਸ ਚਢਾਵੈ ॥੨੨॥

ਲਗਜੋ ਨਿਕਾਸਨਿ ਗਾਰਿ ਬਹੁ, ਕਹਿ ਬਾਕ ਕਠੋਰਾ।

'ਪੂਰਬ ਕਪਟ ਬਿਸਾਲ ਕਰਿ, ਅਪਮਾਨ[1] ਸੁ ਮੋਰਾ।

[1]ਨਿਰਾਦਰ ਕੀਤਾ।

ਤੁਹਮਤ ਝੂਠ ਲਗਾਇ ਕੈ, ਨਿੰਦਾ ਬਿਦਤਾਈ।

ਸਭਿ ਲੋਕਨ ਕੇ ਪਾਸ ਤੇ, ਬਹੁ ਗਾਰਿ ਦਿਵਾਈ ॥੨੩॥

ਅਬਹਿ ਮਨਾਵਨਿ ਕੋ ਪਠਜੋ, ਛਲ ਔਰ ਉਠਾਵਾ।

ਪ੍ਰਿਥਮ ਨਿਕਾਸਜੋ ਪੁਰੀ ਤੇ, ਉਤਸਾਹ ਬਧਾਵਾ।
ਅਬਿ ਲੌ ਤੁਮ ਕੋ ਨਹਿਂ ਲਗੀ, ਬਾਯੂ ਕੁਛ ਤਾਤੀ।
ਗਰਬਤਿ ਬੈਠਜੋ ਸਦਨ ਮਹਿਂ, ਕਰਿ ਸੀਤਲ ਛਾਤੀ ॥੨੪॥
ਪ੍ਰਿਥੀ ਅਨਾਦਰ ਪ੍ਰਿਥੀਆ, ਸੁਲਹੀ ਮਿਲਿ ਬੀਜੰ।
ਲਗਜੋ ਜੁ ਤਾਲ ਪ੍ਰਤਾਪ ਭਾ, ਇਹ ਸੀਚਨ ਕੀਜੰ[1]।

[1]ਪ੍ਰਿਥੀਏ ਦਾ ਅਨਾਦਰ (ਇਹ) ਪ੍ਰਿਥਵੀ ਹੈ ਤੇ ਸੁਲਹੀ ਦਾ ਮਿਲਣਾ ਬੀਜ ਸਮਾਨ ਹੈ, ਜੋ ਤਲਾਬ ਲੱਗਾ ਤੇ ਪ੍ਰਤਾਪ ਹੋਇਆ ਹੈ, ਇਹ ਸਿੰਚਨਾ ਕੀਤਾ ਹੈ (ਉਸ ਬੀਜ ਨੂੰ)।

ਦਿੱਲੀ ਕੋ ਜਬਿ ਗਮਨ ਹ੍ਵੈ, ਤਰਵਰ ਉਗਵੈ ਹੈ[1]।

[1](ਉਹ) ਬ੍ਰਿੱਛ ਉਗੇਗਾ।

ਜਹਾਂਗੀਰ ਸੋਂ ਮੇਲ ਮਮ, ਊਚੋ ਬਧਿ ਜੈਹੈ ॥੨੫॥
ਜਬਿ ਮੈਂ ਕਰੌਂ ਪੁਕਾਰ ਤਿਸ, ਕੁਸਮਨ ਜੁਤ ਫੂਲੇ।
ਰਿਸਹਿ ਸ਼ਾਹਿ ਬਡ ਗੰਧ ਹੁਇ, ਮਮ ਪੱਖਜ ਸੁ ਝੁਲੈ।
ਅਰਜਨ ਕੋ ਮੰਗਵਾਇ ਗਹਿ, ਫਲ ਲਾਗਹਿ ਭਾਰੂ।
ਮੈਂ ਗੁਰਤਾ ਤਬਿ ਲੇਯ ਹੌਂ, ਇਹ ਪਾਕਹਿ ਚਾਰੂ[1] ॥੨੬॥

[1](ਇਹ ਫਲ) ਪੱਕੇਗਾ ਸੁਹਣਾ।

ਚਹੁੰਦਿਸ਼ ਕੀ ਸੰਗਤਿ ਮਹਾਂ, ਅਰਪਹਿ ਧਨ ਆਈ।
ਪਸਰਹਿ ਜਸੁ ਸਭਿ ਜਗਤ ਮਹਿਂ, ਹੁਇ ਬਡ ਬਡਿਆਈ।
ਇਹ ਫਲ ਲੈਬੇ ਹੇਤੁ ਮੈਂ, ਕਰਿ ਰਹਜੋ ਉਪਾਊ।
ਤਬਿ ਜਾਨਹੁਗੇ ਤੁਮ ਰਿਦੈ, ਜਬਿ ਮੈਂ ਕਰ ਪਾਊਂ ॥੨੭॥

ਅਬਿ ਤੇ ਹੀ ਲਾਗਜੋ ਡਰਨਿ, ਸੰਗ
ਮਿਲਜੋ ਨ ਸ਼ਾਹੂ।
-ਮਿਟਹਿ ਬਾਤ ਮੈਂ ਗੁਰ ਰਹੌਂ[1]-, ਯਾ ਤੇ
ਪਠਿ ਪਾਹੂ[2]।

[1]ਭਾਵ ਗੁਰੂ ਅਰਜਨ ਜੀ ਕਹਿੰਦੇ ਹਨ) ਮੈਂ ਗੁਰ ਬਣਿਆਂ ਰਹਾਂ ਤੇ ਇਹ ਬਾਤ ਮਿਟ ਜਾਵੇ। [2]ਇਸ ਲਈ (ਤੁਹਾਨੂੰ) ਭੇਜਿਆ ਹੈ ਪਾਸ (ਮੇਰੇ)।

ਏਵ ਨਹੀਂ ਕੁਛ ਲੇਵ ਹੌਂ, ਛਲ ਤੁਮ ਨੇ
ਠਾਨਾ।
ਸੰਕਟ ਭੋਗਹਗੇ ਬਡੇ, ਤਬਿ ਮੈਂ ਸੁਖ
ਮਾਨਾ ॥੨੮॥
ਬਿਨਾਂ ਦੀਏ ਤੁਮ ਕਸ਼ਟ ਕੋ, ਪੈਹੌਂ ਜਗ
ਰਾਜੂ[1]।

[1]ਜੇ) ਜਗਤ ਦਾ ਰਾਜ ਪਾ ਲਵਾਂ।

ਹੋਹਿ ਨ ਮੋਹਿ ਪ੍ਰਸੰਨਤਾ, ਸੋ ਨਹਿਂ
ਕਿਛੁ ਕਾਜੂ।
ਕੋਟਿ ਜਤਨ ਜੇ ਕਰਹੁਗੇ, ਨਹਿਂ ਮਿਟਹਿ
ਉਪਾਧਾ।
ਗੁਰਤਾ ਲਿਊਂ, ਪਰੰਤੁ ਸੁਨਿ, ਦੇ
ਅਰਜਨ ਬਾਧਾ[1]' ॥੨੯॥

[1]ਪੀੜਾ।

ਸੁਨਿ ਕੈ ਪੁਨਿ ਗੁਰਦਾਸ ਨੇ, ਕਰ ਜੋਰ
ਬਖਾਨਾ।
'ਰਾਮਦਾਸ ਗੁਰ ਏਕ ਕੇ, ਨੰਦਨ
ਮਤਿਵਾਨਾ।
ਤੀਨਹੁ ਭ੍ਰਾਤਾ ਮਿਲਹੁ ਅਬਿ, ਸੁਖ ਸਭਿ
ਹੀ ਲੈਹੋ।
ਨਹੀਂ ਪਦਾਰਥ ਕੀ ਕਮੀ, ਰਲਿ ਮਿਲਿ
ਕੇ ਖੈ ਹ ॥੩੦॥
ਤੀਨਹੁ ਮਹਿਂ ਕਿਹ ਕਸ਼ਟ ਹੁਇ, ਸਭਿ
ਹੋਹੁ ਦੁਖਾਰੇ।
ਭ੍ਰਾਤਪਨੇ ਕੋ ਮੋਹ ਤਬਿ, ਬਿਦਤਾਇ
ਤੁਮਾਰੇ[1]।

[1]ਪ੍ਰਗਟ ਹੋਵੇਗਾ ਤੁਹਾਡੇ ਵਿਚ।

ਜਾਨਿ ਦੇਹੁ ਰਿਸ ਪਾਛਲੀ, ਜਿਮ ਕਿਸ
ਬਿਧਿ ਹੋਈ।
ਕੋ ਜਾਨੈ ਕਿਨ ਬੁਰਾ ਕਿਯ, ਪਰਹਰੀਏ

ਸੋਈ ॥੩੧॥
ਚਲਹੁ ਆਪ ਹੁਇ ਸਰਲ ਉਰ, ਨਿਜ ਪੁਰੀ ਬਸੀਜੈ।
ਮਿਲਿ ਦਿਹੁ ਦਰਸ਼ਨ ਸੰਗਤਾਂ, ਭੇਟਾ ਗਨ ਲੀਜੈ।
ਸ੍ਰੀ ਅਰਜਨ ਨਿਤ ਨੰਮ੍ਰ ਹੈਂ, ਛਲ ਝੂਠ ਬਿਹੀਨਾ।
ਦਯਾ ਛਿਮਾ ਜੁਤ, ਗਜਾਨ ਨਿਧਿ, ਸਭਿ ਗੁਨਨਿ ਪ੍ਰਬੀਨਾ' ॥੩੨॥
ਸੁਨਿ ਜਸੁ ਕੌ ਪ੍ਰਿਥੀਆ ਜਰਜੋ, ਬਚ ਊਚੋ ਭਾਖਾ।
'ਚਲਜੋ ਜਾਹੁ ਬੋਲਹੁ ਨਹੀਂ, ਮੈਂ ਆਦਰ ਰਾਖਾ।
ਨਤੁ ਐਸੀ ਕਰਿਵਾਇ ਹੌਂ, ਜਰਤੇ ਕਹੁ ਜਾਰੈਂ[1]।
ਭਰਜੋ ਖੁਟਾਈ ਸੋਂ ਸਦਾ, ਸ਼ੁਭ ਸ਼ੀਲ ਉਚਾਰੈਂ ॥੩੩॥
ਸ਼ੱਤ੍ਰੂ ਮਹਾਂ ਮੇਰੋ ਬਨਜੋ, ਸੁਤਿ ਜੁਤ ਕੌ ਮਾਰੌਂ।
ਗੁਰਤਾ ਲੈ ਕੈ ਬਹੁਰ ਮੈਂ, ਪ੍ਰਸੰਨਤਾ ਧਾਰੌਂ।
ਤੋਹਿ ਕਹੇ ਕਜਾ ਹੋਤਿ ਹੈ, ਜਸ ਹੈ ਤਸ ਜਾਨੌਂ[1]।
ਰਾਤ ਦਿਵਸ ਚਿੰਤਾ ਵਿਖੈ, ਹਤਿ ਕੈ ਸੁਖ ਠਾਨੌਂ[1]' ॥੩੪॥
ਤਬਿ ਭਾਈ ਗੁਰਦਾਸ ਨੇ, ਕਰਿ ਕ੍ਰੋਧ ਬਖਾਨਜੋ।
'ਸ੍ਰੀ ਅਰਜਨ ਰਵਿ ਜਗ ਦਿਖਤਿ, ਖਲ ਪਿਚਕ[1] ਨ ਜਾਨਜੋ।
ਸੰਤ ਤਾਮਰਸ[1] ਬਿਕਸਤੇ, ਸਭਿ ਨਰ ਸੁਖ ਪਾਵੈਂ।

[1]ਸੜਦੇ ਨੂੰ ਸਾੜਦਾ ਏਂ।

[1]ਜੈਸਾ ਹੈ ਤੈਸਾ ਜਾਣਦਾ ਹਾਂ।

[1]ਗੁਰੂ ਅਰਜਨ ਜੀ ਨੂੰ) ਮਾਰਕੇ ਹੀ ਸੁਖ ਪਾਵਾਂਗਾ।

[1]ਉੱਲੂ (ਰੂਪ) ਮੂਰਖਾਂ ਨੇ।

[1]ਕਵਲ, ਲਾਲ ਰੰਗ ਦਾ ਕਮਲ।

ਤਸਕਰ ਨਿੰਦਕ ਦੁਖਤਿ ਕਹਿਂ, ਨਹਿਂ ਸੋ ਘਟਿ ਜਾਵੈਂ[1] ॥੩੫॥

[1]ਨਿੰਦਕਾਂ ਰੂਪ ਚੋਰ ਦੁਖੀ ਹੋ ਕੇ ਜੋ ਕਹਿੰਦੇ ਹਨ ਸੋ (ਗੁਰੂ ਅਰਜਨ ਜੀ ਦਾ) ਕੁਛ ਘਟ ਨਹੀਂ ਜਾਵੇਗਾ।

ਨਾਮ ਪ੍ਰਿਥੀਆ ਚੰਦ ਤੂੰ, ਫੀਕੋ ਪਰਿ ਜੈ ਹੈਂ।
ਤੁਝ ਪੱਖੀ ਉਡਗਨ ਛਿਪਹਿਂ, ਸੋ ਦ੍ਰਿਸ਼ਟਿ ਨ ਐ ਹੈਂ।
ਅਬਿ ਬਚ ਮੋਹਿ ਨ ਮਾਨਿ ਹੈਂ, ਪਛੁਤਾਇੰ ਘਨੇਰਾ।
ਬਸ ਨ ਚਲਹਿਗੋ ਤੋਹਿ ਕਛੁ, ਬਲ ਲਾਇ ਬਡੇਰਾ ॥੩੬॥

ਅਜਰ ਲਰਜੋ ਅਜ਼ਮਤ ਮਹਾਂ, ਨਹਿਂ ਕਹੂੰ ਦਿਖਾਵੈਂ[1]।

[1]ਭਾਵ ਗੁਰੂ ਅਰਜਨ ਜੀ ਨਹੀਂ ਦਿਖਾਉਂਦੇ ਅਜ਼ਮਤ।

ਨਾਤੁਰ ਬੰਕ ਬਿਲੋਕਬੇ, ਸਭਿ ਜਗ ਬਿਨਸਾਵੈਂ।
ਧੰਨ ਰਿਦਾ ਤਿਨ ਕੋ ਮਹਾਂ, ਬਲ ਇਤਨੋ ਪਾਏ।
ਅਪਰ ਨਰਨਿ ਕੀ ਸਮ ਰਹਤਿ, ਸ਼ਕਤੀ ਗੁਪਤਾਏ ॥੩੭॥

ਕਹਤਿ ਹੁਤੋ ਤੁਵ ਹਿਤ ਮਹਾਂ, ਮਾਨਹਿ ਸੁਖ ਪਾਈ[1]।

[1]ਗੁਰੂ ਅਰਜਨ ਜੀ) ਕਹਿੰਦੇ ਸੀ ਤੇਰਾ ਭਲਾ (ਜਾਣਕੇ) ਜੋ ਮੰਨੇਗਾ ਤਾਂ ਸੁਖ ਪਾਏਂਗਾ।

ਤੁਰਕ ਅੱਗ੍ਰ ਬਿਨਤੀ ਕਰਹਿਂ, ਹੋਇ ਨ ਲਘੁਤਾਈ[1]।

[1]ਛੁਟਿਆਈ ਨ ਹੋਵੇ ਤੇਰੀ।

ਘਰਿ ਬੈਠੇ ਹੋਵਹਿਂ ਗੁਰੂ, ਮਾਨਹਿਂ ਬਹੁ ਦੇਸਾ[1]।

[1]ਘਰ ਬੈਠੇ ਹੀ ਤੂੰ ਵੱਡਾ ਹੋ ਜਾਹ, ਤੇ ਦੇਸ਼ ਬੀ ਵਡਾ ਮੰਨਣ ਲਗ ਜਾਏਗਾ। ਏਥੇ ਗੁਰ ਪਦ ਪਿਛਲੀ ਤੁਕ ਵਿਚ ਆਈ ਲਘੁਤਾਈ ਦੇ ਮੁਕਾਬਲੇ ਤੇ ਘਰ ਬੈਠੇ ਗੁਰੁਤਾ = ਵਡਜਾਈ ਪਾਣ ਦੇ ਭਾਵ ਤੇ ਆਯਾ ਹੈ। ਸ਼ਲੇਖ ਨਾਲ ਗੁਰਪੁਣੇ ਦਾ ਭਾਵ ਬੀ ਲਿਆ ਜਾ ਸਕਦਾ ਹੈ।

ਕਰਹਿ ਬਿਨੋਦ ਅਨੇਕ ਹੀ, ਬਨ ਸਭਿਨਿ ਬਿਸ਼ੇਸ਼ਾ ॥੩੮॥

ਨਾਂਹਿਤ ਤਰੁਵਰੁ ਤੋਹਿ ਕਹਿ, ਤਿਹ ਕਟਨਿ ਕੁਠਾਰਾ[1]।

[1]ਨਹੀਂ ਤਾਂ ਬ੍ਰਿੱਛ (ਜੋ) ਤੂੰ ਕਹਿਆ ਹੈ, ਤਿਸਦੇ ਕੱਟਣ ਨੂੰ ਕੁਹਾੜਾ ਰੂਪ ਹੈ (ਗੁਰੂ ਜੀ ਦਾ ਵਾਕ)।

ਏਕ ਬਾਕ ਮੁਖ ਤੇ ਕਹੈਂ, ਸਭਿ ਹੁਇ
ਜਰਿ ਛਾਰਾ।
ਮਹਿਮਾ ਨਹੀਂ ਪਛਾਨਤੋ, ਭ੍ਰਾਤਾ ਕਰਿ
ਜਾਨੈਂ।
ਕਯੋਂ ਲੋਕ ਰੁ ਪਰਲੋਕ ਗਤਿ, ਹਠਿ
ਠਾਨਯੋ ਹਾਨੈ' ॥੩੯॥

ਦੋਹਰਾ:

ਇਸ ਪ੍ਰਕਾਰ ਗੁਰਦਾਸ ਨੇ, ਕਹਯੋ ਬਾਕ
ਸਭਿ ਰੀਤਿ।
ਮਹਾਂ ਕਸ਼ਟ ਕੋ ਧਾਰਿਹੀ, ਆਵਹਿ ਨਹੀਂ
ਪ੍ਰਤੀਤ ॥੪੦॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਭਾਈ ਗੁਰਦਾਸ ਪ੍ਰਿਥੀਆ ਸੰਬਾਦ' ਬਰਨਨੰ ਨਾਮ ਚਤਰ ਬਿੰਸਤੀ ਅੰਸੂ ॥੨੪॥

## ੨੫. [ਭਾਈ ਗੁਰਦਾਸ ਜੀ ਵਾਪਸ ਆਏ]

੨੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੬

ਨਿਸਾਨੀ ਛੰਦ:

ਬਾਕ ਸੁਨੇ ਗੁਰਦਾਸ ਕੇ, ਪ੍ਰਿਥੀਆ ਤਪਤਾਯੋ।
'ਹ੍ਵੈ ਕਰਿ ਤੂੰ ਉਪਦੇਸ਼ਟਾ[1], ਸਮੁਝਾਵਨਿ ਆਯੋ।

[1]ਉਪਦੇਸ਼ ਦੇਣ ਵਾਲਾ।

ਇਨ ਬਾਤਨਿ ਕੋ ਕਜਾ ਲਖਹਿਂ, ਬੁਧਿ ਕਹਾਂ ਬਿਚਾਰੀ।
ਤ੍ਰਾਸ ਪਾਇ ਤ੍ਰਿਸਕਾਰ ਕੋ, ਗਹਿਬੇ[1] ਡਰ ਭਾਰੀ ॥੧॥

[1]ਫੜੇ ਜਾਣ ਦਾ (ਗੁਰੂ ਅਰਜਨ ਜੀ ਨੂੰ)।

ਹੇਤੁ ਮਨਾਵਨਿ ਦੀਨ ਭੇ, ਪਿਖਿ ਤੁਰਕ ਬਲੀ ਹੈ।
ਹ੍ਵੈ ਨ ਪੁਕਾਰੂ ਸ਼ਾਹਿ ਢਿਗ, ਪਤਿ ਰਹਤਿ ਭਲੀ ਹੈ[1]।

[1]ਤਾਂ ਪਤ ਭਲੀ ਰਹਿੰਦੀ ਹੈ (ਇਹ ਗੁਰੂ ਅਰਜਨ ਜੀ ਕਹਿੰਦੇ ਹਨ)।

ਕਰਾਮਾਤ ਤਿਸ ਕੀ ਕਹੈਂ, ਜੋ ਡਰਤਿ ਬਿਸਾਲਾ।
ਮੈਂ ਨ ਲਖੋਂ ਤੂੰ ਬਹੁ ਲਖੈਂ, ਸੰਗ ਜੋ ਲਘੁਕਾਲਾ[1] ॥੨॥

[1]ਜੋ ਥੋੜੇ ਸਮੇਂ ਦਾ ਨਾਲ (ਰਹਿੰਦਾ ਹੈ ਗੁਰੂ ਅਰਜਨ ਜੀ ਦੇ)। (ਅ) (ਮੈਂ)। ਜੋ ਛੁਟਪਨ ਤੋਂ ਨਾਲ (ਰਹਿੰਦਾ ਆਯਾ ਹਾਂ)।

ਮੈਂ ਨਹਿ ਮਾਨੌਂ, ਨਹਿਂ ਚਲੌਂ, ਨਹਿ ਮਿਲੌਂ ਕਦਾਪੀ।
ਪ੍ਰਗਟ ਕਰਯੋ ਸਭਿ ਜਗਤ ਮਹਿਂ, ਮੋ ਕਹੁ ਬਡ ਪਾਪੀ।
ਕਾਸ਼ਟ ਸ਼ੁਸ਼ਕ ਸਮਾਨ ਮੈਂ, ਨਿਤ ਇਹੀ ਸੁਭਾਊ।
ਟੂਟ ਜਾਇ ਨਹਿਂ ਨੰਮ੍ਰ ਹ੍ਵੈ, ਇਹ ਠੀਕ ਸੁਨਾਊਂ ॥੩॥
ਕਰੋ ਬਹੁ ਬਾਤ ਬਨਾਵਤੋ, ਨਹਿਂ ਕਰਿਹੌਂ ਮੇਲਾ।
ਸੋ ਭ੍ਰਾਤਾ ਦੋਨੋਂ ਮਿਲੇ, ਮੈਂ ਅਹੌਂ ਇਕੇਲਾ।

ਅਜ਼ਮਤ ਮੇਰੀ ਦੇਖੀਏ, ਸ਼ੁਭ ਤਾਲ ਖਨਾਵਾ।
ਲਾਖਹੁਂ ਧਨ ਖਰਚਨਿ ਕਰਜੋ, ਥਲ ਨਵੋਂ ਬਨਾਵਾ ॥੪॥
ਨਿਤਪ੍ਰਤਿ ਮਹਿਮਾ ਅਧਿਕ ਹ੍ਵੈ, ਮੇਲਾ ਲਗਿ ਭਾਰੇ।
ਸੁਲਹੀ ਆਦਿਕ ਨੰਮ੍ਰ ਭੇ, ਕਜਾ ਅਪਰ ਬਿਚਾਰੇ।
ਜਹਾਗੀਰ ਸੋਂ ਜਬਿ ਮਿਲੌਂ, ਬਲ ਅਜ਼ਮਤ ਧਾਰੌਂ।
ਨੰਮ੍ਰ ਕਰੌਂ ਨਿਜ ਅੱਗ੍ਰ ਮੈਂ, ਪਾਵਨ ਪਰ ਡਾਰੌਂ ॥੫॥
ਜੁ ਕਛੁ ਕਹੌਂ ਕਰਵਾਇ ਹੌਂ, ਸਭਿ ਕਾਜ ਬਨਾਵੈਂ[1]।
ਸੁਲਹੀ ਸਮ ਉਮਰਾਵ ਸਭਿ, ਨਿਜ ਸੀਸ ਝੁਕਾਵੈਂ।
ਅਪਨ ਪ੍ਰਤਾਪ ਦਿਖਾਇ ਕੈ, ਪਗ ਪਰ ਜਬਿ ਪਾਵੌਂ।
ਅਜ਼ਮਤ ਇਸ ਕੋ ਨਾਮ ਹੈ, ਸਭਿ ਕਰਿ ਦਿਖਰਾਵੋਂ ॥੬॥
ਅਰਜਨ ਕੀ ਸਮ ਨਾਂਹਿ ਮੇਂ, ਪਿਤ ਕੇਰ ਸਥਾਨੰ[1]।
ਤਿਹ ਬਨਾਇ ਪੁਜਵਾਇ ਪਗ, ਕਜਾ ਅਚਰਜ ਜਾਨੰ[1]।
ਅਜ਼ਮਤਿ ਤਿਨ ਕਿਸ ਥਾਨ ਮਹਿਂ, ਕਹੁ ਕਬਹਿ ਲਗਾਈ।
ਹੁਇ ਪ੍ਰਸੰਨ ਪਿਤ ਸਤਿਗੁਰੂ, ਦੀਨਸਿ ਬਡਿਆਈ' ॥੭॥
ਸੁਨਿ ਭਾਖੀ ਗੁਰਦਾਸ ਨੇ, 'ਕਜੋਂ ਕਹਿ ਬਿਨ ਜਾਨੇ[1]।
ਸ੍ਰੀ ਨਾਨਕ ਕੀ ਜੋਤਿ ਲੈ, ਅੰਗਦ

[1]ਬਣਵਾਵਾਂਗੇ।

[1]ਪਿਤਾ ਜੀ ਦਾ ਜੋ ਥਾਂ ਹੈ।

[1]ਤਿਸ ਨੂੰ ਬਣਾ ਕੇ (ਆਪਣੇ) ਪੈਰ ਪੁਜਵਾਏ ਹਨ (ਇਸ ਵਿਚ) ਕੀ ਅਸਚਰਜ ਜਾਣਦਾ ਹੈ।

[1]ਜਾਣੇ ਬਿਨਾਂ ਤੂੰ ਕਿਉਂ ਕਹਿੰਦਾ ਹੈਂ।

ਬਰੁਸਾਨੇ।
ਕਰਿ ਸੇਵਾ ਗੁਰ ਅਮਰ ਜੀ, ਬੈਠੇ ਤਿਸੁ ਗਾਦੀ।
ਜੋਤਿ ਪ੍ਰਕਾਸ਼ੀ ਤਬਿ ਵਹੀ, ਤਿਮ ਕੀਨਿ ਅਬਾਦੀ ॥੮॥
ਰਾਮਦਾਸ ਜੀ ਜਬਿ ਟਿਕੇ, ਸੋ ਜੋਤਿ ਪ੍ਰਕਾਸ਼ੀ।
ਦਾਸ ਉਧਾਰੇ ਬਿਦਤ ਬਹੁ, ਤੁਮ ਪਿਖਿ ਰਹਿ ਪਾਸੀ।
ਜੋਤ ਜਗਤਿ ਸੋਈ ਅਬਹਿ, ਸ਼੍ਰੀ ਅਰਜਨ ਮਾਂਹੀ।
ਬਿਘਨ ਅਨਿਕ ਜੇ ਕਰਿ ਪਰਹਿਂ, ਬਿਦਤਾਵਤਿ ਨਾਂਹੀ[1] ॥੯॥
ਸਿਰ ਲਗਿ ਹਾਨੀ ਹੋਇ ਭੀ, ਨਹਿਂ ਸ਼ਕਤਿ ਦਿਖਾਵੈਂ।
ਭਾਵੀ ਈਸ਼ੁਰ ਕੀ ਲਖਹਿਂ, ਸਭਿ ਬਿਧਿ ਹਰਖਾਵੈਂ।
ਇਮ ਲਖਿ ਕ੍ਰੋਧ ਰੁ ਲੋਭ ਤਜਿ, ਹੁਜੈ ਮਮ ਸੰਗਾ।
ਆਗੈ ਆਵੈਂ ਲੈਨਿ ਕੋ, ਕਰਿ ਮਾਨ ਉਤੰਗਾ ॥੧੦॥
ਬਯ ਲਘੁ ਤਾਊ ਲਖੀਜੀਯੇ, ਗਾਦੀ ਪਰ ਸੋਈ।
ਨਮੋ ਉਚਿਤ ਸਭਿ ਕੇ ਅਹੈਂ, ਬਡ ਤੇ ਬਡ ਹੋਈ।
ਮੈਂ ਆਯਹੁ ਹਿਤ ਕਹਨਿ ਕੋ, ਸੋ ਕਹਜੋ ਘਨੇਰੇ।
ਕੀਜੈ ਕ੍ਰਿੱਤ ਬਿਚਾਰ ਕੈ, ਜਜੋਂ ਮਨ ਹੁਇ ਤੇਰੇ ॥੧੧॥
ਹੁਇ ਨ ਸਕਹਿ ਕੁਛ ਤੋਹਿ ਤੇ, ਹਲਕੋ ਪਰ ਜੈ ਹੈਂ।

[1]ਭਾਵ ਕਰਾਮਾਤ ਨਹੀਂ ਦਿਖਾਲਦੇ।

ਅਬਿ ਕੇ ਬਿਛੁਰੇ ਭ੍ਰਾਤ ਤੇ, ਨਹਿਂ ਬੰਸ ਮਿਲੈ ਹੈਂ।
ਨੀਕੀ ਨਹੀਂ ਉਪਾਧਿ ਹੈ, ਢਿਗ ਤੁਰਕ ਪੁਕਾਰਾ[1]।
ਲਗਿ ਨਹਿਂ ਜਾਇ ਕਲੰਕ ਕੁਛ, ਨਹਿਂ ਸਕਹੁ ਉਤਾਰਾ' ॥੧੨॥
ਸੁਨਿ ਪ੍ਰਿਥੀਆ ਚਮਕਯੋ ਪੁਨਹਿ, ਕਯੋਂ ਬਾਤ ਬਨਾਵੈਂ।
ਏਕਾ ਏਕੀ ਕੀਏ ਬਿਨ[1], ਹਮ ਮਿਲਹਿਂ ਨ ਜਾਵੈਂ।
ਮੁਝ ਸੋਂ ਮਿਲਿਬੇ ਆਸ ਕੋ, ਮਨ ਨਾਂਹਿ ਨ ਰਾਖੋ।
ਗਹਿਵਾਵੌਂ ਮਰਵਾਇ ਹੌਂ, ਉੱਦਮ ਅਸ ਕਾਂਖੋ[1] ॥੧੩॥
ਸਹਤ ਪੁੱਤ੍ਰ ਕੇ ਕੈਦ ਮੋਂ, ਜਬਿ ਪਰਿਹੈਂ ਜਾਈ।
ਤਬਿ ਮੈਂ ਹਰਖੌਂ ਸੁਖ ਕਰੌਂ, ਉਰ ਚਿੰਤ ਮਿਟਾਈ।'
ਜਾਨਯੋ ਤਬਿ ਗੁਰਦਾਸ ਨੇ -ਇਹ ਅਧਿਕ ਕਠੋਰਾ।
ਤੁੰਮਾ ਨਿੰਮ ਨ ਮਧੁਰ ਹੁਇ, ਜੋ ਉਪਜਤਿ ਕੌਰਾ[1] ॥੧੪॥
ਗੁਰ ਘਰ ਜਨਮਯੋ ਤੌ ਕਹਾਂ, ਸੰਗਤਿ ਨਿਤ ਠਾਨੀ[1]।
ਪਾਥਰ ਕਯੋਂਹੁ ਨ ਭਿੱਜਈ, ਚਿਰ ਰਹਿ ਵਿਚ ਪਾਨੀ।
ਅਪਨੀ ਅਗਨਿ ਨ ਤਜਾਗਹੀ, ਨਿਸ਼ਠੁਰ, ਮ੍ਰਿਦੁ ਨਾਂਹੀ[1]।
ਕੋਟ ਜਤਨ ਕੋਊ ਕਰਹੁ, ਪਰਕ੍ਰਿੱਤਿ[1] ਨ ਜਾਹੀ- ॥੧੫॥
ਭਯੋ ਨਿਰਾਸ ਬਿਥਾਰ ਇਮ, ਉਠਿ ਕਰਿ

[1]ਪੁਕਾਰ ਕਰਨੀ।
[1]ਇੱਕ ਇੱਕਰੀ ਕੀਤੇ ਬਿਨਾਂ।
[1]ਇਹੋ ਜਿਹਾ ਉੱਦਮ ਚਾਂਹਵਦਾ ਹਾਂ।
[1]ਪੈਦਾ ਹੁੰਦਾ ਹੀ ਕੌੜਾ ਹੁੰਦਾ ਹੈ।
[1]ਭਾਵੇਂ ਗੁਰੂ ਘਰ ਜਨਮਿਆਂ ਸੰਗਤ (ਬੀ) ਕੀਤੀ ਪਰ ਕੀ ਹੋਇਆ।
[1]ਪੱਥਰ) ਕਠੋਰ ਰਹਿੰਦਾ ਹੈ ਕੋਮਲ ਨਹੀਂ ਹੁੰਦਾ।
[1]ਸੁਭਾਉ।

ਭਾ ਠਾਂਢਾ।
'ਪ੍ਰਥਮ ਕਲੰਕ ਜੁ ਲਗਜੋ ਬਡਿ, ਅਬਿ ਕੀਨਸਿ ਗਾਢਾ।
ਦੁਖ ਪਾਵਹੁ, ਹੁਇ ਹਾਨ ਕੋ, ਨੀਕੀ ਨਹਿਂ ਮਾਨੀ।
ਅਪਜਸ ਬਿਥਰਜੋ ਜਗਤ ਮਹਿਂ, ਇਹ ਨਰਕ, ਨਿਸ਼ਾਨੀ ॥੧੬॥
ਗੁਰੂ ਕਹਾਯੋ ਚਹਿਤ ਹੈਂ, ਬਿਨ ਗੁਨ ਅੱਗਜਾਨੀ।
ਸਜਾਨੇ ਪੁਰਖ ਨ ਮਾਨਿ ਹੈਂ, ਲਿਹੁ ਨਿਸ਼ਚੈ ਜਾਨੀ।'
ਉਠਤਿ ਕਹਜੋ, ਸੁਨਿ ਕੈ ਜਰਜੋ, ਬਹੁ ਕਾਢਤਿ ਗਾਰੀ।
ਆਸਨ ਪਰ ਤੇ ਉਛਲਤੋ, ਉਰ ਸੁਮਤਿ ਬਿਸਾਰੀ ॥੧੭॥
ਕਹਤਿ ਅਨੁੱਚਤ ਬਹੁਤ ਹੀ, ਬੋਲਜੋ ਪੁਨ ਭਾਈ[1]।
'ਰਾਮਦਾਸ ਸ਼੍ਰੀ ਸਤਿਗੁਰੂ, ਸਰਬੱਗ ਸਦਾਈ।
ਤੁਝ ਕੋ ਸ਼ਕਤੀ ਨਹਿਂ ਦਈ, ਸ਼ੁਭ ਰਿਦੈ ਬਿਚਾਰੀ।
ਅਜਰ ਜਰਨ ਜਾਨਜੋ ਨਹੀਂ, ਹੌਰਾ ਧ੍ਰਿਤ ਹਾਰੀ[1] ॥੧੮॥
-ਇਹ ਕੁਛ ਤੇ ਕੁਛ ਕਰਹਿਗੋ, ਅਜ਼ਮਤ ਕੋ ਪਾਏ।
-ਯਾਂ ਤੇ ਛੂਛਾ ਰਾਖਿਓ, ਨਿਜ ਥਲ ਨ ਟਿਕਾਏ।
ਅਬ ਤੇਰੀ ਪ੍ਰਕ੍ਰਿੱਤਿ ਲਖਿ, ਮਨ ਮਹਿਂ ਦ੍ਰਿਢ ਜਾਨੀ।
ਉਚਿਤ ਕਰੀ ਸ਼੍ਰੀ ਸਤਿਗੁਰੂ, ਸਭਿ ਮਹਿਂ ਬਿਦਤਾਨੀ' ॥੧੯॥

[1]ਪ੍ਰਿਥੀਏ) ਨੇ ਅਨੁਚਤ (ਗੱਲਾਂ) ਕਹੀਆਂ (ਤਦ) ਫਿਰ ਭਾਈ ਗੁਰਦਾਸ ਬੋਲਿਆ।

[1]ਧੀਰਜ ਹਾਰਨ ਵਾਲਾ।

ਗਾਰਿ ਨਿਕਾਰਤਿ ਕੋ ਤਜਯੋ, ਇਮ ਕਹਿ ਚਲਿ ਆਯੋ।
-ਬਡੀ ਦੁਸ਼ਟਤਾ ਇਸ ਰਿਦੇ, ਹਿਤ ਨਹਿਂ ਚਿਤ ਲਜਾਯੋ-।
ਹੋਇ ਤਯਾਰ ਮਾਰਗ ਪਰਯੋ, ਰਿਸ ਕੋ ਬਿਸਰਾਏ।
ਸ਼੍ਰੀ ਅਰਜਨ ਕੇ ਬ੍ਰਿੰਦ ਗੁਨ, ਸਿਮਰਤਿ ਹਰਖਾਏ ॥੨੦॥

-ਧੰਨ ਰਿਦਾ ਗੰਭੀਰ ਤਿਨ, ਰਤਨਾਕਰ ਜੈਸੇ[1]।

[1]ਸਮੁੰਦਰ ਵਤ।

ਸੀਤਲ ਤਪਤ ਨ ਬਧਤਿ ਕਮਿ[1], ਇਕ ਰਸ ਬ੍ਰਿਤਿ ਤੈਸੇ।

[1]ਠੰਢ ਤੇ ਤਪਸ਼ ਵਧਦੀ ਘਟਦੀ ਨਹੀਂ। (ਅ) ਸੀਤਲ ਹੈ, ਗਰਮ ਨਹੀਂ, ਵਧਦਾ ਨਹੀਂ ਘਟਦਾ ਨਹੀਂ।

ਕਾਮ, ਕ੍ਰੋਧ, ਮਦ, ਲੋਭ, ਦੁਖ; ਇੱਤਯਾਦਿ ਬਿਕਾਰਾ।
ਇਨ ਤੇ ਛੁਭਤਿ ਨ ਹੋਤਿ ਕਬ, ਰਸ ਅਨਦ ਮਝਾਰਾ- ॥੨੧॥

ਪੰਥ ਚਲਤਿ ਚਿਤ ਚਿਤਵਤੋ, ਬਧਿ ਪ੍ਰੇਮ ਬਿਸਾਲਾ[1]।

[1]ਵਧਿਆ ਬਹੁਤ ਪ੍ਰੇਮ।

ਨੀਰ ਬਿਲੋਚਨ ਤੇ ਸ਼੍ਰਵਯੋ, ਗਦ ਗਦ ਤਿਸ ਕਾਲਾ।
ਸ਼੍ਰੀ ਗੁਰ ਪਗ ਪੰਕਜ ਮ੍ਰਿਦੁਲ, ਉਰ ਬਿਖੈ ਬਸਾਏ।
ਸੁੰਦਰ ਦਰਸ਼ਨ ਦੇਖਿਬੇ, ਮਨ ਮਹਿਂ ਅਕੁਲਾਏ ॥੨੨॥

ਪੰਥ ਚਲਤਿ ਭਾ ਸ਼ੀਘ੍ਰ ਹੀ, ਦਿਸ਼ਿ ਅੰਮ੍ਰਿਤ ਤਾਲਾ[1]।

[1]ਸ਼੍ਰੀ ਅੰਮ੍ਰਿਤਸਰ।

ਪਹੁੰਚਯੋ ਤੂਰਨ ਜਾਇ ਕੈ, ਸ਼੍ਰੀ ਗੁਰ ਕੀ ਸ਼ਾਲਾ[1]।

[1]ਅਸਥਾਨ।

ਬੰਦਨ ਪਦ ਅਰਬਿੰਦ ਕਰਿ, ਲੋਚਨ ਭਰਿ ਹੇਰੇ।
ਪਰਮ ਪ੍ਰੇਮ ਪੁਲਕਾਵਲੀ, ਆਨੰਦ

ਉਮਗੇਰੇ ॥੨੩॥
ਸ਼੍ਰੀ ਅਰਜਨ ਜੀ ਦੇਖਿ ਕੈ, ਸੁਧਿ ਬੂਝਤਿ ਕੀਨੀ।
'ਕਹਹੁ ਭ੍ਰਾਤ ਕੀ ਬਾਰਤਾ, ਕੈਸੀ ਗਤਿ ਚੀਨਿ?
ਕਿਸ ਪ੍ਰਕਾਰ ਕੋ ਮਤਿ ਅਹੈ, ਆਵਨਿ ਇਸ ਥਾਨਾ[1]।
ਦੁਸ਼ਟ ਸੁਭਾਵ ਤਿਆਗਿਓ, ਮਾਨਜੋ ਕਿ ਨ ਮਾਨਾ?' ॥੨੪॥

[1]ਇਸ ਥਾਂ ਆਵਣ ਦਾ ਮਤ।

ਹਾਥ ਬੰਦਿ ਭਾਈ ਕਹਜੋ, 'ਤੁਮ ਪਰਬਲ ਮਾਯਾ[1]।
ਜੋਗੀ ਮੁਨਿ ਜਨ ਆਦਿ ਤੇ, ਕੋ ਕੋ ਨ ਭ੍ਰਮਾਯਾ।
ਜਥਾ ਭਵਿੱਖਜਤ ਕ੍ਰਿੱਤ ਕੋ, ਕਰਿਬੇ ਕੋ ਚਾਹੀ।
ਤਿਸ ਪ੍ਰਕਾਰ ਹੀ ਬਨ ਸਕਹਿ, ਹੁਇ ਅਨਤੈ[1] ਨਾਂਹੀ ॥੨੫॥

[1]ਤੁਸਾਡੀ ਮਾਯਾ ਪ੍ਰਬਲ ਹੈ। ਇਕ ਵਾਕ ਆਪ ਨੂੰ ਈਸ਼ਰ ਰੂਪਤਾ ਵਿਚ ਕਹਿ ਰਹੇ ਹਨ।

[1]ਹੋਰ ਤਰ੍ਹਾਂ।

ਜਿਸ ਪਰ ਕਰੁਨਾ ਨਿਜ ਕਰਹੁ, ਦੇ ਹਾਥ ਬਚਾਵੋ।
ਨਿੰਦਕ ਦੁਰਜਨ ਸਿੰਧ ਭਾਵ, ਤਿਸ ਬਿਖੈ ਡੁਬਾਵੋ।
ਕਿਮ ਉਧਾਰ ਤਿਨ ਹੁਇ ਸਕੈ, ਗੋਤੇ ਨਿਤ ਖਾਵੈਂ।
ਪੋਤ[1] ਨ ਪ੍ਰਾਪਤਿ ਹੋਤਿ ਹੈ, ਕਿਮ ਤਟ ਪਰ ਆਵੈਂ ॥੨੬॥

[1]ਜਹਾਜ਼।

ਜਥਾ ਕ੍ਰਿਆ ਬੋਲਨਿ ਗਤੀ, ਪਾਖੰਡ ਕਰੰਤਾ।
ਜਿਮ ਦੁਰਜਨਤਾ ਕਰਤਿ ਹੈ, ਜਿਮ ਲੋਭ ਧਰੰਤਾ।
ਜਿਮ ਪ੍ਰਲੋਕ ਮਹਿਂ ਗਤੀ ਹੁਇ, ਜਿਨ ਮਨ ਕੋ ਪਾਪੀ।

ਪਰ ਜਸੁ ਪਰ ਐਸ੍ਵਰਜੁ ਪਿਖਿ, ਜਿਮ ਹ੍ਵੈ ਸੰਤਾਪੀ ॥੨੭॥
ਵਾਰ ਕਰੀ ਪਰਿਥਾਇ ਤਿਸ, ਹੈ ਜਥਾ ਬਿਕਾਰੀ[1]।
ਤਿਮ ਬਨਾਇ ਕਰਿ ਮਗ ਬਿਖੈ, ਆਨੀ ਲਿਖਿ ਸਾਰੀ।
ਸੋ ਸੁਨੀਅਹਿ ਸਭਿ ਜਾਨੀਅਹਿ, ਮੈਂ ਕਰੌਂ ਉਚਾਰੀ।
ਸੁਭ ਗੁਣ ਜਿਸ ਮਹਿਂ ਲੇਸ਼ ਨਹਿਂ, ਹੰਕਾਰ ਅਫਾਰੀ[1]' ॥੨੮॥

[1]ਜਿਸ ਤਰ੍ਹਾਂ ਦਾ ਔਗੁਣੀ ਪ੍ਰਿਥੀਆ ਹੈ।

[1](ਨਾਲ) ਆਫਰਿਆ ਹੋਇਆ ਹੈ।

ਦੋਹਰਾ:
ਹੈ ਛਤੀਸਵੀਂ ਵਾਰ ਜੋ ਗਿਰਾ ਕਰੀ ਗੁਰਦਾਸ।
ਲਗਜੋ ਸੁਨਾਵਨਿ ਖੋਟ ਤਿਹ ਸ਼੍ਰੀ ਸਤਿਗੁਰ ਕੇ ਪਾਸ ॥੨੯॥

ਨਿਸਾਨੀ ਛੰਦ:
'ਕਾਲੇ ਮੁਖ ਮੀਣਾ ਭਯੋ, ਬਡ ਦੰਭ ਕਮਾਵੈ।
ਬੇਖ ਬਾਕ ਸ਼ੁਭ ਮੋਰ ਕੇ, ਜੀਵਨਿ ਚੁਨਿ ਖਾਵੈ[1]।
ਗਜਾਨ ਹੀਨ ਗੁਰ ਬਨਤਿ ਹੈ, ਕੋ ਨਮੋ ਨ ਠਾਨੇ।
ਖੋਟੀ ਸੰਗਤਿ ਮੀਣਿਆ, ਗੁਰ ਨਿੰਦ ਬਖਾਨੈਂ ॥੩੦॥
ਦੁਰਮਤਿ ਜੀਵਤਿ ਕਰਤਿ ਹੈ, ਜਬਿ ਗਹਿ ਜਮ ਮਾਰੇ।
ਕੂੜੁ ਕੁਪੱਤਾ ਹੋਹਿਂਗੋ, ਦੁਖ ਸਹਹਿਂ ਕਰਾਰੇ।'
ਇੱਤਜਾਦਿਕ ਜਿਸ ਮਹਿਂ ਕਹਜੋ[1], ਸਭਿ ਵਾਰ ਸੁਨਾਈ।
'ਨਹਿਂ ਮਾਨਹਿਂ ਸ਼੍ਰੀ ਗੁਰੂ ਜੀ! ਸੋ ਦੁਸ਼ਟ

[1](ਜਿਵੇਂ) ਮੋਰ ਦਾ ਭੇਖ ਤੇ ਬਚਨ ਸ਼ੁਭ ਹੁੰਦੇ ਹਨ ਤੇ ਖਾਂਦਾ ਹੈ ਜੀਵਾਂ ਨੂੰ ਚੁਣਕੇ (ਤਿਵੇਂ ਪ੍ਰਿਥੀਆ ਹੈ)।

[1]ਇਸ ਪ੍ਰਕਾਰ ਦਾ ਭਾਵ ਹੈ ੩੬ ਵੀਂ ਵਾਰ ਵਿਚ।

ਬਡਾਈ ॥੩੧॥
ਸਿਕਤਾ ਮਹਿਂ ਤੇ ਜਤਨ ਕਰਿ, ਤੇਲ ਜੁ ਨਿਕਸਾਵੈ।
ਕਮਠ[1] ਪੀਠ ਪਰ ਭਾਂਤਿ, ਕਿਸ ਬਹੁ ਬਾਰ ਜਮਾਵੈ[2]।

[1]ਕੱਛੂ। [2]ਵਾਲ ਉਗਾਵੇ।

ਸਿਰ ਪਰ ਰਾਸ਼ਭ ਸਸੇ ਕੇ[1], ਉਗਵਾਇ ਵਿਖਾਨਾ[2]।

[1]ਗਧੇ ਤੇ ਸਹੇ ਦੇ। [2]ਸਿੰਗ [ਸੰਸ: ਵਿਸ਼ਾਣ]

ਤੌ ਦੁਸ਼ਟਨਿ ਕੇ ਰਿਦੇ ਮਹਿਂ, ਗੁਨ ਕਰਹਿ ਮਹਾਨਾ[1] ॥੩੨॥

[1]ਮਹਾਨ ਗੁਣ (ਘਰ) ਕਰਨਗੇ।

ਜੇ ਸਰਪਨਿ ਮਨ ਮ੍ਰਿਦੁਲਤਾ, ਕਜੋਂ ਹੂੰ ਹੁਇ ਜਾਈ।
ਤਉ ਦੁਸ਼ਟਨਿ ਕੇ ਸਰਲਤਾ, ਉਰ ਮਹਿਂ ਉਪਜਾਈ[1]।

[1]ਪੈਦਾ ਹੋਵੇਗੀ।

ਆਵਹਿ ਬ੍ਰਹਮਾ ਆਪ ਭੀ, ਕੁਟਿਲੰ ਸਮੁਝਾਵੈ।
ਤਊ ਨ ਤਜਿ ਹੈਂ ਮੂਢਤਾ, ਨਹਿਂ ਗੁਨ ਮਨ ਲਜਾਵੈਂ ॥੩੩॥
ਮੈਂ ਬਹੁ ਬਾਰੀ ਬਿਨੈ ਕਰਿ, ਬੰਦੇ ਜੁਗ ਪਾਨਾ।
-ਕਰਹੁ ਮੇਲ ਤਜਿ ਬੈਰ ਕੋ-, ਇਕ ਕਹਜੋ ਨ ਮਾਨਾ।
ਉਲਟੋ ਗਾਰਿ ਨਿਕਾਰਤੋ, ਬਹੁ ਕਹਸਿ ਕਠੋਰਾ।
ਅਤਿ ਅਜੋਗ ਬੋਲਤਿ ਭਯੋ, ਤਪਤਜੋ ਨਹਿਂ ਥੋਰਾ ॥੩੪॥
ਸ਼ਾਮ ਦਾਮ ਕੀ ਰੀਤਿ[1] ਸਭਿ, ਕਹਿ ਬਹੁਤ ਸੁਨਾਈ।

[1]ਸ਼ਾਮ ਦਾਮ ਤੋਂ ਮੁਰਾਦ ਨੀਤੀ ਦੀ ਹੈ ਕਿ ਨਿੰਮ੍ਰਤਾ ਨਾਲ ਧਰਮ ਦੀ ਗੱਲ ਦੱਸਣ ਤੋਂ ਛੁਟ ਮੈਂ ਨੀਤੀ ਦੇ ਪਹਿਲੂ ਬੀ ਦਿਖਾਕੇ ਸਮਝਾਇਆ ਕਿ ਮਿਲਾਪ ਚੰਗਾ ਹੈ।

ਏਕ ਨ ਮਾਨੀ ਭਲੀ ਕਰਿ, ਠਾਨੀ ਕੁਟਿਲਾਈ।
ਇਕ ਸਮ ਬਸੁਧਾ ਸ਼ੁਭ ਕਰਿਯ,

[1]ਪ੍ਰਿਥਵੀ ਸ੍ਰੇਸ਼ਟ ਪੱਧਰੀ ਕਰੀਏ ਤੇ ਕੋਮਲਤਾ ਬਹੁਤ

ਮ੍ਰਿਦੁਤਾ ਬਹੁ ਭਾਂਤੀ[1]। — ਤਰ੍ਹਾਂ (ਕਰੀਏ ਪਰ)।
ਬੱਕ੍ਰ ਚਲਹਿ ਪੰਨਗ ਤਹਾਂ[1], ਇਮ ਕੁਟਲਨਿ ਬਾਤੀ ॥੩੫॥ — [1]ਭਾਵ ਸਾਫ ਤੇ ਕੋਮਲ ਜ਼ਮੀਨ ਤੇ ਬੀ ਸੱਪ ਟੇਢਾ ਚਲੇਗਾ।
ਸੁਨਹੁ ਗੁਰੂ ਜੀ ਵਾਰ ਇਹ, ਲਿਖਿ ਤਹਾਂ ਪਠਾਈ[1]। — [1](ਮੈਂ) ਭੇਜ ਦਿੱਤੀ ਹੈ।
ਨਿਜ ਔਗੁਨ ਨਹਿਂ ਪਰਖ ਹੈ, ਮੁਹਿ ਬੁਰਾ ਅਲਾਈ।
ਪਠਿ ਕੈ ਜਾਨਹਿਗੇਂ ਭਲੇ, ਜੋ ਦੋਸ਼ ਉਚਾਰੇ।
ਇਹੀ ਭੇਟ ਤਿਹ ਜੋਗ ਥੀ, ਮੈਂ ਪਠੀ ਬਿਚਾਰੇ[1]' ॥੩੬॥ — [1]ਵਿਚਾਰਕੇ।
ਸੁਨਿ ਸ਼੍ਰੀ ਗੁਰ ਅਰਜਨ ਕਹਜੋ, 'ਕੁਟਿਲ ਜੁ ਮਤ ਨੀਚਾ।
ਅੱਗ੍ਰ ਤਿਨਹੁ ਕੇ ਨਿਮਨਿ ਜੋ, ਹੁਇ ਦੋਸ਼ਨਿ ਸੀਚਾ[1]। — [1]ਨਿਵਣਾ ਦੋਸ਼ਾਂ ਨੂੰ ਸਿੰਜਣਾਂ ਹੈ।
ਦੁਖਦ ਬੁਰੋ ਤਿਹ ਜਾਨੀਏ, ਅਬਿ ਲਿਹੁ ਪਤਿਆਈ।
ਭਲੀ ਬਾਤ ਨਹਿਂ ਹੋਤਿ ਹੈ, ਦੇਵਤਿ ਬੁਰਿਆਈ ॥੩੭॥
ਨਿਜ ਪਿਤ ਕੋ ਸੁਤ ਜਾਨਿ ਕੈ, ਕਰਿ ਹੇਤ ਹਕਾਰਾ।
-ਡਰਪਤਿ ਮੁਝ ਤੇ- ਦੋਸ਼ ਦਿਯ, ਹੰਕਾਰ ਅਫਾਰਾ[1]। — [1]ਆਫਰਿਆ ਹੋਯਾ ਹੈ।
ਅਬਿ ਨਹਿਂ ਕਛੂ ਕਹੀਜੀਏ, ਸੋ ਕਰਹੁ[1] ਪੁਕਾਰਾ। — [1]ਕਰਣ ਦਿਹੋ।
ਸ਼੍ਰੀ ਗੁਰੁ ਨਾਨਕ ਕੋ ਕਰਹਿਂ, ਸੋਈ ਹੁਇ ਕਾਰਾ ॥੩੮॥
ਤੁਰਕਨਿ ਆਗੈ ਦੀਨ ਬਨਿ, ਬਿਨਤੀ ਨਿਤ ਠਾਨੈ।
ਬਡਿਯਨਿ ਕੀ ਬਡਤਾ ਜੁ ਥੀ, ਨਹਿਂ ਰਿਦੈ ਪਛਾਨੈ।

ਮਤਿ ਮੂਰਖ ਹੌਰਾ ਭਯੋ, ਨਿਜ ਧਰਮ ਬਿਗਾਰਾ।
ਹਾਥ ਕਛੂ ਨਹਿਂ ਆਵਹੀ, ਮਲ ਛਾਨਹਿ ਛਾਰਾ[1]' ॥੩੯ ॥

[1]ਹੱਥ ਕੁਛ ਨਹੀਂ ਆਵੇਗਾ (ਸਗੋਂ ਹੱਥ) ਮਲੇਗਾ ਤੇ ਖਾਕ ਛਾਣੇਗਾ ਭਾਵ ਪਛੁਤਾਏਗਾ।

ਦੋਹਰਾ:
ਇਮ ਕਹਿ ਸ਼੍ਰੀ ਗੁਰ ਮੌਨ ਧਰਿ, ਕਹਜੋ ਬਾਕ ਨਹਿਂ ਫੇਰ।
ਭਾਣਾ ਸ਼੍ਰੀ ਕਰਤਾਰ ਕੋ, ਜਾਨਹਿਂ ਨੀਕੋ ਹੇਰਿ ॥੪੦॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤੀਆ ਰਾਸੇ 'ਭਾਈ ਗੁਰਦਾਸ ਕੋ ਆਵਨ' ਪ੍ਰਸੰਗ ਬਰਨਨੰ ਨਾਮ ਪੰਚਬਿੰਸਤੀ ਅੰਸੂ ॥੨੫॥

## ੨੬. [ਜਹਾਂਗੀਰ ਨੂੰ ਪ੍ਰਿਥੀਆ ਮਿਲਿਆ]

੨੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੭

ਦੋਹਰਾ:

ਪ੍ਰਿਥੀਆ ਪਾਛੇ ਦੁਖੀ ਹੁਈ, ਚਿਤਵਿਤ ਚਿਤ ਅਤਿ ਚਿੰਤ।
ਨਹੀਂ ਸੁਹਾਵਤਿ ਅਪਰ ਕੁਛ, ਗਿਨਤੀ ਗਿਨਤਿ ਅਨੰਤ ॥੧॥

ਚੌਪਈ:

ਨੀਂਦ ਨ ਆਵਤਿ ਸੋਚਤਿ ਸੋਚਨਿ।
ਨਿਸ ਮਹਿਂ ਮਿਲਤਿ ਨ ਪਲਕ ਬਿਲੋਚਨ[1]।
[1]ਨੇਤ੍ਰਾਂ ਦੀਆਂ ਪਲਕਾਂ। (ਅ) ਪਲ ਭਰ ਲਈ ਅੱਖਾਂ ਨਹੀਂ ਮਿਟੀਂਦੀਆਂ।

ਮਹਦ ਕਸ਼ਟ ਅਪਨੋ ਮਹਿਂ ਕਲਪਤ[1]।
[1]ਬਹੁਤੇ ਦੁੱਖ ਕਰਕੇ ਆਪਣੇ ਆਪ ਵਿਚ ਪਿਆ ਕਲਪਦਾ ਹੈ।

ਬਿਨਾਂ ਅਰਥ ਮਤਿ ਮੂਰਖ ਜਲਪਤਿ[1] ॥੨॥
[1]ਬਿਨਾਂ ਮਤਲਬ ਮੂਰਖ ਸੜਦਾ ਹੈ।

ਦਿਵਸ ਬਿਖੈ ਨਹਿਂ ਭੋਜਨ ਭਾਵਤਿ।
ਗਟੀ ਉਤਾਰਤਿ ਏਕ ਚਢਾਵਤਿ।
ਦੁਰਬਲ ਭਯੋ ਕ੍ਰਾਂਤਿ ਤੇ ਖਾਲੀ।
ਉਰ ਸੁਲਗਤਿ ਲਕਰੀ ਜਿਮ ਆਲੀ[1] ॥੩॥
[1]ਗਿੱਲੀ [ਪੰਜਾ: ਅੱਲਾ = ਕੱਚਾ]

ਸ਼੍ਰੀ ਅਰਜਨ ਪ੍ਰਭੁਤਾ ਬਹੁ ਭਾਂਤੀ।
ਚੁਭਤਿ ਸੇਲ ਸਮ ਰੜਕਤਿ ਛਾਤੀ।
ਸ਼੍ਰੀ ਹਰਿ ਗੋਬਿੰਦ ਕੀ ਸੁੰਦਰਤਾਈ।
ਨਿਤ ਚਿਤਵਤਿ ਫਿਰਗੀ ਜ਼ਰਦਾਈ ॥੪॥

ਮਤਸਰ ਪਾਵਕ ਪੁੰਜ ਪ੍ਰਜੁਲਤੀ।
ਪੂਜਾ[1] ਅਧਿਕ ਹੋਤਿ ਨਹਿਂ ਭੁਲਤੀ।
[1]ਭਾਵ ਗੁਰੂ ਅਰਜਨ ਜੀ ਦੀ) ਪੂਜਾ।

ਬਧਯੋ ਗੁਰੂ ਕਹਿ ਅਧਿਕ ਪ੍ਰਤਾਪੂ।
ਨਿਤ ਜਿਮ ਤੇਈਆ ਤਾਪ ਸੰਤਾਪੂ[1] ॥੫॥
[1]ਦੁੱਖ ਦੇਂਦਾ ਹੈ (ਪ੍ਰਿਥੀਏ ਨੂੰ)।

ਪੁਨ ਪਾਛੇ ਭਾਈ ਗੁਰਦਾਸੂ।
ਕਰਿ ਕੇ[1] ਵਾਕ ਪਠੀ ਢਿਗ ਤਾਸੂ।
[1]ਬਣਾ ਕੇ।

ਘਾਇ ਲਗੇ[1] ਅੰਗ ਅੰਗ ਬਿਸਾਲਾ। [1]ਜ਼ਖਮ ਲਗੇ ਹੋਏ ਸਨ।
ਤਿਨ ਪਰ ਮਨਹੁਂ ਲਵਨ ਘਸਿ ਡਾਲਾ ॥੬॥

ਜਨੁ ਪਾਕੇ ਬ੍ਰਿਣ[1] ਗਾਢੀ ਪੀਰਾ। [1]ਫੋੜਾ।
ਪਾਇ ਮਰਚ ਚੂਰਨ ਦੇ ਚੀਰਾ[1]। [1]ਮਾਨੋਂ ਪੱਕੇ ਹੋਏ ਫੋੜੇ ਦੀ ਕਰੜੀ ਪੀੜਾ ਹੋ ਰਹੀ ਸੀ ਚੀਰਾ ਦੇ ਕੇ ਮਿਰਚਾਂ ਦਾ ਚੂਰਨ ਪਾ ਦਿੱਤਾ ਹੈ।
ਰਾਤਿ ਦਿਵਸ ਚਿੰਤਾ ਗ਼ਲਤਾਨੇ।
ਬੈਠਯੋ ਨਿਕਟ ਨਹੀਂ ਨਰ ਜਾਨੇ[1] ॥੭॥ [1]ਨੇੜੇ ਬੈਠਿਆ ਹੋਇਆ ਆਦਮੀ ਭੀ ਨਹੀਂ ਜਾਣ ਸੱਕਦਾ।

ਉਡਯੋ ਰਹੈ ਮਨ ਗਹੈ ਨ ਥਿਰਤਾ[1]। [1]ਟਿਕਾਉ ਨਹੀਂ ਪਕੜਦਾ।
ਵਹਯੋ ਜਾਤ ਨਿਤ ਚਿੰਤਾ ਸਰਿਤਾ।
ਬਹੁਤ ਭਾਂਤਿ ਕਰਮੋ ਸਮੁਝਾਵੈ।
'ਰੁਚਿ ਸੋਂ ਭੋਜਨ ਕਯੋਂ ਨਹਿਂ ਖਾਵੈਂ ॥੮॥

ਹਮਰੀ ਭੀ ਹੋਵਤਿ ਗੁਜ਼ਰਾਨਾ।
ਆਨਤਿ ਸਿੱਖ ਉਪਾਇਨ ਨਾਨਾ।
ਕਰਤੇ ਰਹੋ ਮਹਦ ਉਦਯੋਗਾ[1]। [1]ਉੱਦਮ।
ਜਿਮ ਸ਼ਰੀਕ ਹੁਇ ਹਾਣਤਿ ਜੋਗਾ[1] ॥੯॥ [1]ਨਾਸ਼ ਦੇ ਯੋਗ।

ਮਿਲਹੁ ਸਲਾਹ ਕਰਹੁ ਸੁਲਹੀ ਸੋਂ।
ਦਿੱਲੀ ਪਹੁਂਚਨਿ ਹੁਇ ਜਲਦੀ ਸੋਂ।'
ਕਬ ਕਬ ਕਰਮੋ ਧੀਰਜ ਦੇਤਿ।
ਬਾਤੈਂ ਕਰਤਿ ਅਸਨ ਕਰਿ ਲੇਤਿ ॥੧੦॥

ਸੁਲਹੀ ਸਾਥ ਸੁ ਕਬਹਿ ਇਕੈਠਹਿ[1]। [1]ਕਦੇ ਕਦੇ ਇਕੱਠੇ ਹੁੰਦੇ ਹਨ।
ਸੰਕਟ ਕਰਤਿ ਨਿਵੇਦਨਿ ਬੈਠਹਿ।
'ਨਿਸ ਦਿਨ ਦਰਬ ਉਪਾਇਨ ਨਾਨਾ।
ਅਰਪਹਿਂ ਅਰਜਨ ਕੇ ਢਿਗ ਆਨਾ ॥੧੧॥

ਧਨੀ ਸਮਾਜ ਪ੍ਰਤਾਪ ਨਿਧਾਨਾ[1]। [1]ਧਨੀ ਤੇ ਸਮਾਜ ਤੇ ਪ੍ਰਤਾਪ ਦਾ ਖਜ਼ਾਨਾ ਹੋ ਗਿਆ ਹੈ।
ਬਧਤਿ ਬਧਤਿ ਬਧਿ ਗਯੋ ਮਹਾਨਾ।
ਚਲਨ ਸ਼ਾਹੁ ਢਿਗ ਠਟਹੁ ਉਪਾਉ।

ਕਰਿ ਲੀਜਹਿ ਕਾਰਜ ਰਹਿ ਕਾਊ[1] ॥੧੨॥
[1]ਜੇ ਕੋਈ ਰਹਿੰਦਾ ਹੈ।

ਮੋਰ ਮਨੋਰਥ ਤਹਿੰ ਤੇ[1] ਪੂਰੇ।
[1]ਭਾਵ ਜਹਾਂਗੀਰ ਤੇ।

ਸ਼ਾਹੁ ਸੰਗਿ ਹੁਇ ਮਿਲਿਨਿ ਹਦੂਰੇ।
ਤੂੰ ਸਮ ਸਖਾ ਰਹਤਿ ਚਿਤ ਆਸਾ।
ਕਰਹਿੰ ਕਾਜ ਮੁਝ ਮਨ ਭਰਵਾਸਾ[1] ॥੧੩॥
[1]ਮੇਰੇ ਚਿੱਤ ਵਿਚ ਆਸ ਹੈ ਕਿ ਤੂੰ ਮੇਰਾ ਮਿੱਤ੍ਰ (ਜਹਾਂਗੀਰ ਪਾਸ) ਰਹਿੰਦਾ ਹੈਂ, ਮੇਰਾ ਕੰਮ ਕਰ ਦੇਵੇਂਗਾ, ਮੇਰਾ ਭਰੋਸਾ ਹੈ।

ਤੋਹਿ ਅਲੰਬ ਬਿਲੰਬ ਬਿਹੀਨਾ।
ਆਇ ਕਦੰਬ ਮੋਹਿ ਗੁਰ ਕੀਨਾ[1]।
[1]ਆਕੇ ਸਾਰੇ (ਲੋਕਾਂ ਨੇ) ਮੈਨੂੰ ਗੁਰੂ ਧਾਰਨ ਕੀਤਾ ਹੈ। [ਸੰਸ: ਕਦਮ = ਸਮੂਹ]

ਦੀਨੇ ਸਰਬ ਭਾਂਤਿ ਸੁਖ ਜੈਸੇ।
ਲੈ ਦੇਵਹੁ ਗੁਰਤਾ ਚਲਿ ਤੈਸੇ' ॥੧੪॥
ਸੁਲਹੀ ਕਹਯੋ 'ਰਾਖਿ ਬਿਸਵਾਸਾ।
ਦਿੱਲੀ ਚਲੇ ਪੁਰਵ[1] ਤੁਮ ਆਸਾ।
[1]ਚਲਿਆਂ ਪੂਰੀ ਹੋਵੇਗੀ।

ਕਰਿ ਲੀਨਸਿ ਕਾਰਜ ਮੈਂ ਸਾਰੇ।
ਅਬਹਿ ਪ੍ਰਤੀਖਤਿ ਸ਼ਾਹੁ ਹਕਾਰੇ ॥੧੫॥
ਆਵਹਿ ਖਤ ਕਛੁ ਥੋਰਨਿ ਦਿਨ ਮੈਂ।
ਤੂਰਨ ਚਲਹਿੰ ਅਨੰਦ ਕਰਿ ਮਨ ਮੈਂ।'
ਇਸ ਪ੍ਰਕਾਰ ਦੇ ਧੀਰਜ ਰਾਖੇ।
ਦੇਤਿ ਦਰਬ ਅਰ ਮਾਧੁਰ ਭਾਖੇ ॥੧੬॥
ਕੇਤਿਕ ਦਿਨ ਪੁਨ ਜਬਹਿ ਬਿਤਾਏ।
ਪ੍ਰਿਥੀਆ ਮਹਿਤ ਰਹਤਿ ਅਕੁਲਾਏ[1]।
[1]ਪ੍ਰਿਥੀਆ ਬਹੁਤ ਘਬਰਾਯਾ ਰਹਿੰਦਾ ਹੈ।

ਸੁਲਹੀ ਨੇ ਜੋ ਦੂਤ ਪਠਾਯੋ।
ਇਤਨੇ ਮਹਿੰ ਚਲਿ ਸੋ ਤਹਿੰ ਆਯੋ ॥੧੭॥
ਜਹਾਂਗੀਰ ਭੇਜਾ ਪਰਵਾਨਾ।
'ਜੋ ਪੈਸਾ ਉਗਰਾਹ[1] ਮਹਾਨਾ।
[1]ਉਗ੍ਰਾਹਿਆ ਹੈ।

ਸੋ ਲੇ ਕਰਿ ਆਵਹੁ ਮੁਝ ਓਰਾ।
ਖਤ ਦੇਖਤਿ ਨਹਿੰ ਰਹੁ ਥਿਤਿ ਥੋਰਾ[1]' ॥੧੮॥
[1]ਥੋੜਾ ਬੀ ਨਾ ਠਹਿਰ।

ਸੁਨਿ ਸੁਲਹੀ ਕਰਿ ਹਰਖ ਬਿਸਾਲਾ।
ਸੌਜ ਸਕੇਲਿ[1] ਲਲਿਤ[†] ਤਤਕਾਲਾ। [1]ਇਕੱਠੀ ਕਰਕੇ। [†]ਪਾ:-ਚਲੇ।
ਅਪਨੀ ਸਭਿ ਤਜਾਰੀ ਕਰਿਵਾਇਸ।
ਦਰਬ ਅਧਿਕ ਹੀ ਸੰਗ ਲਦਾਇਸ ॥੧੯॥
ਬਲੀ ਤੁਰੰਗ ਮਤੰਗਨਿ ਲੀਨਸਿ।
ਵਸਤ੍ਰ[†] ਬਿਭੂਖਨ ਸੁੰਦਰ ਕੀਨਸਿ। [†]ਪਾ:-ਸ਼ਸਤ੍ਰ।
ਨਜ਼ਰ ਦੇਨਿ ਵਸਤੂ ਬਹੁ ਮੋਲਾ।
ਸੰਚਨ ਕਰੀ ਦੇਸ਼ ਢੰਢੋਲਾ ॥੨੦॥
ਸੁਨਿ ਪ੍ਰਿਥੀਆ ਨਿਜ ਅੰਗ ਨ ਮਾਵਤਿ।
ਭਰਜੋ ਹਰਖ ਹੰਕਾਰ ਬਧਾਵਤਿ।
ਸਰਬ ਪ੍ਰਕਾਰ ਕੀਨਿ ਨਿਜ ਤਜਾਰੀ।
ਸੇਵਕ ਸਿੱਖ ਬ੍ਰਿੰਦ ਸੰਗਾਰੀ[1] ॥੨੧॥ [1]ਨਾਲ ਲਏ।
ਬਹੁ ਮੋਲੇ ਬਸਤ੍ਰਨਿ ਬਨਵਾਇਸ।
ਮਿਲਨਿ ਸ਼ਾਹੁ ਹਿਤੁ ਬੇਸ ਸਜਾਇਸ।
ਚਢਿ ਸੁਲਹੀ ਸੋਂ ਪ੍ਰਿਥੀਆ ਮਿਲਜੋ।
ਦਿੱਲੀ ਸਮੁਖ ਪੰਥ ਕੋ ਚਲਜੋ ॥੨੨॥
ਸਭਿ ਪਰਵਾਰ ਹੇਹਰੀ ਰਹਜੋ।
-ਗੁਰਤਾ ਲੇਹਿਂ- ਚਾਉ ਚਿਤ ਚਹਜੋ।
ਬਹੁ ਉਤਸਾਹ ਕਰਤਿ ਸੁਖ ਪਾਈ।
ਜਨੁ ਗੁਰਤਾ ਲੀਨਸਿ ਬਡਿਆਈ[1] ॥੨੩॥ [1]ਗੁਰਿਆਈ ਦੀ ਵਡਿਆਈ।
ਸੁਲਹੀ ਪ੍ਰਿਥੀਆ ਮਾਰਗ ਪਰੇ।
ਲੋਕ ਹਜ਼ਾਰਹੁਂ ਸੰਗੀ ਕਰੇ।
ਮਜ਼ਲ ਕਰਤਿ ਮਾਰਗ ਉਲੰਘਾਏ[1]। [1]ਲੰਘੇ।
ਦਿੱਲੀ ਨਗਰ ਜਾਇ ਨਿਕਟਾਏ ॥੨੪॥
ਡੇਰਾ ਕਰਜੋ ਆਪਨੇ ਥਾਨਾ।
ਪ੍ਰਿਥੀਆ ਉਤਰਜੋ ਢਿਗ ਹਿਤ ਠਾਨਾ।
ਦਿਵਸ ਆਗਲੇ ਹਜ਼ਰਤ ਪਾਸ।
ਮਿਲਜੋ ਜਾਇ[1] ਲੇ ਕਰਿ ਧਨ ਰਾਸ ॥੨੫॥ [1]ਭਾਵ ਸੁਲਹੀ ਮਿਲਿਆ।

ਦੀਨਸਿ ਨਜ਼ਰ ਤੁਰੰਗ ਮਤੰਗੇ।
ਸੁੰਦਰ ਅਪਰ ਵਸਤੁ ਦਈ ਸੰਗੇ।
ਕੀਨਹੁੰ ਸ਼ਾਹੁ ਪ੍ਰਸੰਨ ਬਿਸਾਲਾ।
ਭੇਟ ਦਿਖਾਵਤਿ ਭਾ ਜਿਸ ਕਾਲਾ ॥੨੬॥
ਦਿਵਸ ਦੂਸਰੇ ਮਿਲ਼ਜੋ ਸੁ ਫੇਰੀ।
ਕਰੀ ਸਿਪਾਰਸ ਪ੍ਰਿਥੀਏ ਕੇਰੀ।
'ਸਤਿਗੁਰ ਰਾਮਦਾਸ ਕੋ ਨੰਦਨ।
ਬਡੋ ਜੁ ਲੋਕ ਕਰਹਿਂ ਬਹੁ ਨੰਦਨ ॥੨੭॥
ਸੋ ਮਿਲਿਬੇ ਕਹੁ ਚਲਿ ਕਰਿ ਆਯੋ।'
ਜਹਾਂਗੀਰ ਨੇ ਸੁਨਤਿ ਬੁਲਾਯੋ।
'ਸ਼੍ਰੀ ਨਾਨਕ ਕੋ ਘਰ ਬਡ ਊਚਾ[†]।
ਜਿਸ ਕੀ ਸਮਸਰ ਕੋ ਨ ਪਹੂਚਾ ॥੨੮॥
ਭਏ ਅਧੀਨ ਜੁ ਬਡੇ ਹਮਾਰੇ।
ਕਰਿ ਨਿਜ ਮਿਹਰ ਕਾਜ ਗਨ ਸਾਰੇ।
ਗਯੋ ਪਦਰ ਮਮ ਗੋਇੰਦਵਾਲ।
ਸ਼੍ਰੀ ਗੁਰ ਅਮਰ ਹੁਤੇ ਤਿਸ ਕਾਲ ॥੨੯॥
ਮਿਲਿ ਕੈ ਤਿਨਹੁ ਬੰਦਗੀ ਕੀਨਿ।
ਕੇਤਿਕ ਭੂਮਿ ਉਪਾਇਨ ਦੀਨਿ।
ਅਲਪ ਆਰਬਲ ਹੁਤੀ ਹਮਾਰੀ।
ਮੁਲਾਕਾਤ ਸੋ ਯਾਦ ਨਿਹਾਰੀ[1] ॥੩੦॥
ਇੱਤਜਾਦਿਕ ਜਸ ਸਤਿਗੁਰ ਕੇਰਾ।
ਜਹਾਂਗੀਰ ਨੇ ਕਹਸਿ ਬਡੇਰਾ।
ਇਤਨੇ ਮਹਿਂ ਪ੍ਰਿਥੀਆ ਚਲਿ ਗਇਊ।
ਮਿਲ਼ਜੋ ਸ਼ਾਹ ਸੋਂ ਆਸ਼ਿਖ ਦਇਊ ॥੩੧॥
ਸੁਲਹੀ ਨੇ ਪੁਨ ਕੀਨਿ ਬਡਾਈ।
ਪਾਤਸ਼ਾਹੁ ਤੇ ਭੇਟ ਦਿਵਾਈ।

[†]ਪਾ:-ਸ਼੍ਰੀ ਗੁਰੂ ਨਾਨਕ ਕੋ ਘਰ ਊਚਾ।

[1]ਮੁਲਾਕਾਤ (ਮੈਂ) ਦੇਖੀ ਹੈ ਸੋ (ਮੇਰੇ) ਯਾਦ ਹੈ।

ਬੈਠਯੋ ਨਿਕਟ ਹੋਛਤਾ ਹੇਰੀ[1]। [1]ਨੇੜੇ ਬੈਠਿਆਂ ਹੋਛਾਪਣ ਦੇਖਿਆ (ਪਾਤਸ਼ਾਹ ਨੇ)।
-ਕਹਾਂ ਗਰੁਵਤਾ ਗੁਰਤਾ ਕੇਰੀ-
॥੩੨॥
ਹਜ਼ਰਤ ਜਬਿ ਮੁਲਾਹਜੇ ਭਇਊ[1]। [1]ਮੁਲਾਕਾਤ ਹੁੰਦਿਆਂ ਹੀ।
ਅਪਨਿ ਹਵਾਲ ਤਬਹਿ ਕਹਿ ਦਇਊ[1]। [1]ਭਾਵ ਪ੍ਰਿਥੀਏ ਨੇ।
'ਮੈਂ ਬਡ ਨੰਦਨ ਹੌਂ ਫਰਿਆਦੀ।
ਉਚਿਤ ਮੋਹਿ ਕਉ ਬੈਠਿਬਿ ਗਾਦੀ
॥੩੩॥
ਸਰਬ ਸਮਾਜ ਅਲਪ ਨੇ ਲੀਨਸਿ।
ਪੁਰਿ ਤੇ ਮੁਝ ਨਿਕਾਰ ਕਰਿ ਦੀਨਸਿ।
ਗੁਰੂ ਬਨਯੋ ਨਿਜ ਚਰਨ ਪੁਜਾਇਸਿ।
ਅਨ ਗਨ ਧਨ ਸਿੱਖਜਨਿ ਤੇ ਪਾਇਸਿ
॥੩੪॥
ਮੋਹਿ ਨ ਦੇਤਿ ਆਪ ਹੀ ਰਾਖੈ।
-ਅਪਰ ਕਵਨ ਹੈ- ਗਰਬਤਿ ਭਾਖੈ।
ਮੈਂ ਧਰਿ ਤ੍ਰਾਸ ਆਪ ਕੋ ਭਾਰੀ।
ਠਾਨੀ ਤਿਸ ਕੇ ਸਾਥ ਨ ਰਾਰੀ[1] [1]ਲੜਾਈ।
॥੩੫॥
ਸੋ ਨਿਰਭੈ ਨਹਿੰ ਜਾਨਹਿ ਕਾਹੂੰ।
ਬੈਠਯੋ ਸਦਨ ਗਰਬ ਮਨ ਮਾਂਹੂ।
ਚਿਤ ਤੇ ਤੁਮਰੋ ਤ੍ਰਾਸ ਬਿਸਾਰਯੋ।
ਕਹਯੋ ਨ ਮਾਨਹਿਂ, ਮੈਂ ਕਹਿ ਹਾਰਯੋ
॥੩੬॥
ਮੈਂ ਰਾਵਰਿ ਕੀ ਦਿਸਿ ਚਲਿ ਆਯੋ।
ਤਉ ਨ ਸੰਕਤਿ[1] ਕੁਛ ਡਰ ਪਾਯੋ। [1]ਸ਼ੰਕਾ ਕਰਕੇ।
ਕੀਜਹਿ ਹਮਰੋ ਨਜਾਇੰ ਨਿਬੇਰਾ।
ਤੁਮ ਕੋ ਕੀਨਿ ਖ਼ੁਦਾਇ ਬਡੇਰਾ
॥੩੭॥
ਨਜਾਉਂ ਕਰਨ ਤੇ ਤਖਤ ਬਿਰਾਜਾ।
ਇਹੀ ਧਰਮ ਤੁਮ ਕੋ ਉਪਰਾਜਾ[1]।' [1]ਬਣਦਾ ਹੈ (ਅ) ਪੈਦਾ ਕੀਤਾ ਹੈ।
ਸੁਨਿ ਹਜ਼ਰਤ ਅਚਰਜ ਉਰ ਧਾਰਾ।

-ਇਹ ਅਜੋਗ ਕਜਾ ਇਨਹੁ ਉਚਾਰਾ ॥੩੮॥
ਸ਼ਾਂਤਿ ਮਤੀ ਸਤਿਗੁਰ ਕੀ ਗਾਦੀ।
ਤਿਨ ਮਹੁਂ ਰਾਰ ਕੁਤੋ ਫਰਿਆਦੀ[1]।
ਜੇਕਰਿ ਕਲਹਿ ਆਪ ਮਹਿਂ ਡਾਰੇ।
ਕਹਾਂ ਅਪਰ ਨਰ ਅਹੈਂ ਬਿਚਾਰੇ ॥੩੯॥
ਦੇਖਹੁ ਕਜਾ ਅਚਰਜ ਇਹ ਮਾਯਾ।
ਲਘੁ ਦੀਰਘ ਨਰ ਜਾਂਹਿ ਭ੍ਰਮਾਯਾ-।
ਰਿਦੈ ਬਿਚਾਰਤਿ ਹਜ਼ਰਤ ਐਸੇ।
ਕਤਿਕ ਦੇਰ ਰਹਿ ਤੂਸ਼ਨਿ ਬੈਸੇ ॥੪੦॥

ਦੋਹਰਾ:
ਗਾਦੀ ਪਾਵਤਿ ਏਕ ਹੀ, ਅਪਰ ਫਿਰਾਦੀ ਹੋਤਿ।
ਕਿਮ ਸ਼ਾਦੀ ਹੁਇ ਸਭਿਨਿ ਕੇ, ਮਤਸਰ ਹ੍ਰਿਦੇ ਉਦੋਤਿ ॥੪੧॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸ 'ਜਹਾਂਗੀਰ ਸੋਂ ਪ੍ਰਿਥੀਆ ਮਿਲਿਨਿ' ਪ੍ਰਸੰਗ ਬਰਨਨੰ ਨਾਮ ਖਸ਼ਟਬਿੰਸਤੀ ਅੰਸੂ ॥੨੬॥

[1]ਤਿਨਾਂ ਵਿਚ ਲੜਾਈ ਫਰਿਆਦ (ਹੋਣਾਂ) ਕਿੱਥੇ ਹੋ ਸਕਦਾ ਹੈ।

## ੨੭. [ਜਹਾਂਗੀਰ ਨੇ ਪ੍ਰਿਥੀਏ ਨੂੰ ਪਿੰਡ ਦਿੱਤਾ। ਕੋਠਾ ਬਨਾਯਾ]

੨੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੮

ਦੋਹਰਾ:

ਬਹੁ ਬਿਚਾਰਿ ਹਜ਼ਰਤ ਕਰਜੋ, ਸਿਮਰੀ
ਪੂਰਬ ਬਾਤ।
ਸੁਨਜੋ ਹੁਤੋ ਕਿਸ ਪਾਸ ਤੇ, ਸ਼੍ਰੀ ਗੁਰ
ਕੇਰ ਬ੍ਰਿਤਾਂਤ ॥੧॥

ਸੈਯਾ ਛੰਦ:

-ਰਾਮਦਾਸ ਸ਼੍ਰੀ ਸਤਿਗੁਰ ਪੂਰਨ
ਗਾਦੀ ਪਰ ਲਘੁ ਸੁਤ ਬੈਠਾਇ।
ਆਪ ਸਮਾਇ ਗਏ ਸਚਖੰਡ ਸੁ
ਬਡ ਸੁਤ ਪਰ ਨ ਪ੍ਰਸੰਨ ਰਹਾਇ।
ਸੇਵਾ ਕਰੀ ਨ, ਯਾਂ ਤੇ ਛੂਛੋ,
ਗੁਰਤਾ ਦਈ ਨ ਸਭਿ ਸੁਖਦਾਇ-।
ਸੋ ਸਿਮਰਨ ਕਰਿ ਜਹਾਂਗੀਰ ਉਰ
ਬੋਲਜੋ ਸਭਿ ਸੋਂ ਦੀਨਿ ਸੁਨਾਇ ॥੨॥
'ਸ਼੍ਰੀ ਨਾਨਕ ਘਰ ਕੇ ਹਮ ਸੇਵਕ
ਕਿਮ ਸ੍ਵਾਮੀ ਕੋ ਕਰਿ ਹੈਂ ਨਜਾਇ।
ਸ਼੍ਰੀ ਸਤਿਗੁਰ ਹੀ ਕਰਹਿਂ ਨਿਬੇਰਨਿ
ਇਹੀ ਭਾਵਨਾ ਰਿਦੈ ਬਸਾਇ।
ਘਟਿ ਘਟਿ ਮਹਿਂ ਸਭਿ ਅੰਤਰਿਜਾਮੀ,
ਸੁਨਹਿ ਪੁਕਾਰ, ਨ ਬਿਰਥੀ ਜਾਇ।
ਸ਼੍ਰੀ ਗੁਰ ਰਾਮਦਾਸ ਨੇ ਆਪਹਿ
ਲਖਿ ਲਾਯਕ ਲਘੁ ਸੁਤ ਬੈਠਾਇ
॥੩॥
ਤਿਨ ਕੀ ਕਰੀ ਨ ਮੇਟਹਿਂ ਹਮ ਕਿਮ[1]
ਜਿਮ ਜੀਵਤਿ ਹੀ ਗਏ ਨਿਬੇਰ।
ਗੁਰਤਾ ਉਚਿਤ ਤੋਹਿ ਕੋ ਦੇਖਤਿ
ਦੇਤਿ ਭਲੇ, ਨ ਹੁਤੋ ਕੁਛ ਬੈਰ।
ਕਰਿ ਸੰਤੋਖ ਨੰਮ੍ਰਿ ਚਿਤ ਹੋਵਹੁ
ਉਚਿਤ ਤੁਮਹੁ ਤਿਹ[1] ਲਾਗਹੁ ਪੈਰ।

[1]ਕਿਵੇਂ ਬੀ।

[1]ਭਾਵ ਗੁਰੂ ਅਰਜਨ ਜੀ ਦੇ।

ਗੁਨ ਮਹਿਂ ਬਡੋ, ਬਡੋ ਸੋ ਜਾਨੋ,
ਲਘੁ ਗੁਣ ਮਹਿਂ ਤਿਹ ਲਘੁ ਹੀ ਹੇਰ ॥੪॥
ਗਜ ਦੀਰਘ ਲਘੁ ਸ਼ੇਰ ਹੇਰੀਯਤਿ,
ਮ੍ਰਿਗਪਤਿ ਨਾਮ ਅਧਿਕ ਗੁਨ ਜਾਨਿ[1]।

[1]ਹਾਥੀ ਬੜਾ ਤੇ ਸ਼ੇਰ ਛੋਟਾ ਦੇਖੀਦਾ ਹੈ ਪਰ ਸ਼ੇਰ ਦਾ ਨਾਮ ਮਿਗਪਤਿ ਗੁਣ ਦੇ ਵਾਧਾ ਕਰਿ ਹੀ ਜਾਣੋ।

ਫਟਕ[1] ਬਡੋ ਨਹਿਂ ਗ੍ਰਹਨ ਕਰਹਿ ਕੋ,

[1]ਬਿਲੌਰ।

ਹੀਰਾ ਉੱਜਲ ਲੇ ਹਿਤ ਠਾਨਿ।
ਸੰਖ ਅਸੰਖ[1] ਨ ਪਹਿਰਹਿ ਕੋਊ

[1]ਸੰਖ ਬੇਗਿਣਤ ਹਨ।

ਮੁਕਤਾ ਦਿਪਤਿ ਬਿਭੂਖਨਿ ਥਾਨਿ[1]।

[1]ਪਰ ਮੋਤੀ ਪਕ ਸ਼ਦ ਹਨ ਗਹਿਣਿਆਂ ਦੇ ਥਾਂ ਵਿਚ।

ਪੀਤਰ ਪਰਹਰਿ ਹੋਹਿ ਘਨੇਰੋ[1]

[1]ਪਿੱਤਲ (ਭਾਵੇਂ) ਬਹੁਤਾ ਹੋਵੇ ਉਸ ਨੂੰ ਦੂਰ ਸੁਟਦੇ ਹਨ।

ਕੰਚਨ ਥੋਰ ਧਰਹਿਂ ਨਿਜ ਪਾਨ ॥੫॥
ਗੁਨ ਤੇ ਬਡੋ ਇਸੀ ਤੇ ਜਾਨਹੁ
ਪਿਤਾ ਤੁਮਾਰੇ ਪਰਖਨਿ ਕੀਨਿ।
ਅਪਰ ਨ ਤਿਨਹੁ ਸਮਾਨ ਜੌਹਰੀ,
ਅਲਪ ਬਿਸਾਲ ਲੇਤਿ ਸ਼ੁਭ ਚੀਨਿ।
ਕਰੀ ਤਿਨਹੁ ਕੀ ਹਮ ਕਿਮ ਮੇਟਹਿਂ
ਮਹਾਂਪੁਰਖ ਗੁਨ ਗਨ ਮਹਿਂ ਪੀਨਿ।
ਜਿਨ ਕੌ ਨਮਸਕਾਰ ਨਿਤ ਕਰਨੀ
ਕਿਮ ਸਮਤਾ ਚਾਹੈ ਜੁ ਪ੍ਰਬੀਨ[1]' ॥੬॥

[1]ਜੋ ਚਤਰ ਹੈ।

ਪ੍ਰਿਥੀਆ ਸੁਨਿ ਹਜ਼ਰਤ ਕੇ ਬਾਕਨਿ
ਤਪਤਜੋ ਚਿਤ ਮਹਿਂ ਅਤਿ ਦੁਖ ਪਾਇ।
ਕਹਨਿ ਲਗਜੋ 'ਮੈਂ ਲਰ ਕੈ ਨਿਕਸਜੋ
ਅਬਿ ਕੈਸੇ ਕਰਿ ਤਿਸ ਥਲ ਜਾਇ।
ਕੋ ਮੁਖ ਲੇ ਕਰਿ ਤਿਸ ਦਿਖਰਾਵੌਂ
ਨਹੀਂ ਮਿਲੌ ਮੈਂ ਕਿਸੀ ਉਪਾਇ।
ਕਰੋ ਧਕੇਲਨਿ ਦੇਤਿ ਨਜਾਉਂ ਨਹਿਂ
ਤੌ ਮੇਰੋ ਕੁਛ ਬਸ ਨ ਬਸਾਇ[1]' ॥੭॥

[1]ਦਾਰਾ ਨਹੀਂ।

ਜਹਾਂਗੀਰ ਪ੍ਰਿਥੀਏ ਕੀ ਸੁਨਿ ਕਰਿ
ਪੁਨ ਬੋਲਜੋ 'ਕਜੋਂ ਤੂੰ ਤਪਤਾਇ?
ਪਿਤ ਪ੍ਰਸੰਨ ਕਰਿ ਤਿਸ ਨੇ ਲੀਨਸਿ

ਕਰੋਂ ਤੇਰੇ ਉਰ ਦਾਹ[1] ਲਗਾਇ।
ਸੇਵਾ ਕਰੀ ਨ ਅਪਨਿ ਬਡਨਿ ਕੀ
ਅਬਿ ਕਜਾ ਹੁਇ, ਠਾਨੈਂ ਜਿ ਉਪਾਇ।
ਲਗਹੁ ਪਾਇ ਤਿਸ, ਕਰਹੁ ਗੁਜ਼ਾਰਾ,
ਮੈਂ ਨਿਜ ਹੁਕਮ ਨ ਤਹਾਂ ਅਲਾਇ'
॥੮॥
ਇਮ ਕਰਿ ਕ੍ਰੋਧ ਸ਼ਾਹੁ ਨੇ ਭਾਖੀ
ਅਪਰ ਖਜਾਲ ਪੁਨਿ ਦ੍ਰਿਸ਼ਟਿ ਲਗਾਇ।
ਇਸ ਕੀ ਦਿਸ਼ਿ ਨਹਿਂ ਮੁਖ ਕੋ ਕੀਨਸਿ
ਬੈਠਜੋ ਤਬ ਹੀ ਗ੍ਰੀਵ ਨਿਵਾਇ।
ਕਿਸ ਕੀ ਦਿਸ਼ਿ ਦੇਖਤਿ ਨਹਿਂ, ਰਿਸ
ਉਰ,
ਬ੍ਰੀੜਾ[1] ਬਡੀ ਬਹੁਰ ਉਪਜਾਇ।
ਚਿਤ ਮਹਿਂ ਚਿਤਵਤਿ ਚਿੰਤਾ ਅਤਿਸ਼ੈ
ਪਸ਼ਚਾਤਾਪ ਅਧਿਕ ਹੀ ਪਾਇ ॥੯॥
ਅਵਨੀ ਖਨਤਿ ਨਖਨਿ ਸੋਂ, ਝੂਰਤਿ,
ਦੁਖ ਪਾਵਤਿ ਕੁਛ ਬੋਲ ਸਕੈ ਨ।
ਕਿਤਿਕ ਕਾਲ ਬੈਠਜੋ ਮੁਰਝਾਵਤਿ
ਪੁਨਿ ਗਮਨੇ ਸਭਿ ਨਿਜ ਨਿਜ ਐਨ।
ਡੇਰੇ ਮਹਿਂ ਪ੍ਰਿਥੀਆ ਚਲਿ ਆਯਹੁ
ਪਰਜੋ ਆਇ[1] ਨਹਿਂ ਬੋਲਤਿ ਬੈਨ।
ਬਦਨ ਛਾਦਿ ਕਰਿ ਲੇ ਬਡ ਸ੍ਵਾਸਨਿ
ਭਰਿ ਭਰਿ ਜਲ ਆਵਤਿ ਜੁਗ ਨੈਨ
॥੧੦॥
ਖਾਨ ਪਾਨ ਨਹਿਂ ਭਾਵਤਿ ਕੈਸੇ
ਚਿੰਤਾ ਮਹਿਂ ਦਿਨ ਰੈਨ ਬਿਹਾਇ[†]।
ਇਕ ਦ੍ਵੈ ਮਾਸ ਭਏ ਇਸ ਰੀਤਿ ਸੁ
ਨਹੀਂ ਸ਼ਾਹੁ ਨੇ ਯਾਦ ਕਰਾਇ।
ਕਬਹੂੰ ਨਹੀਂ ਬੁਲਾਇ ਪਠਾਯੋ
ਨਹਿਂ ਸਨਮਾਨਜੋ ਪੁਨਿ ਕਿਸ ਭਾਇ।
ਯਾਂ ਤੇ ਅਧਿਕ ਚਿੰਤ ਮਨ ਠਾਨਤਿ

[1]ਸਾੜ।
[1]ਲੱਜਾ।
[1]ਆਕੇ ਲੰਮਾ ਪੈ ਗਿਆ।
[†]ਪਾ:-ਬਿਤਾਇ।

ਚਿਤਵਤਿ ਚਿਤ ਮਹਿਂ ਅਨਿਕ ਉਪਾਇ
॥੧੧॥
ਇਕ ਦਿਨ ਸੁਲਹੀ ਕੇ ਸੰਗਿ ਮਿਲ ਕੈ
ਅਪਨੋ ਕਸ਼ਟ ਕਹ੍ਯੋ ਤਬਿ ਰੋਇ।
'ਪਾਤਸ਼ਾਹ ਨੇ ਕਛੂ ਨ ਕੀਨਸਿ
ਜਿਸ ਕੀ ਆਸ ਸਦਾ ਥਿਤ ਹੋਇ[1]।
ਅਬਿ ਕਜਾ ਕਰਹਿਂ ਉਪਾਵ ਬਤਾਵਹੁ
ਜਿਸ ਤੇ ਰਹਿ ਆਵੈ ਪਤ ਜੋਇ।
ਕਿਸ ਮਿਸ ਕਰਿ ਦਿੱਲੀ ਤੇ ਨਿਕਸਹਿਂ,
ਰਹ੍ਯੋ ਲਾਭ, ਆਗਲ ਹੀ ਖੋਇ[1†]'
॥੧੨॥
ਸੁਲਹੀ ਕਹ੍ਯੋ 'ਨ ਬਸ ਕੁਛ ਮੇਰੇ,
ਪਾਤਿਸ਼ਾਹ ਸਮਝਹਿ ਪਖਵਾਨ[1]।
ਮਿਲਹੁ ਦੋਇ ਉਮਰਾਵ ਹੇਰਿ ਕਰਿ
ਇਕ ਕੋ ਨਾਮ ਸੁ ਅਬਦੁਲ ਖਾਨ।
ਦੁਤਿਯ ਮੁਹੰਮਦ ਖਾਨ ਜਾਨੀਅਹਿ
ਕੁਛ ਰਿਸ਼ਵਤ[1] ਦੀਜਹਿ ਤਿਨ ਪਾਨ।
ਕਰਹਿਂ ਸਿਪਾਰਸ਼ ਦੋਨੋਂ ਇਹ ਜਬਿ,
ਸਿੱਧ ਕਾਜ ਅਪਨੋ ਤਬਿ ਜਾਨਿ'
॥੧੩॥
ਸੁਨਿ ਪ੍ਰਿਥੀਏ ਨੇ ਜਤਨ ਸੁ ਠਾਨ੍ਯੋ
ਮੁਲਾਕਾਤ ਤਿਨ ਸੋਂ ਠਹਿਰਾਇ।
ਮੁਹਰ ਤੀਨ ਸਤ[1] ਰਿਸ਼ਵਤਿ ਦੀਨਸਿ,
ਦੀਨ ਬਦਨ ਹੁਇ ਬਿਨਤੀ ਗਾਇ।
'ਦੋਇ ਮਾਸ ਕੋ ਅਰਸਾ ਗੁਜ਼ਰ੍ਯੋ
ਸ਼ਾਹਿ ਨਹੀਂ ਸਿਮਰ੍ਯੋ ਨ ਬੁਲਾਇ।
ਆਯੋ ਨਜਾਉਂ ਲੇਨਿ ਗੁਰਿਆਈ,
ਸੋ ਤੋ ਰਹੀ, ਪ੍ਰਥਮ ਪਤਿ ਜਾਇ[1]
॥੧੪॥
ਅਬਿ ਤੁਮ ਕਹਿ ਸਨਮਾਨ ਕਰਾਵਹੁ
ਬਡੀ ਬਾਤ ਗੁਰਤਾ ਖੁਸਵਾਇ[1]।

[1]ਟਿਕੀ ਹੋਈ ਸੀ।

[1]ਹੋਰ) ਲਾਭ ਹੋਣਾਂ ਤਾਂ ਕਿਤੇ ਰਿਹਾ ਅਗਲਾ ਹੀ ਗੁਆ ਲਿਆ। †ਪਾ:-ਪ੍ਰਥਮ ਜੁ ਲਈ ਖੋਇ।

[1]ਪੱਖੀ।

[1]ਵੱਢੀ [ਫਾ: ਰਿਸ਼ਵਤ]

[1]ਤਿੰਨ ਸੌ।

[1]ਪਹਿਲੀ ਆਬਰੋ ਬੀ ਚਲੀ ਗਈ।

[1]ਵਡੀ ਗੱਲ ਇਹ ਹੈ (ਗੁਰੂ ਅਰਜਨ ਦੀ) ਗੁਰਤਾ ਖੁਹਾਵੋ।

ਆਪ ਸ਼ਾਹੁ ਕਹਿ ਮੋਹਿ ਬਿਠਾਵਹਿ,
ਇਮ ਤੋ ਕਾਰਜ ਸਿਧ ਹੁਇ ਜਾਇ।
ਨਾਂਹਿ ਤ ਗ੍ਰਾਮ ਦੇਹਿ ਕਰਿ ਆਦਰ
ਤਹਾਂ ਬਸੌਂ ਜਹਿਂ ਸ਼ਾਹਿ ਬਸਾਇ।
ਇਮ ਭੀ ਰਹਿ ਆਵਤਿ ਹੈ ਮੇਰੀ,
ਇਹ ਉਪਕਾਰ ਕਰਹੁ ਚਿਤ ਲਾਇ ॥੧੫॥
ਫੇਰਿ ਸਦਾ ਮੈਂ ਤੁਮ ਕੋ ਦੇਵੌਂ
ਗੁਰ ਘਰ ਕੋ ਜਸ ਹੁਇ ਸਿਰੁਪਾਇ[1]।

[1]ਜਿਵੇਂ ਹੁੰਦਾ ਹੈ ਸਿਰੋਪਾਉ।

ਕਰਹੁ ਖੁਦਾਇ ਰਾਹ ਇਹ ਕਾਰਜ,
ਬਡੋ ਸਬਾਬ[1] ਹੋਇ ਸੁਖਦਾਇ।

[1]ਪੁੰਨ [ਫਾ: ਸਵਾਬ]

ਚਾਤੁਰਤਾ ਜੁਤ ਹਜ਼ਰਤ ਫੇਰਹੁ
ਲਖਹਿ ਨ ਜਿਸ ਤੇ[1], ਲੇਹੁ ਮਨਾਇ।

[1]ਜਿਸ ਕਰ ਜਾਣੇ ਨਹੀਂ।

ਸੁਮਤਿਵੰਤਿ ਇਹ ਪੱਖੀ ਪਰਖਹਿ
ਸੁਲਹੀ ਕੋ ਪਰਖੵੋ ਜਿਸ ਭਾਇ[1]' ॥੧੬॥

[1]ਇਹ ਸੁਮਤ ਵਾਲਾ (ਬਾਦਸ਼ਾਹ) ਪੱਖੀਆਂ ਨੂੰ ਪਰਖ ਲੈਂਦਾ ਹੈ ਜਿਸ ਤਰ੍ਹਾਂ ਸੁਲਹੀ ਨੂੰ ਪਰਖ ਲਿਆ ਹੈ। ਭਾਵ ਇਸ ਤਰ੍ਹਾਂ ਗੱਲ ਕਰੋ ਜਿਸ ਤਰ੍ਹਾਂ ਬਾਦਸ਼ਾਹ ਤੁਹਾਨੂੰ ਮੇਰਾ ਪੱਖੀ ਨਾ ਜਾਣੇ।

ਉਮਰਾਵਨਿ ਸੁਨਿ ਖਾਤਰ ਕੀਨਸਿ
'ਹਮ ਹਜ਼ਰਤ ਕੋ ਲਖਹਿਂ ਸੁਭਾਇ।
ਇਸ ਬਿਧਿ ਕਹਹਿਂ ਨ ਜਾਨਹਿ ਮਨ ਮੈਂ[1]
ਅਰੁ ਤੇਰੋ ਕਾਰਜ ਬਨ ਜਾਇ।

[1]ਕਹਾਂਗੇ ਕਿ (ਬਾਦਸ਼ਾਹ) ਮਨ ਵਿਚ ਨਹੀਂ ਜਾਣ ਸਕੇਗਾ (ਸਾਨੂੰ ਤੇਰਾ ਪੱਖੀ)।

ਨਜਾਉਂ ਬਿਚਾਰਤਿ ਬਹੁਤ ਬੇਰ ਲਗਿ
ਦੇਸ਼ ਬਿਖੈ ਹੋਇ ਨ ਕੁਨਿਆਇ।
ਰੰਕ ਧਨੀ ਨਰ ਨਾਰਿ ਨੀਚ ਉਚ
ਸਭਿ ਕੀ ਆਪ ਸੁਨਹਿ ਚਿਤ ਲਾਇ ॥੧੭॥
ਗ੍ਰਾਮ ਦੇਨਿ ਤੋ ਮਾਨਿ ਲੇਹਿਗੋ
ਗਾਦੀ ਦੇਨਿ ਬਿਖੈ ਸੰਦੇਹਿ।
ਨਿਰਨੇ ਨੀਕੇ ਨਜਾਉਂ ਨਿਬੇਰਹਿ
ਤਿਸ ਤੇ ਤੁਝੇ ਨ ਪਹੁਂਚਹਿ ਕੇਹ[1]।

[1]ਜੇ) ਨਿਰਨੇ ਕਰਕੇ ਠੀਕ ਨਿਆਉਂ ਦਾ ਨਿਬੇੜਾ

ਕਰੇਗਾ ਤਾਂ ਉਸ ਨਾਲ ਤੈਨੂੰ ਕੁਛ ਨਹੀਂ ਪ੍ਰਾਪਤ ਹੋਵੇਗਾ।

ਪਿਤਾ ਪ੍ਰਬੀਨ ਪ੍ਰਸੰਨ ਹੋਇ ਕਰਿ
ਲਘੁ ਸੁਤ ਕੋ ਦੀਨਸਿ ਕਰਿ ਨੇਹ।
ਨਜਾਉਂ ਕਰਤਿ ਨਹਿਂ ਸੁਨਹਿਂ ਸਿਪਾਰਸ਼,
ਜਥਾ ਜੋਗ ਮਹਿਂ ਪ੍ਰੀਤਿ ਕਰੇਹਿ[1] ॥੧੮॥

[1]ਭਾਵ ਜੋ ਗੱਲ ਠੀਕ ਹੈ ਉਸ ਨਾਲ ਪ੍ਰੀਤ ਕਰਦਾ ਹੈ।

ਨਜਾਉਂ ਕਰਨਿ ਕੀ ਬਾਤ ਸੁਨਾਵਹਿਂ,
ਗੁਰਨੰਦਨ! ਸੁਨਿ ਦੇਕਰਿ ਕਾਨਿ[1]।
ਘੰਟਾ ਸਿਰ ਪਰ ਲਰਕਤਿ ਨਿਸ ਦਿਨ
ਰਹਿ ਬਜਾਰ ਮਹਿਂ ਰਜੁ ਮਹਾਨ[1]।
ਇਕ ਦਿਨ ਜਲ ਪਾਖਰ[1] ਕਉ ਲਾਦੇ
ਬ੍ਰਿਖਭ[1] ਅਗਾਰੀ ਕਰਤਿ ਪਯਾਨ।
ਜਲ ਦਾਨੀ[1] ਤਿਹ ਪੀਛੇ ਹਾਂਕਤਿ
ਚਲਤਿ ਚਲਤਿ ਆਏ ਤਿਸ ਥਾਨ ॥੧੯॥

[1]ਅਗੋਂ ਜਹਾਂਗੀਰ ਦੇ ਨਿਆਂ ਦੇ ਹਾਲ ਸੁਣਾਉਂਦੇ ਹਨ।

[1]ਲੰਬੀ ਰਸੀ ਬਜ਼ਾਰ ਵਿਚ ਰਹਿੰਦੀ ਹੈ।

[1]ਜਲ ਦੀਆਂ ਮਸ਼ਕਾਂ, ਪਖਾਲਾਂ।

[1]ਬੈਲ।

[1]ਮਾਸ਼ਕੀ।

ਬ੍ਰਿਖਭ ਚਰਨ ਸੋਂ ਰੱਜੁ ਲਾਗੀ
ਐਂਚੀ ਗਈ ਸੁ ਘੰਟਾ ਹਾਲਿ[1]।
ਬਾਜਤਿ ਨਾਦ ਭਯੋ ਤਿਸ ਕੇਰਾ
ਹਜ਼ਰਤ ਬੈਠਯੋ ਤਰੇ ਕ੍ਰਿਪਾਲ[1]।
ਸੁਨਤਿ ਸ਼ਬਦ ਕੋ ਕਹਯੋ -ਲੇਹੁ ਸੁਧਿ-
ਦੌਰੇ ਮਾਨਵ ਗਨ ਤਤਕਾਲ।
ਖੋਜਨਿ ਲਗੇ ਬਿਲੋਕਯੋ ਨਹਿਂ ਸੋ[1],
ਇਤ ਉਤ ਬੂਝਤਿ ਭੇ ਨਰ ਜਾਲ ॥੨੦॥

[1]ਹਿੱਲ ਪਿਆ।

[1]ਕ੍ਰਿਪਾਲੂ ਬਾਦਸ਼ਾਹ ਹੇਠ ਬੈਠਿਆ ਸੀ।

[1]ਭਾਵ ਘੰਟਾ ਹਿਲਾਉਣ ਵਾਲਾ।

ਇਕ ਨੇ ਕਹਯੋ -ਬ੍ਰਿਖਭ ਪਗ ਲਾਗਯੋ
ਰੱਜੁ ਚਲਿ ਘੰਟਾ ਠਣਕਾਰ-।
ਸੁਨਿ ਹਜ਼ਰਤ ਕੋ ਸੁਧਿ ਕਰਿ ਦੀਨਸਿ-
ਨਹਿਂ ਕਿਸ ਨਰ ਨੇ ਕੀਨਿ ਪੁਕਾਰ।
ਜਲ ਦਾਨੀ ਕੇ ਬੈਲ ਚਰਨ ਲਗਿ
ਹਾਲ ਗਯੋ ਉਠਿ ਨਾਦਿ ਉਦਾਰ।

ਜਥਾ ਜੋਗ ਤੁਮ ਪ੍ਰਜਾ ਬਸਹਿ ਸੁਖ
ਨਿਬਲ ਸਬਲ ਸਭਿ ਹੁਇ ਇਕਸਾਰ-
॥੨੧॥
ਜਹਾਂਗੀਰ ਨੈ ਪੁਨਹਿ ਪਠਾਏ
-ਆਨਹੁ ਬ੍ਰਿਖਭ ਲਦਯੋ ਤਿਸੁ ਭਾਂਤਿ।
ਜਿਮ ਗਮਨਤਿ ਪਗ ਰਜੁ ਐਂਚਲੀ[1]
ਦੁਖਤਿ ਪੁਕਾਰ ਕਰੀ ਜਿਮ ਜਾਤਿ[1]।
ਬਿਨ ਦੁਖ ਮਮ ਘੰਟਾ ਨ ਹਿਲਾਵਤਿ
ਕਰਹੁੰ ਨਜਾਉਂ ਤਿਹ ਪਿਖਿ ਬਿਰਤਾਂਤ-।
ਮਤਿ ਬਿਸਮਤਿ ਨਰ ਗਏ ਦੌਰ ਕਰਿ
ਜਹਾਂ ਬੈਲ ਅਰ ਥੋ ਜਲਦਾਤ[੪] ॥੨੨॥
ਤਿਸੀ ਰੀਤਿ ਸੋਂ ਬ੍ਰਿਖਭ ਲਦਾਯੋ
ਹਾਂਕਹਿ ਪਾਛੇ ਗਮਨਯੋ ਸੋਇ।
ਆਨਯੋ ਪਾਤਸ਼ਾਹ ਜਹਿਂ ਬੈਠਯੋ,
ਸਭਾ ਲਗੀ ਦੇਖਤਿ ਸਭਿ ਕੋਇ।
ਹਜ਼ਰਤ ਕਹਯੋ -ਬੈਲ ਕੋ ਹਕ ਹੈ
ਲਈ ਉਠਾਇ ਪਖਾਲੈਂ ਦੋਇ।
ਬਹੁਰ ਤੀਸਰੀ ਲਾਦਨਿ ਕੀਨਸਿ
ਇਹ ਅੱਨਜਾਇ ਇਸੀ ਸੰਗਿ ਹੋਇ
॥੨੩॥
ਯਾਂ ਤੇ ਮਮ ਘੰਟਾ ਠਣਕਾਰਯੋ,
ਹੋਇ ਦੁਖੀ ਇਮ ਕੀਨਿ ਪੁਕਾਰ।
ਅਬਿ ਤੇ ਆਗੇ ਸਭਿ ਬ੍ਰਿਖਭਨਿ ਕੋ
ਲਾਦਹੁ ਦੋਇ ਪਖਾਲੈਂ ਭਾਰ[1]।
ਬਹੁਰ ਤੀਸਰੀ ਧਰਹਿ ਜੁ ਊਪਰਿ
ਹੋਹਿ ਗੁਨਾਹੀ ਕੈਦ ਮਝਾਰ।
ਸਭਿਹਿਨਿ ਕਹੁ ਇਮ ਸੁਧਿ ਕਰਿ ਦੀਜੈ
-ਸ਼ਾਹੁ ਕੀਨਿ ਤਬਿ ਹੁਕਮ ਉਚਾਰ
॥੨੪॥
ਬਡ ਧਰਮੱਗਜ ਨਜਾਉਂ ਜਹਿਂ ਪਸ਼ੂਯਨਿ[1]
ਮਾਨੁਖ ਕੀ ਤੌਂ ਕਜਾ ਹੈ ਬਾਤ'[†]।

[1]ਖਿੱਚ ਲਈ।

[1]ਜਾਂਦਿਆਂ।

[1]ਕੇਵਲ) ਦੋ ਮਸ਼ਕਾਂ ਦਾ ਭਾਰ।

[1]ਜਿਸ ਨੇ ਪਸ਼ੂਆਂ ਦਾ ਨਿਆਉਂ ਕੀਤਾ।

[†]ਕਵੀ ਜੀ ਨੂੰ ਪੂਰਾ ਪਤਾ ਨਹੀਂ ਲੱਗਾ। ਵੇਖੋ ਰਾਸ ੪ ਅੰਸੂ ੩੭ ਦੇ ਅੰਕ ੪੮ ਦੀ ਹੇਠਲੀ ਟੂਕ।

ਇਮ ਸੁਨਿ ਪ੍ਰਿਥੀਆ ਦੁਖਤਿ ਭਯੋ ਉਰ
ਗੁਰਤਾ ਆਸ ਤਜਾਗ ਪਛੁਤਾਇ।
-ਇਸ ਢਿਗ ਜਤਨ ਹੋਇ ਨਹਿਂ ਸਕਿਯਤਿ
ਮਤਿ ਸੂਖਮ[1] ਨਿਰਨੈ ਅਵਦਾਤਿ।

[1]ਸੂਖਮ ਮਤ ਨਾਲ ਸਾਫ ਨਿਰਨੇ ਕਰਦਾ ਹੈ। [ਸੰਸ: ਅਵਦਾਤ = ਸਾਫ, ਨਿਰੋਲ਼]

ਤਊ ਗ੍ਰਾਮ ਦੇ ਆਦਰ ਠਾਨਹਿਂ
ਇਸ ਮਹਿਂ ਭੀ ਮਮ ਪਤਿ ਰਹਿ ਜਾਤਿ- ॥੨੫॥
ਲੇ ਰਿਸ਼ਵਤ ਹਜ਼ਰਤ ਢਿਗ ਗਮਨੇ
ਸੁਲਹੀ ਅਪਨੇ ਸੰਗਿ ਮਿਲਾਇ।
ਕਹਿ ਕਰਿ ਪ੍ਰਿਥੀਆ ਨਿਕਟ ਹਕਾਰਯੋ
ਲਗੇ ਤਾਰੀਫ ਕਰਨਿ ਸਮੁਦਾਇ।
'ਪ੍ਰਥਮ ਭਏ ਸ਼੍ਰੀ ਨਾਨਕ ਇਨ ਕੇ
ਹਿੰਦੂ ਤੁਰਕ ਮੁਰੀਦ ਬਨਾਇ।
ਰਾਮਦਾਸ ਗੁਰ ਤਿਨ ਗਾਦੀ ਪਰ
ਬੈਠੇ ਸੁਜਸੁ ਜਗਤ ਪਰਛਾਇ ॥੨੬॥
ਗੁਰ ਘਰ ਸਾਗਰ ਸਮਸਰ ਡਰਹਰਿ[1]

[1]ਜਮਾਂ ਦੇ) ਡਰ ਨੂੰ ਦੂਰ ਕਰਨ ਵਾਲਾ ਗੁਰੂ ਦਾ ਘਰ ਸਮੁੰਦਰ ਸਮ ਹੈ। (ਅ) (ਭੈ) ਸਾਗਰ (ਸੰਸਾਰ) ਵਿਚ (ਡਰ ਹਰਿ =) ਅਭੈ (ਸਾਗਰ) ਗੁਰੂ ਕਾ ਘਰ ਹੈ। (ੲ) ਗੁਰੂ ਘਰ ਰੂਪੀ ਸਾਗਰ ਵਿਚ ਪ੍ਰਿਥੀਆ ਰੂਪੀ ਚੰਦ੍ਰਮਾਂ ਡਲ੍ਹਕਾਂ ਮਾਰ ਰਿਹਾ ਹੈ।

ਪ੍ਰਿਥੀਚੰਦ ਭਾ ਚੰਦ ਮਨਿੰਦ।
ਦੇਸ਼ ਬਿਦੇਸ਼ਨਿ ਕੇ ਨਰ ਮਾਨੈਂ
ਸੀਸ ਨਿਵਾਇ ਚਰਨ ਅਰਬਿੰਦ।
ਅਜ਼ਮਤ ਕਰਿ ਤਿਨ ਹੋਤਿ ਸਹਾਇਕ
ਸੁਜਸ ਬਿਲੰਦ ਕਰਹਿਂ ਨਰ ਬ੍ਰਿੰਦ।
ਸ਼੍ਰੀ ਨਾਨਕ ਕੀ ਜੋਤਿ ਇਨਹੁਂ ਮਹੁਂ
ਜਾਨੀ ਪਰਹਿ ਗੁਨਹਿ ਬਖਸ਼ਿੰਦ[1] ॥੨੭॥

[1]ਗੁਨਾਹਾਂ ਦੇ ਬਖਸ਼ਾਉਣੇ ਵਾਲੀ।

ਸਨਮਾਨਤਿ ਪਤਿਸ਼ਾਹ ਰਹੇ ਸਭਿ,
ਇਹ ਚਲਿ ਕਰਿ ਆਯਹੁ ਤੁਮ ਦ੍ਵਾਰ।
ਨਯਾਉਂ ਨਿਬੇਰਨਿ ਕੀਜਹਿ ਨੀਕੇ

ਕਰੋ ਬਿਦਾ ਦੇ ਕਰਿ ਉਪਹਾਰ।
ਨਾਂਹਿ ਤ ਮਹਿਮਾ ਇਸ ਘਟਿ ਜਾਵਹਿ,
ਸਿੱਖ ਤਜਹਿਂ ਨਹਿਂ ਕਰਹਿਂ ਜੁਹਾਰ।
ਇਹ ਭੀ ਪੁੰਨ ਆਪ ਕੇ ਘਰ ਕੋ
ਕਰਹਿ[1] ਖੁਦਾਇ ਬੰਦਗੀਚਾਰੁ ॥੨੮॥ — [1]ਕਰੇਗਾ (ਪ੍ਰਿਥੀਆ)।
ਜਥਾ ਜੋਗ ਬੈਠਾਵਨਿ ਕਰਿਯਹਿ
ਮਾਨਵ ਲਾਖਹੁਂ ਮਾਨਹਿਂ ਯਾਂਹਿ।
ਪਰੰਪਰਾ[1] ਇਹ ਗੁਰ ਕੇ ਘਰ ਕੀ — [1]ਆਦ ਤੋਂ ਚਲੀ ਆਂਵਦੀ ਮ੍ਰਿਯਾਦਾ।
ਨਿਸ਼ਚਲ ਰਾਖਹੁ ਮਿਟਹਿ ਜੁ ਨਾਂਹਿ।
ਰਾਵਰਿ ਕੀ ਕੀਰਤਿ ਜਗ ਬਿਥਰਹਿ
ਅਧਿਕ ਭਲਾ ਹੋਵੈ ਦਰਗਾਹਿ।'
ਜਹਾਂਗੀਰ ਨੇ ਸੁਨਿ ਪਹਿਚਾਨੀ
-ਰਿਸ਼ਵਤ ਲਈ ਇਨਹੁ[1] ਇਸ ਪਾਹਿ ॥੨੯॥ — [1]ਭਾਵ ਉਮਰਾਵਾਂ ਨੇ।
ਪ੍ਰਥਮ ਨ ਪ੍ਰਿਥੀਏ ਕੀ ਕੁਛ ਭਾਖੀ
ਆਜ ਤਰੀਫ ਕਰਤਿ ਛਲ ਸੰਗਿ।
ਦੇ ਕਰਿ ਦਰਬ ਬਿਗਾਰਤਿ ਲੋਕਨਿ
ਭਰਜੋ ਖੁਟਾਈ ਸੰਗ ਕੁਢੰਗ[1]। — [1]ਖੋਟੀ ਤਰ੍ਹਾਂ (ਪ੍ਰਿਥੀਆ)।
ਗੁਰਤਾ ਕੋ ਅਧਿਕਾਰ ਨ ਇਸ ਕੋ
ਗਜ਼ਾਨ ਆਦਿ ਗੁਨ ਨਹਿਂ ਸ਼ੁਭ ਅੰਗ।
ਤਊ ਗੁਰੂ ਕੋ ਨੰਦਨ ਹੋਯਹੁ-
ਇਮ ਬਿਚਾਰ ਚਹਿ ਮਾਨ ਉਤੰਗ[1] ॥੩੦॥ — [1]ਭਾਵ (ਗੁਰੂ ਘਰ ਦਾ) ਮਾਨ ਉੱਚਾ ਰੱਖਣਾ ਚਾਹੁੰਦਾ ਹੈ।
ਬੋਲਜੋ ਜਹਾਂਗੀਰ 'ਲਿਹੁ ਗ੍ਰਾਮਹਿ
ਮੈਂ ਅਪਨੀ ਦਿਸ਼ਿ ਤੇ ਇਹ ਦੀਨਿ।
ਕਰਹੁ ਧਾਮ ਤਹਿਂ ਬੈਠਿ ਕੁਟੰਬ ਜੁਤ
ਸ਼੍ਰੀ ਅਰਜਨ ਢਿਗ ਜਾਹੁ ਨ, ਚੀਨ।
ਲਵਪੁਰਿ ਕੋ ਹਮ ਜਬਿ ਚਲਿ ਆਵਹਿਂ
ਜੁਗ ਭ੍ਰਾਤਨਿ ਤੇ ਸੁਨਹਿਂ ਜੁ ਕੀਨਿ।
ਅਬਿ ਤੇ ਦ੍ਵੈਸ਼ ਨ ਠਾਨਹੁਂ ਤਿਨ ਸੰਗ,
ਨਿਜ ਗੁਜ਼ਾਰਨ ਹਮਹੁ ਤੇ ਲੀਨਿ'

॥੩੧॥
ਇਮ ਕਹਿ ਪਟਾ ਲਿਖਾਇ ਬਿਦਾ ਕਿਯ
'ਮਿਲਹੁ ਹਮੈਂ ਜਬਿ ਲਵਪੁਰਿ ਆਇ।'
ਕੁਛਕ ਹਰਖ ਕਰਿ ਪ੍ਰਿਥੀਆ ਆਯਹੁ
ਦਿੱਲੀ ਨਗਰੀ ਤੇ ਨਿਕਸਾਇ।
ਗਮਨਤਿ ਦੇਸ਼ ਮਾਲਵੇ ਪ੍ਰਾਪਤਿ[1],
ਤਹਾਂ ਗ੍ਰਾਮ ਲੀਨਸਿ ਹਰਖਾਇ।
ਸੀਸ ਨਿਵਾਵਤਿ ਆਦਿਕ ਪ੍ਰਿਥੀਆ
ਸੁੰਦਰ ਕੋਠਾ ਲੀਨਿ ਬਨਾਇ[1] ॥੩੨॥

[1]ਮਾਲਵੇ ਦੇਸ਼ ਪਹੁੰਚਿਆ।

[1]ਸੁੰਦਰ ਕੋਠਾ (ਮੰਦਰ) ਬਣਾਇਆ ਤੇ ਪ੍ਰਿਥੀਆ ਆਦਿਕ (ਉਸ ਦੇ ਸੰਗੀ) ਉਸ ਨੂੰ ਮੱਥਾ ਟੇਕਦੇ ਹਨ (ਜਿਵੇਂ ਸ਼੍ਰੀ ਦਰਬਾਰ ਸਾਹਿਬ ਨੂੰ ਗੁਰੂ ਅਰਜਨ ਜੀ ਤੇ ਸੰਗਤਾਂ ਨਿਵਾਂਵਦੇ ਸਨ)। (ਅ) ਆਦਿਕ = ਪਹਿਲਿਆਂ ਨੂੰ ਭਾਵ ਪਹਿਲਿਆਂ ਚਹੁੰ ਗੁਰੁ ਸਾਹਿਬ ਨੂੰ ਸੀਸ ਨਿਵਾਕੇ ਕੋਠਾ ਬਣਾ ਲਿਆ।

ਤਿਸ ਕੀ ਸੰਗਜਾ ਤੇਸੋ ਕਹੀਅਹਿ
ਸੋਢੀ ਕੋਠੇ ਕੇ[1] ਬਿਦਤਾਇ।
ਇਸਤ੍ਰੀ ਪੁੱਤ੍ਰ ਬਸਾਇ ਹਰਖ ਜੁਤਿ
ਅਪਨੀ ਪੂਜਾ ਬੈਠਿ ਕਰਾਇ।
ਥੋਰੀ ਸੰਗਤਿ ਆਵਤਿ ਚਲਿ ਕਰਿ
ਦੇਤਿ ਉਪਾਇਨ ਕੁਛਕ ਚਢਾਇ।
ਕਰਿ ਗੁਜ਼ਰਾਨਿ ਬਿਤਾਇ ਸਮੋ ਨਿਜ
ਪਟਬੀਜਨ ਸਮ ਚਮਕ ਦਿਖਾਇ
॥੩੩॥

[1]ਸੋਢੀਆਂ ਦਾ ਕੋਠਾ।

ਦੋਹਰਾ:
ਜਤਨ ਠਾਨਿ ਬਿਧਿ ਅਨਿਕ ਕੇ, ਹਾਰ
ਪਚਜੋ[1] ਦੁਖ ਪਾਇ।
ਸਮੁਤਾ ਚਹਿ ਜਗਨਾਥ ਸੋਂ[1], ਕਯੋਂ ਕਰਿ
ਪਹੁੰਚਯੋ ਜਾਇ ॥੩੪॥

[1]ਖਪ ਗਿਆ।

[1]ਭਾਵ ਗੁਰੂ ਅਰਜਨ ਜੀ ਦੀ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤੀਆ ਰਾਸੇ 'ਪ੍ਰਿਥੀਆ ਕੋਠਾ ਪਾਵਨ' ਪ੍ਰਸੰਗ ਬਰਨਨੰ ਨਾਮ ਸਪਤ ਬਿੰਸਤੀ ਅੰਸੂ ॥੨੭॥

## ੨੮. [ਠਾਕੁਰ ਪੂਜਕ ਪਖੰਡੀ ਬ੍ਰਾਹਮਣ ਨਾਲ ਚਰਚਾ]

੨੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੯

ਦੋਹਰਾ:

ਇਮ ਪ੍ਰਸੰਗ ਰਿਸ ਢੰਗ ਕੋ[1], ਪ੍ਰਿਥੀਏ ਕਿਯੋ ਨਿਸੰਗ।
ਰੰਗ ਰੰਗ ਕੀ ਕਥਾ ਅਬਿ, ਗੁਰ ਕੀ ਸੁਨਿ ਹਿਤ ਸੰਗ ॥੧॥

[1]ਗੁੱਸੇ ਦੇ ਢੰਗ ਦਾ ਇਸ ਤਰ੍ਹਾਂ ਦਾ ਪ੍ਰਸੰਗ।

ਹਾਕਲ ਛੰਦ:

ਸ਼੍ਰੀ ਸਤਿਗੁਰ ਅਰਜਨ ਪਾਛੇ[1]।
ਬਹੁ ਕਰੇ ਉਛਾਹ ਸੁ ਆਛੇ।
ਸੁਤ ਜਨਮ ਨਵੋ ਜਨੁ ਹੋਵਾ।
ਦੁਖ ਬਿਘਨ ਬ੍ਰਿੰਦ ਕੋ ਖੋਵਾ ॥੨॥

[1]ਗੁਰੂ ਅਰਜਨ ਜੀ ਦੇ ਪਿਛੋਂ।

ਬਹੁ ਦਾਨ ਦੀਨਿ ਕਰਿ ਪ੍ਰੇਮਾ।
ਅਭਿਲਾਖਿ ਪੁੱਤ੍ਰ ਕੀ ਛੇਮਾ।
ਮੁਖ ਮੰਡਲ ਸੁੰਦਰ ਚੰਦੂ।
ਪਿਖਿ ਹਰਖਤਿ ਆਨੰਦ ਕੰਦੂ[1] ॥੩॥

[1]ਭਾਵ ਗੁਰੂ ਅਰਜਨ ਜੀ।

ਦ੍ਰਿਗ ਦਲ ਬਿਲੰਦ ਅਰਬਿੰਦੂ[1]।
ਦੁਤਿ ਕਲਿਕਾ ਰਦਨ ਮਨਿੰਦੂ[1]।
ਹਰਖੰਤਿ ਦਾਸ ਪਿਖਿ ਬ੍ਰਿੰਦੂ।
ਕਰਿ ਪ੍ਰੇਮ ਤੁਰਕ ਅਰੁ ਹਿੰਦੂ ॥੪॥

[1]ਨੇਤਰ ਕਵਲ ਦੇ ਦਲਾਂ ਵਾਂਗ ਚੌੜੇ ਹਨ।
[1]ਦੰਦਾਂ ਦੀ ਸ਼ੋਭਾ ਕਲੀਆਂ ਵਰਗੀ ਹੈ।

ਦਿਨ ਰੈਨ ਨੈਨ ਕੇ ਆਗੇ।
ਰਖਿ ਜਨਨੀ ਆਨ ਨ ਤਜਾਗੇ[1]।
ਕਰਿ ਭਲੀ ਭਾਂਤਿ ਤਕਰਾਈ।
ਨਿਜ ਹਾਥ ਅਹਾਰ ਖੁਵਾਈ ॥੫॥

[1]ਇਕ ਖਿਣ ਨਹੀਂ ਛੱਡਦੀ।

ਬਿਸਵਾਸ ਨ ਕਰਤੀ ਕੈਸੇ।
ਰਖਿ ਪਲਕ ਬਿਲੋਚਨ ਜੈਸੇ[1]।
ਰਹਿ ਰਾਤਿ ਬਿਖੈ ਰਖਵਾਰੀ।
ਨਰ ਜਾਗਤਿ ਖਰੋ ਨਿਹਾਰੀ ॥੬॥

[1]ਜਿਵੇਂ ਪਲਕਾਂ ਅੱਖਾਂ ਨੂੰ ਰਖਦੀਆਂ ਹਨ।

ਉਰ ਤ੍ਰਾਸ ਧਾਰਿ ਕਰਿ ਗੰਗਾ।
ਸੁਤ ਪਾਲਤਿ ਦੀਰਘ ਅੰਗਾ।
ਹਰਿ ਗੋਬਿੰਦ ਛੈਲ ਛਬੀਲਾ[1]।

[1]ਬਾਂਕਾ, ਸੁੰਦਰ।

ਕਰਿ ਬਾਲਪਨੇ ਕੀ ਲੀਲਾ ॥੭॥
ਪਦ ਪੰਕਜ ਆਂਙਣ ਦੌਰੈ।
ਗਹਿ ਬਾਲਕ ਲੇ ਭਰਿ ਕੌਰੈ[1]। [1]ਬਾਲਕਾਂ ਨੂੰ ਜੱਫੀ ਭਰਕੇ ਫੜ ਲੈਂਦੇ ਹਨ।
ਬਹੁ ਕਰੇ ਭੇਰ ਤਰ ਢਾਹੈ।
ਜੁਗ ਬਾਹੈਂ ਓਜ ਨਿਵਾਹੈ[1] ॥੮॥ [1]ਦੋ ਭੁਜਾਂ ਦੇ ਬਲ ਨਾਲ ਨਿਵਾ ਦੇਂਦੇ ਹਨ।
ਬਹੁ ਖੇਲਿ ਖੇਲ ਰਸ ਰਾਤੇ[1]। [1]ਖੇਲ ਦੇ ਰਸ ਵਿਚ ਰੱਤੇ ਬਹੁਤ ਖੇਲਦੇ ਹਨ।
ਕਰ ਚਰਨ ਕਮਲ ਜਨੁ ਰਾਤੇ[1]। [1]ਹੱਥ ਤੇ ਚਰਨ ਮਾਨੋ ਲਾਲ ਕਮਲ ਹਨ।
ਇਮ ਖੇਲਤਿ ਪਿਤ ਢਿਗ ਆਵੈਂ।
ਸਭਿ ਸਭਾ ਮੋਦ ਉਪਜਾਵੈਂ ॥੯॥
ਪਿਖਿ ਲੱਛਨ ਅੰਗ ਬਿਸਾਲਾ।
'ਗੁਰ ਭਾਰੋ ਹੋਹਿ ਕ੍ਰਿਪਾਲਾ।'
ਕੋ ਕਹੈ 'ਸੂਰ ਬਡ ਹੋਵੈ।
ਗਨ ਦੁਸ਼ਟਨਿ ਕੀ ਜਰ ਖੋਵੈ' ॥੧੦॥
ਕੋ ਕਹੈ 'ਡੀਲ ਬਲਵਾਨਾ।
ਕਿਸ ਨਰ ਕੋ ਅਸ ਨਹਿੰਜਾਨਾ[1]। [1]ਕਿਸੇ ਮਨੁੱਖ ਦੀ ਐਸੀ (ਡੀਲ) ਨਹੀਂ ਜਾਣੀਦੀ।
ਭੁਜ ਹੋਇੰ ਪ੍ਰਲੰਬਿਤ ਭਾਰੀ।
ਉਰ ਆਯੁਤ ਯੁਤ ਬਿਸਤਾਰੀ[1]' ॥੧੧॥ [1]ਛਾਤੀ ਚੌੜੀ ਵਿਸਤਾਰ ਸਹਤ।
ਸਭਿ ਦੇਖਿ ਦੇਖਿ ਸੁਖ ਪਾਵੈਂ।
ਇਮ ਸ਼੍ਰੀ ਗੁਰ ਦਯੋਸ ਬਿਤਾਵੈਂ।
ਨਿਤ ਬਰਧਤਿ ਡੀਲ ਬਿਸਾਲਾ।
ਬਡ ਆਯੁਤ ਸੁੰਦਰ ਭਾਲਾ ॥੧੨॥
ਸ਼੍ਰੀ ਅਰਜਨ ਸਭਿ ਦਿਨ ਮਾਂਹੀ[1]। [1]ਹਰਿ ਰੋਜ।
ਤਜਿ ਆਲਸ ਜਾਮ ਨਿਸਾ ਹੀ।
ਸੁਚ ਕ੍ਰਿਯਾ ਪ੍ਰਾਤ ਹਿਤਕਾਰੀ[1]। [1]ਸਵੇਰ ਦੀ ਸੌਚ ਆਦਿ ਕ੍ਰਿਆ ਚੰਗੀ ਤਰ੍ਹਾਂ ਕਰਕੇ।
ਪੁਨ ਬੈਠਹਿਂ ਆਸਨ ਮਾਰੀ ॥੧੩॥
ਥਿਤਿ ਅਪਨ ਸਰੂਪ ਮਝਾਰਾ।
ਮਨ ਰਾਖਹਿਂ ਰੋਕਿ ਉਦਾਰਾ।
ਇਕ ਦਯੋਸ ਪ੍ਰਾਤ ਜਬਿ ਹੋਈ।
ਉਠਿ ਕ੍ਰਿਆ ਕਰਤਿ ਭੇ ਸੋਈ ॥੧੪॥
ਜਲ ਕੂਪ ਪ੍ਰਥਮ ਇਸ਼ਨਾਨੇ।

ਸ੍ਰੀ ਅੰਮ੍ਰਿਤਸਰ ਪੁਨ ਪਜਾਨੇ।
ਸਿਖ ਗਜਾਨੀ ਕੇਤਿਕ ਸੰਗੇ।
ਕੋ ਸੱਤਜਨਾਮ ਰਤਿ ਰੰਗੇ ॥੧੫॥
ਨਿਸ ਦਯੋਸ ਲਗੀ ਲਿਵ ਜੀਹਾ[1]। [1]ਰਸਨਾ ਕਰ (ਅ) ਜਿਨ੍ਹਾਂ ਦੀ।
ਪ੍ਰਭੁ ਦਰਸ਼ਨ ਕੀ ਉਰ ਈਹਾ[1]। [1]ਇੱਛਾ।
ਸਭਿ ਸੁਧਾ ਸਰੋਵਰ ਮੱਜੇ।
ਬਹੁ ਜਨਮਨਿ ਕੇ ਅਘ ਭੱਜੇ ॥੧੬॥
ਪੁਨਿ ਸ੍ਰੀ ਗੁਰ ਕੀਨਿ ਸ਼ਨਾਨਾ।
ਗਰ ਸੂਖਮ ਬਸਤ੍ਰ ਮਹਾਨਾ[1]। [1]ਗੱਲ ਬਹੁਤ ਬਰੀਕ ਬਸਤ੍ਰ ਹਨ।
ਪਗ ਪੰਕਜ ਗਮਨੇ ਸੁੰਦਰ।
ਹਿਤ ਦਰਸ਼ਨ ਸ੍ਰੀ ਹਰਿ ਮੰਦਰ ॥੧੭॥
ਨਿਜ ਪਿਤ ਕੋ ਕਲਪਿ[1] ਸਥਾਨਾ। [1]ਸੁਹਣਾ।
ਹੁਇ ਨੰਮ੍ਰ ਪ੍ਰਨਾਮ ਸੁ ਠਾਨਾ।
ਸ੍ਰੀ ਰਾਮਦਾਸ ਧਰਿ ਧਜਾਨਾ।
ਪੁਲਕਾਵਲਿ ਦੇਹਿ ਮਹਾਨਾ ॥੧੮॥
ਜਲ ਭਰਯੋ ਬਿਲੋਚਨ ਬੀਚਾ।
ਬਹਿ ਆਂਸੂ ਆਨਨ ਸੀਚਾ[1]। [1]ਮੂੰਹ ਭਿੱਜ ਗਿਆ।
ਰੁਕਿ ਕੰਠਿ ਨ ਬੋਲਯੋ ਜਾਈ।
ਬਡ ਪ੍ਰੇਮ ਦੇਹਿ ਬਿਸਰਾਈ[1] ॥੧੯॥ [1]ਦੇਹ ਦੀ ਸੁਰਤ ਭੁੱਲ ਗਈ।
ਚਿਰ ਕਿਤਿਕ ਬਿਖੈ[1] ਧਰਿ ਧੀਰਾ। [1]ਚਾਰ ਵਾਰੀ (ਪ੍ਰਕ੍ਰਮਾਂ)।
ਪਰਕਰਮਾ ਫਿਰੇ ਗਹੀਰਾ।
ਕਰਿ ਚਤੁਰ ਬਾਰ ਹਰਿ ਮੰਦਰਿ।
ਬਰ ਬੈਠ ਬਿਰਾਜੇ ਅੰਦਰ ॥੨੦॥
ਥਿਤਿ[1] ਕਿਤਿਕ ਕਾਲ ਦਰਸਾਏ। [1]ਬੈਠਕੇ।
ਪੁਨਿ ਉਠਿ ਕਰਿ ਬਾਹਰਿ ਆਏ।
ਕਰ ਨਮੋ ਸੇਤ ਪੁਰ[1] ਚਾਲੇ। [1]ਪੁਲ ਤੇ।
ਦਰਸ਼ਨੀ ਜੁ ਪੌਰ ਬਿਸਾਲੇ ॥੨੧॥
ਤਹਿਂ ਫਿਰ ਕਰਿ ਠਾਂਢੇ ਹ੍ਵੈਕੇ।
ਹਰਿ ਮੰਦਿਰ ਦਿਸ਼ਾ ਚਿਤੈ ਕੈ।
ਕਰਿ ਬੰਦਨ ਪ੍ਰੇਮ ਸਮੇਤਾ।
ਪੁਨ ਸਰ ਪਰਕਰਮਾ[1] ਹੇਤਾ ॥੨੨॥ [1]ਸਰੋਵਰ ਦੀ ਪ੍ਰਕ੍ਰਮਾਂ।

ਗੁਰ ਗਮਨੈਂ ਮੰਦਹਿਂ ਮੰਦੇ।
ਦੇ ਦਰਸ਼ਨ ਦਾਸ ਅਨੰਦੇ।
ਜਹਿਂ ਝੂਲਤਿ ਦੀਹ ਨਿਸ਼ਾਨਾ।
ਕਰਿ ਨਮੋ ਚਲੇ ਅਗਵਾਨਾ ॥੨੩॥
ਮੁਖ ਉੱਤਰ ਦਿਸ਼ ਕਰਿ ਜਾਏ।
ਸਿਰ ਬਾਇਬ[1] ਕੋਨ ਨਿਵਾਏ। [1]ਉਤਰ ਪੱਛਮ ਦੀ ਕੋਨ।
ਪੁਨਿ ਪੂਰਬ ਮੁਖ ਕਰਿ ਚਾਲੇ।
ਸਿਖ ਬ੍ਰਿੰਦਗਮਨ ਕਰਿ ਨਾਲੇ ॥੨੪॥
ਤਹਿਂ ਇਕ ਦਿਜ ਦੇਖ੍ਯੋ ਐਸਾ।
ਸਰ ਸੁਧਾ ਤੀਰ ਪਰ ਬੈਸਾ।
ਧਰਿ ਆਗੈ ਸਾਲਗਰਾਮੂ।
ਬਹੁ ਭਾਂਤਿ ਕਰਤਿ ਪਰਣਾਮੂ ॥੨੫॥
ਘਸਿ ਚੰਦਨ ਕੋ ਚਰਚਾਨਾ।
ਇਕ ਘੰਟਾ ਧਰ੍ਯੋ ਮਹਾਨਾ।
ਪਾਟੰਬਰ ਊਪਰ ਪੀਤਾ।
ਦਿਜ ਬੈਠ੍ਯੋ ਥਿਤਿ ਨਹਿਂ ਚੀਤਾ[1] ॥੨੬॥ [1]ਚਿਤ ਇਸਥਿਤ ਨਹੀਂ।
ਘਰ ਕਾਰਜ ਚਿਤਵਿ ਅਨੇਕਾ।
ਉਰ ਤ੍ਰਿਸ਼ਨਾ ਧਨ ਕੀ ਏਕਾ।
ਬਡ ਰਚ੍ਯੋ ਪਖੰਡ ਮਝਾਰੀ[1]। [1]ਬੜਾ ਪਖੰਡ ਵਿਚ ਰਚਿਆ ਹੈ।
ਬਕ ਧ੍ਯਾਨ[1] ਲਗਾਵਤਿ ਤਾਰੀ ॥ ॥੨੭॥ [1]ਬਗਲੇ ਦੇ ਧਿਆਨ ਵਾਂਙ।
ਤਿਹ ਪਿਖਿ ਗੁਰ ਗਏ ਅਗਾਰੀ।
ਦਿਜ ਉਰਮਹਿਂ ਤਬਿ ਰਿਸ ਧਾਰੀ।
-ਨਹਿਂ ਠਾਕੁਰ ਦਿਸ਼ਿ ਕਰ ਬੰਦੇ।
ਨਹਿਂ ਮੁਹਿ ਨਿਮਿ ਕੀਨਿ ਅਨੰਦੇ[1] ॥੨੮॥ [1]ਨਾ ਮੇਰੀ ਵੰਨੇ ਨਿਉਂਕੇ (ਮੈਨੂੰ) ਖੁਸ਼ ਕੀਤਾ।
ਹੁਇ ਨਿਕਟਿ ਗਏ ਪੁਨਿ ਆਗੇ।
ਤਿਮ ਸਿੱਖ ਸਕਲ ਸੰਗ ਲਾਗੇ।
ਸਨਮਾਨ ਨ ਰਾਖ੍ਯੋ ਮੋਰਾ।
ਨਹਿਂ ਦੇਖ੍ਯੋ ਠਾਕੁਰ ਓਰਾ- ॥੨੯॥

ਇਮ ਚਿਤਵਤਿ ਬਿੱਪ੍ਰ ਬਿਸਾਲਾ।
ਤਪਯੋ ਰਿਸ ਮਤਸਰ ਜ੍ਵਾਲਾ[1]। — [1]ਗੁੱਸੇ ਤੇ ਈਰਖਾ ਦੀ ਅਗਨੀ ਨਾਲ ਤਪ ਗਿਆ।
ਪਰਕਰਮਾ ਕਰਿ ਗੁਰ ਸ੍ਵਾਮੀ।
ਦਿਜ ਉਰ ਲਖਿ[1] ਅੰਤਰਜਾਮੀ ॥੩੦॥ — [1]ਰਿਦੇ ਦੀ ਜਾਣਕੇ।
ਫਿਰ ਸਰੁਵਰ ਕੇ ਚਹੁੰ ਓਰਾ।
ਪੁਨ ਆਇ ਦਰਸ਼ਨੀ ਪੌਰਾ।
ਕਰਿ ਬੰਦਨ ਬਹੁਰੋ ਆਏ।
ਜਹਿਂ ਦਿਜ ਨੇ ਦੰਭ ਰਚਾਏ ॥੩੧॥
ਸਭਿ ਸਿੱਖ ਦਾਸ ਸਮੁਦਾਯਾ।
ਅਵਿਲੋਕਯੋ ਬਿੱਪ੍ਰ ਸਮਾਯਾ[1]। — [1]ਮਾਯਾ ਸਹਤ।
ਗਿਨਿ ਤਿਲਕ ਸੁ ਦ੍ਵਾਦਸ਼ ਲਾਏ[1]। — [1]੧੨ ਅੰਗਾਂ ਤੇ ੧੨ ਨਾਮ ਲੈ ਕੇ ੧੨ ਵਾਰ ਤਿਲਕ ਵੈਸ਼ਨਵ ਲਗਾਂਦੇ ਹਨ।
ਬਿਚ ਗੋਮੁਖਿ[1] ਹਾਥ ਉਠਾਏ ॥੩੨॥ — [1]ਗੋਮੁਖੀ।
ਬਡਿ ਆਸਨ ਤਰੇ ਡਸਾਯੋ।
ਜੁਤਿ ਸੰਖ ਸਮਾਜ[1] ਟਿਕਾਯੋ। — [1]ਸਮੱਗ੍ਰੀ (ਠਾਕੁਰਾਂ ਦੀ)।
ਗੁਰ ਬੋਲੇ ਪਿਖਿ ਤਿਸ ਓਰੀ।
'ਕਹੁ ਬਿੱਪ੍ਰ ਕਹਾਂ ਮਤਿ ਤੋਰੀ? ॥੩੩॥
ਕਯਾ ਕਲਪਤਿ[1] ਮਨਿ ਮਹਿਂ ਆਈ? — [1]ਕਲਪਦਿਆਂ।
ਕਿਮ ਰਿਸ ਕੀ ਦਸ਼ਾ ਬਸਾਈ?
'ਸੁਨਿ ਬਿੱਪ੍ਰ ਭਨਯੋ ਅਭਿਮਾਨੀ।
'ਹਮ ਠਾਕੁਰ ਸੇਵਾ ਠਾਨੀ ॥੩੪॥
ਪੁਨ ਦਿਜਬਰ ਜਨਮ ਹਮਾਰਾ।
ਤਿਮ ਛਤ੍ਰੀ ਬੰਸ ਤੁਮਾਰਾ।
ਚਲਿ ਗਏ ਸਮੀਪ ਅਗਾਰੇ।
ਨਹਿਂ ਹਮ ਕੋ ਬੰਦਨ ਧਾਰੇ ॥੩੫॥
ਨਹਿਂ ਸਾਲਗਰਾਮ ਸੁ ਮਾਨਾ।
ਪਰਣਾਮ ਨ ਨਿਵ ਕਰਿ ਠਾਨਾ।
ਗੁਰ ਗਾਦੀ ਪਰ ਤੁਮ ਬੈਸੇ।
ਅਭਿਮਾਨ ਭਯੋ ਮਨਿ ਤੈਸੇ' ॥੩੬॥
ਸੁਨਿ ਬੋਲੇ ਗੁਰੂ ਪ੍ਰਬੀਨੂ।

'ਸ਼ੁਭ ਕਰਮਨ ਤੇ ਤੁਮ ਹੀਨੂ।
ਕਰਿ ਦੰਭ ਦਿਖਾਵਾ ਸਾਰੋ[1]।
ਨਹਿਂ ਸਮਝੈਂ ਸਾਰ ਅਸਾਰੋ ॥੩੭॥

[1]ਦੰਭ ਦਾ ਦਿਖਾਵਾ ਸਾਰਾ ਕਰਦਾ ਹੈਂ।

ਘਰ ਕਾਰਜ ਕੂਰ ਪਸਾਰਾ[1]।
ਮਨ ਤਹਾਂ ਫਸਾਇ ਜੰਜਾਰਾ।
ਇਹ ਠਾਕੁਰ ਸੇਵਾ ਸਾਚੀ।
ਤਜਿ ਦਈ, ਨ ਮਤਿ ਮਹਿਂ ਰਾਚੀ[1] ॥੩੮॥

[1]ਘਰ ਦੇ ਕੰਮਾਂ ਦਾ ਜੋ ਕੂੜਾ ਪਸਾਰਾ ਹੈ।

[1]ਰਚੀ ਨਾ (ਠਾਕੁਰ ਸੇਵਾ)।

ਮਨ ਹੋਤਿ ਜਿ ਠਾਕੁਰ[1] ਮਾਂਹੀ।
ਹਮ ਕਰਤਿ ਨਮੋ ਲਖਿ ਤਾਂਹੀ।
ਸਭਿ ਜਾਨਿ ਪਖੰਡ ਬਿਸਾਲਾ।
ਹਮ ਚਲੇ ਗਏ ਤਿਸ ਕਾਲਾ' ॥੩੯॥

[1]ਏਥੇ ਅਰਥ ਵਾਹਿਗੁਰੂ ਹੈ।

ਸੁਨਿ ਦਿਜ ਨੇ ਮਨ ਮੇ ਜਾਨੀ।
-ਗੁਰੂ ਪੂਰਨ ਅਜ਼ਮਤ ਵਾਨੀ।
ਸਭਿ ਅੰਤਰਿ ਕੀ ਲਖਿ ਲੀਨੀ।
ਅਭਿਬੰਦਨ ਤੌਂ ਨਹਿਂ ਕੀਨੀ ॥੪੦॥
ਇਹ ਕਰਹਿ ਮੋਹਿ ਕੱਲਜਾਨਾ।
ਸਿਖ ਬਨੌਂ ਗੁਰੂ ਅਗਵਾਨਾ।
ਲਖਿ ਭਲੇ ਤਊ ਚਿਤ ਮਾਹੀ।
ਇਨ ਸੰਗ ਕਰੌਂ ਚਰਚਾ ਹੀ ॥੪੧॥
ਪੁਨ ਪੀਛੈ ਬਨ ਹੌਂ ਦਾਸਾ-।
ਇਮ ਲਖਿ ਕੈ ਬਾਕ ਪ੍ਰਕਾਸਾ।
'ਮੁਝ ਬਿਖੈ ਤ ਅਵਗੁਨ ਜਾਨਾ।
ਕਿਮ ਠਾਕੁਰ ਕੋ ਨਹਿਂ ਮਾਨਾ? ॥੪੨॥
ਇਸ ਮਹਿਂ ਕਜਾ ਦੋਸ਼ ਪਛਾਨਾ?'
ਸੁਨਿ ਸਤਿਗੁਰ ਸ਼ਬਦ ਬਖਾਨਾ।
ਜਿਹ ਬਿਖੈ ਦੰਭ ਕੋ ਨਾਸ਼ਾ।
ਬਡ ਠਾਕੁਰ ਰੂਪ ਪ੍ਰਕਾਸ਼ਾ ॥੪੩॥

ਸ੍ਰੀ ਮੁਖਵਾਕ:

ਰਾਮਕਲੀ ਮਹਲਾ ੫ ॥

ਮੁਖ ਤੇ ਪੜਤਾ ਟੀਕਾ ਸਹਿਤ ॥ ਹਿਰਦੈ ਰਾਮੁ ਨਹੀ ਪੂਰਨ ਰਹਤ ॥

ਉਪਦੇਸੁ ਕਰੇ ਕਰਿ ਲੋਕ ਦ੍ਰਿੜਾਵੈ ॥ ਅਪਨਾ ਕਹਿਆ ਆਪਿ ਨ ਕਮਾਵੈ ॥੧॥
ਪੰਡਿਤ ਬੇਦੁ ਬੀਚਾਰਿ ਪੰਡਿਤ ॥ ਮਨ ਕਾ ਕ੍ਰੋਧੁ ਨਿਵਾਰਿ ਪੰਡਿਤ ॥੧॥ ਰਹਾਉ ॥
ਆਗੈ ਰਾਖਿਓ ਸਾਲ ਗਿਰਾਮੁ ॥ ਮਨੁ ਕੀਨੋ ਦਹ ਦਿਸ ਬਿਸ੍ਰਾਮੁ ॥
ਤਿਲਕੁ ਚਰਾਵੈ ਪਾਈ ਪਾਇ ॥ ਲੋਕ ਪਚਾਰਾ ਅੰਧੁ ਕਮਾਇ ॥੨॥
ਖਟੁ ਕਰਮਾ ਅਰੁ ਆਸਣੁ ਧੋਤੀ ॥ ਭਾਗਠਿ ਗ੍ਰਿਹਿ ਪੜੈ ਨਿਤ ਪੋਥੀ ॥
ਮਾਲਾ ਫੇਰੈ ਮੰਗੈ ਬਿਭੂਤ ॥ ਇਹ ਬਿਧਿ ਕੋਇ ਨ ਤਰਿਓ ਮੀਤ ॥੩॥
ਸੋ ਪੰਡਿਤੁ ਗੁਰ ਸਬਦੁ ਕਮਾਇ ॥ ਤ੍ਰੈ ਗੁਣ ਕੀ ਓਸੁ ਉਤਰੀ ਮਾਇ ॥
ਚਤੁਰ ਬੇਦ ਪੂਰਨ ਹਰਿ ਨਾਇ ॥ ਨਾਨਕ ਤਿਸ ਕੀ ਸਰਣੀ ਪਾਇ ॥੪॥੬॥੧੭॥

ਹਾਕਲ ਛੰਦ:

'ਪਠਿ ਕਥਾ ਸੁਨਾਇ ਸੁ ਟੀਕਾ।
ਉਰ ਰਾਮ ਨ ਪ੍ਰੇਮ ਨਜੀਕਾ।
ਜਗ ਦੰਭ ਦਿਖਾਇ ਠਗੰਤਾ।
ਇਮ ਦੁਸ਼ਤਰ[1] ਨਹੀਂ ਤਰੰਤਾ ॥੪੪॥
ਤੁਮ ਸਿਲਾ ਰੂਪ ਪ੍ਰਭੁ[1] ਚੀਨਾ।
ਜੋ ਘਟ ਘਟ ਬਜਾਪ ਪ੍ਰਬੀਨਾ।
ਬ੍ਰਹਮੰਡ ਕੋਟ ਆਧਾਰਾ।
ਸਭਿ ਮੰਗਤਿ ਕੋ ਦਾਤਾਰਾ ॥੪੫॥
ਬਡ ਸ਼ੇਸ਼ ਸਾਰਦਾ ਨੀਤਾ[1]।
ਬ੍ਰਹਮਾਦਿਕ ਸਭਿ ਜੋ ਕੀਤਾ।
ਸਭਿ ਧਜਾਵਤਿ ਗੁਨਨਿ ਬਿਸਾਲਾ।
ਨਹਿਂ ਅੰਤ ਲਖਹਿ ਤ੍ਰੁਈ ਕਾਲਾ ॥੪੬॥
ਸਤ[1] ਮਹਿਦ ਮਹਿਦ ਮਹੀਆਨਾ।
ਜਹਿਂ ਪਾਰਾਵਾਰ ਨ ਜਾਨਾ।
ਜੋ ਸਭਿ ਸੈ ਰਿਜਕ ਪੁਚਾਵੈ।
ਗਜ ਕੀਟੀ ਆਦਿਕ ਖਾਵੈ ॥੪੭॥
ਜਿਹ ਲਾਖਹੁਂ ਸੁਰਪਤਿ ਦੇਵੰ[1]।
ਸਸਿ ਸੂਰਜ ਸ਼ੰਕਰ ਸੇਵੰ।
ਛਿਤ ਪਾਵਕ ਪੌਨ ਰੁ ਪਾਨੀ।
ਬ੍ਰਹਮਾਦਿਕ ਲਾਖਹੁਂ ਗਜਾਨੀ ॥੪੮॥
ਥਲ ਤੀਨ ਲੋਕ ਮਹਿਂ ਪੂਰਾ।
ਕੋ ਨਹੀਂ ਤਿਸੀ ਬਿਨ ਊਰਾ[1]।
ਸੋ ਐਸੇ ਬਡਿ ਮਹਾਂਰਾਜਾ।

[1]ਕਠਨ ਪ੍ਰਪੰਚ ਨੂੰ।

[1]ਪ੍ਰਭੂ ਨੂੰ ਪੱਥਰ ਰੂਪ ਕਰਕੇ।

[1]ਸ਼ੇਸ਼ਨਾਗ ਸਰਸ੍ਵਤੀ ਨਿੱਤਹੀ।

[1]ਨਿਸ਼ਚੈ ਕਰਕੇ (ਅ) ਤ੍ਰਿਕਾਲ ਅਬਾਧ।

[1]ਇੰਦ੍ਰ ਆਦਿ ਦੇਵਤੇ।

[1]ਤਿਸ ਤੋਂ ਬਿਨਾਂ ਕੋਈ ਊਣਾਂ ਥਾਂ ਨਹੀਂ।

ਜਿਹ ਨਿਮਖ ਬਿਖਾ ਜਗ ਸਾਜਾ ॥੪੯॥
ਤਿਹ ਕਲਪਜੋ ਪਾਹਨ ਮਾਂਹੀ।
ਜੜ੍ਹ ਅਲਪ ਸ਼ਕਤਿ ਕੁਛ ਨਾਂਹੀ।
ਕੁਛ ਲੇਯ ਨ ਦੇਯ ਨ ਖਾਹੀ।
ਅਸ ਪ੍ਰਭੁ ਕੋ ਅਸ ਬਡਿਆਹੀ ॥੫੦॥
ਦਿਜ ਜਾਤਿ ਮਹਾਂ ਅਭਿਮਾਨਾ।
ਲਖਿ ਦੰਭੀ ਤੋਹਿ ਨ ਮਾਨਾ।
ਉਰ ਕਿਤਿਕ ਕ੍ਰੋਧ ਤੁਵ ਹੋਵਾ।
ਜੋ ਬਡ ਤੇ ਲਘੁ ਕਰਿ ਜੋਵਾ[1] ॥੫੧॥

[1]ਤੇਰੀ) ਜਾਤ ਬ੍ਰਹਮਣ (ਹੈ ਜੋ ਤੂੰ ਸਭ ਤੋਂ) ਵੱਡੀ (ਸਮਝਕੇ ਉਸਦੇ) ਅਭਿਮਾਨ ਵਿਚ ਹੈਂ, (ਅਸਾਂ) ਤੈਨੂੰ ਦੰਭੀ ਹੋਣ ਕਰਕੇ ਮਾਨ ਨਹੀਂ ਦਿੱਤਾ, ਤਾਂ ਤੈਨੂੰ ਕਿੰਨਾਂ ਗੁੱਸਾ ਆਇਆ ਹੈ (ਹੁਣ ਸੋਚ ਕਿ) ਉਹ ਵਾਹਿਗੁਰੂ ਜੋ ਸਭ ਤੋਂ ਵੱਡਾ ਹੈ ਤੂੰ ਤਿਸਨੂੰ ਛੋਟਾ ਕਰ ਦੇਖਿਆ ਹੈ (ਅਗਲੇ ਅੰਕ ਵਿਚ ਇਹ ਖਿਆਲ ਪੂਰਾ ਕਰਦੇ ਹਨ)।

ਪ੍ਰਭੁ ਸਭਿ ਤੇ ਬਡੋ ਬਡੇਰੋ।
ਸੋ ਪਾਹਨ ਇਹ ਮਤਿ ਤੇਰੋ[1]।
ਸਭਿਹੂੰ ਤੇ ਲਘੁ ਕਰਿ ਦੀਨਾ[1]।
ਕਿਮ ਹੋਵਹਿ ਪ੍ਰਭੁ ਪ੍ਰਸੀਨਾ ॥੫੨॥

[1]ਸੋ ਪ੍ਰਮਾਤਮਾਂ ਇਹ ਪੱਥਰ ਹੈ, ਇਹ ਤੇਰੀ ਮਤਿ ਹੈ।

[1]ਭਾਵ ਪ੍ਰਭੂ ਨੂੰ।

ਜਗਿ ਪਾਤਸ਼ਾਹ ਬਡ ਜੋਈ।
ਤਿਹ ਮੀਆਂ ਕਹਿ ਕੈ ਕੋਈ।
ਮਨ ਲਖੈ -ਕਰੌਂ ਬਡਿਆਈ-।
ਕਿਮ ਰੀਝਹਿ? ਦੇਹੁ ਬੁਝਾਈ ॥੫੩॥
ਅਸਿ ਮੇਰੋ ਠਾਕੁਰ ਜੋਈ।
ਸਭਿਹਿਨਿ ਤੇ ਊਪਰਿ ਸੋਈ।
ਤਿਹ ਰੂਪ ਸੁਨਹੁ ਦਿਜ ਕਾਨਾ।'
ਤਬਿ ਸ੍ਰੀ ਗੁਰ ਸ਼ਬਦ ਬਖਾਨਾ ॥੫੪॥

ਸ੍ਰੀ ਮੁਖਵਾਕ:

ਆਸਾ ਮਹਲਾ ੫ ॥

ਆਠ ਪਹਰ ਉਦਕ ਇਸਨਾਨੀ ॥ ਸਦ ਹੀ ਭੋਗੁ ਲਗਾਇ ਸੁਗਿਆਨੀ ॥
ਬਿਰਥਾ ਕਾਹੂ ਛੋਡੈ ਨਾਹੀ ॥ ਬਹੁਰਿ ਬਹੁਰਿ ਤਿਸੁ ਲਾਗਹ ਪਾਈ ॥੧॥
ਸਾਲਗਿਰਾਮੁ ਹਮਾਰੈ ਸੇਵਾ ॥ ਪੂਜਾ ਅਰਚਾ ਬੰਦਨ ਦੇਵਾ ॥੧॥ ਰਹਾਉ ॥

ਘੰਟਾ ਜਾ ਕਾ ਸੁਨੀਐ ਚਹੁ ਕੁੰਟ ॥ ਆਸਨੁ ਜਾ ਕਾ ਸਦਾ ਬੈਕੁੰਠ ॥
ਜਾ ਕਾ ਚਵਰੁ ਸਭ ਊਪਰਿ ਝੂਲੈ ॥ ਤਾ ਕਾ ਧੂਪੁ ਸਦਾ ਪਰਫੁਲੈ ॥੨॥
ਘਟਿ ਘਟਿ ਸੰਪਟੁ ਹੈ ਰੇ ਜਾ ਕਾ ॥ ਅਭਗ ਸਭਾ ਸੰਗਿ ਹੈ ਸਾਧਾ ॥
ਆਰਤੀ ਕੀਰਤਨੁ ਸਦਾ ਅਨੰਦ ॥ ਮਹਿਮਾ ਸੁੰਦਰ ਸਦਾ ਬੇਅੰਤ ॥੩॥
ਜਿਸਹਿ ਪਰਾਪਤਿ ਤਿਸ ਹੀ ਲਹਨਾ ॥ ਸੰਤ ਚਰਨ ਓਹੁ ਆਇਓ ਸਰਨਾ ॥
ਹਾਥਿ ਚੜਿਓ ਹਰਿ ਸਾਲਗਿਰਾਮੁ ॥ ਕਹੁ ਨਾਨਕ ਗੁਰਿ ਕੀਨੋ ਦਾਨੁ ॥੪॥੩੯॥੯੦॥

ਹਾਕਲ ਛੰਦ:

'ਇਹ ਠਾਕਰ ਹਮਰੋ ਭਾਰਾ।
ਜੋ ਸਭਿ ਕੋ ਸਦਾ ਸੰਭਾਰਾ[1]। [1]ਸੰਭਾਲਦਾ ਹੈ।
ਪ੍ਰਭਿ ਊਚਹਿ ਊਚਹਿ ਊਚਾ।
ਜਿਹ ਸਮਸਰ ਕੋ ਨ ਪਹੂਚਾ ॥੫੫॥
ਹਮ ਰਿਦ ਮਹਿਂ ਸਦਾ ਬਸਾਯੋ।
ਨਿਸ ਦਯੋਸ ਨ ਕਬਹਿ ਭਲਾਯੋ।
ਗਨ ਦੀਨ ਬੰਧੁ ਜਗ ਨਾਥਾ।
ਨਿਜ ਸੇਵਕ ਕੇ ਨਿਤ ਸਾਥਾ ॥੫੬॥
ਕਰਿ ਪ੍ਰਗਟ ਅਪਨਮੌਂ ਰੂਪਾ[1]। [1]ਆਪਣੇ ਆਪ ਦਾ ਰੂਪ ਪ੍ਰਗਟ ਕਰਦਾ ਹੈ।
ਹੁਇ ਭਗਤਨਿ ਕੇ ਅਨੁਰੂਪਾ[1]। [1]ਅਨੁਸਾਰ।
ਜਬਿ ਭੀਰ ਪਰਹਿ ਕਿਤ ਆਈ।
ਦੇ ਆਪਨਿ ਹਾਥ ਬਚਾਈ ॥੫੭॥
ਹੈ ਭਗਤਿ ਵਛਲ ਤਿਸ ਨਾਮੂ।
ਗਨ ਦੀਨ ਬੰਧੁ ਅਭਿਰਾਮੂ।
ਸੋ ਸਦਾ ਗਰੀਬ ਨਿਵਾਜਾ।
ਬਹੁ ਅਧਮ ਉਧਾਰਨ ਕਾਜਾ ॥੫੮॥

ਕਬਿੱਤ:

ਪ੍ਰਭੁ ਮਧੁਸੂਦਨ, ਗੋਬਿੰਦ, ਦਯਾ ਨਿਧਿ, ਹਰਿ,
ਮਾਧਵ, ਮੁਕੰਦ, ਦੁਖ ਦੁੰਦ ਕੇ ਕਟੈਯਾ ਹੈ।
ਸ੍ਰੀ ਪਤਿ ਅਖਿਲ[1] ਪਤਿ ਮਹਦ, ਜਗਤ ਪਤਿ, [1]ਸਾਰਿਆਂ ਦਾ।
ਸੀਤਾ ਪਤਿ, ਰਮਾ ਪਤਿ, ਸੇਵਕ ਸਹੈਯਾ ਹੈ।

ਈਸ਼ਰ, ਅਨੰਦ ਰੂਪ, ਅਚੁੱਤ[1], ਅਨੂਪ ਗੁਰ,
ਭੂਪਨ ਕੋ ਭੂਪਤ ਹੰਕਾਰ ਕੇ ਹਰੈਯਾ ਹੈ।
ਪਾਰਬ੍ਰਹਮ ਪੂਰਨ ਅਨੇਕ ਰਿਪੁ ਚੂਰਨ[1],
ਅਨੰਤ ਕਰਤਾਰ, ਸਭਿ ਜੀਵਨ ਦਿਵੈਯਾ ਹੈ' ॥੫੯॥

[1]ਅਗਿੜ।

[1]ਨਾਸ਼ ਕਰਨ ਵਾਲਾ।

ਦੋਹਰਾ:

ਇਸ ਪ੍ਰਕਾਰ ਠਾਕੁਰ ਪ੍ਰਭੂ, ਸਾਲਿਗਰਾਮ ਬਿਸਾਲ।
ਸ੍ਰੀ ਗੁਰ ਅਰਜਨ ਬਰਨਿਓ, ਸੁਨਤਿ ਬਿੱਪ੍ਰ ਤਿਸ ਕਾਲ[†] ॥੬੦॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਬਿੱਪ੍ਰ ਪ੍ਰਸੰਗ' ਬਰਨਨੰ ਨਾਮ ਅਸ਼ਟਬਿੰਸਤੀ ਅੰਸੂ ॥੨੮॥

[†]ਉਪਰੋਕਤ ਦੋਵੇਂ ਸ੍ਰੀ ਮੁਖਵਾਕ ਸ਼ਬਦ ਮੂਰਤੀ ਪੂਜਾ ਦਾ ਖੰਡਨ ਜਿਸ ਜ਼ੋਰ ਨਾਲ ਕਰਦੇ ਹਨ ਓਹ ਸਪਸ਼ਟ ਹੈ, ਇਹ ਪਹਿਲਾ ਸ਼ਬਦ ਦੱਸਦਾ ਹੈ ਕਿ ਇਹ ਹੋਇਆ ਭੀ ਕਿਸੇ ਠਾਕੁਰ ਪੂਜਾ ਅਭਿਮਾਨੀ ਬ੍ਰਾਹਮਣ ਪਰਿਥਾਂਇ ਹੈ। ਪ੍ਰੰਤੂ ਪ੍ਰਕ੍ਰਮਾ ਵਿਚ ਬ੍ਰਾਹਮਣ ਦਾ ਠਾਕੁਰ ਲੈਕੇ ਬੈਠਣ ਦੀ ਸੰਭਾਵਨਾ ਕਵੀ ਜੀ ਆਪਣੇ ਸਮੇਂ ਦੀ ਗੁਰੂ ਜੀ ਦੇ ਸਮੇਂ ਤੇ ਲੈ ਗਏ ਹਨ। ਕਵੀ ਜੀ ਦੇ ਸਮੇਂ ਡੋਗਰੇ ਤੇ ਭੇਖੀ ਸਿੱਖਾਂ ਦਾ ਜ਼ੋਰ ਵਧ ਰਿਹਾ ਸੀ, ਤੇ ਓਹ ਸਿੱਖੀ ਨੂੰ ਬ੍ਰਾਹਮਣੀ ਰੰਗ ਵਿਚ ਰੰਗ ਰਹੇ ਸਨ, ਉਨ੍ਹਾਂ ਦੇ ਦਬਾਉ ਹੇਠ ਹੀ ਠਾਕੁਰ ਲੈ ਕੇ ਬ੍ਰਾਹਮਣ ਪ੍ਰਕ੍ਰਮਾਂ ਵਿਚ ਬੈਠਣੇ ਅਰੰਭ ਹੋਏ ਸੇ। ਗੁਰੂ ਅਰਜਨ ਦੇਵ ਜੀ ਦੇ ਸਮੇਂ ਤਾਂ ਅਜੇ ਹੁਣੇ ਹੀ ਮੰਦਰ ਬਣਿਆ ਸੀ, ਸ਼ਹਿਰ ਨਿੱਕਾ ਜਿਹਾ ਚੱਕ ਸੀ, ਜਿਥੇ ਸਿਖ ਵਪਾਰੀ ਕਿਰਤੀ ਲੋਕਾਂ ਦੀ ਬਹੁਲਤਾ ਸੀ। ਗੁਰੂ ਜੀ ਦੀ ਸੰਪ੍ਰਦਾਇ ਸ੍ਰੀ ਗੁਰ ਨਾਨਕ ਦੇਵ ਜੀ ਤੋਂ ਬੁਤਪ੍ਰਸਤ ਨਹੀਂ ਸੀ, ਬ੍ਰਾਹਮਣਾਂ ਦਾ ਬਹੁਲਤਾ ਵਿਚ ਹੋਣਾ, ਨਵੀਨ ਬਣੇ ਮੰਦਰ ਦੇ ਦੁਆਲੇ, ਮਾਲਕ ਦੇ ਸਾਹਮਣੇ ਸਾਲਗਰਾਮ ਲੈ ਬੈਠਣਾ ਤੇ ਮਾਲਕ ਅੱਗੇ ਨਾ ਝੁਕਣਾ ਸਗੋਂ ਉਨ੍ਹਾਂ ਤੋਂ ਮੱਥੇ ਦੀ ਆਸ ਕਰਨੀ ਅਸੰਭਵ ਬਾਤਾਂ ਹਨ। ਸਾਡੇ ਦੇਖਦੇ ਠਾਕੁਰਾਂ ਵਾਲੇ ਬ੍ਰਹਮਣ ਮਾਮੂਲੀ ਸਰਬ੍ਰਾਹਾਂ ਦੇ ਪ੍ਰਕ੍ਰਮਾਂ ਵਿਚ ਆਯਾਂ ਉਠ ਉਠ ਕੇ ਅਦਬ ਕਰਦੇ ਹੁੰਦੇ ਸਨ। ਫਿਰ ਗੁਰੂ ਜੀ ਦੇ ਸ਼ਬਦ ਤੋਂ ਤਸੱਲੀ ਹੋ ਜਾਂਦੀ ਹੈ ਕਿ ਬੁੱਤਾਂ ਦਾ ਡੱਬਾ ਪ੍ਰਕ੍ਰਮਾਂ ਵਿਚ ਦੇਖਦੇ ਗੁਰੂ ਜੀ ਕਦੇ ਉਸ ਨੂੰ ਓਥੇ ਨਾ ਰਹਿਣ ਦੇਂਦੇ। ਅਮ੍ਰਿਤ ਵਾਹਿਗੁਰੂ ਦੇ ਮੰਦਰ ਵਿਚ ਦੀਨ ਦਾ ਵਾਲੀ ਆਪ ਕਦ ਬੁਤ ਰੱਖਣ ਦੇਂਦਾ ਸੀ। ਮਹਿਮਾਂ ਪ੍ਰਕਾਸ਼ ਵਿਚ ਬੀ ਇਹ ਪ੍ਰਸੰਗ ਨਹੀਂ ਹੈ।

## ੨੯. [ਬ੍ਰਾਹਮਣ ਸਿੱਖ ਹੋਯਾ। ਸ਼ਹਿਰ ਦੇ ਬਾਣੀਆਂ ਨੇ ਬੇਨਤੀ ਕੀਤਾ]

੨੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੦

ਦੋਹਰਾ:

ਸੁਨਿ ਕਰਿ ਬੋਲ੍ਯੋ ਬਿੱਪ੍ਰ ਤਬਿ, 'ਭਾਖਾ
ਬਾਨੀ ਏਹਿ।
ਸੰਸਕ੍ਰਿਤ ਹਮ ਕਹੁ ਰੁਚਹਿ, ਪਠਹਿਂ
ਸੁਨਹਿਂ ਧਰਿ ਨੇਹਿ ॥੧॥

ਹਾਕਲ ਛੰਦ:

ਪਰਮਾਣ[1] ਕਰਹਿਂ ਤਿਸ ਕੇਰਾ।
ਕੱਲ੍ਯਾਣ ਸੁ ਦੇਤਿ ਉਚੇਰਾ।
ਸੁਰ ਬਾਨੀ ਜਾਨਹੁਂ ਸੋਈ।
ਪਠਿ ਬਿੱਦ੍ਯਾ ਲੇ ਸਭਿ ਕੋਈ[1] ॥੨॥

ਕ੍ਯਾ ਭਾਖਾ ਤੇ ਹੁਇ ਜਾਵੈ।
ਜਿਹ ਲੋਕ[1] ਨਹੀਂ ਮਨ ਲ੍ਯਾਵੈਂ।
ਕਿਮ ਕਰਿ ਹੈ ਸ਼ੁਭ ਗਤਿ ਏਹੀ?
ਜਿਸ ਬਿਖੈ ਜਗਤਿ ਨਹਿਂ ਕੇਹੀ' ॥੩॥
ਸੁਨਿ ਬੋਲੇ ਗੁਰੂ ਪ੍ਰਬੀਨਾ।
'ਬਿਨ ਭਾਖਾ ਸੰਸਕ੍ਰਿਤ† ਹੀਨਾ[1]।
ਜਗ੍ਯਾਸੂ ਨਹਿਨ ਉਧਾਰੈ।
ਕਿਮ ਭਗਤ ਗ੍ਯਾਨ ਸਿਖ[1] ਧਾਰੈ ॥੪॥
ਜਬਿ ਪਠਹੁ ਸ਼ਲੋਕ ਉਚਾਰੀ[1]।
ਨਹਿਂ ਸਮਝੈ ਕੋ ਨਰ ਨਾਰੀ।
ਬਿਚ ਭਾਖਾ ਅਰਥ ਬਖਾਨੇ।
ਤਬਿ ਸਭਿ ਅਜਾਨ ਭੀ ਜਾਨੇ ॥੫॥
ਬਿਨ ਭਾਖਾ ਸਰ੍ਯੋ ਨ ਕਾਮੂ।
ਉਪਦੇਸ਼ ਨ ਭਾ ਅਭਿਰਾਮੂ।
ਕੱਲ੍ਯਾਨ ਨ ਸਿਖ ਕੋ ਕੀਨਾ।
ਜਿਸ ਬਿਨਾ ਭਈ ਫਲ ਹੀਨਾ ॥੬॥
ਲਖਿ ਮੂਲ ਸੁ ਭਾਖਾ ਯਾਂ ਤੇ[1]।
ਜਿਹ ਪਠੇ ਸਕਲ ਬਰੁਸਾਤੇ।

[1]ਭਾਵ ਉਸ ਨੂੰ ਮੰਨਦੇ ਹਾਂ।

[1]ਸਭ ਕੋਈ ਪੜ੍ਹਕੇ (ਬ੍ਰਹਮ) ਵਿਦਿਆ ਪ੍ਰਾਪਤ ਕਰਦਾ ਹੈ।

[1]ਭਾਵ ਪੰਡਿਤ ਲੋਕ।

[1]ਭਾਖਾ ਤੋਂ ਬਿਨਾਂ ਸੰਸਕ੍ਰਿਤ ਹੀਣੀ (ਮੁਹਤਾਜ) ਹੈ। †ਪਾ:-ਸਹਸਕ੍ਰਿਤ।

[1]ਦੀ) ਸਿਖਿਆ।

[1]ਜਦੋਂ ਪੜ੍ਹਕੇ (ਤੁਸੀਂ) ਸ਼ਲੋਕ ਉਚਾਰਦੇ ਹੋ।

[1]ਯਾਂ ਤੇ ਭਾਖਾ ਨੂੰ ਹੀ ਮੂਲ ਜਾਣੋ।

ਬਿਨ ਸੰਸਕ੍ਰਿਤ ਜੋ ਭਾਖਾ।
ਬਿਚੁ ਭਗਤਿ ਗਜਾਨੁ ਜਿਸ ਰਾਖਾ ॥੭॥
ਸਭਿ ਸਮਝ ਲੇਹਿ ਨਰ ਨਾਰੀ।
ਗਤਿ ਕਾਰਜ ਲੇਹਿਂ ਸੁਧਾਰੀ।
ਇਹ ਇਕਲੀ ਦੇ ਕਲਜਾਨਾ।
ਜੋ ਸੁਨਹਿ ਕਮਾਇ ਸੁ ਜਾਨਾ ॥੮॥
ਪਠਿ ਕਰਹਿ ਬਿਚਾਰ ਸੁਖੈਨਾ।
ਸ਼ੁਭ ਪਠਠਿ ਕਠਨ ਕੁਛ ਹੈ ਨਾ[1]।
ਦਿਨ ਥੋਰਨਿ ਲਹਿ ਕੱਲਜਾਨਾ।
ਸੁਨਿ ਪਠਹਿਂ ਕਮਾਵਹਿਂ ਨਾਨਾ ॥੯॥

[1]ਭਾਖਾ ਦਾ ਪੜ੍ਹਨਾ ਸ਼ੁਭ ਹੈ ਤੇ ਕਠਨ ਕੁਛ ਨਹੀਂ।

ਦੋਹਰਾ:
ਚਾਹਤਿ ਨਹੀ ਸਹਾਇਤਾ, ਸੰਸਕ੍ਰਿਤ ਕੀ ਏਹੁ।
ਕਟਕ ਮੋਹ ਕੋ ਬਿਕਟ ਜੋ, ਕਾਟਹਿ ਲੇਹਾ ਦੇਹੁ[1] ॥੧੦॥

[1]ਕਠਨ ਮੋਹ ਦੀ ਸੈਨਾ ਨੂੰ ਜੋ ਕਟਦੀ ਹੈ ਲੈ ਦੇਕਰ ਭਾਵ ਫੜ ਲੌ ਫੜ ਲੌ ਕਰਕੇ (ਅ) ਫੌਰਨ, ਹੱਥੋ ਹੱਥੀ।

ਜਥਾ ਸੁਭਟ ਅਤਿਰਥੀ[1] ਹੁਇ, ਲਰਤਿ ਨ ਚਹਤਿ ਸਹਾਇ।
ਅਨਗਿਨ ਸ਼ੱਤ੍ਰੂ ਸੈਨ ਕੋ, ਨਾਸਹਿ ਜੁੱਧ ਮਚਾਇ ॥੧੧॥

[1]ਅਤਿਰਥੀ ਸੂਰਮਾ।

ਸੰਸਕ੍ਰਿੱਤਿ ਤੁਮਰੀ ਜੁ ਹੈ, ਰਥੀ ਮਹਾਂਰਥਿ ਦੋਇ[1]।
ਚਹਿ ਸਹਾਇ ਰਨ ਮਹਿਂ ਲਰਹਿ, ਇਕ ਮਹਿਂ ਸ਼ਕਤਿ ਨ ਹੋਇ ॥੧੨॥

[1]ਰਥੀ ਹੈ ਤੇ ਦੂਜੀ (ਭਾਖਾ) ਮਹਾਰਥੀ ਹੈ।

ਭਾਖਾ ਕੋ ਸੋ ਸੰਗ ਨਿਜ, ਸਿੱਖਜਨ ਕੋ ਸਮੁਝਾਇ।
ਮੋਹ ਕਟਕ ਤਬਿ ਜੀਤ ਹੈ, ਗਤਿ ਦੇ ਜੌਨ ਕਮਾਇ ॥੧੩॥
ਜੇ ਕਰਿ ਸੁਰਬਾਨੀ ਕਹੈਂ, ਇਸ ਕੋ ਫਲ ਅਧਿਕਾਇ।
ਤਾਂ ਪਰਿ ਪੰਡਿਤ ਕਾਨ ਸੁਨਿ, ਦੇਹਿਂ

ਸੰਦੇਹਿ ਮਿਟਾਇ ॥੧੪॥
ਸਤਿਗੁਰ ਪ੍ਰਭੁ ਪ੍ਰਿਯ ਭਗਤ ਜੇ, ਤਿਨ ਕੇ ਬਾਕ ਸਮਾਨ[1]।
ਸੁਰਬਾਨੀ ਨਹਿਂ ਹੋਤਿ ਹੈ, ਇਹ ਤੋ ਬਿਦਤ ਜਹਾਨ ॥੧੫॥

[1]ਸਦਰਸ਼।

ਕਰਮ ਕਾਂਡ ਮੈਂ ਸੁਰ ਚਹੈਂ, ਨਰ ਕੋ ਦੇ ਉਪਦੇਸ਼।
ਸੁਰਗ ਨਰਕ ਫਿਰ ਫਿਰ ਜਨਮ, ਸੁਖ ਦੁਖ ਲਹੈ ਬਿਸ਼ੇਸ਼ ॥੧੬॥
ਸਤਿਗੁਰ ਗਜਾਨ ਦ੍ਰਿੜਾਇ ਕਰਿ, ਬੰਧਨ ਕਾਟਹਿ ਜੀਵ[1]।

[1]ਜੀਵ ਦੇ।

ਯਾਂ ਤੇ ਜਾਨਹੁ ਮਿਸਰ ਜੂ! ਕੋ ਘਟਿ, ਕੋ ਬਧਿ ਥੀਵ[1]? ॥੧੭॥

[1]ਕਿਹੜੀ (ਬਾਣੀ) ਘਟ ਹੈ ਤੇ ਕਿਹੜੀ ਵਧ, ਭਾਵ ਸ੍ਰੇਸ਼ਟ ਹੈ।

ਸ਼ੁਭ ਉਪਦੇਸ਼ ਜੁ ਸ਼੍ਰੇਯਦੇ, ਸੰਸਕ੍ਰਿਤ ਭਾਖਾ ਕੋਇ[1]।

[1]ਸੰਸਕ੍ਰਿਤ ਤੇ ਭਾਖਾ ਵਿਚੋਂ ਕੋਈ।

ਕਹੇ ਕੁਰੀਤਿ ਜੁ ਦੁਹਨਿ ਮਹਿਂ, ਮਾਨੇ[1] ਅਧੁਗਤਿ ਹੋਇ ॥੧੮॥

[1]ਮੰਨਿਆਂ।

ਪਾਤ੍ਰ ਮਝਾਰ ਅਹਾਰ ਸ਼ੁਭ, ਖੈਬੇ ਤ੍ਰਿਪਤੀ ਜਾਂਹਿ[1]।

[1]ਜਿਸਦੇ ਖਾਣ ਨਾਲ ਰੱਜ ਹੁੰਦਾ ਹੈ।

ਜੇ ਬਿਖ ਪਾਇ ਅਚਾਈਏ, ਮ੍ਰਿਤਕ ਨਰਕ ਕੌ ਪਾਂਹਿ ॥੧੯॥
ਕਿਮ ਸੰਸਕ੍ਰਿੱਤਿ ਕੋ ਅਧਿਕਤਾ, ਕਹੈਂ, ਲਹੈ ਨਹਿਂ ਰੀਤਿ[1]।

[1]ਰੀਤੀ ਨੂੰ ਨਾ ਜਾਣਦਾ ਹੋਇਆ ਕਿਵੇਂ ਤੂੰ ਸੰਸਕ੍ਰਿਤ ਦੀ ਵਿਸ਼ੇਸ਼ਤਾ ਕਹਿੰਦਾ ਹੈਂ।

ਪਠਿਬੇ ਤੇ ਹੰਕਾਰ ਹ੍ਵੈ, ਨਹੀਂ ਨੰਮ੍ਰਤਾ ਚੀਤ ॥੨੦॥
ਬਿਨਾ ਗਰੀਬੀ ਭਗਤਿ ਨਹਿਂ, ਜਿਸ ਤੇ ਕਲਿ ਮਹਿਂ ਸ਼੍ਰੇਯ[1]।

[1]ਕਲਜੁਗ ਵਿਚ ਮੁਕਤੀ ਹੁੰਦੀ।

ਟਿੱਬਹਿ ਉਚ ਨ ਜਾਮਈ, ਕ੍ਰਿਸ਼ੀ[1] ਬੀਜ ਜੋ ਦੇਯ ॥੨੧॥

[1]ਉਚੇ ਟਿਬੇ ਤੇ ਜੰਮਦੀ ਹੀ ਨਹੀਂ ਖੇਤੀ।

ਸੰਸਕ੍ਰਿੱਤ ਕੀ ਬਾਰਤਾ, ਅਪਰ ਸੁਨਹੁ ਮਨ ਲਾਇ।

ਮੁਨਸਬ[1] ਹੋਇ ਬਿਚਾਰੀਏ, ਕਰਿਬੇ ਪੱਖਜ ਬਿਹਾਇ[2] ॥੨੨॥

[1]ਨਜਾਉਂ ਕਰਤਾ। [2]ਪੱਖ ਕਰਨਾ ਦੂਰ ਕਰਕੇ।

ਕਿਹ ਕਿਹ ਕੋ[1] ਅਧਿਕਾਰ ਹੈ, ਸਭਿਨਿ ਸੁਨਾਵਹੁ ਨਾਂਹਿ।

[1](ਸੰਸਕ੍ਰਿਤ ਵਿਚ) ਕਿਸੇ ਕਿਸੇ ਨੂੰ।

ਬਿਚ ਅਧਿਕਾਰਨਿ ਬੁਧਿ ਬਡ[1], ਤੌ ਸਮਝਹਿ ਕਛੁ ਤਾਂਹਿ ॥੨੩॥

[1]ਅਧਿਕਾਰੀਆਂ ਵਿਚੋਂ ਬੀ ਬੜੀ ਬੁਧੀ (ਵਾਲਾ ਹੋਵੇ)।

ਸੁਮਤਿਵੰਤ ਅੱਭਜਾਸਹੀ[1], ਤੌ ਪਠਿ ਜਾਨੈ ਸੋਇ।

[1]ਅਭਜਾਸ ਕਰਦਾ ਹੈ।

ਕਰਿ ਅੱਭਜਾਸ ਕਮਾਇ ਕੌ, ਤਿਸ ਕੋ ਫਲ ਤਬਿ ਹੋਇ ॥੨੪॥

ਲਾਖਹੁਂ ਮਹਿਂ ਨਰ ਪਾਇ ਕੋ, ਜੇ ਸਭਿ ਬਿਧਿ ਬਨਿ ਜਾਇ[1]।

[1]ਜੇ (ਪੜ੍ਹ ਲੈਣ ਦੀਆਂ) ਸਾਰੀਆਂ ਬਿਧੀਆਂ ਬਣ ਜਾਣ ਤਾਂ ਲੱਖਾਂ ਵਿਚੋਂ ਕੋਈ (ਇਕ) ਮਨੁਖ (ਸੰਸਕ੍ਰਿਤ ਪੜ੍ਹਕੇ) ਪਰਮੇਸ਼ੁਰ ਨੂੰ ਪਾਉਂਦਾ ਹੈ।

ਅਪਨਿ ਸ਼੍ਰੇਯ ਸੋ ਕਰਿ ਸਕਹਿ, ਅਪਰਨਿ ਕੋ ਕਜਾ ਪਾਇ[1] ॥੨੫॥

[1](ਉਸਤੋਂ) ਹੋਰਨਾਂ ਨੂੰ ਕੀ ਪ੍ਰਾਪਤ ਹੋ ਸਕਦਾ ਹੈ।

ਜਥਾ ਕੂਪ ਕੋ ਨੀਰ ਲੇ, ਇਕ ਨਰ ਬੋਵੈ ਖੇਤ।

ਸਿੰਚਤਿ ਸ਼੍ਰਮ ਕਰਿ ਨਿਤਾ ਪ੍ਰਤਿ, ਤੌ ਕੁਛ ਨਿਜ ਕਰ ਲੇਤ ॥੨੬॥

ਅਬਿ ਭਾਖਾ ਕੀ ਬਾਤ ਸੁਨਿ, ਸਰਬ ਜਾਤਿ ਅਧਿਕਾਰ।

ਲਘੁ ਦੀਰਘ ਬੁਧਿ ਸਭਿ ਸੁਨੈਂ, ਸਮਝੈਂ ਸਾਰ ਅਸਾਰ ॥੨੭॥

ਬਹੁਤ ਨਹੀਂ ਅੱਭਜਾਸ ਚਹਿਂ, ਥੋਰਨਿ ਦਿਨ ਮਹਿਂ ਜਾਨਿ।

ਊਚ ਨੀਚ ਪਠਿ ਕਿਧੋਂ ਸੁਨਿ, ਭਗਤਿ ਕਰਹਿਂ ਹਿਤ ਠਾਨਿ ॥੨੮॥

ਸਭਿ ਪਾਵਹਿਂ ਕੱਲਜਾਨ ਕੋ, ਜਾਤਿ ਸਨਾਤਿ[1] ਅਨੇਕ।

[1]ਜਾਤ = ਚਾਰ ਵਰਨ। ਸਨਾਤ = ਚਾਰ ਵਰਨ ਤੋਂ ਨੀਵੇਂ ਚੰਡਾਲ ਆਦਿ।

ਸਿਮਰਨ ਕਰਿ ਸਤਿਨਾਮ ਕੋ, ਸਾਰ ਅਸਾਰ ਬਿਬੇਕ[1] ॥੨੯॥

[1](ਦਾ) ਵਿਚਾਰ।

ਜੈਸੇ ਜਲਧਰ[1] ਉਮਡਿ ਕੈ, ਬਰਖਾ ਕਰਿ

[1]ਬੱਦਲ।

ਇਕ ਸਾਰ।
ਸੁੱਧਿ ਮਲਿਨ ਉਚ ਨੀਚ ਥਲ, ਜਲ ਪ੍ਰਾਪਤਿ ਪਰ ਧਾਰ[1] ॥੩੦॥

[1]ਧਾਰ ਪੈਕੇ।

ਪਸੁ ਪੰਛੀ ਸਭਿ ਥਲ ਬਿਖੈ, ਸੁਖ ਪਾਯੋ ਸਭਿ ਜੀਵ।
ਬਨ ਤ੍ਰਿਣ ਹਰੀਆਵਲਿ ਭਏ, ਤਪਤ ਮਿਟੀ ਹਿਤ ਥੀਵ[1] ॥੩੧॥

[1]ਸੁਖ ਹੁੰਦਾ ਹੈ।

ਪੁਰਿ ਗ੍ਰਾਮਨਿ ਖੇਤਨਿ ਬਿਖੈ, ਸਭਿ ਪ੍ਰਮੁਦਤਿ ਇਕਸਾਰ।
ਤ੍ਰਿਪਤਿ ਭਏ ਇਕ ਬਾਰਹੀ, ਜਹਿਂ ਕਹਿਂ ਕਹਿਂ ਜੈਕਾਰ ॥੩੨॥
ਸ੍ਰੀ ਗੁਰ ਕੀ ਬਾਣੀ ਤਥਾ, ਸਭਿ ਜਾਤਿਨਿ ਇਕ ਸਾਰ।
ਊਚ ਨੀਚ ਪਠਿ ਕਿਧੌਂ ਸੁਨਿ, ਭਏ ਸ੍ਰੇਯ ਅਧਿਕਾਰ ॥੩੩॥
ਮਲਿਨ ਕਿਧੌਂ ਸੁਚ ਹੋਇ ਕਰਿ[1], ਸਿਮਰਹਿ ਸ੍ਰੀ ਸਤਿਨਾਮ।

[1]ਮਲੇ ਅਥਵਾ ਸੁੱਦੇ ਹੋਕੇ।

ਪ੍ਰਾਪਤਿ ਹੋਵਹਿ ਮੁਕਤਿ ਤਿਨ, ਬਿਧਿ ਸੁਖੇਨ ਅਭਿਰਾਮ[1] ॥੩੪॥

[1]ਸੁੰਦਰ ਸੌਖੀ ਬਿਧੀ ਕਰਕੇ।

ਜਲਧਰ ਬਰਖਾ ਅਧਿਕ ਹ੍ਵੈ, ਕਿਧੌਂ ਕੂਪ ਜਲ ਹੋਇ।
ਪੰਡਿਤ ਕਹਹੁ ਬਿਚਾਰ ਕੈ, ਪੱਖਜ ਨ ਕੀਜੈ ਕੋਇ' ॥੩੫॥
ਇੱਤਜਾਦਿਕ ਸੁਨਿ ਬਾਕ ਕੋ, ਬੋਲ ਨ ਦਿਜਤੇ ਆਇ।
ਮੁਨਸਬ ਹੁਇ ਪਖ ਤਜਾਗ ਕਰਿ, ਕਰਿ ਬਿਚਾਰਿ ਸੁਖ ਪਾਇ ॥੩੬॥
ਬਾਦ ਛੋਰਿ ਗੁਰ ਓਰ ਪਿਖ, ਜੁਗ ਕਰ ਜੋਰਿ ਬਖਾਨ।
'ਤੁਮ ਦਾਤਾ ਸਭਿ ਜਗਤ ਕੇ, ਹਮਰੋ ਬਾਦ ਗੁਮਾਨ ॥੩੭॥

ਸਿੱਖਜ ਕਰਹੁ, ਦੁਰਮਤਿ ਹਰਹੁ, ਮੋ
ਕਹੁ ਲਖਿ ਕਰਿ ਦਾਸ।
ਕ੍ਰਿਪਾ ਸਿੰਧੁ ਮੈਂ ਬੂੰਦ ਸਮ, ਕਜ਼ਾ
ਕਰਿਹੌਂ ਸਮ ਤਾਸੁ[1] ॥੩੮॥

[1]ਮੈਂ ਕੀ ਕਰ ਸਕਦਾ ਹਾਂ (ਆਪਦੀ) ਬਰਾਬਰੀ।

ਬਡੇ ਭਾਗ ਜਾਗੇ ਅਬਹਿ, ਮੇਲ ਭਯੋ
ਤੁਮ ਸਾਥ।
ਦੇ ਆਪਨਿ ਉਪਦੇਸ਼ ਕੋ, ਕੀਜਹਿ ਮੋਹਿ
ਸਨਾਥ' ॥੩੯॥
ਇਮ ਕਹਿ ਪਗ ਪੰਕਜ ਗਹੇ, ਤਜਾਗ
ਜਾਤਿ ਹੰਕਾਰ।
ਸੰਕਟ ਬਸਿ ਨਿਜ ਜੀਵ ਲਖਿ
-ਗੁਰ ਪੂਰਨ ਅਵਤਾਰ[1] ॥੪੦॥

[1]ਗੁਰੂ ਜੀ ਪੂਰਨ ਅਵਤਾਰ ਹਨ।

ਕਰਹਿਂ ਉਧਾਰਨਿ ਕਸ਼ਟ ਤੇ, ਬੰਧਨ
ਕਾਟਹਿ ਮੋਰ।
ਮਹਾਂ ਕ੍ਰਿਪਾਲ ਸੁਸ਼ੀਲ ਹੈਂ, ਹਰਹਿਂ
ਆਪਦਾ ਘੋਰ- ॥੪੧॥
ਦੀਨ ਭਯੋ ਬਿਨਤੀ ਭਨਤਿ, ਭਾਉ
ਭਗਤਿ ਚਿਤ ਭੀਨ।
ਭਾਗ ਭੂਰ ਜਿਸ ਭਾਲ ਕੇ, ਜਾਗੇ
ਕਲਮਲ ਹੀਨ ॥੪੨॥
ਸ੍ਰੀ ਸਤਿਗੁਰ ਅਰਜਨ ਭਨਜੋ, 'ਤੁਮ
ਉੱਤਮ ਦਿਜ ਜਾਤਿ।
ਸਿਮਰਹੁ ਸ੍ਰੀ ਸਤਿਨਾਮ ਕੋ, ਲਿਵ
ਲਗਾਇ ਦਿਨ ਰਾਤ' ॥੪੩॥
ਬਿੱਪ੍ਰ ਕਹਜੋ 'ਤ੍ਰਿਸਕਾਰ ਮੈਂ, ਤੁਮਰੋ
ਕੀਨਿ ਮਹਾਨ।
ਬਖਸ਼ਹੁ ਮੇਰੀ ਭੂਲ ਕੋ, ਦਾਤਾ ਸਕਲ
ਜਹਾਨ ॥੪੪॥
ਸੁੰਦਰ ਪਦ ਅਰਬਿੰਦ ਮ੍ਰਿਦੁ, ਜਲ ਸੋਂ
ਇਨਹੁ ਪਖਾਰਿ[1]।

[1]ਧੋਕੇ।

ਦੀਜੈ ਮੈਂ ਮੁਖ ਪਾਨ ਕਰਿ, ਬਨੌਂ ਸਿੱਖ

ਹਿਤ ਧਾਰਿ' ॥੪੫॥
ਸ਼੍ਰੀ ਗੁਰੁ ਅਰਜਨ ਦੇਵ ਨੇ, ਜਾਨਜੋ ਸ਼ਰਧਾ ਮਾਂਹਿ।
ਚਰਣਾਂਮ੍ਰਿਤ ਦੇ ਦਾਸ ਕਿਯ, ਸਭਿ ਬਿਕਾਰ ਹਰਿ ਤਾਂਹਿ ॥੪੬॥
ਲਿਵ ਲਾਗੀ ਸਤਿਨਾਮ ਸੋਂ, ਰਸਨਾ ਨੇ ਰਸ ਪਾਇ।
ਅਧਿਕਾਰੀ ਭਾ ਗਜਾਨ ਕੋ, ਸ਼੍ਰੀ ਗੁਰ ਕਰੁਨਾ ਪਾਇ ॥੪੭॥
ਚਾਰ ਪਦਾਰਥ ਪਾਇ ਕੈ, ਦਿਜਬਰ ਭਯੋ ਨਿਹਾਲ।
ਸੁਜਸੁ ਕਰਤਿ ਗੁਰ ਕੋ ਸਦਾ, ਮਹਿਮਾ ਲਖੀ ਬਿਸਾਲ ॥੪੮॥
ਬਿੱਪ੍ਰ ਸੰਗ ਪਰਸੰਗ ਇਮ, ਹੋਯੋ ਗੁਰੂ ਕ੍ਰਿਪਾਲ[1]।
ਅਬਿ ਆਗਲ ਇਤਿਹਾਸ ਕੋ, ਸ਼੍ਰੋਤਾ! ਸੁਨੋ ਰਸਾਲ[1] ॥੪੯॥
ਕਿਤਿਕ ਸਮਾਂ ਬੀਤਜੋ ਤਹਾਂ, ਰਹੇ ਗੁਰੂ ਇਸ ਰੀਤਿ।
ਸਿੱਖਜ ਹੋਇਂ ਬਹੁ ਆਨ ਕਰਿ, ਪਗ ਪੰਕਜ ਕਰਿ ਪ੍ਰੀਤਿ ॥੫੦॥
ਸ਼੍ਰੀ ਅੰਮ੍ਰਿਤਸਰ ਕੇ ਨਗਰ, ਬਹੁਤ ਬਸਾਵਨਿ ਕੀਨਿ।
ਸੇਵਹਿਂ ਸ਼੍ਰੀ ਗੁਰ ਦੇਵ ਕੋ, ਅਹੰਮੇਵ ਤੇ ਹੀਨ ॥੫੧॥
ਸੁਧਾ ਸਰੋਵਰ ਏਕ ਦਿਸਿ, ਦੂਜੀ ਦਿਸ਼ ਨਿਜ ਧਾਮ।
ਰਚਜੋ ਬਜ਼ਾਰ ਦੁਕਾਨ ਕਰਿ, ਹੋਤਿ ਬਨਜ ਕੋ ਕਾਮ ॥੫੨॥
ਧਨੀ ਬਨਕ ਬਹੁ ਬਸੇ ਤਹਿਂ, ਗੁਰ ਕੇ ਬਾਕਨਿ ਮਾਨਿ।

[1]ਕ੍ਰਿਪਾਲ ਦਾ।

[1]ਸੁੰਦਰ (ਇਤਿਹਾਸ)ਨੂੰ।

ਸੌਦਾ ਲੇ ਸਭਿ ਭਾਂਤਿ ਕੋ, ਪੂਰਨ ਕਰਹਿਂ
ਦੁਕਾਨ ॥੫੩॥
ਇਕ ਦਿਨ ਇਕਠੇ ਬਨਕ ਹੁਇ, ਸਭਿ
ਆਏ ਗੁਰ ਪਾਸਿ।
ਪ੍ਰਥਮ ਨਮੋ ਕਰਿ ਕਹਤਿ ਭੇ, ਹਾਥ
ਜੋਰਿ ਅਰਦਾਸ ॥੫੪॥
'ਸ਼੍ਰੀ ਗੁਰ ਤੁਮਰੇ ਮਾਨਿ ਬਚ, ਬੈਠੇ
ਰਚਯੋ ਬਜ਼ਾਰ[1]।
ਨਹੀਂ ਬਨਜ ਕੁਛ ਹੋਤਿ ਹੈ, ਖਾਵਹਿਂ
ਕੁਤੋ ਅਹਾਰ ॥੫੫॥
ਨਹਿਂ ਗਾਹਕ ਆਵਹਿਂ ਕਬਹੁਂ, ਬਿਕਹਿ
ਬਸਤੁ ਨਹਿਂ ਕਾਹਿ।
ਬਿਨ ਲੇਵਾ ਦੇਵੀ ਕਰੇ, ਦਰਬ ਕਹਾਂ ਤੇ
ਪਾਂਹਿਂ' ॥੫੬॥
ਸੁਨਿ ਸ਼੍ਰੀ ਅਰਜਨ ਨਾਥ ਜੀ, ਬਨਕਨਿ
ਸੰਗ ਬਖਾਨ।
'ਨਿਤਪ੍ਰਤਿ ਸ਼੍ਰੀ ਦਰਬਾਰ ਮਹਿਂ, ਮਸਤਕ
ਟੇਕਹੁ ਆਨਿ ॥੫੭॥
ਇਕ ਬਿਰਾਟਿਕਾ[1] ਦੋਇ ਤ੍ਰੈ, ਚਹੁ
ਪੰਚਮ ਲੇ ਹਾਥ।
ਯਥਾ ਸ਼ਕਤਿ ਧਨ ਭੇਟ ਦਿਹੁ, ਭਾਉ
ਭਗਤਿ ਕੇ ਸਾਥ ॥੫੮॥
ਬਹੁਰ ਕਰਹੁ ਬਿਵਹਾਰ ਕੋ, ਸਗਰੇ
ਬਾਸੁਰ ਮਾਂਹਿ।
ਸੰਧਜਾ ਪੁਨਿ ਬੰਦਨ ਕਰਹੁ, ਦੇਹੁ
ਪ੍ਰਦੱਛਨ ਜਾਹਿ[1] ॥੫੯॥
ਹੋਹਿ ਬਨਜ ਨਿਜ ਅਧਿਕ ਹੀ, ਧਨੀ
ਬਨਹੁ ਸੁਖੁਪਾਇ।
ਪੁੱਤ੍ਰ ਪੌਤ੍ਰ ਜੁਤ ਫਲਹੁਗੇ, ਸੰਸੈ ਦੇਹੁ
ਮਿਟਾਇ' ॥੬੦॥
ਸੁਨਿ ਕੈ ਸਭਿ ਕਰ ਜੋਰਿ ਕੈ, ਮਾਨਿ

[1]ਬੈਠੇ ਹਾਂ (ਜੋ ਤੁਸਾਂ) ਬਾਜ਼ਾਰ ਬਣਾਯਾ ਹੈ।

[1]ਕਉਡੀ।

[1]ਪ੍ਰਕਰਮਾ ਜਾਕੇ।

ਤਿਸੀ ਬਿਧਿ ਕੀਨਿ।

ਚਲਤੋ ਬਨਜ ਧਨ ਗਨ ਭਯੋ, ਪ੍ਰਾਪਤਿ ਭੇ ਸੁਖ ਪੀਨ† ॥੬੧॥

†ਇਹੋ ਜਿਹਾ ਪ੍ਰਸੰਗ ਰਾਸ ਦੋ, ਅੰਸੂ ੫੪, ਅੰਕ ੨੭ ਵਿਚ ਬੀ ਆ ਚੁੱਕਾ ਹੈ। ਹੋ ਸਕਦਾ ਹੈ ਕਿ ਹੋਰਨਾਂ ਵਪਾਰੀਆਂ ਦੁਬਾਰਾ ਬਿਨੈ ਕੀਤੀ ਹੋਵੇ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਬਿੱਪ੍ਰ' ਪ੍ਰਸੰਗ ਬਰਨਨੰ ਨਾਮ ਏਕ ਊਨ ਤ੍ਰਿਸੰਤੀ ਅੰਸੂ ॥੨੯॥

## ੩੦. [ਸ੍ਰੀ ਹਰਿ ਗੋਵਿੰਦ ਜੀ ਨੂੰ ਤਾਪ ਦਾ ਖੇਦ]

੨੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੧

ਚੌਪਈ:

ਸ੍ਰੀ ਗੁਰੁ ਹਰਿ ਗੋਬਿੰਦ ਜੀ, ਖੇਲਤਿ ਲਰਕਨਿ ਸੰਗ।
ਅਜਰ ਬਿਹਾਰਤਿ[1] ਦੌਰਤੇ, ਦੇਖਤਿ ਜਨਨੀ ਗੰਗ ॥੧॥

[1]ਵੇਹੜੇ ਵਿਚ ਵਿਚਰਦੇ ਹਨ।

ਤੋਟਕ ਛੰਦ:

ਤਨ ਭੂਖਨ ਚਾਰੁ ਅਦੂਖਨ ਕੇ।
ਪਿਖਿ ਨਾਸ਼ਕ ਬ੍ਰਿੰਦ ਕਲੂਖਨਿ ਕੇ।
ਸੁਖ ਦੇਤਿ ਮਹਾਂ ਸਿਖ ਦਾਸਨਿ ਕੋ।
ਰਹਿੰ ਸੰਗ[1] ਅੱਗਜਾਨ ਬਿਨਾਸ਼ਨ ਕੋ ॥੨॥

[1]ਅੰਗ ਸੰਗ ਰਹਿਕੇ (ਅ) (ਕਈ) ਸਿਖ ਨਾਲ ਰਹਿੰਦੇ ਹਨ।

ਦਰਸੰਤਿ ਭਲੇ ਪਰਸੰਤਿ ਪਗੰ।
ਹਰਖੰਤਿ ਰਿਦੈ ਹਰਿ ਪੰਥ ਲਗੰ[1]।
ਫਲ ਦੇਖਨਿ ਕੋ[1] ਬਡ ਪਾਵਤ ਹੈਂ।
ਤਜਿ ਬ੍ਰਿੰਦ ਬਿਕਾਰ ਸੁਹਾਵਤਿ ਹੈਂ ॥੩॥

[1]ਪਰਮੇਸ਼ੁਰ ਦੇ ਰਾਹ ਲਗਦੇ ਹਨ।

[1]ਦਰਸ਼ਨ ਦਾ ਫਲ।

ਇਮ ਕੇਤਿਕ ਦਯੋਸ ਬਿਤੀਤ ਗਏ।
ਬਡ ਡੀਲ ਸ਼ਰੀਰ ਸੁ ਹੋਤਿ ਭਏ।
ਤਨ ਧਾਰਨਿ ਕੋ[1] ਜਿਨ ਸ੍ਵਾਂਗ ਲਯੋ।
ਨਿਰਬਾਹਤਿ ਤੈਸਿਯ ਰੀਤਿ ਕਯੋ ॥੪॥

[1]ਮਨੁਖ ਸਰੀਰ ਧਾਰਨ ਦਾ।

ਇਤਕ ਦਯੋਸ ਚਢ੍ਯੋ ਤਨੁ ਤਾਪ ਮਹਾਂ।
ਬਹੁਕੰਪਤਿ ਅੰਗ ਸੰਤਾਪ ਲਹਾ।
ਬਹੁ ਬਾਰਹਿ ਬਾਰਿ[1] ਸੁ ਪਾਨਿ ਕਰੈਂ।
ਮੁਖ ਸੂਕਤਿ ਜਾਤਿ ਨ ਹੋਤਿ ਥਿਰੇ[1] ॥੫॥

[1]ਬਹੁਤ ਵੇਰੀ ਜਲ।

[1]ਟਿਕਾਉ ਨਹੀਂ ਹੁੰਦਾ।

ਪਿਖਿ ਗੰਗ ਸੁ ਬਜਾਕੁਲ ਨੰਦਨ ਕੋ।
ਸੁਧਿ ਭੇਜ ਦਈ ਜਗਬੰਦਨ ਕੋ।
ਢਿਗ ਬੈਠਿ ਰਹੀ ਦੁਖ ਪਾਵਤਿ ਹੈ।
ਪ੍ਰਿਯ ਪੁੱਤ੍ਰ ਪਿਖੈ ਤਪਤਾਵਤ ਹੈ[1] ॥੬॥

[1]ਪਿਆਰੇ ਪੁੱਤ੍ਰ ਦਾ ਤਾਪ ਦੇਖਕੇ ਦੁਖੀ ਹੁੰਦਾ ਹੈ (ਅ) ਤਪਤਾਵਤ ਹੈ = .......ਨੂੰ ਤਪਾ ਰਿਹਾ ਹੈ।

ਨਿਜ ਹਾਥ ਲਗਾਇ ਰਹੀ ਤਨ ਕੋ।
ਸੁਧਿ ਬੂਝਤਿ, ਪੀਰ ਬਡੀ ਮਨ ਕੋ।
ਇਤਨੇ ਮੈਂ ਸ਼੍ਰੀ ਗੁਰ ਆਪ ਅਏ।
ਨਿਜ ਨੰਦਨ ਦੇਖਿ ਸਮੀਪ ਭਏ ॥੭॥
ਮਨ ਬਜਾਕੁਲ ਗੰਗ ਬਿਸ਼ਾਲ ਲਖੀ।
ਦ੍ਰਿਗ ਢੋਰਤਿ[1] ਹੇਰਤਿ ਨੰਦ ਦੁਖੀ। — [1]ਹੰਝੂ ਆਂਵਦੇ ਹਨ।
ਤਜਿ ਖਾਨ ਰੁ ਪਾਨ ਬਿਸੂਰਤਿ ਹੈ।
ਚਿਤ ਚਿੰਤ ਮਨੋ ਇਹ ਮੂਰਤਿ ਹੈ[1] ॥੮॥ — [1]ਚਿਤ ਵਿਚ ਚਿੰਤਾ ਕਰ (ਐਸੀ ਦਿਸਦੀ ਹੈ) ਮਾਨੋ ਇਹ (ਚਿੰਤਾ ਦੀ) ਮੂਰਤੀ ਹੈ।
ਨਹਿਂ ਆਨ ਬਿਖੈ ਮਨ ਕਾਰਜ ਕੋ[1]। — [1]ਨਹੀਂ ਹੋਰ ਕਿਸੇ ਕੰਮ ਵਿਚ ਮਨ (ਲਗਦਾ)।
ਇਮ ਸੰਕਟ ਦੇਖਿ ਜੁ ਆਰਜ ਕੋ[1]। — [1]ਸੌ ਭਾਗ ਸੁਪਤਨੀ ਦਾ [ਸੰ: ਆਰ੍ਯਾ = ਸ੍ਰੇਸ਼ਟ ਇਸਤ੍ਰੀ]
ਢਿਗ ਬੈਠਿ ਗਏ ਕਰੁਨਾ ਕਰਿ ਕੈ।
ਸੁਤਿ ਦੇਹ ਸੁ ਤਾਪ ਰਹਯੋ ਚਰਿ ਕੈ ॥੯॥
ਗਨ ਦਾਸ ਪਿਖੇ ਦੁਖ ਪਾਵਤਿ ਹੈਂ।
ਮੁਰਝਾਇ ਕਛੂ ਨ ਸੁਹਾਵਤਿ ਹੈ।
ਸਭਿਹੂੰਨਿ ਮਨੋ ਜਰ ਜੀਵਨ ਕੀ[1]। — [1]ਮਾਨੋ ਸਾਰਿਆਂ ਦੇ ਜੀਵਨ ਦੀ ਜੜ ਹਨ (ਹਰਿ ਗੋਵਿੰਦ ਜੀ, ਕਿਉਂਕਿ ਉਨ੍ਹਾਂ ਦੇ ਸੰਕਟ ਨਾਲ ਸਾਰੇ ਮੁਰਝਾ ਗਏ ਹਨ)।
ਮਨ ਆਨੰਦ ਦੀਰਘ ਥੀਵਨ ਕੀ[1] ॥੧੦॥ — [1]ਮਨ ਅਤਯੰਤ ਅਨੰਦ ਹੋਣ ਦੀ ਬੀ (ਜੜ੍ਹ ਹਨ)।
ਇਮ ਸ਼੍ਰੀ ਗੁਰ ਦੇਖਿ ਬਿਸ਼ੇਖ ਦੁਖੀ[1]। — [1]ਭਾਵ ਦਾਸਾਂ ਨੂੰ ਤੇ ਪਰਵਾਰ ਨੂੰ।
ਪਰਵਾਰ ਅਧਾਰ ਸਭੀ ਬਿਲਖੀ[1]। — [1]ਸਾਰੇ ਪਰਵਾਰ ਦਾ ਆਸਰਾ (ਸ਼੍ਰੀ ਹਰਿ ਗੋਬਿੰਦ ਜੀ) ਮੁਰਝਾਏ ਹੋਏ ਹਨ।
ਤਜਿ ਆਨ ਉਪਾਵ ਬਡੇ ਜਗ ਕੇ।
ਪਰਮੇਸੁਰ ਪ੍ਰੀਤ ਰਹੀ ਲਗ ਕੇ ॥੧੧॥
ਸਤਿਨਾਮ ਸੁ ਮੰਤ੍ਰ ਮਹਾਂ ਜਪਿ ਕੈ।
ਬਡ ਦਾਰੁਨ ਕਾਰਨ ਜੋ ਤਪ ਕੈ[1]। — [1]ਜੋ ਭਯਾਨਕ ਤਪ (ਦੀ ਨਵਿਰਤੀ ਦਾ) ਬਡਾ ਕਾਰਨ ਹੈ (ਸਤਿਨਾਮ)।
ਕਰ ਸ਼੍ਰੀ ਗੁਰ ਫੇਰਨਿ ਕੀਨਿ ਜਬੈ।
ਮੁਖ ਪੈ ਤਨ ਪੈ, ਹਤਿ ਤਾਪ ਤਬੈ ॥੧੨॥

ਨ ਰਹ੍ਯੋ ਤਪ ਯੌਂ ਤਤਕਾਲ ਹਯੋ।
ਉਠਿ ਸ਼੍ਰੀ ਹਰਿ ਗੋਬਿੰਦ ਬੈਠਿ ਗਯੋ।
ਜਿਮ ਪੂਰਬ ਖੇਲਤਿ ਮੋਦ ਧਰੇ।
ਤਿਸ ਰੀਤਿ ਮਹਾਂ ਹਰਿਖੰਤਿ ਫਿਰੇ ॥੧੩॥
ਪਰਵਾਰ ਨਿਹਾਰਿ ਅਨੰਦ ਭਯੋ।
ਸਮੁਦਾਇ ਮਿਲੇ ਉਤਸਾਹ ਕਯੋ।
ਸਭਿ ਸ਼੍ਰੀ ਗੁਰ ਕੋ ਕਰ ਜੋਰ ਕਹੈਂ।
'ਦੁਖ ਬ੍ਰਿੰਦ ਤੁਮਾਰਿ ਅਧੀਨ ਰਹੈਂ ॥੧੪॥
ਜਿਮ ਰਾਵਰ ਕੀ ਲਖਤੇ ਮਰਜ਼ੀ।
ਤਿਮ ਹੋਤਿ ਸਭੈ, ਭਨਤੇ ਅਰਜ਼ੀ।
ਨਹਿਂ ਆਪ ਕਛੂ ਕਰਿ ਸਾਕਤਿ ਹੈਂ।
ਪਦਧੂਲ ਜਮਾਦਿਕ ਤਾਕਤਿ ਹੈਂ[1]' ॥੧੫॥

[1]ਜਮ ਆਦਿਕ ਤਕਦੇ ਹਨ (ਆਪਦੀ) ਚਰਨ ਧੂੜ ਨੂੰ।

ਸੁਨਿ ਸ਼੍ਰੀ ਗੁਰ ਨਾਮ ਬਿਸ਼ੇਸ਼ਤਿ ਹੈਂ[1]।
ਸਿਖ ਸੰਗਤਿ ਕੋ ਉਪਦੇਸ਼ਤਿ ਹੈਂ।
'ਇਹ ਮੰਤ੍ਰ ਮਹਾਂ ਸਤਿਨਾਮ ਅਹੈ।
ਨਿਜ ਜੀਹ ਜਪੈ ਜੁ ਅਰੋਗ ਚਹੈ ॥੧੬॥

[1]ਨਾਮ ਦੀ ਵਿਸ਼ੇਸ਼ਤਾ ਕਹਿੰਦੇ ਹਨ।

ਤਨ ਤਾਪ ਕਹਾਂ ਇਸ ਤੇ ਜੁ ਰਹੈ।
ਜਗ[1] ਤੀਨਹੁ ਤਾਪ ਨਿਖਾਪਦ ਹੈ[2]।

[1]ਜਗਤ ਦੇ। [2]ਤਿਨ੍ਹਾਂ ਤਾਪਾਂ ਨੂੰ ਖਪਾ ਦੇਣ ਵਾਲਾ ਹੈ। (ਅ) ਖਾਪ+ਦਹੈ = ਖਪਾਕੇ ਦਾਹ ਕਰ ਦੇਂਦਾ ਹੈ।

ਮੁਖਿ ਧੰਨ, ਜਪੈ ਸਤਿਨਾਮ ਸਦਾ।
ਕਿਹ ਸੰਕਟ ਹੋਨਿ ਨ ਦੇਤਿ ਕਦਾ ॥੧੭॥
ਬਡ ਭਾਗ ਭਰੇ ਲਿਵ ਲਾਵਤਿ ਹੈਂ।
ਦੁਖ ਲੋਕ ਪ੍ਰਲੋਕ ਨਸਾਵਤਿ ਹੈਂ।'
ਕਹਿਂ ਸਿੱਖਜਨ ਸਾਥ 'ਬਿਕਾਰ ਤਜੋ।
ਸਤਿਨਾਮ ਭਜੋ, ਸਤਿਨਾਮ ਭਜੋ' ॥੧੮॥

ਦੋਹਰਾ:

ਇਮ ਕਹਿ ਸ੍ਰੀ ਅਰਜਨ ਗੁਰੂ, ਸ਼ਬਦ
ਬਨਾਵਨਿ ਕੀਨਿ।
ਸਤਿਗੁਰ ਅਰੁ ਸਤਿਨਾਮ ਕੀ, ਮਹਿਮਾ
ਜਿਨ ਮਹਿਂ ਪੀਨ ॥੧੯॥

ਸ੍ਰੀ ਮੁਖਵਾਕ:
ਸੋਰਠਿ ਮਹਲਾ ੫ ॥
ਮੇਰਾ ਸਤਿਗੁਰੁ ਰਖਵਾਲਾ ਹੋਆ ॥
ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ ਹਰਿ ਗੋਵਿਦੁ ਨਵਾ ਨਿਰੋਆ ॥੧॥ ਰਹਾਉ ॥
ਤਾਪੁ ਗਇਆ ਪ੍ਰਭਿ ਆਪਿ ਮਿਟਾਇਆ ਜਨ ਕੀ ਲਾਜ ਰਖਾਈ ॥
ਸਾਧਸੰਗਤਿ ਤੇ ਸਭ ਫਲ ਪਾਏ ਸਤਿਗੁਰ ਕੈ ਬਲਿ ਜਾਂਈ ॥੧॥
ਹਲਤੁ ਪਲਤੁ ਪ੍ਰਭ ਦੋਵੈ ਸਵਾਰੇ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥
ਅਟਲ ਬਚਨੁ ਨਾਨਕ ਗੁਰ ਤੇਰਾ ਸਫਲ ਕਰੁ ਮਸਤਕਿ ਧਾਰਿਆ ॥੨॥੨੧॥੪੯॥
ਸੋਰਠਿ ਮਹਲਾ ੫ ॥
ਤਾਪੁ ਗਵਾਇਆ ਗੁਰਿ ਪੂਰੇ ॥ ਵਾਜੇ ਅਨਹਦ ਤੂਰੇ ॥
ਸਰਬ ਕਲਿਆਣ ਪ੍ਰਭਿ ਕੀਨੇ ॥ ਕਰਿ ਕਿਰਪਾ ਆਪਿ ਦੀਨੇ ॥੧॥
ਬੇਦਨ ਸਤਿਗੁਰਿ ਆਪਿ ਗਵਾਈ ॥
ਸਿਖ ਸੰਤ ਸਭਿ ਸਰਸੇ ਹੋਏ ਹਰਿ ਹਰਿ ਨਾਮੁ ਧਿਆਈ ॥ ਰਹਾਉ ॥
ਜੋ ਮੰਗਹਿ ਸੋ ਲੇਵਹਿ ॥ ਪ੍ਰਭ ਅਪਣਿਆ ਸੰਤਾ ਦੇਵਹਿ ॥
ਹਰਿ ਗੋਵਿਦੁ ਪ੍ਰਭਿ ਰਾਖਿਆ ॥ ਜਨ ਨਾਨਕ ਸਾਚੁ ਸੁਭਾਖਿਆ ॥੨॥੬॥੭੦॥
ਸੋਰਠਿ ਮਹਲਾ ੫ ॥
ਠਾਢਿ ਪਾਈ ਕਰਤਾਰੇ ॥ ਤਾਪੁ ਛੋਡਿ ਗਇਆ ਪਰਵਾਰੇ ॥
ਗੁਰਿ ਪੂਰੈ ਹੈ ਰਾਖੀ ॥ ਸਰਣਿ ਸਚੇ ਕੀ ਤਾਕੀ ॥੧॥
ਪਰਮੇਸਰੁ ਆਪਿ ਹੋਆ ਰਖਵਾਲਾ ॥
ਸਾਂਤਿ ਸਹਜ ਸੁਖ ਖਿਨ ਮਹਿ ਉਪਜੇ ਮਨੁ ਹੋਆ ਸਦਾ ਸੁਖਾਲਾ ॥ ਰਹਾਉ ॥
ਹਰਿ ਹਰਿ ਨਾਮੁ ਦੀਓ ਦਾਰੂ ॥ ਤਿਨਿ ਸਗਲਾ ਰੋਗੁ ਬਿਦਾਰੂ ॥
ਅਪਣੀ ਕਿਰਪਾ ਧਾਰੀ ॥ ਤਿਨਿ ਸਗਲੀ ਬਾਤ ਸਵਾਰੀ ॥੨॥
ਪ੍ਰਭਿ ਅਪਨਾ ਬਿਰਦੁ ਸਮਾਰਿਆ ॥ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥
ਗੁਰ ਕਾ ਸਬਦੁ ਭਇਓ ਸਾਖੀ ॥ ਤਿਨਿ ਸਗਲੀ ਲਾਜ ਰਾਖੀ ॥੩॥
ਬੋਲਾਇਆ ਬੋਲੀ ਤੇਰਾ ॥ ਤੂ ਸਾਹਿਬੁ ਗੁਣੀ ਗਹੇਰਾ ॥
ਜਪਿ ਨਾਨਕ ਨਾਮੁ ਸਚੁ ਸਾਖੀ ॥ ਅਪੁਨੇ ਦਾਸ ਕੀ ਪੈਜ ਰਾਖੀ ॥੪॥੬॥੫੬॥

ਦੋਹਰਾ:

ਇੱਤਜਾਦਿਕ ਬਹੁ ਸ਼ਬਦ ਸ਼ੁਭ, ਕਰੇ
ਅਪਰ ਗਤਿਦਾਇ।
ਰਾਗ ਬਿਲਾਵਲ ਆਦਿ ਜੇ, ਦਿਯੇ ਗ੍ਰੰਥ
ਮਹਿਂ ਪਾਇ ॥੨੦॥
ਜੋ ਜਿਸ ਸੰਕਟ ਪਰ ਕਹਜੋ, ਪਢਹਿ ਜਿ

ਸਿਖ ਮਨ ਲਾਇ।
ਸ਼ਰਧਾ ਤੇ ਦੁਖ ਖੈ ਕਰਹਿ, ਇਹੀ ਮਨੋਰਥ ਗਾਇ ॥੨੧॥
ਸਰਬ ਇਹਾਂ ਹਮ ਨਹਿਂ ਲਿਖੇ, ਅਰਥ ਪ੍ਰਗਟ ਤਿਨ ਕੇਰ।
ਸ਼੍ਰੀ ਗ੍ਰਿੰਥ ਸਾਹਿਬ ਪਠੇ, ਜਾਨੇ ਜਾਂਹਿ ਘਨੇਰ ॥੨੨ ॥

ਤੋਟਕ ਛੰਦ:

ਪੁਨ ਸ਼੍ਰੀ ਗੁਰੁ ਜੱਗ ਅਰੰਭ ਕਰਜੋ।
ਮਿਸ਼ਟਾਨ ਮੰਗਾਇ ਮਹਾਨ ਧਰਜੋ।
ਸਿਖ ਜਾਇ ਚਹੂੰ ਦਿਸ਼ ਘ੍ਰਿੱਤ ਲਯੋ।
ਪੁਨਿ ਗੋਧੁਮ ਸੁਖਮ ਚੂਨ[1] ਕਿਯੋ ॥੨੩॥
ਪਕਵਾਨ ਪਕਾਵਨਿ ਪੁੰਜ ਲਗੇ।
ਸਭਿ ਦਜੋਸ ਪਕਜੋ ਪੁਨਿ ਰੈਨ ਜਗੇ।
ਗਨ ਮੋਦਕ ਮੋਦਕ ਓਘ ਕਰੇ[1]।
ਬਹੁ ਪੂਪ ਪਕੇ ਕਰਿ ਰਾਸ ਧਰੇ ॥੨੪॥
ਦਧਿ ਸੰਗਿ ਪਕੌਰਨਿ ਮੇਲਿ ਭਲੇ[1]।
ਮਰਚਾਦਿ ਮਿਸਾਲ ਬਿਸਾਲ ਰਲੇ।
ਕਰ ਰਾਸ ਤਿਹਾਵਲ ਤਜਾਰ ਧਰਜੋ।
ਬਹੁ ਭਾਂਤਨਿ ਮੇਵ ਅਮੇਜ਼ ਕਰਜੋ ॥੨੫॥
ਨਿਵਤਾ ਕਹਿ ਦੀਨ ਚਹੂੰ ਬਰਨਾ।
'ਸਭਿਹੂੰਨਿ ਅਹਾਰ ਇਹਾਂ ਕਰਨਾ।'
ਦਰਵੇਸ਼ ਅਸ਼ੇਸ਼ ਬੁਲਾਇ ਲਏ।
ਗ੍ਰਿਹਸਤੀ ਉਚ ਨੀਚ ਹਜ਼ੂਰ ਅਏ ॥੨੬॥
ਬਡ ਮੇਲ ਭਯੋ ਗਿਨਤੀ ਨ ਰਹੀ।
ਸੁਧਿ ਜਾਤਿ ਭਈ ਜਿਸ ਗ੍ਰਾਮ ਲਹੀ[1]।
ਸੁਨਿ ਸਾਧ ਫਕੀਰ ਸੁ ਬ੍ਰਿੰਦ ਚਲੇ।

[1]ਕਣਕ ਦਾ ਬਰੀਕ ਆਟਾ।

[1]ਢੇਰ ਸਾਰੇ ਲੱਡੂ ਬਹੁਤਾ ਅਨੰਦ ਦੇਣ ਵਾਲੇ ਬਣਾਏ।

[1]ਦਹੀਂ ਵਿਚ ਪਕੌੜੀਆਂ ਚੰਗੀ ਤਰ੍ਹਾਂ ਮਿਲਾਈਆਂ (ਅ) ਦਹੀਂ ਵਿਚ ਪਕੌੜੀਆਂ ਤੇ ਭੱਲੇ ਪਾਏ।

[1]ਜਿਸ ਪਿੰਡ ਨੇ ਖਬਰ ਸੁਣੀ।

ਘਰ ਸ੍ਰੀ ਗੁਰ ਕੇ ਸਭਿ ਆਇ ਮਿਲੇ ॥੨੭॥

ਗਨ ਜਾਤਿ ਗ੍ਰਿਹੀ ਸੁਨਿ ਆਇ ਗਏ।
ਚਹੁੰ ਕੋਦ ਪ੍ਰਮੋਦਤਿ ਟੋਲ ਭਏ।
ਕਰਿ ਪੰਕਤ ਰੀਤਿ ਅਨੇਕਨਿ ਕੀ।
ਬਿਚ ਥਾਉਂ ਸੁ ਭੋਜਨ ਟੇਕਨ ਕੀ[1] ॥੨੮॥

[1]ਰੱਖਣ ਦੀ।

ਇਕ ਜਾਤਿ ਕਰੀ ਇਕ ਥਾਨ ਸਬੈ[†]।

[†]ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਚਾਰੇ ਵਰਨਾਂ ਦਾ ਇਕ ਪੰਗਤ ਵਿਚ ਪ੍ਰਸ਼ਾਦ ਛਕਣਾ ਗੁਰੂ ਘਰ ਵਿਚ ਕਵਿ ਜੀ ਆਪ ਲਿਖ ਆਏ ਹਨ ਹੁਣ ਜਾਤੀ ਭੇਦ ਕਰਨਾ ਕਵਿ ਜੀ ਨਹੀਂ ਲਿਖ ਸਕਦੇ। ਇਹ ਸਤਰਾਂ ਆਖੇਪਕ ਜਾਪਦੀਆਂ ਹਨ।

ਕਰਿ ਪਾਂਤਿ ਜੁਦੀ ਸੁ ਜੁਦੀ ਸੁ ਤਬੈ।
ਸਭਿ ਪੰਥਨਿ[1] ਸੰਤ ਤਥਾ ਕਰਿ ਕੈ।
ਥਿਤਿ ਨਜਾਰਿਯ ਨਜਾਰਿਯਤਾ ਧਰਿ ਕੈ ॥੨੯॥

[1]ਮਤਾਂ ਦੇ।

ਬਹੁ ਭਾਂਤਿਨਿ ਕੇ ਪਕਵਾਨ ਦਏ।
ਸ਼ੁਭ ਸ੍ਵਾਦ ਹੁਤੇ ਰੁਚਿ ਸਾਥ ਖਏ।
ਮੁਖ ਧੰਨਹਿ ਧੰਨ ਭਨੈਂ ਗੁਰ ਕੋ।
ਬਡ ਭੋਜਨ ਦੀਨਿ, ਨ ਭੀ ਥੁਰ ਕੋ[1] ॥੩੦॥

[1]ਕੋਈ ਥੁੜਾ ਨਾ ਰਹੀ।

ਜਿਸ ਨਾਮ ਭਨੇ ਦੁਖ ਜਾਤਿ ਘਨੇ।
ਤਿਨ ਕੋ ਅਭਿਬੰਦਨ ਦੇਖਿ ਬਨੇ।
ਸਭਿ ਆਸ਼ਿਖ ਦੇਤਿ 'ਅਨੰਦ ਲਵੋ।
ਹਰਿਗੋਵਿੰਦ ਬੈਸ ਬਿਸਾਲ ਹੁਵੋ ॥੩੧॥

ਗੁਰ ਬੰਸ ਚਲੋ ਤਬਿ ਲੌ ਅਵਨੀ।
ਜਬਿ ਲੌਂ ਉਡਮਾਲ ਫਿਰੈ ਰਵਨੀ।
ਸਸਿ ਸੂਰਜ ਜਾਵਤ ਜੋਤਿ ਧਰੈਂ।
ਸਲਿਤਾ ਜਲ ਸਾਗਰ ਬੀਚ ਭਰੈ ॥੩੨॥

ਜੁਗ ਕੀ ਮਿਰਜਾਦ ਜਬੈ ਲਗਿ ਹੈ।

ਕਮਲਾਸਨ ਕੀ ਰਚਨਾ ਜਗ ਹੈ।
ਤਬਿ ਲੌ ਗੁਰ ਬੰਸ ਰਹੋ ਥਿਰ ਕੈ।
ਜਗ ਮੈਂ ਜਸੁ ਦੀਰਘ ਬੀਥਿਰ ਕੈ[1] ॥੩੩॥

[1]ਫੈਲਾ ਕਰਕੇ।

ਗੁਰ ਨੰਦਨ ਹੋਹਿ ਅਰੋਗ ਸਦਾ।
ਬਿਘਨਾ ਨਹਿਂ ਬਜਾਪ ਸਕਾਹਿ ਕਦਾ।'
ਮਨ ਬਾਂਛਤਿ ਭੋਜਨ ਖਾਂਹਿਂ ਘਨੇ।
ਉਰ ਮੋਦਤਿ ਬ੍ਰਿੰਦ ਅਸੀਸ ਭਨੇ ॥੩੪॥

ਪੁਨ ਦੀਨਨਿ ਦਾਨ ਦਯੋ ਧਨ ਕੋ।
ਗਨ ਹੋਤਿ ਭਏ ਨ ਕਰੀ ਗਨ ਕੋ[1]।
ਸਭਿਹੂੰਨਿ ਦਯੋ ਹਰਖੰਤਿ ਭਏ।
ਜੈਕਾਰ ਉਚਾਰਿਤ ਨਾਦ ਥਯੇ ॥੩੫॥

[1]ਕੋਈ ਗਿਣਤੀ ਨਹੀਂ ਸੀ ਕਰ ਸਕਦਾ।

ਬਹੁਰੋ ਗੁਰ ਹੋਇ ਤਯਾਰ ਚਲੇ।
ਹਰਿਮੰਦਿਰ ਹੈ ਜਿਸ ਥਾਨ ਭਲੇ।
ਉਚਵਾਇ ਪ੍ਰਸਾਦਿ ਸੰਬੂਹ ਲਯੋ।
ਹਰਿ ਗੋਵਿੰਦ ਨੰਦਨ ਸੰਗ ਥਯੋ ॥੩੬॥

ਪਿਤ ਕੇਰ ਸਥਾਨ ਮਹਾਨ ਮਹਾਂ।
ਹਿਤ ਪੂਜਨਿ ਕੇ ਚਲਿ ਜਾਤਿ ਤਹਾਂ।
ਪਹੁੰਚੇ ਗਰ ਅੰਚਰ ਡਾਰਿ[1] ਖਰੇ।
ਪਿਤ ਧਜਾਨ ਕਰੇ ਉਰ ਪ੍ਰੇਮ ਭਰੇ ॥੩੭॥

[1]ਪੱਲਾ ਗਲ ਵਿਚ ਪਾਕੇ।

ਕਰਿ ਬੰਦਨ ਦੋਸ਼ ਨਿਕੰਦਨ ਕੋ।
ਪੁਨ ਸ਼੍ਰੀ ਹਰਿਗੋਬਿੰਦ ਨੰਦਨ ਕੋ।
ਸ਼ਰਧਾ ਧਰਿ ਮਾਥ ਟਿਕਾਇ ਦਯੋ।
ਬਯ ਦੀਰਘ ਕੋ ਬਰ ਜਾਚ ਲਯੋ ॥੩੮॥

ਕਰ ਜੋਰਿ ਖਰੇ ਅਰਦਾਸ ਭਈ।
ਧਰਿ ਭਾਉ ਪ੍ਰਦੱਛਨ ਫੇਰ ਦਈ।
ਬਹੁ ਨੰਮ੍ਰ ਭਏ ਗੁਰ ਪੂਜਿ ਫਿਰੇ[1]।

[1]ਪੂਜਕੇ ਮੁੜੇ।

ਜੁਤ ਮੰਗਲ ਕੇ ਉਤਸਾਹ ਕਰੇ ॥੩੯॥
ਨਿਜ ਧਾਮ ਬਿਖੈ ਪੁਨ ਆਇ ਗਏ।
ਬਹੁ ਗਾਵਤਿ ਗੀਤ ਅਨੰਦ ਭਏ।
ਬਹੁ ਭਾਂਤਿ ਸੁ ਬਾਦਿਤ ਬਾਜਤਿ ਹੈਂ।
ਬਹੁ ਭਾਂਤਿ ਸੁ ਮੰਗਲ ਸਾਜਤਿ ਹੈਂ ॥੪੦॥
ਬਹੁ ਭਾਂਤਿ ਪ੍ਰਮੋਦਤਿ ਹੋਵਤਿ ਹੈਂ।
ਨਰ ਨਾਰਿ ਖੁਸ਼ੀ ਉਰ ਜੋਵਤਿ ਹੈਂ।
ਲਘੁ ਦੁੰਦਭਿ ਕੀ ਧੁਨਿ ਬਾਜ ਰਹੀ।
ਨਹਿਂ ਕਾਨ ਪਰੈ ਕੁਛ ਬਾਤ ਕਹੀ ॥੪੧॥
ਸ਼ਰਨਾਇ ਨਫੀਰਨਿ ਹੋਤਿ ਧੁਨੀ।
ਗਨ ਭਾਟ ਕਲਾਵਤ ਗਾਇ ਗੁਨੀ।
ਕਵਿ ਛੰਦ ਬਨਾਇ ਸੁਨਾਵਤਿ ਹੈਂ।
ਗੁਰ ਤੇ ਮਨ ਬਾਂਛਤਿ ਪਾਵਤਿ ਹੈਂ ॥੪੨॥
ਬਡ ਪੌਰ ਕੁਲਾਹਲ ਹੋਵਤਿ ਹੈ।
ਗੁਰ ਹੇਰਿ ਕਲੁਖਨਿ ਖੋਵਤਿ ਹੈਂ।
ਬਡਭੀਰ ਭਰੀ ਨਰ ਨਾਰਿਨਿ ਕੀ।
ਬਹੁ ਮੰਗਲ ਰੀਤਿ ਉਚਾਰਨਿ ਕੀ ॥੪੩॥
ਨਿਜ ਨੰਦਨ ਗੰਗ ਨਿਹਾਰਤਿ ਹੈ।
ਧਨ ਲੇ ਸਿਰ ਪੈ ਬਹੁ ਵਾਰਤਿ ਹੈ।
ਗਨ ਮੰਗਤ ਕੋ ਪਿਖਿ ਦੇਵਤਿ ਹੈ।
ਗਨ ਆਸ਼ਿਖ ਮਾਧੁਰ ਲੇਵਤਿ ਹੈ ॥੪੪॥
ਹਰਿਗੋਵਿੰਦ ਚੰਦ ਮਨਿੰਦ ਮਹਾਂ।
ਉਛਲ੍ਯੋ ਜਲ ਬ੍ਰਿੰਦ ਅਨੰਦ ਤਹਾਂ[1]।
ਨਰ ਨਾਰਿ ਭਏ ਜਲਜੰਤੁ ਸਭੈ।
ਇਮ ਹੋਤਿ ਕੁਲਾਹਲ ਭੂਰ ਤਬੈ ॥੪੫॥

[1](ਗੁਰੂ ਘਰ ਰੂਪ ਸਮੁੰਦ੍ਰ ਤੋਂ) ਤਹਾਂ ਸਮੂਹ ਅਨੰਦ ਰੂਪ ਜਲ ਉਛਲਿਆ।

## ੩੧. [ਸ਼੍ਰੀ ਹਰਿਗੋਵਿੰਦ ਜੀ ਪੜ੍ਹਨੇ ਬੈਠੇ]

੩੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੨

ਦੋਹਰਾ:

ਇਸ ਪ੍ਰਕਾਰ ਸ਼੍ਰੀ ਸਤਿਗੁਰੂ, ਕੀਨਸਿ ਦਸ਼ੋਸ ਬਿਤੀਤ।
ਨੰਦਨ ਹਰਿ ਗੋਵਿੰਦ ਜੀ, ਤਨ ਬਿਲੰਦ ਮੁਦ ਚੀਤ[1] ॥੧॥

[1]ਪੁੱਤਰ ਹਰਗੋਵਿੰਦ ਜੀ ਦਾ ਸਰੀਰ ਤੇ ਪ੍ਰਸੰਨ ਮਨ (ਦੇਖਕੇ)। 'ਬਿਲੋਕ' ਪਦ ਅਗਲੀ ਤੁਕ ਵਿਚ ਹੈ। (ਅ) ਸਰੀਰ ਵਧਦਾ (ਦੇਖਕੇ) ਚਿਤ ਵਿਚ ਪ੍ਰਸੰਨ ਹੁੰਦੇ ਹਨ।

ਹਾਕਲ ਛੰਦ:

ਪ੍ਰਿਯ ਪੁੱਤ੍ਰ ਬਿਲੋਕ ਬਿਚਾਰੈਂ।
ਸ਼੍ਰੀ ਅਰਜਨ ਇਮ ਉਰਧਾਰੈਂ।
-ਚਟਸਾਲ[1] ਬਿਸਾਲ ਬਿਠਾਵੈਂ।
ਤਹਿਂ ਬੈਠਤਿ ਬਿੱਦ੍ਯਾ ਪਾਵੈਂ ॥੨॥

[1]ਪਾਠਸ਼ਾਲਾ।

ਕਿਸ ਥਾਨ ਪਠੈਂ- ਸੁ ਬਿਚਾਰੀ।
ਪੁਨ ਮਨ ਮੈਂ ਬੈਸੋ ਧਾਰੀ।
-ਜੋ ਹਮਰੋ ਭ੍ਰਾਤ ਬਡੇਰੋ।
ਉਰ ਸਰਲ ਸੁਸ਼ੀਲ ਘਨੇਰੋ ॥੩॥
ਸ਼ੁਭ ਮਹਾਂਦੇਵ ਜਿਸ ਨਾਮੂ-।
ਚਲਿ ਗਏ ਤਿਸੀ ਕੇ ਧਾਮੂ।
ਕਰਿ ਬੰਦਨ ਸਾਦਰ ਬੈਸੇ।
ਬਲਦੇਵ[1] ਅੱਗ੍ਰ ਹਰਿ[2] ਜੈਸੇ ॥੪॥

[1]ਕ੍ਰਿਸ਼ਨ ਜੀ ਦਾ ਵਡਾ ਭਾਈ। [2]ਕ੍ਰਿਸ਼ਨ।

ਮ੍ਰਿਦੁ ਬਿਨੈ ਸਪ੍ਰੇਮ[†] ਬਖਾਨੇ।
'ਤੁਮ ਭ੍ਰਾਤਾ ਅਹੋ ਮਹਾਨੇ।
ਸਮ ਪਿਤਾ ਸਦੀਵ ਹਮਾਰੇ।
ਗੁਨ ਅਉਗਨ ਕੋ ਨ ਚਿਤਾਰੇ ॥੫॥

[†]ਪਾ:-ਸਮੇਤ।

ਹਰਿ ਗੋਬਿੰਦ ਦਾਸ ਤੁਮਾਰਾ।
ਗਨ ਬਿਘਨ ਬਿਦਾਰ ਉਬਾਰਾ।
ਅਬਿ ਲਾਯਕ ਪਠਿਬੇ ਸੋਊ।
ਜੋ ਬਿੱਦ੍ਯਾ ਲੇਵਹਿ ਕੋਊ ॥੬॥
ਤੁਮ ਆਪ ਦੇਹੁ ਫੁਰਮਾਈ।
ਹਿਤ ਬਿੱਦ੍ਯਾ ਜਹਾਂ ਪਠਾਈ।'

ਸੁਨਿ ਮਹਾਂਦੇਵ ਮਤਿ ਦੀਹਾ[1]। [1]ਬੜੀ ਮਤਿ ਵਾਲੇ।
ਕਹਿ 'ਕਰਹੁ ਨ ਅਨਤੈ ਈਹਾ[1] ॥੭॥ [1]ਹੋਰ ਦੀ ਇਛਾ।
ਜਿਨ ਦੀਨਸਿ ਪੁੱਤ੍ਰ ਤੁਮਾਰਾ।
ਜਟ ਬੁੱਢਾ ਬੁੱਧਿ ਉਦਾਰਾ।
ਸਮਰੱਥ ਮਹਾਂ ਜਿਸ ਮਾਂਹੀ।
ਕਹਿ ਬਾਕ ਅੰਨਥਾ[1] ਨਾਂਹੀ ॥੮॥ [1]ਖਾਲੀ।
ਬਡ ਕਰਾਮਾਤ ਮਹਿਂ ਪੂਰਾ।
ਗਨ ਹਤਨਿ ਬਿਕਾਰਨਿ ਸੂਰਾ[1]। [1]ਵਿਕਾਰਾਂ ਦੇ ਨਾਸ਼ ਕਰਨ ਨੂੰ ਸੂਰਮਾ।
ਤਿਸ ਬਿਨਾ ਨ ਕਹੂੰ ਬਿਠਾਵਹੁ।
ਜਿਮ ਚਾਹਹੁ ਤਥਾ ਪਢਾਵਹੁ' ॥੯॥
ਸੁਨਿ ਮਹਾਂਦੇਵ ਕੀ ਬਾਨੀ।
ਸ੍ਰੀ ਅਰਜਨ ਸਾਦਰ ਮਾਨੀ।
ਸਿਖ ਪੰਚ ਸਮੀਪ ਹਕਾਰੇ।
ਤਿਨ ਸੰਗ ਸੁ ਬਾਕ ਉਚਾਰੇ ॥੧੦॥
'ਜਹਿਂ ਬੁੱਢਾ ਸ਼ੁਭ ਮਤਿ ਬਾਸਾ।
ਚਲਿ ਜਾਹੁ ਤਿਨਹੁ ਕੇ ਪਾਸਾ।
ਕਰ ਜੋਰਿ ਨਿਹੋਰਹੁ ਤਾਹੀ।
ਕਰਿ ਨਮੋ ਕਮਲ ਪਗ ਪਾਹੀ ॥੧੧॥
ਪੁਨ ਲੀਜੈ ਨਾਮ ਹਮਾਰਾ।
ਤੁਮ ਕੌ ਨਿਜ ਪਾਸ ਹਕਾਰਾ।
ਸਨਮਾਨ ਸਹਤ ਲੇ ਆਵੋ।
ਅਬਿ ਤੂਰਨ ਤਹਿਂ ਚਲਿ ਜਾਵੌਂ' ॥੧੨॥
ਸੁਨਿ ਸਿੱਖਨ ਸੀਸ ਨਿਵਾਵਾ।
ਚਲਿ ਗਏ ਹੁਤੋ ਜਿਸ ਥਾਵਾ।
ਮਿਲਿ ਤਿਸੇ ਬੰਦਨਾ ਕੀਨੀ।
ਗੁਰ ਆਇਸੁ ਪੁਨਿ ਕਹਿ ਦੀਨੀ ॥੧੩॥
ਸੁਨਿ ਬੁੱਢਾ ਬਿਕਸਜੋ ਅੰਗਾ।
ਉਠਿ ਭਯੋ ਤਿਨਹੁ ਕੇ ਸੰਗਾ।
ਸ੍ਰੀ ਅਰਜਨ ਜਹਾਂ ਬਿਰਾਜੇ।

ਜਿਨ ਗਿਰਾ ਸੁਨੇ ਅਘ ਭਾਜੇ ॥੧੪॥
ਤਹਿਂ ਬੁੱਢਾ ਚਲਿ ਕਰਿ ਆਯੋ।
ਪਦ ਪੰਕਜ ਸੀਸ ਨਿਵਾਯੋ।
ਗੁਰ ਦੇਖਿ ਤਬੈ ਹੁਇ ਠਾਂਢੇ।
ਸਨਮਾਨਤਿ ਆਨੰਦ ਬਾਢੇ ॥੧੫॥
'ਤਨ ਕੁਸ਼ਲ ਅਨੰਦ ਤੁਮਾਰੇ।
ਚਿਤ ਪ੍ਰਭੁ ਸੋਂ ਰਚਜੋ ਉਦਾਰੇ।
ਉਪਕਾਰ ਹੇਤੁ ਤੁਮ ਦੇਹਾ।
ਉਰ ਆਤਮ ਗਜਾਨ ਅਛੇਹਾ ॥੧੬॥
ਸੁਨਿ ਬੁੱਢੇ ਬਾਕ ਬਖਾਨਾ।
'ਤਨ ਮਾਨੁਖ ਤੁਮ ਨੇ ਠਾਨਾ।
ਜਗ ਜਾਤਿ ਨਰਕ[1] ਦੁਖ ਪਾਏ।
ਤਿਨ ਹੇਤੁ ਉਧਾਰਨ ਆਏ ॥੧੭॥
ਛਪਿ ਰਹੇ ਅਲਪ ਮਤਿ ਹੀ ਤੇ[1]।
ਬੁਧਿਵੰਤ ਲਖੈ ਸਭਿ ਚੀਤੇ।'
ਗੁਰ ਤਬਹਿ ਪ੍ਰਸਾਦ ਮੰਗਾਯੋ।
ਮਨ ਪੰਚ ਤੋਲ ਕਰਿ ਲਜਾਯੋ ॥੧੮॥
ਰਖਿ ਬੁੱਢੇ ਪ੍ਰਾਤ ਅਗੇਰੇ।
ਸ਼ੁਭ ਬਾਕ ਭਨੇ ਤਿਸ ਬੇਰੇ।
'ਇਹ ਸਕਲ ਪ੍ਰਸਾਦਿ ਬ੍ਰਤਾਓ।
ਹਰਿ ਗੋਵਿੰਦ ਆਪਿ ਪਢਾਉ ॥੧੯॥
ਗੁਰਮੁਖੀ ਸੁ ਬਿੱਦਜਾ ਦੀਜੈ।
ਸਿਸਊ ਪਰ ਕਰੁਨਾ ਕੀਜੈ।
ਪੱਟੀ ਲਿਖਿ ਪੈਤੀਂ ਸਾਰੀ।
ਸਿਖਰਾਵਹੁ ਮੁਖਹੁਂ ਉਚਾਰੀ' ॥੨੦॥
ਪੁਨਿ ਸਾਹਿਬ ਬੁੱਢੇ ਭਾਖਾ।
'ਮੈਂ ਜਾਟ, ਘਾਸ ਕੋ ਰਾਖਾ[†]।
ਮੁਝ ਪਢਨੋ ਕਛੁ ਨ ਆਵੈ।
ਕਜਾ ਜਾਨੌਂ, ਕਹਾਂ ਪਢਾਵੈਂ[1] ॥੨੧॥

[1]ਨਰਕ ਜਾਂਦਾ।

[1]ਥੋੜੀ ਬੁੱਧੀ ਵਾਲਿਆਂ ਤੋਂ।

[†]ਨਿੰਮ੍ਰਤਾ ਨਾਲ ਕਹਿ ਰਹੇ ਹਨ, ਗੁਰੂ ਕੇ ਸਾਰੇ ਪਿੰਡਾਂ ਦੇ ਆਪ ਕਾਰਦਾਰ ਹਨ। ਆਪਣੇ ਟਿਕਾਣੇ ਹੁਣ ਕਾਫੀ ਜ਼ਿਮੀਂਦਾਰੀ ਹੈ, ਪਰਮਾਰਥ ਵਿਚ ਪੂਰਨ ਪਦ ਤੇ ਹਨ ਤੇ ਸ਼ਕਤੀਮਾਨ ਹਨ, ਤੈ ਅਨਿੰਨ ਸਿਖ ਹਨ।

[1]ਕਿਵੇਂ ਪੜ੍ਹਾਈਦਾ ਹੈ।

ਜੋ ਆਪ ਪਢਹਿ[1] ਸੁ ਪਢਾਈ। — [1]ਪੜ੍ਹਿਆ ਹੋਵੇ।
ਅਨਪਢ ਕਹਾ ਦੇਹਿ ਸਿਖਾਈ।'
ਸ੍ਰੀ ਅਰਜਨ ਸੁਨਿ ਕਰਿ ਭਾਖੈਂ।
'ਤੁਮ ਸਕਲ ਸ਼ਕਤਿ ਕੋ ਰਾਖੇ ॥੨੨॥
ਅਸ ਵਸਤੁ ਕੌਨ ਜਗ ਮਾਂਹੀ।
ਜੋ ਤੁਮ ਕਹੁ ਆਵਤਿ ਨਾਹੀ।
ਨਹਿਂ ਆਇ ਜੁ ਰਿਦੈ ਤੁਮਾਰੇ।
ਸੋ ਭਈ ਨ ਜਗਤ ਮਝਾਰੇ ॥੨੩॥
ਜੋ ਭਈ ਪ੍ਰਪੰਚਹਿ ਮੱਧੇ।
ਸੋ ਤੁਮਹਿ ਬਿਦਤਿ ਸਭਿ ਸੁੱਧੇ।
ਨਹਿਂ ਕੀਜਹਿ ਅਪਰ ਵਲਾਊ[1]। — [1]ਨਿੰਮ੍ਰਤਾ ਵਾਲਾ) ਟਲਾਵਾ।
ਸਰਬੱਗਯ ਤਤੱਗਯ[1] ਸਦਾਊ ॥੨੪॥ — [1]ਸਭਿ ਕੁਛ ਜਾਣਨ ਵਾਲੇ ਤੇ ਤੱਤ ਨੂੰ ਜਾਨਣ ਵਾਲੇ ਹੋ।
ਸ਼ੁਭ ਦਯੋਸ ਮਹੂਰਤ[†] ਆਜੂ।

[†]ਇਥੇ ਮਹੂਰਤ ਦਾ ਅਰਥ ਉਹ ਸ਼ੁਭ ਸਮਾਂ ਨਹੀਂ ਜੋ ਤਾਰਿਆਂ ਨਛੱਤ੍ਰਾਂ ਦੀ ਗੇਣਤੀ ਤੇ ਨੀਯਤ ਕੀਤਾ ਜਾਂਦਾ ਹੈ, ਪਰੰਤੂ ਸ਼੍ਰੀ ਗੁਰੂ ਜੀ ਦੇ ਆਪਣੇ ਅਨੁਭਵ ਦਾ ਸ਼ੁਭ ਸਮਾਂ ਹੈ, ਜਿਸ ਨੂੰ ਆਪਨੇ ਬਰਕਤਵੰਦਾ ਕਰ ਲਿਆ ਸੋ ਸ਼ੁਭ ਦਿਨ, ਸੋ ਸ਼ੁਭ ਮਹੂਰਤ। ਇਸ ਰਾਸ ਦੇ ਅੰਸੂ ੩੨ ਦੇ ੨੨ ਤੋਂ ੫ ਅੰਕਾਂ ਵਿਚ ਕਵਿ ਜੀ ਆਪ ਦੱਸਦੇ ਹਨ ਕਿ ਸ਼੍ਰੀ ਗੁਰੂ ਅਰਜਨ ਦੇਵ ਜੀ ਤੇ ਆਪਦੇ ਸਿੱਖ (ਤਾਰਿਆਂ ਨਿਛੱਤ੍ਰਾਂ ਦੀ ਗੇਣਤੀ ਵਾਲੇ) ਮਹੂਰਤ ਦੀ ਲੋੜ ਨਹੀਂ ਰੱਖਦੇ ਸਨ।

ਜੋ ਕਰਿਯ ਸੁ ਪੂਰਵੈ ਕਾਜੂ।
ਕਹਿ ਸ੍ਰੀ ਗੁਰ ਨਾਨਕ ਨਾਮੂ।
ਦਿਹੁ ਬਿੱਦਯਾ ਅਬਿ ਅਭਿਰਾਮੂ'
॥੨੫॥
ਜਸੁ ਸਤਿਗੁਰ ਜਬਹਿ ਬਖਾਨਯੋ।
ਤਬਿ ਬੁੱਢੇ ਸਾਹਿਬ ਮਾਨਯੋ।
ਉਰ ਹੁਇ ਪ੍ਰਸਾਦਿ[1] ਤਤਕਾਲਾ। — [1]ਕ੍ਰਿਪਾਲ, ਪ੍ਰਸੰਨ।
ਵਰਤਾਇ ਪ੍ਰਸਾਦਿ ਬਿਸਾਲਾ ॥੨੬॥
ਗੁਰ ਅੱਗ੍ਰ ਨਿਵਾਯੋ ਮਾਥਾ।
ਗਹਿ ਪਟੀਆ ਅਪਨੈ ਹਾਥਾ।
ਸਭਿ ਪੈਂਤੀ ਲਿਖਿ ਕਰਿ ਦੀਨੀ।
ਹਰਿ ਗੋਵਿੰਦ ਜੀ ਕਰ ਲੀਨੀ ॥੨੭॥
ਕਹਿ ਪ੍ਰਿਥਮੈ, ਓਅੰਕਾਰਾ।
ਸਤਿਗੁਰੂ ਪ੍ਰਸਾਦਿ[1] ਉਚਾਰਾ। — [1]ਭਾਵ, ੧ਓ ਸਤਿਗੁਰ ਪ੍ਰਸਾਦਿ।

ਸਭਿ ਅੱਖਰਜ ਆਦਿ ਉਕਾਰਾ[1]। — [1]'ੳ' ਤੋਂ ਆਦਿ।
ਪਠਿ ਲੀਨੇ ਅੰਤ ੜਕਾਰਾ[1] ॥੨੮॥ — [1]ਅੰਤ 'ੜ' ਤਕ।
ਦਿਨ ਪ੍ਰਥਮ ਪਠਤਿ ਭਏ ਏਤਾ।
ਪੁਨ ਦਜੋਸ ਦੁਤੀ ਕਰਿ ਚੇਤਾ।
ਪਠਿ ਲੀਨਿ ਮੁਹਾਰਨਿ ਸਾਰੀ।
ਲਗ ਲਾਗੇ ਜਥਾ ਉਚਾਰੀ[1] ॥੨੯॥ — [1]ਜਿਵੇਂ ਲਗਾਂ ਮਾਤ੍ਰਾਂ ਲਗੀਆਂ ਹਨ (ਅ) ਜਿਵੇਂ ਲਗਾਂ ਲਾ ਕੇ ਉਚਾਰੀਦੀ ਹੈ।

ਦਿਨ ਤ੍ਰਿਤੀਏ ਪਾਵਤਿ ਨਾਂਵੇ।
ਜਿਮ ਬੁੱਢਾ ਬਾਕ ਅਲਾਵੈ।
ਪਟੀਆ ਲਿਖਿ ਨਾਵਨਿ[1] ਪੂਰੀ। — [1]ਨਾਵਿਆਂ ਨਾਲ।
ਮੁਖ ਬਾਨੀ ਉਚਰਤਿ ਰੂਰੀ ॥੩੦॥
ਸਭਿ ਬਿੱਦਜਾ ਕਾਰਨ ਜੋਈ[1]। — [1]ਭਾਵ ਸ਼੍ਰੀ ਹਰਿ ਗੋਬਿੰਦ ਜੀ।
ਲਗਿ ਪਢਨਿ ਗੁਰਮੁਖੀ ਸੋਈ।
ਤਨੁ ਮਾਨੁਖ ਧਾਰਜੋ ਜੈਸੇ।
ਨਿਰਬਾਹ ਸ੍ਵਾਂਗ ਕਹੁ ਤੈਸੇ ॥੩੧॥
ਪੁਨ ਪੋਥੀ ਪਢਨਿ ਸੁ ਲਾਗੇ[11]।
ਸਭਿ ਦੇਖਤਿ ਅਚਰਜ ਪਾਗੇ।
ਨਹਿੰ ਮਹਿਮਾ ਜਿਨਹੁਂ ਪਛਾਨੀ।
ਤਿਨ ਭਈ ਬੁੱਧਿ ਬਿਸਮਾਨੀ ॥੩੨॥
ਕੁਛ ਦੇਰ ਨ ਲਾਗੀ ਐਸੇ।
ਜਨੁ ਪਢੇ ਪ੍ਰਥਮ, ਪਢਿ ਤੈਸੇ।
ਸ਼੍ਰੀ ਅਰਜਨ ਸੁਨਤਿ ਅਨੰਦੇ।
ਸੁਤ ਬਾਚਕ[1] ਭਯੋ ਬਿਲੰਦੇ ॥੩੩॥ — [1]ਪੜ੍ਹਨੇ ਵਾਲਾ।
ਜੋ ਲੇ ਕਰਿ ਹਾਥ ਪਢਾਵੈਂ।
ਤਤਕਾਲ ਸੁ ਬਾਚ ਸੁਨਾਵੈ।
ਪੁਨ ਬਹੁਤ ਪ੍ਰਸ਼ਾਦ ਮੰਗਾਯੋ।
ਸਭਿ ਬੁੱਢੇ ਅੱਗ੍ਰ ਰਖਾਯੋ ॥੩੪॥
ਹਰਿ ਗੋਵਿੰਦ ਪਦ ਪਰ ਡਾਰਾ।
ਗੁਰ 'ਕੀਨਸਿ ਬੁੱਧਿ ਉਦਾਰਾ।
ਸਭਿ ਬਿੱਦਜਾ ਰਿਦੈ ਬਸਾਈ।'
ਭੇ ਨੰਮ੍ਰ ਤਿਸੇ ਅਗਵਾਈ ॥੩੫॥

ਸਭਿ ਸੰਗਤਿ ਮਹਿਂ ਬਰਤਾਵਾ।
ਪਕਵਾਨ ਮਹਾਂ ਮਨ ਭਾਵਾ।
ਸ਼੍ਰੀ ਅਰਜਨ ਪੁਨਿ ਧਨ ਲੀਨਾ।
ਗਨ ਦੀਨਨਿ ਦਾਨ ਸੁ ਦੀਨਾ ॥੩੬॥
ਉਤਸਾਹ ਕੀਨਿ ਤਿਸਕਾਲਾ।
ਲਘੁ ਦੁੰਦਭਿ ਬਜੇ ਬਿਸਾਲਾ।
ਸ਼ਰਨਾਇ ਸੁ ਝਾਂਝ[1] ਨਫੀਰੰ।
ਬਡ ਬੱਜੀ ਧੌਂਸਿ ਗਹੀਰੰ ॥੩੭॥
ਹਰਿਗੋਬਿੰਦ ਜੀ ਪ੍ਰਿਯ ਲਾਗੇ।
ਅਵਲੋਕਤਿ ਨਰ ਬਡਭਾਗੇ।
ਤਬਿ ਬੁੱਢਾ ਜੀ ਅਨੁਰਾਗੇ।
ਉਰ ਬਿਸਰਜੋ ਸਭਿ ਬੈਰਾਗੇ ॥੩੮॥
ਭਰਿ ਅੰਕ ਬਦਨ ਅਵਿਲੋਕੇ।
ਮਨ ਪ੍ਰੇਮ ਰੁਕਤਿ ਨਹਿਂ ਰੋਕੇ।
ਉਰ ਹਿਤ ਕਰਿ ਸੁੰਘਤਿ ਮਾਥਾ।
ਬਰ ਦੇਤਿ ਭਯੋ ਹਿਤ ਸਾਥਾ ॥੩੯॥
'ਬਡ ਬੀਰ, ਕਸਹੁ ਕਟਿ ਭਾਥਾ।
ਗਰ ਖੜਗ, ਧਨੁਖ ਦ੍ਰਿੜ੍ਹ ਹਾਥਾ।
ਰਿਪੁ ਮਾਰਹੁ ਕਰਿ ਘਮਸਾਨਾ।
ਨਹਿਂ ਪ੍ਰਤਿਭਟ ਹੋਵਹਿ ਆਨਾ[1] ॥੪੦॥
ਕਰਿ ਸੰਘਰ ਸ਼ੱਤ੍ਰਨਿ ਮਾਰੋ।
ਜਸੁ ਪਸਰਹਿ ਬਿਜੈ ਤੁਮਾਰੋ।
ਬਲ ਅਤੁਲਤ ਬਾਹੁ ਬਿਸਾਲਾ।
ਹੁਇ ਦੀਰਘ ਡੀਲ ਕ੍ਰਿਪਾਲਾ' ॥੪੧॥

ਕਬਿੱਤ:

ਜੈਸੇ ਰਾਮਚੰਦ ਪਰ ਕੌਸਕ[1] ਮੁਨਿੰਦ੍ਰ ਬਰ
ਹੋਇ ਕੈ ਪ੍ਰਸੰਨ ਮਨ ਬਿੱਦਜਾ ਸਿਖਰਾਇ ਕੈ।
ਦੀਨੇ ਬਰ ਔਰ ਸਭਿ ਮੰਤ੍ਰ ਸਿਰਮੌਰ ਜੇਤੇ

[1]ਝਾਂਝੇ, ਵੱਡੇ ਛੈਣੇ।

[1]ਹੋਰ (ਤੁਹਾਡੇ) ਵਰਗਾ ਸੂਰਮਾਂ ਨਹੀਂ ਹੋਵੇਗਾ। [ਸੰਸ: ਪ੍ਰਤਿਭਟ = ਮੁਕਾਬਲੇ ਦਾ ਸੂਰਮਾ]

[1]ਵਿਸ਼ਵਾ ਮਿੱਤ੍ਰ।

ਅਖਿਲ ਪਢਾਏ ਤਾਤਕਾਲ ਚਿਤ ਚਾਇਕੈ।
ਤੈਸੇ ਹਰਿ ਗੋਬਿੰਦ ਬਿਲੰਦ ਬਿੱਦਜਾ ਦਈ ਸਭਿ
ਔਰ ਬਰ ਕਹੇ ਉਰ ਪ੍ਰੇਮ ਉਮਗਾਇ ਕੈ।
ਬੁੱਢੇ ਹ੍ਵੈ ਪ੍ਰਸੰਨ ਸੁਭ ਆਸ਼ਿਖ ਬਖਾਨੀ ਧੰਨ,
ਭਯੋ ਉਤਸਾਹ ਚਹੁੰ ਦਿਸ਼ਿ ਰਹ੍ਯੋ ਛਾਇਕੈ ॥੪੨॥

ਦੋਹਰਾ:
ਬਿੱਦਜਾ ਦਈ ਸਿਖਾਇ ਸੁਭ[†], ਬਾਨੀ ਪੜ੍ਹਿਬੇ ਕੇਰ।
ਬਾਚਕ ਹੋਏ ਸਕਲ ਕੇ, ਪਢਤਿ ਨ ਲਾਵਤਿ ਦੇਰ ॥੪੩॥
ਸ਼ਸਤ੍ਰਨ ਕੀ ਬਿੱਦਜਾ ਮਹਾਂ, ਤਿਸ ਕੋ ਬਰ ਦੇ ਦੀਨਿ।
'ਬਾਨ ਪ੍ਰਹਾਰਨਿ ਅਨਿਕ ਬਿਧਿ, ਐਂਚਨਿ ਧਨੁਖ ਪ੍ਰਬੀਨ ॥੪੪॥
ਖੜਗ ਪ੍ਰਹਾਰਨਿ ਸਿਪਰ ਗਹਿ, ਤਨ ਬਚਾਇ ਕਰਿ ਦਾਵ।
ਇਤ ਉਤ ਹੋਵਨਿ ਸਮੁਖ ਪੁਨਿ, ਗਨ ਸ਼ੱਤ੍ਰਨਿ ਕਰਿ ਘਾਵ[1] ॥੪੫॥

ਸ੍ਵੈਯਾ:
ਹੋਨਿ ਮਹਾਂ ਅਸਵਾਰ ਤੁਰੰਗਮ
ਦੀਰਘ ਛਾਲ ਕੁਦਾਇ ਭਜਾਵੈਂ।
ਫੇਰਨ, ਮੰਡਲ ਕੇਰ ਭ੍ਰਮਾਵਨਿ,
ਲੈ ਬਰਛਾ[1] ਅਰਿ ਓਰ ਚਲਾਵੈਂ।
ਹਾਥ ਤੁਫੰਗ[1] ਗਹੈਂ ਕਹਿ ਤਜਾਰ,
ਪਲਾਵਤਿ ਜਾਤਿ[1] ਛੁਟੇ ਰਿਪੁ ਘਾਵੈਂ।'
ਔਰ ਜਿਤੇ ਇੱਤਜਾਦਿਕ ਜੋ ਬਰ,

[†]ਪਾ:-ਸਭਿ।

[1]ਵਾਰ ਕਰਨਾ। ਨਾਸ਼ ਕਰਨਾ।

[1]ਗੋਲਾਕਾਰ ਫੇਰ ਕੇ ਬਰਛਾ ਲੈ ਕੇ ਤੇ ਭ੍ਰਮਾਕੇ।

[1]ਬੰਦੂਕ।

[1]ਦੌੜਦਿਆਂ ਜਾਂਦਿਆਂ।

ਦੇਤਿ ਭਯੋਸੁ 'ਕਰੇਬਿਨ ਆਵੈਂ[1]' ॥੪੬॥

[1]ਵਰ ਦਿੱਤਾ ਕਿ ਬਿਨਾਂ ਕੀਤੇ ਦੇ (ਸ਼ਸਤ੍ਰ ਵਿਦਯਾ) ਆਵੇਗੀ।

ਦਸ਼ੋਸ ਪ੍ਰਤੀ ਹਰਿ ਗੋਵਿੰਦ ਚੰਦ,
ਬਿਲੰਦ ਸਰੀਰ ਅਨੰਦ ਬ੍ਰਿਧਾਵੈ।
ਨੰਦਨ ਕੋ ਪਿਖਿ ਗੰਗ ਉਮੰਗਤਿ,
ਆਪ ਸੁਨੈ ਨਿਜ ਪਾਸ ਪਢਾਵੈਂ[1]।
ਗੋਦ ਬਿਠਾਇ ਪ੍ਰਮੋਦਤਿ ਹੈ[1]
ਅਤਿ ਪ੍ਰੇਮ ਵਧਯੋ ਸੁਨਿ ਕੈ ਬਲਿ ਜਾਵੈ।
ਚਾਹਤਿ ਹੈ ਕੁਸ਼ਲੀ ਸੁਤ ਕੀ,
ਗੁਰ ਨਾਨਕ ਨਾਮ ਲੈ ਸੀਸ ਝੁਕਾਵੈ ॥੪੭॥

[1]ਸੁਣਦੀ ਹੈ ਆਪਣੇ ਪਾਸ ਬਿਠਾਕੇ ਪੜ੍ਹਾਕੇ।

[1]ਅਨੰਦ ਹੁੰਦੀ ਹੈ।

ਦੋਹਰਾ:
ਇਮ ਦਿਨ ਪ੍ਰਤਿ ਉਤਸਾਹ ਜੁਤ,
ਬਧਤਿ ਸਰੀਰ ਬਿਲੰਦ।
ਮਾਤਾ ਪਿਤਾ ਚਕੋਰ ਸਮ, ਸ਼੍ਰੀ ਹਰਿ ਗੋਬਿੰਦ ਚੰਦ ॥੪੮॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸ਼੍ਰੀ ਹਰਿ ਗੋਬਿੰਦ ਪਢਨਿ' ਪ੍ਰਸੰਗ ਬਰਨਨੰ ਨਾਮ ਇਕ ਤ੍ਰਿੰਸਤੀ ਅੰਸੂ ॥੩੧॥

## ੩੨. [ਪੰਡਿਤ। ਪੈੜੇ ਨੇ ਪ੍ਰਾਣ ਸੰਗਲੀ ਲਿਆਂਦੀ]

੩੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੩

ਦੋਹਰਾ:

ਪੈੜਾ ਮੋਖਾ ਸਿਖ ਹੁਤੋ, ਸ੍ਰੀ ਸਤਿਗੁਰ ਕੇ ਪਾਸ।
ਸਵੇ ਨਿਸ ਦਿਨ ਗੁਰਨਿ ਕੋ, ਸਿੱਖੀ ਰਿਦੈ ਪ੍ਰਕਾਸ਼ ॥੧॥

ਚੌਪਈ:

ਪੰਡਿਤ ਕਾਸ਼ੀ ਤੇ ਇਕ ਆਵਾ।
ਸ੍ਰੀ ਅਰਜਨ ਸੋ ਪਾਸ ਟਿਕਾਵਾ।
ਕਰਹਿ ਕਾਮਨਾ ਬਿੱਪ੍ਰ ਬਿਸਾਲਾ।
-ਕਰੌਂ ਸੁਨਾਵਨਿ ਕਥਾ ਰਸਾਲਾ ॥੨॥
ਪਾਛੇ ਦਛਨਾ ਲੇਵੌਂ ਮੋਖ।
ਦੈ ਹੈਂ ਗਜਾਨ ਰੁ ਸਤ ਸੰਤੋਖ-।
ਦਿਜ ਮਨ ਕੀ ਸਗਰੀ ਗੁਰ ਜਾਨੀ।
ਰਾਖਯੋਂ ਨਿਕਟ ਰਹਯੋ ਸੁਖ ਮਾਨੀ ॥੩॥
ਕੇਤਿਕ ਮਾਸ ਬਿਤੇ ਜਬਿ ਪਾਸਾ।
ਤਿਸੀ ਮਨੋਰਥ ਕੀ ਧਰਿ ਆਸਾ।
ਪੁਨ ਸ੍ਰੀ ਗੁਰ ਕਹਿੰ 'ਕਥਾ ਅਲਾਵਹੁ।
ਬੇਦਨਿ ਕੀ ਉਪਨਿਸ਼ਧ[1] ਸੁਨਾਵਹੁ' ॥੪॥

[1]ਗਿਆਨ ਦੇ ਪੁਸਤਕ ਹਨ।

ਦਿਜ ਸੁਨਿ ਹਰਖਯੋ ਲਾਗਯੋ ਕਰਨੇ।
ਬ੍ਰਹਮ ਰੂਪ ਕੋ ਜਿਸ ਮਹਿਂ ਨਿਰਨੇ।
ਕਥਾ ਹੋਤਿ ਨਿਤ ਨੇਮ ਧਰਾਈ[1]।
ਇਕ ਦਿਨ ਆਯੋ ਸਾਲੋ ਭਾਈ ॥੫॥

[1]ਨੇਮ ਕਰਕੇ ਭਾਵ, ਰੋਜ਼।

ਅਨੰਨ[1] ਹੋਇ ਗੁਰ ਪਗ ਲਪਟਾਨਾ।
ਅਤਿ ਆਦਰ ਤਿਹ ਸ੍ਰੀ ਗੁਰ ਠਾਨਾ।
'ਸਾਲੋ ਹੈ ਮੁਝ ਪਰਮ ਪਿਆਰਾ।
ਅਨੰਨ ਭਗਤ' ਗੁਰ ਮੁਖੋਂ ਉਚਾਰਾ ॥੬॥

[1]ਕੇਵਲ ਗੁਰੂ ਪਰਾਇਣ।

ਸੁਨਿ 'ਅਨੰਨ' ਬਚ ਗੁਰ ਤੇ ਪੰਡਿਤ।

-ਹਮਹਿਂ ਅਨੰਨਤਾ ਕਰੋਂ ਨਹਿਂ ਮੰਡਤ[1]। — [1]ਸਾਨੂੰ ਅਨੰਨਪਣੇ (ਦੇ ਪਦ) ਨਾਲ ਕਿਉਂ ਨਹੀਂ ਸ਼ਸ਼ੋਭਿਤ ਕਰਦੇ ?

ਵੇਦ ਸਿਧਾਂਤ ਕਥਾ ਜੁ ਸੁਨਾਵੈਂ।

ਹਮ ਕੋ ਨਹਿਂ ਅਨੰਨ ਮੁਖ[†] ਗਾਵੈਂ- ॥੭॥ — [†]ਪਾ:-ਹਮ ਅਨੰਨ ਸਿੱਖਹ ਨਿਗੁਨ।

ਪੰਡਿਤ ਮਨ ਮਹਿਂ ਐਸ ਬਿਚਾਰੀ।

-ਕਿਮ ਪਰਤਾਵਾ ਲਿਹੁ ਮਨ ਧਾਰੀ-।

ਪੰਡਿਤ ਮਨ ਕੀ ਸ਼੍ਰੀ ਗੁਰ ਜਾਨੈਂ।

ਸੁਨਨਿ ਕਥਾ ਨਿਤ ਉੱਦਮ ਠਾਨੈਂ[1] ॥੮॥ — [1]ਕਥਾ ਸੁਣਨ ਦਾ ਨਿਤ ਉੱਦਮ ਕਰਦੇ ਹਨ।

ਹੁਤੀ ਸਮੀਪ[1] ਸੁ ਅਖਿਲ ਸੁਨਾਈ। — [1]ਜੋ ਪੋਥੀ) ਪਾਸ ਸੀ।

ਗੁਰ ਬੂਝਯੋ 'ਆਗੇ ਸਮੁਦਾਈ।

ਸੋ ਭੀ ਕੀਜੈ ਹਮਹੁ ਸੁਨਾਵਨਿ।'

ਬਿੱਪ੍ਰ ਭਨਯੋ 'ਪੁਸਤਕ ਇਸ ਥਾਵ ਨ ॥੯॥

ਸਦਨ ਹਮਾਰੇ ਸਭਿ ਲਿਖਵਾਈ[1]। — [1]ਲਿਖੀ ਪਈ ਹੈ।

ਦਿਹੁ ਆਇਸ ਤੌਂ ਲੇਹੁਂ ਮੰਗਾਈ।'

ਸਤਿਗੁਰ ਕਹਯੋ 'ਅਨਾਵਹੁ ਸਾਰੀ।

ਉਪਨਿਸ਼ਧਨਿ ਪੁਨ ਕਰਹੁ ਉਚਾਰੀ' ॥੧੦॥

ਸੁਨਿ ਦਿਜ ਨਿਜ ਸੁਤ ਲਗਯੋ ਪਠਾਵਨਿ।

ਭਲੋ ਮਹੂਰਤ ਪਿਖਿ ਮਨ ਭਾਵਨ[1]। — [1]ਮਨ ਭਾਂਵਦਾ।

ਪੂਜਾ ਕਰਿ ਗਣੇਸ਼ ਕੀ ਪਾਛੇ।

ਸਭਿ ਬਿਧਿ ਸ਼ੁਭ ਕਰਿ ਗਮਨਯੋ ਆਛੇ ॥੧੧॥

ਲੇ ਕਰਿ ਗੁਰ ਤੇ ਖਰਚ ਸੁ ਪੰਥ[1]। — [1]ਰਾਹ ਦਾ।

ਚਲਯੋ ਬਿੱਪ੍ਰ ਸੁਤ ਲੇਬੇ ਗ੍ਰੰਥ।

ਖਰ[1] ਸਨਮੁਖਿ ਹੁਇ ਦਾਏਂ ਬਾਏਂ। — [1]ਗਧਾ।

ਸ਼ਬਦ ਕਰਯੋ ਅਪਸ਼ਗਨ ਦਿਖਾਏ ॥੧੨॥

ਹਟਿ ਆਯੋ ਤਬਿ ਸ਼੍ਰੀ ਗੁਰ ਸੁਨਯੋ।

ਬਿੱਪ੍ਰ ਬੁਲਾਇ ਬਾਕ ਬਰ ਭਨਜੋ।
'ਭਗਤ ਅਨੰਨ ਕਹਾਵਤਿ ਪੰਡਿਤ।
ਖਰ ਤੇ[1] ਜਾਤ੍ਰਾ ਕੀਨਸਿ ਖੰਡਤਿ ॥੧੩॥

[1]ਖੋਤੇ (ਦੇ ਸ਼ਬਦ) ਤੋਂ ਹੀ।

ਗਣਪਤਿ ਆਦਿ ਪੰਚਾਂਗ[1] ਮਨਾਏ।

[1]ਗਣੇਸ਼ ਆਦਿ ਮਨਾਏ ਤੇ ਪੱਤ੍ਰੀ (ਤੋਂ ਤਿੱਥ ਵਾਰ ਸੋਧੇ) (ਅ) ਗਣੇਸ਼ ਆਦਿਕਾਂ ਨੂੰ ਪੰਜ ਅੰਗਾਂ ਕਰਕੇ ਮਨਾਕੇ। ਉਹ ਪੰਚ ਅੰਗ (ਮੱਥਾ ਟੇਕਣ ਦੇ) ਏਹ ਹਨ-ਗੋਡੇ, ਹੱਥ, ਧਰਤੀ ਤੇ ਟੇਕ ਕੇ ਫੇਰ ਅੱਖਾਂ ਦੇਵਤਾ ਤੇ ਟਿਕਾ ਕੇ ਮੂੰਹੋਂ ਕਹਿਣਾ ਨਮਸਕਾਰ ਹੈ।

ਤਿਨ ਪਰ ਨਿਹਚਾ ਨਹੀ ਟਿਕਾਏ।
ਸਿੱਖ ਅਨੰਨ ਭਗਤ ਹੈਂ ਮੇਰੇ।
ਜੇ ਨ ਪ੍ਰਤੀਤ, ਲੇਹੁ ਅਬਿ ਹੇਰੇ' ॥੧੪॥
ਪੈੜੇ ਕੋ ਬੁਲਾਇ ਕਰਿ ਭਨਿਓ।
ਦੇਸ਼ ਸੰਗਲਾਦੀਪ ਜਿ ਸੁਨਿਓ।
ਪ੍ਰਾਂਨ ਸੰਗਲੀ ਪੋਥੀ ਤਹਾਂ।
ਲੇ ਆਵਹੁ ਗਮਨਹੁ ਮਗ ਮਹਾਂ' ॥੧੫॥
-ਸ਼੍ਰੀ ਨਾਨਕ ਸਤਿਗੁਰ ਤਹਿਂ ਗਏ।
ਗੁਰਮਤਿ ਮਹਾਂ ਦ੍ਰਿੜ੍ਹਾਵਤਿ ਭਏ।
ਨ੍ਰਿਪਤਿ ਸਹਸ ਨਰ ਦੇਸ਼ ਤਿਸੀ ਕੇ।
ਸਿੱਖੀ ਧਾਰਨ ਕੀਨਸਿ ਨੀਕੇ ॥੧੬॥
ਸ਼੍ਰੀ ਨਾਨਕ ਕੀ ਕ੍ਰਿਪਾ ਬਿਸਾਲਾ।
ਸੱਤਿਨਾਮ ਦੇ ਕਰੇ ਨਿਹਾਲਾ।
ਜਿਮ ਤਹਿਂ ਗਏ ਕਰੀ ਜਿਮ ਲੀਲਾ।
ਜਿਮ ਉਪਦੇਸ਼ਜੋ ਨ੍ਰਿਪਤਿ ਸੁਸ਼ੀਲਾ[1] ॥੧੭॥

[1]ਸੀਲ ਸੁਭਾਉ ਵਾਲਾ।

ਤਹਾਂ[1] ਪ੍ਰਸੰਗ ਸਗਲ ਇਹ ਜਾਨੋ।
ਪ੍ਰਾਨ ਸੰਗਲੀ ਰਚਨਿ ਮਹਾਨੋ।
ਹਮਰੋ ਸਿਖ ਆਵੈ ਤਿਸ ਦੀਜੈ।
ਤਬਿ ਲਗਿ ਇਹਾਂ ਰਾਖਿਬੋ ਕੀਜੈ- ॥੧੮॥

[1]ਤਿਥੋਂ ਦਾ।

ਸਿਮਰਿ ਬਾਤ ਇਹ ਅਰਜਨ ਨਾਥਾ।
ਪੈੜੇ ਕੋ ਕਹਿ ਦਈ ਸੁ ਗਾਥਾ।
ਲਿਖ੍ਯੋ ਹੁਕਮਨਾਮਾ ਜਿਮ ਭਾਯੋ।
ਗੁਰ ਪ੍ਰਸੰਨ ਹ੍ਵੈ ਕਰ[1] ਪਕਰਾਯੋ ॥੧੯॥ [1]ਹੱਥ।
'ਸ਼੍ਰੀ ਨਾਨਕ ਪੋਥੀ ਤਿਸ ਥਾਈਂ।'
ਰਾਹ ਹਕੀਕਤ ਸਕਲ ਸੁਨਾਈ।
'ਪੋਥੀ ਦੇਹਿ ਸੁ ਖੋਲਹੁ ਨਾਂਹੀ।
ਹਟਹੁ ਲੇਹੁ[1] ਆਵਹੁ ਹਮ ਪਾਹੀ' ॥੨੦॥ [1]ਲੈਕੇ।
ਇਕ ਸਿਖ ਰਾਖੇ ਪੈਸੇ ਪਾਂਚ।
ਸੋ ਖਰਚੀ ਦੀਨੀ ਗੁਰਸਾਚ।
ਸਗਰ ਬਾਤ ਸਮੁਝਾਇ ਪਠਾਯੋ।
ਸੁਨਿ ਆਇਸੁ ਤਤਕਾਲੁ ਸਿਧਾਯੋ ॥੨੧॥
ਪੰਡਿਤ ਕੋ ਦਿਖਾਇ ਤਬਿ ਕਹ੍ਯੋ।
'ਗਮਨ੍ਯੋ ਸਿੱਖ ਭਲੇ ਤੈਂ ਲਹ੍ਯੋ।
ਵਾਰ ਮਹੂਰਤ ਤਿਥਿ ਨਹਿਂ ਪੂਛਾ।
ਬਿਨਾ ਖਰਚ ਤੇ ਮਨ ਨਹਿਂ ਛੂਛਾ[1] ॥੨੨॥ [1]ਮਨ ਖਾਲੀ ਨਹੀਂ ਸੀ ਭਾਵ ਸਿਦਕ ਭਰਿਆ ਸੀ।
ਨਿਸ਼ਚਾ ਏਕ ਕਰਨਿ ਅਰਦਾਸ।
ਨਿਤ ਜਾਨਤਿ ਜਹਿਂ ਕਹਿਂ ਗੁਰ ਪਾਸ।
ਭਗਤ ਅਨੰਨ ਕਹਾਵਤਿ ਐਸੇ।
ਗੁਰ ਬਿਨ ਅਪਰ ਨ ਮਾਨਹਿ ਕੈਸੇ ॥੨੩॥
ਗਨ ਦੇਵਨਿ ਪਰ ਨਿਸ਼ਚਾ ਤੇਰਾ।
ਤਜ੍ਯੋ ਸੋ ਪਿ ਸੁਨਿ ਰਵ ਖਰ ਕੇਰਾ[1]।' [1]ਖੋਤੇ ਦੀ ਅਵਾਜ਼।
ਪ੍ਰਭੁ[1] ਗੁਰਦਾਸ ਭਾਈ ਪ੍ਰਤਿ ਗਾਇ। [1]ਭਾਵ ਗੁਰੂ ਅਰਜਨ ਜੀ ਨੇ।
'ਯਹਿ ਪ੍ਰਸੰਗ ਕੇ ਕਬਿਤ ਬਨਾਇ' ॥੨੪॥
ਸੁਨਿ ਭਾਈ ਜੁਗ ਕਬਿਤ ਬਨਾਏ।

ਅਨੰਨ ਭਗਤ ਪਰਿਥਾਇ ਸੁਹਾਏ।
ਸੋ ਅਬਿ ਇਸ ਥਾਂ ਲਿਖੈਂ ਬਨਾਈ†।

†ਦੋ ਲਿਖਤੀ ਤੇ ਇਕ ਛਾਪੇ ਦੇ ਨੁਸਖੇ ਵਿਚ ਇਨ੍ਹਾਂ ਦੋਹਾਂ ਤੁਕਾਂ ਦਾ ਪਾਠ ਅਣਮਿਲਵਾਂ ਇਸ ਪ੍ਰਕਾਰ ਹੈ:-੧. ਸੋ ਮੈਂ ਇਹ ਥਾਂ ਲਿਖੋਂ ਬਨਾਈ। ਭਾਈ ਕੀ ਬਾਨੀ ਮੈਂ ਆਹੀ। ੨. ਸ੍ਰੀ ਗੁਰੂ ਸਿੱਖੀ ਭਗਤ ਅਨੰਨ। ਜਿਹ ਗੁਰ ਅਰਪਜੋ ਤਨ ਮਨ ਧੰਨ। ੩. ਜੁਗ ਕਬਿੱਤ ਸੋ ਇਹਾਂ ਲਿਖਾਊਂ। ਸ੍ਰੀ ਗੁਰ ਕਥਾ ਸੁਨਾਇ ਰਿਝਾਊਂ।

ਪਠਿ ਕਰਿ ਜਾਨੋ ਗੁਰ ਸਿਖ ਭਾਈ*
॥੨੫॥

ਭਾਈ ਗੁਰਦਾਸ ਜੀ ਵਾਚ ॥
ਕਬਿੱਤ:
ਬੈਸਨੋ ਅਨੰਨਿ ਬ੍ਰਹਮੰਨਿ ਸਾਲਗ੍ਰਾਮ ਸੇਵਾ,
ਗੀਤਾ ਭਾਗਵਤ ਸ੍ਰੋਤਾ ਏਕਾਕੀ ਕਹਾਵਈ।
ਤੀਰਥ ਧਰਮ ਦੇਵ ਜਾਤ੍ਰਾ ਕਉ ਪੰਡਿਤ ਪੂਛਿ,
ਕਰਤ ਗਵਨ ਸੁ ਮਹੂਰਤ ਸੋਧਾਵਈ।
ਬਾਹਰਿ ਨਿਕਸਿ ਗਰਧਬ ਸ੍ਵਾਨ ਸਗਨੁ ਕੈ,
ਸੰਕਾ ਉਪਰਾਜਿ ਬਹੁਰਿ ਘਰਿ ਆਵਹੀ।
ਪਤਿਬ੍ਰਤ ਗਹਿ ਰਹਿ ਸਕਤ ਨ ਏਕਾ ਟੇਕ,
ਦੁਬਧਾ ਅਛਿਤ ਨ ਪਰਮ ਪਦੁ ਪਾਵਹੀ ॥੪੪੭॥
ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ,
ਪਤਬ੍ਰਤ ਏਕ ਟੇਕ[1] ਦੁਬਿਧਾ ਨਿਵਾਰੀ ਹੈ।

[1]ਪਤਿਬ੍ਰਤ (ਧਰਮ) ਗ੍ਰਹਣ ਕਰਕੇ ਇਕ ਟੇਕ ਉਤੇ ਨਹੀਂ ਰਹਿ ਸਕਦਾ।

ਪੂਛਤ ਨ ਜੋਤਕ ਅਉ ਬੇਦ ਥਿਤਿ ਬਾਰ ਕਛੁ,
ਗ੍ਰਿਹ ਅਉ ਨਖਤ੍ਰ ਕੀ ਨ ਸੰਕਾ ਉਰ ਧਾਰੀ ਹੈ।
ਜਾਨਤ ਨ ਸਗਨ ਲਗਨ ਆਨ ਦੇਵ ਸੇਵ,
ਸਬਦ ਸੁਰਤਿ ਲਿਵ ਨੇਹੁ ਨਿਰੰਕਾਰੀ ਹੈ।
ਸਿਖ ਸੰਤ ਬਾਲਕ[1] ਸ੍ਰੀ ਗੁਰ ਪ੍ਰਤਿਪਾਲਕ ਹੁਇ,
ਜੀਵਨਮਕਤਿ ਗਤਿ ਬ੍ਰਹਮ ਬਿਚਾਰੀ ਹੈ ॥੪੪੮॥

[1]ਬਾਲਕ ਵਤ ਹਨ।

ਚੌਪਈ:
ਨਿਰਨੈ ਕਰਿ ਦਿਜ ਨੇ ਤਬਿ ਜਾਨੇ।
'ਬਾਕ ਜਥਾਰਥ ਆਪ ਬਖਾਨੇ।'
ਸ਼ਾਂਤਿ ਭਈ ਸੁਨਿ ਗੁਰਿ ਰਵ[1] ਦਿਜ ਕੋ। [1]ਸ਼ਬਦ।
ਬਹੁਰ ਨ ਸੰਸਾ ਪ੍ਰਾਪਤਿ ਰਿਦ ਕੋ
॥੨੬॥
ਮਸਤਕ ਟੇਕ ਸਿਮਰਿ ਗੁਰ ਗਯੋ[1]। [1]ਪੈੜਾ ਮੋਖਾ) ਗਿਆ।
ਸਭਿ ਮਗ ਉਲੰਘ ਪਹੁਚਤਿ ਭਯੋ†।

†ਇਸ ਤੋਂ ਅਗੇ ਇਕ ਲਿਖਤੀ ਨੁਸਖੇ ਵਿਚ ਇਹ ਪਾਠ ਵਾਧੂ ਹੈ:-ਦੀਪ ਸੰਗਲਾ ਪਰਮ ਸੁਹਾਵਾ। ਬਨ ਉਪਬਨ ਨਿਰਖਿਯ ਸੁਖ ਦਾਵਾ। ਵਿਵਿਧਿ ਫੂਲ ਫਲ ਸੰਕਲ ਤਰੁ ਹੈਂ। ਭਉਰ ਗੁੰਜਾਰਿਤ ਪਰਮ ਸੁਖ ਭਰਿ ਹੈਂ। ਮੋਰ ਚਕੋਰ ਕਰਹਿਂ ਰਵ ਸੁੰਦਰ। ਸੁਕ ਪਿਕ ਆਇ ਬਿਚਰ ਤਹਿ ਦੁੰਦਰ।

ਪੁਰਿ ਸ਼ਿਵਨਾਭ ਪ੍ਰਵੇਸ਼ਨਿ ਕੀਨਾ।
ਨ੍ਰਿਪਤਿ ਪ੍ਰਸੰਗ ਬੂਝਿ ਸਭਿ ਲੀਨਾ ॥੨੭॥
'ਮਯਾ ਮੇਦਨੀ ਤਿਸ ਕੋ ਨਾਮ।
ਚਲਤਿ ਪੰਥ ਸ਼ੁਭ ਗੁਨ ਗਨ ਧਾਮ।
ਪੁੰਨਵਾਨ ਰਾਜਾ ਧਰਮੱਗਜ।
ਗੁਰ ਕੋ ਸਿੱਖ ਬਿਸਾਲ ਤਤੱਗਜ ॥੨੮॥
ਸ਼੍ਰੀ ਨਾਨਕ ਸਿਖ ਨ੍ਰਿਪ ਸ਼ਿਵਨਾਭ।
ਤਿਸ ਕੋ ਇਹ ਪੋਤਾ ਜਸੁ ਲਾਭ[1]†।

[1]ਜਸ ਨੂੰ ਪ੍ਰਾਪਤ ਹੋਇਆ।

†ਇਸ ਥਾਵੇਂ ਛਾਪੇ ਦੇ ਨੁਸਖੇ ਵਿਚ ਦੋ ਤੁਕਾਂ ਵਾਧੂ ਹਨ, ਜਿਨ੍ਹਾਂ ਦਾ ਪਾਠ ਇਹ ਹੈ:-ਰਾਜੇ ਰਾਇ ਸਿੰਘ ਕਾ ਬੇਟਾ। ਤਿਹ ਸੋਂ ਚਹਿਤ ਕਰੀ ਮੈਂ ਭੇਟਾ। ਇਹ ਦੋ ਤੁਕਾਂ ਸਾਡੇ ਪਾਸ ਦੇ ਪੰਜ ਲਿਖਤੀ ਨੁਸਖਿਆਂ ਵਿਚ ਹੀ ਨਹੀਂ ਹਨ ਤੇ ਨਾਲੇ ੨੯ ਅੰਕ ਦੀ ਚੌਪਈ ਦੇ ਛੇ ਚਰਣ ਬਣ ਜਾਣ ਕਰਕੇ ਬੀ ਵਾਧੂ ਪ੍ਰਤੀਤ ਦੇਂਦੀਆ ਹਨ।

ਸੁਨਿ ਸਭਿ ਪੌਰਦਾਰ ਢਿਗ ਜਾਇ।
'ਗੁਰੂ ਨਿਕਟ ਤੇ ਮੈਂ ਚਲਿ ਆਇ ॥੨੯॥
ਲਿਖ੍ਯੋ ਹੁਕਮ ਨਾਮਾ ਮੈਂ ਲ੍ਯਾਯੋ।
ਸੁਧਿ ਭੂਖਤਿ ਕੋ ਦੇਹੁ ਸੁਨਾਯੋ।'
ਜਬਿ ਨ੍ਰਿਪ ਸੋਂ ਸਭਿ ਕਹੀ ਹਕੀਕਤ।
ਪਿਤਾ ਪਿਤਾਮੇ ਤੇ ਜੁ ਉਡੀਕਤਿ ॥੩੦॥
ਤਤਛਿਨ ਉਠ੍ਯੋ ਅਗਾਉ ਆਯੋ।
ਕਰਿ ਆਦਰ ਅੰਤਰਿ ਪ੍ਰਵਿਸ਼ਾਯੋ।
ਸ਼ੁਭ ਆਸਨ ਪਰ ਨਿਕਟ ਬਿਠਾਇ।
ਨ੍ਰਿਪ ਜੁਤ ਸਭਿਹਿਨਿ ਬੰਦੇ ਪਾਇ ॥੩੧॥
ਜਬੈ ਹੁਕਮਨਾਮਾ ਇਨ ਦੀਨਾ।
ਭਯੋ ਹਰਖ ਸਿਰ ਪਰ ਧਰਿ ਲੀਨਾ।
ਕਹਿ ਨ੍ਰਿਪ ਨਿਜ ਦਾਸਨਿ ਕੈ ਸੰਗਿ।
'ਕਰੋ ਸਕਲ ਮੰਗਲ ਛਬਿ ਰੰਗਿ[1]

[1]ਰੰਗ ਰੰਗ ਦੀ ਸ਼ੋਭਾ।

॥੩੨॥
ਨਗਰ ਬਿਖੈ ਸਭਿ ਕੋ ਕਹਿ ਦੀਜੈ।
ਬਹੁਤ ਭਾਂਤਿ ਕੇ ਉਤਸਵ ਕੀਜੈ।
ਲਘੁ ਦੁੰਦਭਿ ਆਦਿਨ ਬਜਿੰ ਬਾਜੇ।
ਬੰਦਨ ਵਾਰ ਫੂਲ ਦਰਵਾਜੇ' ॥੩੩॥
ਸਭਿ ਪੁਰਿ ਕੇ ਨਰ ਲਏ ਅਕੋਰ।
ਆਏ ਨ੍ਰਿਪ ਢਿਗ ਤਬਿ ਕਰ ਜੋਰਿ।
ਕਰਜੋ ਤਿਹਾਵਲ ਬ੍ਰਿੰਦ ਅਨਾਯੋ।
ਬਹੁ ਸੁਗੰਧਿ ਫੂਲਨਿ ਬਰਸਾਯੋ ॥੩੪॥
ਨਰਨ ਹਜ਼ਾਰਨ ਮਹਿਂ ਨ੍ਰਿਪ ਲੈ ਕੇ।
ਪਠਜੋ ਹੁਕਮਨਾਮਾ ਸੁਖ ਪੈ ਕੈ।
ਧੂਪ ਧੁਖਾਵਤਿ ਸੰਖ ਬਜਾਏ।
ਬਹੁ ਸੁਗੰਧਿ ਚੰਦਨ ਚਰਚਾਏ ॥੩੫॥
'ਪੈੜੇ[1] ਸਿਖ ਕੋ ਦੇਖਨਿ ਕੀਜੈ[2]।
ਪ੍ਰਾਨ ਸੰਗਲੀ ਇਸ ਕੋ ਦੀਜੈ।
'ਪਠਿ ਸੁਨਿ ਕੈ ਸਭਿ ਹੀ ਹਰਖਾਏ।
ਭਾਂਤਿ ਭਾਂਤਿ ਕੀ ਭੇਟ ਚੜ੍ਹਾਏ ॥੩੬॥
ਕਹਿਂ ਕਹੌਂ ਉਛਾਹ ਸੁ ਕਰਜੋ।
ਦਰਸ਼ਨ ਜਨੁ ਸਤਿਗੁਰੂ ਨਿਹਰਜੋ
ਸਿੱਖੀ ਰੀਤਿ ਦੇਖਿ ਕਰਿ ਤਹਾਂ।
ਅਚਰਜ ਸਹਸ ਸੁ ਪੈੜਾ ਰਹਾ ॥੩੭॥
ਧੰਨ ਗੁਰੂ ਨਾਨਕ ਨਿਰਧਾਰਜੋ।
ਅਵਨੀ ਮੰਡਲ ਸਗਲ ਉਧਾਰਜੋ।
ਕੇਤਿਕ ਦਿਨ ਰਹਿ ਸਭਿ ਸੁਖ ਪਾਏ।
ਪੁਨ ਚਲਿਬੇ ਹਿਤ ਬਾਕ ਅਲਾਏ
॥੩੮॥
ਬਹੁ ਮੋਲੀ ਵਥੁ ਨ੍ਰਿਪ ਨੈ ਦੀਨਿ।
ਪ੍ਰਾਨ ਸੰਗਲੀ ਸੌਂਪਨਿ ਕੀਨਿ।
ਅਪਨੀ ਬਿਨੈ ਲਿਖੀ ਅਰਦਾਸ।
'ਮਮ ਮਸਤਕ ਤੁਮ ਚਰਨਨਿ ਪਾਸਿ
॥੩੯॥

[1]ਸ੍ਰੀ ਗੁਰੂ ਜੀ ਵਲੋਂ ਹੁਕਮਨਾਮੇ ਵਿਚ ਇਹ ਲੇਖ ਸੀ।
[2]ਦੇਖਦਿਆਂ ਹੀ।

ਮੰਜੀ ਪਰ ਬੈਠੇ ਨ੍ਰਿਪ ਜੋਈ।
ਗੁਰੂ ਜਾਨਿ ਪੂਜੈ ਸਭਿ ਕੋਈਂ।
ਲੇ ਪੋਥੀ ਹੁਇ ਬਿਦਾ ਪਧਾਰਾ।
-ਸਤਿਗੁਰ ਮਹਿਮਾ ਮਹਾਂ- ਬਿਚਾਰਾ ॥੪੦॥
ਬਡ ਪ੍ਰਤਾਪ ਪੂਰਨ ਸਭਿ ਭੂ ਪਰ।
ਜਹਿਂ ਕਹਿਂ ਛਾਇ ਰਹ੍ਯੋ ਸਭਿ ਊਪਰ।
ਮਗ ਮਹਿਂ ਆਵਤਿ ਸੰਗਤਿ ਹੇਰੇ।
ਇਸ ਕੀ ਪੂਜਾ ਹੋਤਿ ਬਡੇਰੇ ॥੪੧॥
ਕ੍ਰਮ[1] ਕਰਿ ਲੰਘ੍ਯੋ ਪੰਥ ਬਿਸਾਲਾ।
ਗੰਗਾ ਤੀਰ ਆਇ ਜਿਹ ਕਾਲਾ।
ਏਕ ਸਾਧ ਤਾਂ ਕੋ ਤਬਿ ਦੇਖਾ।
ਸਿਰ ਪੋਥੀ ਲਖਿ ਅਚਰਜ ਪੇਖਾ ॥੪੨॥
ਨਿਰਾਧਾਰ[1] ਪੋਥੀ ਸਿਰਿ ਆਵੈ।
ਦੇਖੀ ਸਾਧ ਨ ਕਿਸਿ ਦ੍ਰਿਸ਼ਟਾਵੈ।
ਦਿਖਿ ਅਜ਼ਮਤ ਭਾ ਆਵਤਿ ਸਾਥ।
ਕਰਿ ਡੇਰਾ ਪੂਛੀ ਸਭਿ ਗਾਥ ॥੪੩॥
'ਕੌਨ ਅਹੋ ਤੁਮ ਕਹਿਂ ਤੇ ਆਏ?
ਕੈਸੀ ਪੋਥੀ ਦੇਹੁ ਦਿਖਾਏ?
ਕਰੋ ਕ੍ਰਿਪਾ ਮੁਹਿ ਸਾਧੂ ਜਾਨਿ।
ਮੈਂ ਆਯੋ ਦਰਸ਼ਨ ਇਛ ਠਾਨਿ' ॥੪੪॥
ਸੁਨਿ ਕਰਿ ਪੈੜੈ ਬਿਨਤੀ ਠਾਨੀ।
'ਸਿੰਗਲ ਦੀਪ ਤੇ ਪੋਥੀ ਆਨੀ।
ਅੰਮ੍ਰਿਤਸਰ ਗੁਰ ਅਰਜਨ ਧੀਰ।
ਚਲਿ ਦੇਖਹੁ ਤੁਮ ਤਿਨ ਕੇ ਤੀਰ ॥੪੫॥
ਗੁਰ ਆਗਜਾ ਮੁਝ ਖੋਲਹੁ ਨਾਂਹੀ।
ਯਾਂ ਤੇ ਤੁਮ ਪਹਿ ਬਿਨਤੀ ਪ੍ਰਾਹੀ।'
ਸੁਨਿ ਬਚ ਸਾਧ ਰਿਦੈ ਅਸ ਠਾਨੀ।

[1]ਹੌਲੀ ਹੌਲੀ।

[1]ਬਿਨਾ ਆਸਰੇ ਉੱਪਰ ਸਿਰ ਤੋਂ।

-ਚਲਿ ਦੇਖੌਂ ਗੁਰ ਕੇ ਨਿਕਟਾਨੀ- ॥੪੬॥
ਨਿਸ ਬਿਤੀਤ ਕਰਿ ਪ੍ਰਾਤਿ ਸ਼ਨਾਨੇ।
ਗੰਗ ਮਾਤ ਪਦ ਬੰਦ[1] ਸਿਧਾਨੇ।
ਪੈੜਾ ਸਾਧ ਜੁਗਮ ਚਲਿ ਆਵੈਂ।
ਮਗ ਮੈਂ ਚਰਚਾ ਕਰਿ ਬਿਗਸਾਵੈਂ ॥੪੭॥
ਪੈੜੇ ਉਪਜਯੋ ਕੁਛ ਹੰਕਾਰਾ।
ਗੁਰ ਕ੍ਰਿਪਾ ਬਡ ਕਾਰਜ ਸਾਰਾ[1]।
ਆਨਿ ਸੁਧਾਸਰ ਡੇਰਾ ਠਾਨਾ।
ਪੈੜਾ ਅਪਨੇ ਧਾਮ ਸਿਧਾਨਾ ॥੪੮॥
ਪੋਥੀ ਖੋਲਿ ਪਠੀ ਤਿਨ ਸਾਰੀ।
ਕਲਾ ਜੋਗ ਕੀ ਸਕਲ ਉਚਾਰੀ।
ਦੁਲਭ ਬਾਤ ਅਦਭੁਤ ਗਤਿ ਦੇਖਿ।
ਸਾਧੇ ਜਿਸ ਅਜ਼ਮਤ ਜੁ ਵਿਸ਼ੇਖ਼[1] ॥੪੯॥
ਪ੍ਰਭੁ ਮਾਇਆ ਤਿਹ ਚਿਤ ਭਰਮਾਇਸਿ।
ਕੁਛ ਪ੍ਰਸੰਗ ਨਿਜ ਸਦਨ ਦੁਰਾਇਸਿ।
ਗੁਰ ਪਦ ਆਨ ਬੰਦਨਾ ਕੀਨਿ।
ਪੋਥੀ ਭੇਟਾ ਪਾਤੀ ਦੀਨਿ ॥੫੦॥
ਅੰਤਰਜਾਮੀ ਗੁਰੂ ਪ੍ਰਬੀਨ।
ਤਿਨਹਿ ਕਰੀ ਜੋ ਸਭਿ ਲਖਿ ਲੀਨਿ।
ਖੋਲਿ ਬਿਲੋਕੀ ਪਠਿ ਕਰਿ ਸੋਈ।
ਅਨਿਕ ਬਿਧਿਨਿ ਸਿਧਿ ਦਾਇਕ ਜੋਈ ॥੫੧॥
ਆਦਿ ਅੰਤ ਲੌ ਪਠਿ ਕਰਿ ਸਾਰੀ।
ਜਿਸ ਤੇ ਅਜ਼ਮਤ ਲਹਿਂ ਕਰਿ ਭਾਰੀ।
ਸ੍ਰੀ ਅਰਜਨ ਤਬਿ ਰਿਦੈ ਬਿਚਾਰੀ।
-ਜੀਵ ਮੰਦ ਮਤਿ ਹੁਇਂ ਕਲਿ ਭਾਰੀ ॥੫੨॥
ਪੋਥੀ ਪੜਹਿਂ ਬੁੱਧਿ ਫਿਰ ਜਾਇ।

[1]ਭਾਵ ਸਾਧ ਨੇ।

[1]ਸੰਪੂਰਣ ਕੀਤਾ।

[1]ਜਿਸ ਦੇ ਸਾਧਨਾਂ ਕੀਤਿਆਂ ਬੜੀ ਕਰਾਮਾਤ ਹੁੰਦੀ ਹੈ।

ਗ੍ਯਾਨ ਹੀਨ ਜਗ ਸਿੱਧ ਕਹਾਇੰ।
ਯਾਂ ਤੇ ਉਚਿਤ ਨ ਪੋਥੀ ਰਾਖਨ-।
ਰਿਸ ਕਰਿ ਪੈੜੇ ਕੋ ਕਿਯ ਭਾਖਨਿ ॥੫੩॥
'ਜੋ ਪ੍ਰਸੰਗ ਇਸ ਤੇ ਨਿਕਸਾਯੋ।
ਸੋ ਭੀ ਚਹੀਏ ਇਹਾਂ ਮਿਲਾਯੋ।'
ਸੋ ਮੰਗਾਇ ਜਲ ਕਰਜੋ ਪ੍ਰਵਾਹਿ।
ਅਚਰਜ ਦੇਖਿ ਭਏ ਸਭਿ ਤਾਂਹਿ ॥੫੪॥
ਦੇਖਿ ਸਾਧ ਬਿਸਮਤ ਹੁਇ ਭਾਰੀ।
ਗੁਰ ਪਦ ਨਿਕਟ ਸੁ ਬਿਨੈ ਉਚਾਰੀ।
'ਮਹਾਂਰਾਜ! ਮੁਝ ਸੁਨਿ ਅਰਦਾਸ।
ਦੂਰਹੁੰ ਤੇ ਆਵਾ ਧਰਿ ਆਸ ॥੫੫॥
ਪੜ੍ਹੋਂ ਲਿਖੌਂ ਪੋਥੀ ਗੁਰ ਜੋਈ[1]।
ਲਾਭ ਅਧਿਕ ਯਾਂ ਤੇ ਮੁਹਿ ਹੋਈ।'
ਦੇਖਿ ਸਾਧ ਧੀਰਜ ਮਨ ਖੋਯੋ।
ਸੀਸ ਚਰਨ ਧਰਿ ਨੰਮ੍ਰੀ ਹੋਯੋ ॥੫੬॥
ਸਾਧ ਦਸ਼ਾ ਦਿਖਿ ਗੁਰੂ ਕ੍ਰਿਪਾਲ।
'ਜਉ ਇੱਛਾ ਕਢਿ ਲਿਹੁ ਤਤਕਾਲ।'
ਸ਼ੀਘ੍ਰ ਪ੍ਰਵਿਸ਼ ਜਲ ਕਢਿ ਕਰ ਲੀਨੀ।
ਹੁਇ ਪ੍ਰਸੰਨ ਗੁਰ ਤਾਂ ਕੋ ਦੀਨੀ ॥੫੭॥

[1]ਪੜ੍ਹਾਂਗਾ, ਜੋ ਪੋਥੀ ਗੁਰੂ ਜੀ ਨੇ ਲਿਖੀ ਹੈ (ਅ) ਗੁਰੂ ਕੀ ਜੋ ਪੋਥੀ ਹੈ ਇਸ ਨੂੰ ਪੜ੍ਹਾਂ ਲਿਖਾਂਗਾ।

ਪ੍ਰਾਣ ਸੰਗਲੀ ਦੀ ਸਭ ਤੋਂ ਪੁਰਾਣੀ ਲਿਖਤ ਪੁਰਾਤਣ ਜਨਮ ਸਾਖੀ ਵਿਚ ਹੈ ਜੋ ਛੇਵੇਂ ਸਤਿਗੁਰਾਂ ਦੇ ਵੇਲੇ ਲਿਖੀ ਗਈ ਜਾਪਦੀ ਹੈ। (ਵੇਖੋ ਪੁਰਾਤਣ ਜਨਮਸਾਖੀ ਟੈਪ ਦੇ ਛਾਪੇ ਦੀ) ਇਸ ਵਿਚ ਪ੍ਰਾਣ ਸੰਗਲੀ ਇਉਂ ਸ਼ੁਰੂ ਹੁੰਦੀ ਹੈ:-ਉਨਮਨ ਸੁੰਨ ਸੁੰਨ ਸਭ ਕਹੀਐ। ਉਨਮਨ ਹਰਖ ਸੋਗ ਨਹੀਂ ਰਹੀਐ। ੨੨ ਪਉੜੀਆਂ ਹਨ। ਪਰ ਜੋ ਲਿਖਤ ਦੀਆਂ ਪੋਥੀਆਂ ਦੇਖਣ ਵਿਚ ਆਈਆਂ ਹਨ, ਉਨ੍ਹਾਂ ਵਿਚ ਇਸਦੇ ੧੩ ਧਿਆ ਹਨ ਯਥਾ:-੧ ਸੁੰਨ ਮਹਲ ਦੀ ਕਥਾ। ੨. ਪਰਮ ਤਤ। ੩. ਪ੍ਰਾਨ ਪਿੰਡ। ੪. ਹਾਟਕਾ। ੫. ਨਉ ਨਾੜੀ। ੬. ਪੰਚ ਤਤ। ੭. ਜੋਗ ਮਾਰਗ। ੮. ਕਾਲ ਬਾਚ ਨਿਰਜੋਗ। ੯. ਆਸਾ ਜੋਗ ਬੈਰਾਗ। ੧੦. ਓਨਮ ਸੁੰਨ। ੧੧. ਨਿਰਜੋਗ ਭਗਤੀ। ੧੨. ਗੁਰ ਉਸਤਤ। ੧੩. ਸਚ ਖੰਡ ਕੀ ਯੁਗਤੀ। ਸ਼੍ਰੀ ਸੰਤ ਸਪੂਰਨ ਸਿੰਘ ਜੀ ਦੀ ਟਿੱਪਣੀ ਕੀਤੀ ਹਿੰਦੀ ਵਿਚ ਛਪੀ ਪ੍ਰਾਣ ਸੰਗਲੀ ਦੇ ੨੧ ਧਿਆਇ ਹਨ = ੧. ਓਂਕਾਰ ਸਭਕਾ ਮੂਲ। ੨. ਨਉਨਾੜੀ। ੩. ਪੰਚ ਤਤ। ੪. ਸੁੰਨ ਮਹਲ। ੫. ਪ੍ਰਮ ਤਤ। ੬. (ੳ) ਪ੍ਰਵਾਨ

ਪਿੰਡ। (ਅ) ਸਿਧ ਗੋਸ਼ਟ। ੭. ਜੋਗ ਮਾਰਗ। ੮. ਰੰਗ ਮਾਲਾ ਜੋਗ ਨਿਧੀ। ੯. ਹਾਟਕਾ। ੧੦. ਨਿਹਬਾਨ। ੧੧. ਉਦਾਸ ਕਰਮ ਜੋਗ ਬੈਰਾਗ। ੧੨. ਯੋਗ ਬੈਰਾਗ ਸਚਖੰਡ ਦੀ ਯੁਗਤੀ ੧੩. ਗੋਸਟ ਰਾਮਾਨੰਦ। ੧੪. ਸ਼ਨ ਤੇ ਉਤਪਤੀ। ੧੫. ਸਤਿਗੁਰ ਉਸਤਤਿ। ੧੬. ਕਾਲ ਬਾਚ ਨਿਰਜੋਗ ਭਗਤੀ। ੧੭. ਕਲਾਵਤੀ ਬਾਣੀ। ੧੮. ਨਿਰਜੋਗ ਭਗਤਿ। ੧੯. ਛੋਟੀ ਰਤਨ ਮਾਲਾ। ੨੦. ਵਡੀ ਰਤਨ ਮਾਲਾ। ੨੧. ਜੀਵ ਕੀ ਨਸੀਹਤ ਕੇ ਲਾਇਕ।

ਪ੍ਰਾਣ ਸੰਗਲੀ ਜੋ ਗੁਰੂ ਨਾਨਕ ਦੇਵ ਜੀ ਨੇ ਸ਼ਿਵਨਾਭ ਜੋਗ ਦਿੱਤੀ ਦਸੀਦੀ ਹੈ, ਇਹੋ ਹੈ ਕਿ ਨਹੀਂ? ਇਹ ਗੱਲ ਲੱਭਣੀ ਕਠਨ ਹੈ ਜਦ ਕਿ ਗੁਰੂ ਜੀ ਨੇ ਉਹ ਜਲ ਵਿਚ ਪ੍ਰਵਾਹ ਦਿਤੀ, ਚਾਹੇ ਸਾਧੂ ਨੇ ਭਿਜੀ ਕੋਈ ਫੇਰ ਕੱਢੀ ਵੀ ਲਿਖੀ ਹੈ, ਪਰ ਗੁਰੂ ਜੀ ਦਾ ਇਸ ਨੂੰ ਸ੍ਵੀਕਾਰ ਨਾ ਕਰਨਾ ਚਾਹੇ ਕਿਸੇ ਕਾਰਨ ਕਰਕੇ ਸੀ ਤੇ ਫੇਰ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਾ ਚਾੜ੍ਹਨਾ ਦਸਦਾ ਹੈ ਕਿ ਇਹ ਗੁਰਬਾਣੀ ਦਾ ਦਰਜਾ ਨਹੀਂ ਰੱਖਦੀ। ਖੋਜ ਦੀ ਅੱਖ ਨਾਲ ਦੇਖਿਆਂ ਮੌਜੂਦਾ ਪ੍ਰਾਣ ਸੰਗਲੀ ਦੀ ਇਬਾਰਤ ਦਾ ਤਰਜ਼ ਗੁਰਬਾਣੀ ਨਾਲ ਘੱਟ ਟਾਕਰਾ ਖਾਂਦਾ ਹੈ, ਉਦਾਸੀ ਸੰਤਾਂ ਦੀਆਂ ਰਚਨਾਵਾਂ ਦੇ ਵਧੇਰੇ ਨੇੜੇ ਢੁਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਾ ਚਾੜ੍ਹਨ ਦੀ ਕਥਾ ਤੋਂ ਨਿਸ਼ਚੇ ਕਰਨਾ ਚਾਹੀਏ ਕਿ ਗੁਰੂ ਅਰਜਨ ਦੇਵ ਜੀ ਨੂੰ ਗੁਰ ਨਾਨਕ ਦੇਵ ਜੀ ਦੀ ਬਾਣੀ ਨਹੀਂ ਜਚੀ ਨਹੀਂ ਤਾਂ ਇਹ ਹੋ ਨਹੀਂ ਸੀ ਸਕਦਾ ਕਿ ਗੁਰ ਨਾਨਕ ਦੇਵ ਜੀ ਦੀ ਬਾਣੀ ਦਾ ਗੁਰੂ ਅਰਜਨ ਦੇਵ ਜੀ ਕਦੇ ਰਤਾ ਬੀ ਤ੍ਰਿਸਕਾਰ ਕਰਦੇ। ਓਹ ਜ਼ਰੂਰ ਬੀੜ ਵਿਚ ਇਸ ਨੂੰ ਚਾੜ੍ਹਦੇ ਤੇ ਹੁਣ ਜੋ ਉਸ ਸਮਰੱਥ ਗੁਰੂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਚਾੜ੍ਹੀ, ਚਾਹੇ ਇਹ ਉਹੋ ਹੈ ਯਾ ਹੋਰ, ਇਹ ਗੁਰਬਾਣੀ ਦਾ ਦਰਜਾ ਨਹੀਂ ਰਖਦੀ। ਅਗਲੇ ਅੰਸੂ ਤੋਂ ਪਤਾ ਲਗੇਗਾ ਕਿ ਗੁਰੂ ਜੀ ਨੇ ਗੁਰਬਾਣੀ ਨੂੰ ਕੱਚੀਆਂ ਬਾਣੀਆਂ ਵਿਚ ਰਲ ਜਾਣ ਤੋਂ ਨਿਖੇੜਾ ਦੇਣ ਲਈ ਗੁਰੂ ਗ੍ਰੰਥ ਸਾਹਿਬ ਰਚਣ ਦਾ ਉੱਦਮ ਕੀਤਾ ਹੈ। ਇਸ ਤੋਂ ਸੰਭਾਵਨਾ ਹੁੰਦੀ ਹੈ ਕਿ ਪ੍ਰਾਣ ਸੰਗਲੀ ਨੂੰ ਦੇਖਦੇ ਸਾਰ ਬੀੜ ਦਾ ਕੰਮ ਅਰੰਭਣ ਦਾ ਇਕ ਕਾਰਣ ਇਹੋ ਪ੍ਰਾਣ ਸੰਗਲੀ ਸੀ ਜਿਸ ਨੂੰ ਆਪ ਨੇ ਗੁਰਬਾਣੀ ਨਾ ਪਾਕੇ ਸ੍ਵੀਕਾਰ ਨਹੀਂ ਕੀਤਾ ਤੇ ਫਿਰ ਗੁਰਬਾਣੀ ਨੂੰ ਅਲਗ ਕਰਕੇ ਸੰਹਤਾ ਬੰਨ੍ਹ ਦੇਣ ਦਾ ਉੱਦਮ ਚਾ ਲਿਆ, ਤੇ ਬੀੜ ਬੰਨ੍ਹ ਦਿੱਤੀ।

ਕੇਤਿਕ ਸਮੈ ਸੇਵ ਪੁਨ ਕਰੀ।
ਉਰ ਸ਼ਰਧਾ ਅਤਿ ਗੁਰ ਮਹਿਂ ਧਰੀ।
ਪੈੜਾ ਖਰੋ ਅੱਗ੍ਰ ਕਰ ਜੋਰਿ।
ਖਿਮਾ ਕਰੀ ਸਤਿਗੁਰੂ ਬਹੋਰਿ ॥੫੮॥
ਭੂਲ ਚੂਕ ਅਪਨੀ ਬਖਸ਼ਾਈ।
ਰਾਹ ਹਕੀਕਤ ਸਕਲ ਸੁਨਾਈ।
ਸੋ ਬੰਨੋ ਸਿਖ ਲਿਖੀ ਗਿਰੰਥ।
ਜਾਨਤਿ ਤਾਂ ਕੋ ਸਗਲੋ ਪੰਥ ॥੫੯॥

ਦੋਹਰਾ:

ਸ੍ਰੀ ਗੁਰ ਹਰਿਗੋਬਿੰਦ ਕੇ, ਨਿਕਟ
ਰਹਿਓ ਚਿਰਕਾਲ।
ਆਗਜਾਕਾਰੀ ਹੋਇ ਕਰਿ, ਪੈੜਾ ਭਯੋ

†ਇਕ ਲਿਖਤੀ ਨੁਸਖੇ ਵਿਚ ਇਹ ਸਾਰਾ ਅੰਸੂ ਹੀ ਹੈ

ਨਿਹਾਲ† ॥੬੦॥ ਨਹੀਂ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਪੰਡਤ ਅਰ ਪੈੜੇ ਕੌ ਪ੍ਰਾਣ ਸੰਗਲੀ ਲਿਆਵਨ' ਪ੍ਰਸੰਗ ਬਰਨਨੰ ਨਾਮ ਬਤੀਸਮੋਂ ਅੰਸੂ ॥੩੨॥

## ੩੩. [ਭਾਈ ਗੁਰਦਾਸ ਤੇ ਬਾਬਾ ਬੁੱਢਾ ਜੀ ਮੋਹਨ ਜੀ ਪਾਸੋ ਪੋਥੀਆਂ ਲੈਣ ਗਏ]

੩੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੪

ਦੋਹਰਾ:

ਆਗੇ ਸਤਿਗੁਰ ਕੀ ਕਥਾ, ਕਹੌਂ ਜਥਾ ਮਤਿ ਹੋਇ।
ਤਥਾ ਸੁਨਹੁ ਸ਼੍ਰੋਤਾ ਨਿਪੁਨ! ਮਥਾ ਸਾਰ ਹੈ ਜੋਇ ॥੧॥

ਸ਼੍ਰੀ ਗ੍ਰਿੰਥ ਸਾਹਿਬ ਸ਼ਬਦ, ਕਰਹਿਂ ਬੀੜ ਕੋ ਏਕ[1]।

[1]ਸ਼ਬਦ ਇਕ (ਥਾਂ ਕਰਕੇ) ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਕ ਬੀੜ (ਗੁਰੂ ਜੀ) ਕਰਨਗੇ।

ਗਿਰਾ ਪੰਚ ਪਤਿਸ਼ਾਹਿ ਕੀ, ਪੂਰਨ ਆਦਿ ਬਿਬੇਕ[1] ॥੨॥

[1]ਗਿਆਨ ਆਦਿ ਕਰ ਪੂਰਨ।

ਨਿਸਾਨੀ ਛੰਦ:

ਇਮ ਸ਼੍ਰੀ ਅਰਜਨ ਸਤਿਗੁਰੂ, ਤਹਿਂ ਸਮਾਂ ਬਿਤਾਯੋ।
ਗਜਾਨ ਸ਼ਿਰੋਮਣਿ ਧੀਰ ਬਡ†, ਬਚ ਮਧੁਰ ਸੁਹਾਯੋ।

†ਪਾ:-ਧੀਰ ਮ੍ਰਿਦੁ।

ਉਪਮਾ ਰਤਨਾਕਰ[1] ਦਿਪਹਿ, ਗੰਭੀਰ ਬਿਸਾਲਾ।

[1]ਸਮੁੰਦਰ।

ਸਿਖ ਸੇਵਕ ਜਲ ਜੰਤੁ ਗਨ, ਆਕੁਲਤ ਉਜਾਲਾ[1]† ॥੩॥

[1]ਸਿਖ ਸੇਵਕ ਸਾਰੇ ਜਲ ਜੰਤੂ ਹਨ (ਤੇ ਸਮੁੰਦਰ ਦੀ) ਵਿਆਕੁਲਤਾ (ਲਹਿਰਾਂ ਸਮਾਨ ਹੈ) ਪ੍ਰਕਾਸ਼ (ਦਾ ਲਹਿਰਾਉ) [ਸੰਸ: ਆਕੁਲਿਤ = ਚੰਚਲ, ਵਿਆਕੁਲ] (ਅ) (ਇਸ ਸਮੁੰਦਰ ਵਿਚ) ਜਲ ਜੰਤੂਆਂ ਸਮਾਨ ਸਿੱਖ ਵਿਚਰ ਰਹੇ ਹਨ। [ਆਕੁਲਤਾ = ਚੰਚਲਤਾ ਭਾਵ ਵਿਚਰਨਾ। ਉਜਾਲਨਾ = ਪ੍ਰਕਾਸ਼ਨਾ, ਹੋਂਦ, ਹੋਣਾ]। † ਪਾ:-ਸਿੱਖ ਸੇਵਕ ਜਲ ਜੰਤੁ ਸੇ ਸੋਭਤਿ ਤਿਹਕਾਲ।

ਸਤਿ, ਸੰਤੋਖ, ਸੁਸ਼ੀਲਤਾ, ਸੁਚ, ਸੁੰਦਰਤਾਈ।
ਦਯਾ, ਛਿਮਾ, ਮੁਦਤਾ, ਮਹਾਂ; ਕੋਮਲ, ਸਰਲਾਈ[1]।

[1]ਸੁਧਤਾਈ।

ਅਨਸੂਯੁ[1], ਧੀਰਜ, ਧਰਮ, ਗੁਨ ਆਦਿਕ ਗਜਾਨਾ।

[1]ਈਰਖਾ ਰਹਤ।

ਰਤਨ ਬਿਸਾਲ ਪ੍ਰਕਾਸ਼ਤੇ, ਜਾਤੀ ਇਹ

[1]ਪਿੱਛੇ ਜੋ ਗੁਣ ਗਿਣੇ ਹਨ) ਇਹ ਨਾਨਾ ਜਾਤਿ ਦੇ ਰਤਨ ਪ੍ਰਕਾਸ਼ਦੇ ਹਨ।

ਨਾਨਾ[1] ॥੪॥

ਸਾਰ ਅਸਾਰ ਬਿਚਾਰਿਬੋ, ਗੰਭੀਰ ਸੁ ਨੀਰਾ[1]।

[1](ਇਹੀ) ਡੂੰਘਾ ਜਲ ਹੈ।

ਪ੍ਰੇਮ ਛੋਭ ਤੇ ਭਗਤਿ ਨਿਤਿ, ਬੀਚੀ ਸੁਖ ਸੀਰਾ[1]।

[1]ਗੁਰੂ ਰੂਪ ਸਮੁੰਦ੍ਰ ਵਿਚ ਪ੍ਰੇਮ ਰੂਪ ਛੋਭ ਤੋਂ ਨਿੱਤ ਭਗਤੀ ਰੂਪੀ ਲਹਿਰਾਂ ਸੀਤਲ ਤੇ ਸੁਖਦਾਈ (ਉਠਦੀਆ ਹਨ)।

ਸੰਤ ਹੰਸ ਬਿਲਸਤਿ ਸਦਾ, ਜਮ ਤਾਪ ਬਿਹਾਏ[1]।

[1]ਦੂਰ ਹੁੰਦਾ ਹੈ।

ਛੇਮ ਅਨੇਕਨਿ ਕੋ ਕਰੈਂ, ਇਮ ਸਿੰਧੁ ਸੁਹਾਏ ॥੫॥

ਸ਼ਬਦ ਕਰਤਿ ਚਿਤ ਚਿਤਵਤੇ, -ਇਕ ਥਾਨ ਲਿਖੀਜੈ[1]।

[1]ਇਕ ਥਾਂ ਲਿਖੀ ਜਾਵੇ।

ਪਠਹਿਂ ਸੁਨਹਿਂ ਸਿਖ ਸੁਖ ਲਹਹਿਂ, ਸਿਖੀ ਥਿਰ ਥੀਜੈ[†]।

[†]ਪਾ:-ਬਿਥਰੀਜੈ।

ਇਕ ਦਿਨ ਬੈਠੇ ਗੁਰੂ ਜੀ, ਬਹੁ ਸਭਾ ਲਗਾਏ।

ਉਪਦੇਸ਼ਤਿ ਸਤਿਨਾਮ ਕੋ, ਚਖ ਕਰੁਨਾ ਛਾਏ ॥੬॥

ਇਕ ਸਿਖ ਬੋਲਯੋ ਜੋਰਿ ਕਰਿ, 'ਗੁਰ ਜੀ ਸੁਨਿ ਲੀਜੈ।

ਪ੍ਰਿਥੀਆ ਆਦਿਕ ਅਪਰ ਬਹੁ, ਤਿਨ ਕਰਮ ਲਖੀਜੈ।

ਆਪ[1] ਬਨਾਵਤਿ ਸ਼ਬਦ ਕੋ, ਨਿਜ ਬੁਧਿ ਅਨੁਸਾਰੀ।

[1]ਭਾਵ ਪ੍ਰਿਥੀਆ ਆਦਿਕ।

ਸ੍ਰੀ ਨਾਨਕ ਕੋ ਨਾਮ ਸ਼ੁਭ, ਧਰਿ ਦੇਤਿ ਮਝਾਰੀ ॥੭॥

ਕੋਈ ਸਕੈ ਪਛਾਨ ਕਰਿ, ਕੋ ਸਕਹਿ ਨ ਜਾਨੀ।

ਅਲਪ ਮਤੀ ਆਸ਼ੈ ਗੁਰੂ, ਕਿਮ ਸਕਹਿਂ ਬਖਾਨੀ।

ਰਲ ਜੈਹੈਂ ਇਮ ਸਕਲ ਹੀ, ਗੁਰਮਤਿ ਬਿਗਰੈ ਹੈ।

ਕੋ ਕਿਸ ਬਿਧਿ ਕੋ ਕਿਸੁ ਬਿਧਿ, ਬਾਣੀ
ਉਚਰੈ ਹੈ ॥੮॥
ਕਰਹੁ ਜਤਨ ਅਸ ਮਿਲੈ ਨਹਿਂ, ਸੁੰਦਰ
ਗੁਰਬਾਨੀ।'
ਸੁਣਿ ਇਕ ਸਿਖ ਬੋਲਜੋ, ਬਹੁਰ 'ਦਿਹੁ
ਸੰਸੈ ਹਾਨੀ।
-ਬਾਣੀ ਕੱਚੀ ਗੁਰੁ ਬਿਨਾ- ਗੁਰ ਅਮਰ
ਬਖਾਨੀ।
ਕਿਮ ਸਮਝਹਿਂ ਸਿਖ ਤਿਸੀ ਕੋ, ਸੁਨਿ
ਪਠਹਿਂ ਸੁਜਾਨੀ[1] ॥੯॥

[1]ਹੁਣ ਪੜ੍ਹਕੇ ਸੁਜਾਨ ਸਿੱਖ।

ਸਿਖ ਗੁਰਦਾਸ ਜਿ ਆਦਿ ਹੈਂ, ਜਿਨ
ਗਿਰਾ ਬਨਾਈ।
ਸਤਿਗੁਰ ਕੋ ਜਸੁ ਜਿਸ ਬਿਖੈ, ਗੁਰਮਤੀ
ਦ੍ਰਿੜ੍ਹਾਈ।
ਪਰਮੇਸ਼ਰ ਸੰਬੰਧਨੀ, ਅਰੁ ਜੇ
ਅਵਿਤਾਰਾ।
ਕਰੀ ਇਨਹੁ[1] ਕੀ ਜਿਨ ਕਥਾ, ਸੰਗ੍ਰਾਮ
ਅਖਾਰਾ[2] ॥੧੦॥

[1]ਭਾਵ ਅਵਤਾਰਾਂ ਦੀ। [2]ਯੁਧ ਅਖਾੜਿਆਂ ਦੀ ਕਥਾ।

ਪੜਹਿਂ ਸੁਨਹਿਂ ਸਿਖ ਕੈ ਨਹੀਂ, ਦੀਜਹਿ
ਉਪਦੇਸ਼ਾ?'
ਬੋਲੇ ਕ੍ਰਿਪਾ ਨਿਧਾਨ ਗੁਰ, ਪਿਖਿ
ਕਟਤਿ ਕਲੇਸ਼ਾ।
'ਗੁਰਬਾਣੀ ਸਰਬੋਤਮਾ, ਨਿਤਪ੍ਰਤਿ
ਅੱਭਜਾਸੈ।
ਅਰਥ ਬਿਚਾਰੈ ਦ੍ਰਿੜ੍ਹੈ ਮਨ,
ਅੱਗਜਾਨਹਿਂ ਗ੍ਰਾਸੈ[1] ॥੧੧॥

[1]ਗ੍ਰਸ ਲੈਂਦੀ ਹੈ ਭਾਵ ਨਾਸ਼ ਕਰਦੀ ਹੈ।

ਅੰਮ੍ਰਿਤ ਵੇਲਾ ਉਠਿ ਪਠਹਿ, ਕਰਿ ਕੰਠ
ਘਨੇਰੇ।
ਮਹਾਂ ਮਹਾਤਮ ਪ੍ਰਾਪਤੀ, ਮਨ ਪ੍ਰੇਮ
ਬਡੇਰੇ।
ਬਾਣੀ ਅਪਰ ਕਵੀਨ ਕੀ, ਮੱਧਜਮ ਸੋ

ਜਾਨੋ।
ਅਵਤਾਰਨਿ ਪ੍ਰਭੁ ਕੋ ਕਥਨ, ਗੁਣ ਆਦਿਕ ਗਜਾਨੋ ॥੧੨॥
ਗੁਰਬਾਣੀ ਸੋ ਮਤ ਮਿਲਹਿ, ਕੈ ਜਸੁ ਗੁਰ ਕੇਰਾ।
ਪਠਹਿ ਸੁਨਹਿ ਸੋ ਭੀ ਸੁਖਦ[1], ਸਿਮਰਹਿ ਸਭਿ ਬੇਰਾ।
ਬਾਣੀ ਅਪਰ ਅਨੇਕ ਹੈਂ, ਬਹੁ ਭਾਂਤਿ ਕਹਾਣੀ।
ਸਤਿਗੁਰ ਮਤ ਕੇ ਬਾਹਰੀ, ਗਣ[†] ਅਵਗੁਣ ਸਾਣੀ ॥੧੩॥
ਸੁਨਹੁ ਨ ਪਠਹੁ ਨ ਪ੍ਰੇਮ ਕਰਿ, ਅਵਗਤੀ ਪੁਚਾਵੈ।
ਪਰਚਾ ਕਰਹੁ ਸੁ ਛੇਮ ਕੋ, ਜੋ ਦੁਖ ਬਿਨਸਾਵੈ।
ਜੋ ਬਾਣੀ ਗੁਰਦਾਸ ਕੀ, ਗੁਰ ਮਹਿਮਾ ਭਾਰੀ।
ਸਿੱਖੀ ਪ੍ਰਾਪਤਿ ਪਠੇ ਤੇ, ਇਮ ਲੇਹੁ ਬਿਚਾਰੀ' ॥੧੪॥
ਇਮ ਕਹਿ ਲਗੇ ਬਿਚਾਰਨੇ, ਜਗ ਕੀ ਕੱਲਜਾਨਾ।
ਪਿਖੀ ਭਵਿੱਖਤ ਬਾਰਤਾ -ਹਮ ਹੁਇੰ ਦਸ ਥਾਨਾ[1]।
ਪਾਛੇ ਸਿੱਖੀ ਕਿਮ ਰਹੈ, ਕਿਹ ਟੇਕੈਂ ਮਾਥਾ।
ਸ਼ਬਦ ਨਿਰਾਲੇ ਕਿਮ ਰਹੈਂ, ਮਿਲਹਿਂ ਨ ਕਿਹ ਸਾਥਾ- ॥੧੫॥
ਇਮ ਬਿਚਾਰ ਬੋਲੇ ਗੁਰੂ, 'ਤਟ ਨਦੀ ਬਿਪਾਸਾ।
ਨਗਰੀ ਗੋਇੰਦਵਾਲ ਹੈ, ਸ਼੍ਰੀ ਸਤਿਗੁਰੁ ਬਾਸਾ[1]।

[1]ਸੁਖਦਾਇਕ।
[†]ਪਾ:-ਗੁਣ।
[1]ਦਸ ਅਵਤਾਰ।
[1]ਵੱਸੇ ਹਨ।

ਤਿਸ ਮਹਿਂ ਮੋਹਨ ਅਬਿ ਬਸਹਿ, ਬਡ ਮਸਤ ਸੁਭਾਊ।
ਬਾਣੀ ਚਹੁਂ ਪਤਿਸ਼ਾਹ ਕੀ, ਕੀਨਸਿ ਇਕ ਥਾਊਂ ॥੧੬॥
ਬਡੋ ਪੁੱਤ੍ਰ ਗੁਰ ਅਮਰ ਕੋ, ਕਿਸ ਕਾਨ ਨ ਠਾਨੇ।
ਸਕਲ ਸ਼ਬਦ ਤਿਸ ਪਾਸਿ ਤੇ, ਕੋ[1] ਕਿਸ ਬਿਧਿ ਆਨੈ।

[1]ਕੋਈ।

ਕੋ ਉਪਾਇ ਕਰਿ ਪਾਇ, ਹਮ ਸਗਰੀ ਗੁਰਬਾਣੀ।
ਬੀੜ ਕਰਹਿਂ ਪੁਨ ਏਕ ਥਲ, ਹਿਤ ਜਗ ਕੱਲਜਾਣੀ' ॥੧੭॥
ਸਭਾ ਬੀਚ ਬੈਠਜੋ ਹੁਤੋ, ਭਾਈ ਗੁਰਦਾਸੁ।
ਸੁਨਤਿ ਕਹਜੋ ਕਰ ਜੋੜ ਕਰਿ, 'ਹੌਂ ਪਹੁਂਚੌਂ ਪਾਸੁ।
ਪੋਥੀ ਸਗਰੀ ਆਨਿ ਹੌਂ[1], ਆਇਸੁ ਨਿਜ ਦੀਜੈ।

[1]ਲਿਆਂਵਦਾ ਹਾਂ।

ਮੋਹਨ ਮਿਲਿ ਔ ਮੋਹਰੀ, ਮੋ ਕਹੁ ਸਮਝੀਜੈ[1]' ॥੧੮॥

[1]ਮੋਹਨ ਅਤੇ ਮੋਹਰੀ ਜੀ ਨੂੰ ਮਿਲਕੇ (ਪੋਥੀਆਂ ਲੈ ਆਯਾ) ਹੀ ਮੈਨੂੰ ਜਾਣੋ।

ਸ਼੍ਰੀ ਅਰਜਨ ਸੁਨਿ ਬਾਕ ਕੋ, ਉਰ ਗਰਬਤਿ ਜਾਨਾ।
-ਬਿਨਾ ਨਾਮ ਇਸ ਕੇ ਲਿਏ, 'ਮੈਂ ਲਜਾਉਂ' ਬਖਾਨਾ[1]-।

[1]ਸਾਡੀ ਵਲੋਂ ਇਸ ਭਾਵ ਭਾਈ ਗੁਰਦਾਸ ਦਾ ਨਾਮ ਲਏ ਬਿਨਾਂ (ਇਸਨੇ) ਕਿਹਾ ਹੈ-ਮੈਂ ਲਿਆਵਾਂ।

'ਜਾਹੁ' ਕਹਜੋ ਤਿਸ ਕਾਲ ਮਹਿਂ, ਗੁਰ ਰਿਦੈ ਬਿਚਾਰੀ।
-ਬਾਣੀ ਹਾਥ ਨ ਆਇ ਹੈ, ਹੁਇ ਨਿਰ ਹੰਕਾਰੀ- ॥੧੯॥
ਤਬਿ ਭਾਈ ਹੁਇ ਤਯਾਰ ਕੋ, ਮਾਰਗ ਸੋ ਲੀਨਾ।
ਦੋਇ ਦਜੋਸ ਗਮਨਜੋ ਗਯੋ, ਦੱਖਣ ਮੁਖ

ਕੀਨਾ।
ਪਹੁੰਚਯੋ ਗੋਇੰਦਵਾਲ ਤਬਿ, ਤਹਿਂ ਪਿਖੀ ਸੁ ਬਾਪੀ।
ਮੱਜਨ ਕਰਿ ਕੈ ਸਿਮਰਿ ਗੁਰ, ਪਿਖਿ ਨਿਰਮਲ ਆਪੀ[1] ॥੨੦॥
ਪੁਨਹ ਚੁਬਾਰੇ ਚਲਿ ਗਯੋ, ਜਹਿਂ ਭਿਰੇ ਕਿਵਾਰਾ।
ਲਗਿ ਸਮਾਧਿ ਆਸਨ ਕਰੇ, ਨਹਿਂ ਦੇਹਿ ਸੰਭਾਰਾ।
ਜਾਮ ਦਿਵਸ ਕੇ ਰਹੇ ਤੇ, ਪਹੁੰਚਯੋ ਤਹਿਂ ਭਾਈ।
ਬਹੁ ਪ੍ਰਕਾਰ ਕੀ ਬੇਨਤੀ, ਕਰਿ ਉਚ ਸੁਨਾਈ ॥੨੧॥
'ਸੁਧਾ ਸਰੋਵਰ ਨਗਰ ਤੇ, ਮੈਂ ਚਲਿ ਕਰਿ ਆਯੋ।
ਸ਼੍ਰੀ ਅਰਜਨ ਕਿਸ ਕਾਜ ਕੋ, ਤੁਮ ਨਿਕਟ ਪਠਾਯੋ।
ਦਰਸ਼ਨ ਮੋ ਕਹੁ ਦੀਜੀਏ, ਉਘਰਾਇ ਕਿਵਾਰੋ[1]।
ਭੂਖਨ ਕੁਲ ਸ਼੍ਰੀ ਅਮਰ ਕੇ, ਗੁਨ ਗਜਾਨ ਉਦਾਰੋ! ॥੨੨॥
ਗੁਰ ਨੰਦਨ! ਬੰਦਨ ਉਚਿਤ, ਕੰਦਨ ਦੁਖ ਦੋਸ਼ਾ।
ਦਰਸ਼ਨ ਤੇ ਅਘ ਕਟਤਿ ਹੈਂ, ਸਭਿ ਦਾਸ ਭਰੋਸਾ।
ਲਖਿ ਹਸਤਾਮਲ[1] ਆਤਮਾ, ਦ੍ਰਿੜ ਗਜਾਨ ਸਦੀਵਾ।
ਰਹੈ ਜੋਗ ਆਰੂਢ ਬ੍ਰਿਤਿ, ਇਕ ਰਸ ਨਿਤ ਥੀਵਾ ॥੨੩॥
ਦਰਸ਼ਨ ਦਿਹੁ ਅਰਜ਼ਿਨਿ[1] ਸੁਨਹੁ, ਸ਼੍ਰੀ ਅਰਜਨ ਕਾਮੂ।

[1]ਨਿਰਮਲ ਜਲ ਦੇਖਕੇ ਇਸ਼ਨਾਨ ਕੀਤਾ।

[1]ਖੋਲ੍ਹ ਕੇ ਤਖਤੇ।

[1]ਹਥ ਤੇ ਆਵਲੇ ਵਾਂਗ।

[1]ਬੇਨਤੀਆਂ ਨੂੰ।

ਅਰਜਨ ਜਸੁ ਵਿਸਤ੍ਰਿੱਤ[1] ਜੋ, ਗੁਨ ਗਨ ਕੋ ਧਾਮੂ।'

[1]ਉੱਜਲ (ਜਿਨ੍ਹਾਂ ਦਾ) ਫੈਲ ਰਿਹਾ ਹੈ ਜਸ।

ਇਸ ਪ੍ਰਕਾਰ ਸਭਿ ਜਾਮਨੀ, ਬਿਨਤੀ ਬਹੁ ਠਾਨੀ।
ਨੰਦਨ ਸ਼੍ਰੀ ਗੁਰ ਅਮਰ ਕੋ, ਨਹਿਂ ਬੋਲ੍ਯੋ ਬਾਨੀ ॥੨੪॥
ਭਈ ਭੋਰ ਲਖਿ ਔਰ ਨੇ, ਭਾਈ[1] ਸਮਝਾਯੋ।

[1]ਭਾਵ ਭਾਈ ਗੁਰਦਾਸ ਜੀ ਨੂੰ।

'ਇਹ ਮਨ ਮਸਤ ਸਦੀਵ ਹੈਂ, ਨਹਿਂ ਬੁਲਤਿ ਬੁਲਾਯੋ।
ਮਰਜ਼ੀ ਅਪਨੀ ਕਰਤਿ ਹੈਂ, ਨਹਿਂ ਗ਼ਰਜ਼ੀ[1] ਕਾਹੂ।

[1]ਲੋੜਵੰਦ।

ਅਰਜ਼ੀ ਸੁਨਹਿ ਨ ਕਹੇ ਤੇ, ਹਰਿ ਜੀ ਮਨ ਮਾਂਹੂ[1]' ॥੨੫॥

[1]ਬੇਨਤੀ ਕਹਿਣ ਤੇ ਸੁਣਦੇ ਨਹੀਂ ਹਨ ਤੇ ਮਨ ਵਿਚ ਪਰਮੇਸ਼ੁਰ (ਜਪਦੇ ਹਨ)।

ਦਰ ਖੁਲਾਵਨੇ ਹੇਤੁ ਕੋ, ਬਹੁ ਕਰੋ ਉਪਾਊ।
ਪਚਿ ਹਾਰ੍ਯੋ ਗੁਰਦਾਸ ਤਬਿ, ਬਸ ਚਲ੍ਯੋ ਨ ਕਾਊ।
ਉਰ ਉਦਾਸ ਬਹੁ ਹੋਇ ਕੈ, ਬ੍ਰੀੜਾ† ਉਪਜਾਈ।

†ਪਾ:-ਪੀੜਾ।

-ਕਛੁ ਨ ਕਾਜ ਭਾ ਮੈਂ ਅਯੋ, ਅਬਿ ਕਹਾ ਮੁਖ ਜਾਈ[1]- ॥੨੬॥

[1]ਕੀ ਮੂੰਹ ਲੈ ਕੇ ਜਾਵਾਂ।

ਸੁਧਾ ਸਰੋਵਰ ਮਗ ਪਰ੍ਯੋ, ਪਹੁੰਚ੍ਯੋ ਪੁਨ ਆਈ।
ਸ਼੍ਰੀ ਅਰਜਨ ਰਾਜਹਿਂ ਜਹਾਂ, ਨਿਜ ਗ੍ਰੀਵ ਨਿਵਾਈ।
ਕਹੀ ਜੋਰ ਕਰ ਬਾਰਤਾ, 'ਮੈਂ ਕਰੇ ਉਪਾਊ।
ਦਰ ਕਿਵਾਰ ਖੋਲੇ ਨਹੀਂ, ਬਸ ਚਲ੍ਯੋ ਨ ਕਾਊ ॥੨੭॥
ਰਹ੍ਯੋ ਪੁਕਾਰਤਿ ਸਭਿ ਨਿਸਾ, ਕੁਛ

ਬਾਕ ਨ ਬੋਲਾ।
ਲਿਯੋ ਆਪ ਕੋ ਨਾਮ ਭੀ, ਦਰ ਤਊ ਨ
ਖੋਲਾ।
ਅਮਰ ਅੰਸ ਜੇ ਅਪਰ ਥੇ, ਤਿਨ ਮੁਝ
ਸਮੁਝਾਯੋ।
-ਮਸਤ ਰਹੈਂ ਇਹ ਤੋ ਸਦਾ-, ਕਹਿ
ਮੋਹਿ ਹਟਾਯੋ[1]' ॥੨੮॥
ਤਬਿ ਸਾਹਿਬ ਬੁੱਢੇ ਸੁਨਜੋ, 'ਕਾਰਜ
ਨਹਿਂ ਹੋਵਾ।'
-ਕੋ ਅਬਿ ਗਮਨਹਿ ਪਾਸ ਤਿਸ, ਨਹਿਂ
ਦੂਸਰ ਜੋਵਾ।
ਆਪ ਜਾਇਂ ਸ਼੍ਰੀ ਗੁਰ ਕਿਧੌਂ, ਤਬਿ
ਕਾਜ ਬਨੈ ਹੈ-।
ਇਮ ਬਿਚਾਰ ਉਰ ਸਭਾ ਮਹਿਂ, ਨਿਜ
ਅਰਜ਼ ਭਨੈ ਹੈ ॥੨੯॥
'ਮੈਂ ਗਮਨੌਂ ਭਨੀਏ ਹੁਕਮ', ਸ਼੍ਰੀ ਗੁਰ
ਮੁਸਕਾਏ।
'ਭਲੀ ਬਾਤ, ਤੁਮ ਜਾਹੁ ਜੇ[1], ਕਾਰਜ
ਬਨਿ ਜਾਏ।'
ਸੁਨਿ ਸ਼੍ਰੀ ਸਤਿਗੁਰ ਬਾਕ ਕੋ, ਬੁੱਢਾ
ਗਮਨਾਯੋ।
ਸਨੇ ਸਨੇ ਮਾਰਗ ਚਲਜੋ, ਤਿਸ ਪੁਰਿ
ਮਹਿਂ ਆਯੋ ॥੩੦॥
ਕਰਿ ਸ਼ਨਾਨ ਜਲ ਬਾਵਲੀ, ਹਰਖਜੋ ਮਨ
ਮਾਂਹੀ।
ਗਯੋ ਚੁਬਾਰੇ ਕੋ ਬਹੁਰ, ਮੋਹਨ ਕੇ
ਪਾਹੀ।
ਭਿਰੇ ਕਪਾਟ ਬਿਲੋਕ ਕੈ, ਪੁਨ ਉਚ
ਉਚਾਰਾ[†]।
'ਗੁਰੂ ਅਮਰ ਕੇ ਸੁਤ ਬਡੇ! ਦਿਹੁ
ਦਰਸ ਉਦਾਰਾ ॥੩੧॥

[1]ਮੈਨੂੰ ਮੋੜ ਦਿੱਤਾ।

[1]ਜੇ ਤੇਰੇ ਗਿਆਂ।

[†]ਪਾ:-ਪੁਕਾਰਾ।

ਸ਼੍ਰੀ ਅਰਜਨ ਭੇਜਯੋ ਮੁਝੇ, ਬੁੱਢਾ ਮਮ ਨਾਮੂ।
ਕ੍ਰਿਪਾ ਕਰਹੁ ਸੁਨਿ ਲੀਜੀਏ, ਕੀਜੈ ਪੁਨ ਕਾਮੂ।'
ਰਹਯੋ ਪੁਕਾਰ ਨ ਸੁਨਯੋ ਕਿਛੁ, ਨ ਕਿਵਾਰ ਉਘਾਰਯੋ।
ਨਹਿਂ ਬੋਲਯੋ ਕਿਸ ਭਾਂਤਿ ਕਰਿ, ਭਾਈ ਪਚਿਹਾਰਯੋ ॥੩੨॥
ਕਰ ਸੋਂ ਦੁਹੂੰ ਕਪਾਟ ਕੋ, ਖਰਕਾਵਨਿ ਕੀਨੋ।
ਜੋਰ ਲਾਇ ਜੋਹਨ ਕਰੇ, ਬਹੁ ਦ੍ਰਿੜ੍ਹ ਕਰਿ ਦੀਨੋ[1]।

[1]ਬਹੁਤ ਪੱਕੇ ਕਰਕੇ ਦਿੱਤੇ ਹੋਏ ਸੀ ਜੋਰ ਲਗਾ ਕੇ ਜੋਹੇ = ਦੇਖੇ।

ਜਤਨ ਰਹਯੋ ਕਰਿ ਖੁਲੇ ਨਹਿਂ, ਅੰਤਰ[1] ਨਹਿਂ ਬੋਲਾ।

[1]ਅੰਦਰੋਂ।

ਬੁੱਢਾ ਰਿਦੈ ਬਿਚਾਰਤੋ, -ਕਿਮ ਲੇ ਦਰ ਖੋਲਾ- ॥੩੩॥
ਬਲ ਤੇ ਚੂਥੀ ਖੈਂਚ ਕੇ, ਬਹੁ ਬਾਰ ਹਲਾਈ।
ਇਤ ਉਤ ਕਰਿ ਕੈ ਜ਼ੋਰ, ਤੇ ਬਾਹਰ ਨਿਕਸਾਈ।
ਈਟਾਂ ਕੁਛਕ ਉਖੇਰ ਕੈ, ਲਿਯ ਖੋਲ ਕਿਵਾਰਾ।
ਅੰਤਰ ਜਾਇ ਪ੍ਰੇਵਸ਼ਿਓ, ਬਿਨ ਸ਼ੰਕ ਉਦਾਰਾ[1] ॥੩੪॥

[1]ਸ੍ਰੇਸ਼ਟ (ਬਾਬਾ ਬੁੱਢਾ ਜੀ)।

ਸ਼੍ਰੀ ਮੋਹਨ ਬੈਠੇ ਜਹਾਂ, ਪਦਮਾਸਨ ਧਾਰੀ।
ਲਗੀ ਸਮਾਧਿ ਅਖੰਡ ਰਸੁ, ਨਹਿਂ ਦੇਹਿ ਸੰਭਾਰੀ।
ਕਾਸ਼ਟ ਕੇਰ ਸਮਾਨ ਦ੍ਰਿੜ੍ਹ, ਰਿਜੁ[1†] ਹ੍ਵੈ ਕਰਿ ਬੈਸਾ।

[1]ਸਿੱਧਾ [ਸੰਸ: ਹ੍ਰਿਜੁ]। † ਪਾ:-ਥਿਰ।

ਅਚਲ ਅੰਗ ਸਗਰੇ ਕਰੇ, ਥਿਤਿ ਕਾਸ਼ਟ

ਜੈਸਾ ॥੩੫॥
ਲਘੁ ਸਿਰ ਪਰ ਸ਼ੁਭ ਕੇਸ਼ ਹੈਂ, ਚਹੁੰ ਦਿਸ਼ਨਿ ਬਖੇਰੇ[1]।
ਸਦਾ ਰਹੈ ਜੋ ਨਗਨ ਹੀ, ਮਨ ਮਸਤ ਬਡੇਰੇ।
ਬੁੱਢਾ ਬਿਸਮਯ ਹੁਇ ਰਹ੍ਯੋ, ਅਵਿਲੋਕਨਿ ਕੀਨਾ।
ਰਹ੍ਯੋ ਹਿਲਾਇ ਸਰੀਰ ਕੋ, ਆਸਨ ਆਸੀਨਾ[1] ॥੩੬॥
ਲਗੀ ਸਮਾਧਿ ਅਗਾਧਿ ਹੀ, ਨਹਿਂ ਪੌਨ ਉਤਾਰਾ।
ਇਤ ਉਤਰਹ੍ਯੋ ਹਿਲਾਇ ਬਹੁ, ਨਹਿਂ ਭਈ ਸੰਭਾਰਾ।
ਸ਼ਬਦ ਸੁਨ੍ਯੋ ਜਬਿ ਅਪਰ ਨੇ, ਦਰ ਖੋਲਨਿ ਕੋਰਾ।
ਸੁਧਿ ਦੀਨਸਿ ਤਿਨ ਮੋਹਰੀ, ਆਯੋ ਤਿਸ ਬੇਰਾ ॥੩੭॥
ਨਮੋ ਕਰਤਿ ਬੁੱਢਾ ਪਿਖ੍ਯੋ, ਪਦ ਗਹਤਿ ਹਿਲਾਵੈ।
ਦੌਰਤਿ ਆਏ ਮੋਹਰੀ, ਕਹਿ ਬਾਕ ਸੁਨਾਵੈਂ।
'ਕ੍ਯੋਂ ਛੇਰਤਿ ਹੋ ਇਨਹੁ ਕੋ, ਨਿਤ ਮਸਤ ਸੁਭਾਊ।
ਬਡ ਲਘੁ ਨਹੀਂ ਬਿਚਾਰਤੋ, ਨਹਿਂ ਦੇਖਹਿਂ ਕਾਊ ॥੩੮॥
ਸ੍ਰਾਪ ਆਇ ਨਿਸ਼ਠੁਰ ਭਨਹਿਂ, ਹੇਰਤਿ ਰਿਸ ਧਾਰੈਂ।
ਕਰ ਨ ਸਪਰਸਹੁ ਅੰਗ ਇਨ, ਨਹਿਂ ਨਯਨ ਉਘਾਰੈ[1]।
ਨਿਜ ਸੁਭਾਉ ਮਹਿਂ ਮਸਤ ਰਹਿ, ਕਿਹ ਸੰਗ ਨ ਬੋਲੈ।

[1]ਖਿੰਡੇ ਹੋਏ।

[1]ਆਸਨ ਤੇ ਟਿਕੇ ਹੋਏ ਨੂੰ।

[1]ਨਹੀਂ ਖੁਹਲਦਾ।

ਬੈਠਯੋ ਅੰਤਰਿ ਇਮ ਰਹੈ, ਕਬਿ ਕਬਿ
ਦਰ ਖੋਲੈ ॥੩੯॥
ਜੁਗ ਹਾਥਨਿ ਭੋਜਨ ਕਰੈ, ਜਬਿ ਤਜਹਿ
ਸਮਾਧਾ।
ਨਾਂਹਿ ਤ ਬੈਠੇ ਇਸੀ ਬਿਧਿ, ਅਨਗਾਧ
ਅਗਾਧਾ[1]।'
ਸੁਨਿ ਬੁੱਢੇ ਤਿਸ ਦਿਸ਼ਾ ਕੋ, ਬੰਦਨ ਪੁਨ
ਕੀਨੀ।
ਨਮੋ ਮੋਹਰੀ ਕੋ ਕਰੀ, ਮਹਿਮਾ ਬਡ
ਚੀਨੀ ॥੪੦॥
-ਗੁਰਬਾਣੀ ਹਾਥ ਨ ਲਗਹਿ-, ਉਰ
ਬਿਖੈ ਬਿਚਾਰਾ।
ਚਲਯੋ ਸੁਧਾਸਰ ਕੋ ਬਹੁਰ, ਗੁਰ ਕੇ
ਦਰਬਾਰਾ।
ਸ੍ਰੀ ਅਰਜਨ ਸੋਂ ਮਿਲਯੋ ਤਬਿ, ਪਦ
ਬੰਦਨ ਠਾਨੀ।
ਕਹੀ ਬਾਰਤਾ ਸਕਲ ਹੀ, 'ਪਾਇ ਨ
ਗੁਰਬਾਨੀ ॥੪੧॥
ਨਹਿਂ ਸਮਾਧਿ ਤਿਸ ਕੀ ਖੁਲਹਿ,
ਜਾਚਹਿ ਕਿਸ ਪਾਸੀ।
ਕੋ ਦੇਵਹਿ ਸਭਿ ਪੋਥੀਆਂ, ਕਿਸ ਕਰਹਿ
ਹੁਲਾਸੀ।
ਤੋਰਿ ਕਿਵਾਰ ਪ੍ਰਵੇਸ਼ਿਓ, ਬਹੁ ਭਾਂਤਿ
ਹਿਲਾਯੋ।
ਧਜਾਨ ਖੁਲਯੋ ਨਹਿਂ ਤਿਸੀ ਕਹੁ, ਮੈਂ
ਹਟਿ ਕਰਿ ਆਯੋ' ॥੪੨॥

[1]ਅਗਾਧ ਭਾਵ ਅਥਾਹ ਪਰਮੇਸ਼ੁਰ ਵਿਚ ਲਿਵਲੀਣ। [ਸੰਸ: ਅਗਾਧ = ਅਥਾਹ। ਅਨੁਗਾਹ, ਅਨੁਗਾਧ = ਗਰਕ, ਡੁਬਿਆ]

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਬੁੱਢੇ ਕੋ ਪੋਥੀਆਂ ਲੈਣ ਭੇਜਣ ਅਰੁ ਗੋਇੰਦਵਾਲ ਆਗਵਨ' ਪ੍ਰਸੰਗ ਬਰਨਨੰ ਨਾਮ ਤੇਤੀਸਮੋਂ ਅੰਸੂ ॥੩੩॥

## ੩੪. [ਸ੍ਰੀ ਗੁਰੂ ਅਰਜਨ ਜੀ ਪੋਥੀਆਂ ਲੈਣ ਗਏ]

੩੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੫

ਦੋਹਰਾ:
ਸੁਨਿ ਬੁਢੇ ਕੇ ਬਚਨ ਕੋ,
-ਮਿਲਹਿ ਨ ਖੁਲਹਿ ਧਿਆਨ।
ਤਿਸ ਪਰ ਬਸ ਕੈਸੇ ਚਲਹਿ,
ਕਹਜੋ ਸੁਨਹਿ ਨਹਿਂ ਕਾਨ ॥੧॥
ਅੜਿੱਲ:
ਦਰ ਕੇ ਭੇਰ ਕਿਵਾਰ, ਸਮਾਧਿ ਲਗਾਵਤੋ।
ਨਿਤ ਹੀ ਮਸਤ ਸੁਭਾਵ, ਨ ਕੋਇ ਬੁਲਾਵਤੋ।
ਰਹੈਂ ਦੂਰ ਲਹਿ ਤ੍ਰਾਸ, ਸਮੀਪ ਨ ਜਾਤਿ ਕੋ।
ਹ੍ਵੈ ਕ੍ਰੋਧਤਿ ਉਚਰੈ ਸ੍ਰਾਪ, ਸੁ ਚਹਤਿ ਇਕਾਂਤ ਕੋ ॥੨॥
ਹਮਰੇ ਪਿਤ ਕੇ ਸਾਥ, ਰਿਸਾਵਤਿ ਹੀ ਰਹਜੋ।
ਗੁਰਤਾ ਪ੍ਰਾਪਤਿ ਨਾਂਹਿ, ਦ੍ਵੈਸ਼ ਯਾਂ ਤੇ ਚਹਜੋ।
ਸ਼੍ਰੀ ਗੁਰ ਤਿਨ ਕੇ ਪਿਤਾ, ਬਿਰਧ ਤਨ ਬਯ ਮਹਾਂ।
ਹੋ ਕਹਯੋ ਨ ਮਾਨਯੋ ਬਾਕ, ਪ੍ਰੇਮ ਤੇ ਬਹੁ ਕਹਾ ॥੩॥
ਇਸ ਕਾਰਨ ਤੇ ਦੁਲਭ, ਸ਼ਬਦ ਸਭਿ ਗੁਰਨਿ ਕੇ-।
ਸ਼੍ਰੀ ਅਰਜਨ ਚਿਤਵੰਤ, ਕਾਜ ਨਿਜ ਪੂਰਨ ਕੇ[1]।
-ਆਪ ਜਾਇ ਚਲਿ ਪਾਸ, ਸੁ ਕੀਰਤਿ ਕੋ ਕਹੈਂ।
ਹੋ ਸੁਨੇ ਜਿ ਹੋਇ ਪ੍ਰਸੰਨ, ਪੋਥੀਆਂ

[1]ਆਪਣੇ ਕੰਮ ਦੇ ਪੂਰਾ ਕਰਨੇ ਲਈ।

ਸਭਿ ਲਹੈਂ ॥੪॥
ਬਿਨ ਹਮਰੇ ਤਹਿਂ ਗਏ, ਹਾਥ ਨਹਿਂ ਆਵਈ।
ਅਪਰ ਨ ਕਿਸਹੂੰ ਪਾਸ, ਜਿ ਤਹਾਂ ਲਿਖਾਵਈਂ।
ਉਚਰਹਿਂ ਸੁਜਸੁ ਬਿਸਾਲ, ਪ੍ਰਸੰਨ ਜਿ ਹੋਵਈ।
ਹੋ ਸਾਦਰ ਦੇਹਿਂ ਬੁਲਾਇ, ਕ੍ਰੋਧ ਉਰ ਖੋਵਈ ॥੫॥
ਬਡਿਅਨਿ ਇਹੈ ਸੁਭਾਵ, ਸਰਲਤਾ ਜਾਨਿ ਕੈ।
ਸੁਜਸੁ ਸੁਨਤਿ ਰਿਸ ਹਾਨਿ, ਕਹ੍ਯੋ ਲੇਂ ਮਾਨਿ ਕੈ।
ਧਰੈਂ ਸੁ ਉਰ ਬਿਸਵਾਸ, ਕਾਜ ਹੁਇ ਜਾਵਈ।
ਹੋ ਯਾਂ ਤੇ ਚਲਿਬੌ ਬਨਹਿ, ਨ ਸੰਸੈ ਆਵਈ- ॥੬॥
ਸ਼੍ਰੀ ਗੁਰ ਅਰਜਨ ਨਾਥ, ਬਿਸਾਲ ਬਿਚਾਰਿ ਕੈ।
-ਕਰਿਬੋ ਬਨਹਿਂ ਜਰੂਰ, ਆਲਸੋ ਟਾਲਿ ਕੈ।
ਸਭਿ ਜਗ ਪਰ ਉਪਕਾਰ, ਬੀੜ ਸ਼੍ਰੀ ਗ੍ਰੰਥ ਕੀ।
ਹੋ ਬਿਦਤਹਿ ਕਲਿ ਮਹਿਂ ਅਧਿਕ, ਰੀਤਿ ਸ਼ੁਭ ਪੰਥ ਕੀ ॥੭॥
ਜਿਯਤ ਜੀਵਕਾ ਬਨਹਿ, ਸੁ ਲਾਖਹੁਂ ਨਰਨ ਕੀ[1]।
ਸੁਨਿ ਕਰਿ ਪਠਹਿਂ ਕਮਾਹਿਂ, ਪ੍ਰੀਤ ਪ੍ਰਭੁ

[1]ਜਿਯਤ ਜੀਵਿਕਾ = ਜੀਵਨ ਦੀ ਰੋਜ਼ੀ ਭਾਵ ਮਨ ਦਾ ਅਧਾਰ, ਰੂਹਾਨੀ ਜੀਵਨ ਦੀ ਟੇਕ ਗੁਰਬਾਣੀ ਬਣੇਗੀ (ਅ) ਜੀਵਨ ਤੇ ਰੋਜ਼ੀ। ਜੀਵਨ ਤੋਂ ਮੁਰਾਦ ਮਨ ਦਾ ਆਧਾਰ ਹੈ ਤੇ ਜੀਵਿਕਾ ਤੋਂ ਮੁਰਾਦ ਗੁਰਬਾਣੀ ਲਿਖਣ ਵਾਲੇ ਦੀ ਰੋਜ਼ੀ ਸੰਗਤਾਂ ਵਲੋਂ ਪ੍ਰਬੰਧ ਹੋ ਜਾਇਆ ਕਰੂ।

ਚਰਨ ਕੀ।
ਅੰਤ ਮੁਕਤਿ ਕੋ ਲੇਹਿਂ, ਨ ਸੰਸੈ ਹੋਇ ਹੈ।
ਹੋ ਰਾਵ ਰੰਕ ਊਚ ਨੀਚ, ਜਪਾਵਹਿ ਕੋਇ ਹੈ- ॥੮॥
ਇਮ ਬਿਚਾਰ ਕਰਿ ਗੁਰੁ, ਸੁ ਬਾਕ ਬਖਾਨਿਓ।
'ਤਜਾਰੀ ਹਮਰੀ ਕਰਹੁ, ਪ੍ਰਾਤ ਪ੍ਰਸਥਾਨਿਓ[1]।'
ਜਾਨਿ ਲਈ ਸਭਿਹੂੰਨਿ, ਸੁ ਨਿਸਾ ਬਿਤਾਇ ਕੈ।
ਹੋ ਪ੍ਰਾਤ ਕੀਨਿ ਇਸ਼ਨਾਨ, ਸੁਧਾਸਰ ਜਾਇ ਕੈ ॥੯॥
ਸਭਿ ਗੁਰੁ ਆਦਿ ਮਨਾਇ, ਅਰੂਢੇ ਪਾਲਕੀ।
ਜਿਨ ਕੀ ਕ੍ਰਿਪਾ ਸੁ ਦ੍ਰਿਸ਼ਟਿ, ਪੀਰ ਨਹਿਂ ਕਾਲ ਕੀ[1]।
ਸਿੱਖ ਸੰਗ ਸਮੁਦਾਇ, ਦਾਸ ਸ਼ੋਭਤਿ ਚਲੇ।
ਹੋ ਮਨਹੁ ਚੰਦ੍ਰਮਾਂ ਸਾਥ, ਤਾਰਕਾ ਗਨ ਭਲੇ ॥੧੦॥
ਸਨੇ ਸਨੇ ਚਲਿ ਆਇ, ਸੁ ਗੋਇੰਦਵਾਲ ਕੋ।
ਜਹਾਂ ਬਿਪਾਸਾ ਨਦੀ, ਪ੍ਰਵਾਹੁ ਬਿਸਾਲ ਕੋ।
ਬਾਪੀ ਮੱਜਨ ਕੀਨਿ, ਧਜਾਨ ਸਤਿਗੁਰ ਧਰੇ।
ਹੋ ਤਿਸ ਛਿਨ ਸ਼੍ਰੀ ਗੁਰ ਅਮਰ, ਆਨਿ ਆਗੈ[†] ਖਰੇ ॥੧੧॥
ਸ਼੍ਰੀ ਅਰਜਨ ਅਵਿਲੋਕ, ਚਰਨ ਅਰਬਿੰਦ ਕੋ।

[1]ਸਵੇਰੇ ਚੱਲਣ ਦੀ।

[1]ਮੌਤ ਦੀ ਪੀੜ ਨਹੀਂ (ਰਹਿੰਦੀ)।

[†]ਪਾ:-ਅੱਗੇ।

ਬੰਦਨ ਠਾਨਿ ਸੁ ਪ੍ਰੇਮ, ਅਨੰਦ ਬਿਲੰਦ ਕੋ।
ਗਦ ਗਦ ਗਿਰਾ ਰੁਮੰਚ, ਬਿਲੋਚਨ ਜਲ ਭਰੇ।
ਹੋ ਬਿਨਤੀ ਬਹੁਰ ਬਖਾਨ, ਨੰਮ੍ਰ ਜੁਤਿ ਹੁਇ ਖਰੇ ॥੧੨॥
ਸਿਰ ਪਰ ਧਰਿ ਕਰਿ ਹਾਥ, ਹਰਖ ਉਰ ਧਾਰਿ ਕੈ।
ਸ਼੍ਰੀ ਅਰਜਨ ਸੋਂ ਭਨਜੋ, 'ਕਾਜ ਲਿਹੁ ਸਾਰਿ ਕੈ।
ਕੀਰਤਿ ਮੋਹਨ ਕਰਹੁ, ਪੋਥੀਆਂ ਲੀਜੀਏ।
ਹੋ ਸ੍ਰੇਸ਼ਟ ਉੱਦਮ ਅਹੈ, ਬੀੜ ਸਭਿ ਕੀਜੀਏ ॥੧੩॥
ਰਹੋ ਨੰਮ੍ਰਤਾ ਸੰਗ, ਜਿ ਮੋਹਨ ਕੁਛ ਕਹੈ।
ਸਹਿ ਕਰਿ ਬਾਕ ਕਠੋਰ, ਲੇਹੁ ਜੋ ਚਿਤ ਚਹੈ।
ਕਹਿ ਨਿਸ਼ਠੁਰ ਪਛੁਤਾਇ[1], ਨੰਮ੍ਰ ਹੁਇ ਜਾਇ ਹੈ।
ਹੋ ਮਾਨਹਿ ਤੁਮਰੋ ਕਹਜੋ, ਨ ਬਹੁਰ ਹਟਾਇ ਹੈ' ॥੧੪॥
ਇਮ ਕਹਿ ਸ਼੍ਰੀ ਗੁਰ ਅਮਰ, ਸੁ ਅੰਤਰ ਧਜਾਨਿਯੋ।
ਸ਼੍ਰੀ ਅਰਜਨ ਸੁਨਿ ਕਾਨ, ਅਨੰਦ ਮਹਾਨਿਯੋ।
ਡੇਰਾ ਦੀਨਿ ਉਤਾਰ, ਸਕਲ ਇਕ ਥਾਨ ਮੈਂ।
ਹੋ ਗਮਨੇ ਪੁਰਿ ਮੈਂ ਆਪ, ਤੰਬੂਰਾ ਪਾਨ ਮੈਂ[1] ॥੧੫॥
ਗੁਰ ਸੁਤ ਮੋਹਨ ਜਹਾਂ, ਚੁਬਾਰੇ ਮੈਂ

[1]ਮੋਹਨ) ਕਰੜੇ ਵਾਕ ਕਹਿਕੇ ਪਛੁਤਾਏਗਾ ਤੇ।

[1]ਹੱਥਾਂ ਵਿਚ।

ਰਹੈ।
ਤਿਸ ਨੀਚੇ ਜੋ ਗਰੀ[1], ਜਾਇ ਤਿਹ ਠਾਂ ਲਹੇ[2]। [1]ਗਲੀ। [2]ਦੇਖਕੇ।
ਭੂਤਲ ਬੈਠੇ ਆਪਿ, ਸਿੱਖ ਤਬਿ ਦੇਖਿ ਕੈ।
ਹੋ ਦੌਰੇ ਆਸਨ ਲੇਨਿ, ਸੁ ਬਿਸਮ ਬਿਸੇਖ ਕੈ ॥੧੬॥
ਸਫੈਂ[1] ਗਲੀਚੇ ਆਦਿ, ਜੁ ਲਜਾਇ ਬਿਛਾਵਨੇ। [1]ਫੂੜੀਆਂ।
ਮ੍ਰਿਦੁਲ ਬਾਕ ਕਹਿ ਸਭਿਨਿ, ਕਰੇ ਸੁ ਹਟਾਵਨੇ[1]। [1]ਗੁਰੂ ਜੀ ਨੇ ਹਟਾਏ।
ਤੰਬੂਰਾ ਸੁਰ ਠਾਨਿ, ਲਗੇ ਪੁਨਿ ਗਾਵਨੇ।
ਹੋ ਗੌੜੀ ਰਾਗ ਅਲਾਪ, ਮਧੁਰ ਸੁਰ ਭਾਵਨੇ[1] ॥੧੭॥ [1]ਭਾਂਵਦੀ ਮਿੱਠੀ ਸੁਰ।

ਦੋਹਰਾ:
ਸ਼ਬਦ ਬਨਾਵਤਿ ਜਾਤਿ ਹੈਂ, ਗਾਵਤਿ ਗੌੜੀ ਰਾਗ।
ਕਬਿ ਊਚੀ ਧੁਨਿ ਹੋਤਿ ਹੈ, ਕਬਿ ਧੁਨਿ ਸਹਿਜੇ ਲਾਗਿ ॥੧੮॥

ਸ੍ਰੀ ਮੁਖਵਾਕ:
ਗਉੜੀ ਮਹਲਾ ੫ ॥
ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ॥
ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮ ਸਾਲਾ ॥
ਧਰਮ ਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ ॥
ਜਹ ਸਾਧ ਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ ॥
ਕਰਿ ਦਇਆ ਮਇਆ ਦਇਆਲ ਸੁਆਮੀ ਹੋਹੁ ਦੀਨ ਕ੍ਰਿਪਾਰਾ ॥
ਬਿਨਵੰਤਿ ਨਾਨਕ ਦਰਸ ਪਿਆਸੇ ਮਿਲਿ ਦਰਸਨ ਸੁਖੁ ਸਾਰਾ ॥੧॥

ਅੜਿੱਲ:
ਮੋਹਨ ਧੁਨਿ ਸੁਨਿ ਕਾਨ, ਜਾਨਿ ਬਿਰਤਾਂਤ ਕੋ।
ਚੌਬਾਰੇ ਕੇ ਬਿਖੈ, ਜੁ ਤਾਕੀ ਬਾਤ ਕੋ[1]। [1]ਜੋ ਤਾਕੀ ਹਵਾ ਲਈ (ਲੱਗੀ ਸੀ)।
ਸੋ ਖੋਲੀ ਤਤਕਾਲ,
ਗਰੀ ਦਿਸ਼ਿ ਮੁਖ ਕਰਜੋ।

ਹੋ ਸ੍ਰੀ ਅਰਜਨ ਦਿਸਿ,
ਦੇਖਿ ਬਾਕ ਕੋ ਉਚਰਯੋ ॥੧੯॥
'ਪ੍ਰਥਮ ਹਮਾਰੀ ਵਸਤੁ,
ਲਈ ਪਿਤ ਪਾਸ ਤੇ।
ਕੁਲ ਭੱਲਜਾਨ ਕੀ ਹੁਤੀ,
ਗੁਰੂਤਾ ਜਾਸ ਤੇ[1]।

[1]ਜਿਸ ਵਸਤੁ) ਨਾਲ ਭੱਲਿਆਂ ਦੀ ਕੁਲ ਵਡਿਆਈ ਸੀ।

ਲੀਨਸਿ ਸੋਢੀ ਸੇਵ,
ਨ ਹਮ ਢਿਗ ਸੋ ਰਹੀ।
ਹੋ ਹੁਤੇ ਤੀਨ ਤੁਮ ਭ੍ਰਾਤ,
ਨ ਸਮਤਾ ਮਨ ਲਹੀ ॥੨੦॥
ਪਿਤਾ ਗਏ ਬੈਕੁੰਠ,
ਬਿਰੋਧ ਉਠਾਇਓ।
ਪਾਟਕ ਘਰਿ ਮਹਿਂ ਪਾਇ,
ਜੁ ਕਪਟ ਕਮਾਇਓ।
ਭ੍ਰਾਤਾ ਹੁਤੋ ਬਿਸਾਲ,
ਨਿਕਾਸਜੋ ਧਾਮ ਤੇ।
ਹੋ ਬੈਠਜੋ ਗੁਰ ਬਨਿ ਆਪ,
ਨ ਲੀਨਸਿ ਸ਼ਾਮ ਤੇ[1] ॥੨੧॥

[1]ਸੁਲਹ ਨਾਲ।

ਲਾਜ ਨ ਧਾਰਿਹੁ ਆਪ,
ਅਬੈ ਚਲਿ ਆਇਓ।
ਸਭਿ ਗੁਰੂਅਨਿ ਕੇ ਸ਼ਬਦ,
ਲੈਨਿ ਹਿਤ ਧਾਇਓ।
ਅਪਰ ਜਤਨ ਰਹਿ ਰਹਜੋ,
ਨ ਬਸ ਕੁਛ ਚਾਲਿਓ।
ਹੋ ਭੂਤਲ ਬੈਠਿ ਗਲੀਨਿ, ਪਖੰਡ ਬਿਸਾਲਿਓ ॥੨੨॥
ਨ੍ਰਿਗੁਨ ਬਿਹੀਨੋ ਲਾਜ, ਨਿਸ਼ੰਕ ਸਮਾਇਆ[1]।

[1]ਸ਼ੰਕਾ ਨਹੀਂ ਕਰਦੇ ਤੇ ਮਾਇਆ ਸਹਿਤ ਹੋ।

ਜਹਿਂ ਕਹਿਂ ਢੀਠ ਕਰੰਮ,
ਕਰੇ ਨ ਸ਼੍ਰਮਾਇਆ[1]।

[1]ਸ਼ਰਮ ਨਹੀਂ ਕਰਦੇ।

ਭੇਉ ਨ ਜਾਨਹਿਂ ਤੋਹਿ,
ਠਗਤਿ ਹੈ† ਜਗਤ ਕੋ।

†ਬਾਬੇ ਮੋਹਨ ਜੀ ਨੇ ਇਸੇ ਰਾਸ ਦੇ ਅੰਸੂ ੩੫ ਅੰਕ ੩੪ ਵਿਚ ਦਸਿਆ ਹੈ ਕਿ ਜੋ ਵਾਕ ਪਿਛੇ ਮੈਂ ਕਹੇ ਹਨ, ਕੇਵਲ ਆਪ ਜੀ ਦੀ ਪ੍ਰੀਖਿਆ ਲਈ ਕਹੇ ਸਨ, ਇਨ੍ਹਾਂ ਦੂਸ਼ਨਾਂ ਦੀ ਅਸਲੀਅਤ ਕੋਈ ਨਹੀਂ।

ਹੋ ਸਦਾ ਦਿਖਾਇ ਅਧੀਨ,
ਅਪਨਪੌ ਭਗਤਿ ਕੌਂ' ॥੨੩॥
ਨਿੰਦਾ ਉਸਤਤਿ ਬਜਾਜ[1]
ਬਚਨ ਮੋਹਨ ਕਹੇ[1]।

[1]ਪਦਾਂ ਤੋਂ ਨਿੰਦਾ ਸਾਫ ਪਈ ਦਿੱਸੇ, ਪਰ ਭਾਵ ਯਾ ਦੂਸਰੇ ਅਰਥਾਂ ਤੋਂ ਉਸਤਤ ਨਿਕਲੇ ਉਹ 'ਨਿੰਦਾ ਬਜਾਜ ਸਤੁਤੀ' ਕਹੀਂਦੀ ਹੈ। ਇਹ ਕਾਵਯ ਦਾ ਇਕ ਅੰਲਕਾਰ ਹੈ। ਇਨ੍ਹਾਂ ਪਿਛਲੇ ਨਿੰਦਾ ਦੇ ਵਾਕਾਂ ਵਿਚ ਉਸਤਤੀ ਐਉਂ ਹੈ:- ਭੱਲਿਆਂ ਦੀ ਕੁਲ ਵਿਚ ਗੁਰੁਤਾ (ਗੁਰੂ ਗਦੀ) ਸੀ, ਜੋ ਸਾਡੀ ਵਸਤੂ ਸੀ ਪਰ ਤੁਸਾਂ ਸੇਵਾ ਕਰਕੇ ਲੈ ਲਈ। ਭਾਵ ਅਸਾਂ ਸੇਵਾ ਨਹੀਂ ਕੀਤੀ, ਤੁਸਾਂ ਕੀਤੀ। ਸੇਵਾ ਕਰਕੇ ਲੈਣਾ ਸ਼ੁਭ ਮਰਯਾਦਾ ਹੈ ਇਸ ਕਰਕੇ ਸਤੁਤੀ ਹੈ। ਤੁਸੀਂ ਤਿੰਨ ਭਿਰਾ ਸੇ ਪਰ ਤੁਹਾਡੇ ਮਨ ਦੀ ਬ੍ਰੱਬਰੀ (ਸਮਤਾ) ਕੋਈ ਨਹੀਂ ਕਰ ਸਕਿਆ, ਭਾਵ ਤੁਸਾਂ ਦਾ ਚਿੱਤ ਵਿਸ਼ਾਲ ਹੈ, (੨੦) ਪਿਤਾ ਪਰਲੋਕ ਗਏ (ਪ੍ਰਿਥੀਏ ਵਿਰੋਧ ਕੀਤਾ, ਪਰ) ਤੁਸਾਂ ਵਿਰੋਧ (ਚਿਤੋਂ) ਉਠਾ ਦਿੱਤਾ, (ਪ੍ਰਿਥੀਏ ਨੇ ਭਾਵੇਂ) ਘਰ ਵਿਚ ਪਾਟਕ ਪਾਕੇ ਕਪਟ ਕਮਾਇਆ, (ਪਰ ਤੁਸਾਂ) ਵਡਾ ਭਿਰਾ (ਜਾਣਕੇ ਆਪਣੇ ਆਪ ਨੂੰ) ਘਰੋਂ ਕਢਿਆ (ਭਾਵ ਵਡਾਲੀ ਜਾ ਰਹੇ) ਸੇ, ਗੁਰ ਹੋ ਬੈਠੇ ਤੁਸਾਂ ਪਰ ਆਪੇ ਨਹੀਂ ਬਣ (ਬੈਠੇ ਸੇ), (ਸਗੋਂ) ਮ੍ਰਿਦੁਲਤਾ ਨਾਲ ਲੀਤੀ (ਗੁਰਿਆਈ)। (੨੧) ਗੁਰੂ ਸਾਹਿਬਾਂ ਦੇ ਸਾਰੇ ਸ਼ਬਦ ਲੈਣ ਵਾਸਤੇ ਤੁਸੀਂ ਹੁਣ ਆਪ ਚਲਕੇ ਆਏ ਹੋ, (ਇਸ ਵਿਚ ਰਤਾ) ਲਾਜ ਨਹੀਂ ਮੰਨੀ, ਜਦ ਹੋਰ ਜਤਨ ਕਰਨ ਨਾਲ ਵੱਸ ਨਹੀਂ ਗਿਆ ਤਾਂ ਗਲੀ ਵਿਚ ਭੁੰਞੇ ਬੈਠਣੋਂ ਨਹੀਂ ਟਲੇ ਹੋ, ਤੁਸੀਂ ਪਾਪਾਂ ਦੇ ਬੜੇ ਖੰਡਨ ਵਾਲੇ ਹੋ [ਪਾਖੰਡ = ਪਾਪ ਖੰਡਨ ਵਾਲੇ ਅਥਵਾ ਪਾਖੰਡ = ਮਤ, ਪੰਥ ਸੰਪ੍ਰਦਾਯ। ਇਹ ਸਨਾਤਨ ਅਰਥ ਹਨ। ਮਾੜੇ ਅਰਥ ਪਿਛੋਂ ਟੁਰੇ ਹਨ। ਭਾਵ ਪੰਥ ਦੀ ਖਾਤਰ ਤੁਸੀਂ ਗਲੀ ਵਿਚ ਭੁੰਞੇ ਆ ਬੈਠੇ ਹੋ] (੨੨) (ਤਿੰਨਾਂ) ਗੁਣਾਂ ਤੋਂ ਅਤੀਤ ਹੋ, ਲੋਕ ਲਾਜ ਤੇ ਉਚ ਪਦਵੀ (ਤੋਂ ਨੀਵੇਂ ਹੋਣ ਦੀ) ਸ਼ੰਕਾ ਤੋਂ ਖਾਲੀ ਹੋ ਤੇ ਮਾਇਆ ਦੇ ਸੁਆਮੀ ਹੋ। ਜਿਥੇ ਕਿਤੇ (ਢੀਠ =) ਕਠਨ ਅਥਵਾ ਹਿੰਮਤ ਦੀ ਲੋੜ ਰੱਖਣ ਵਾਲੇ ਕੰਮ ਆ ਪਏ ਹਨ (ਤੁਸੀਂ ਉਨ੍ਹਾਂ ਦੇ ਕਹੇਨ =) ਕਰਨ ਵਿਚ (ਸ਼ਰਮਾਇਆ) ਪੂਰਾ ਜੋਰ ਲਾਇਆ ਹੈ (ਅ) ਦ੍ਰਿਢਤਾ ਨਾਲ (ਭਗਤਾਂ ਲਈ) ਨੀਵੇਂ ਕਰਮ ਕਰਦਿਆਂ (ਭੀ) ਆਪ ਨੂੰ ਲੱਜਾ ਨਹੀਂ ਆਈ। (ਜਿਵੇਂ ਗੁਰੂ ਆਦਿ ਦੇ ਰੂਪ ਵਿਚ ਆਪ ਨੇ ਉਚ ਕੁਲ ਦੇ ਹੋ ਕੇ ਸ਼ੂਦ੍ਰ ਲਾਲੋ ਦੇ ਘਰ ਅੰਨ ਪਾਯਾ, ਜੋ ਉਸ ਸਮੇਂ ਮਹਾਨ ਲੱਜਿਆ ਦਾ ਕੰਮ ਸੀ)। ਤੇਰੇ ਭੇਤ ਨੂੰ (ਕੋਈ) ਨਹੀਂ ਜਾਣਦਾ ਤੂੰ ਜਗਤ ਨੂੰ (ਠਗ =) ਮੋਹ ਲਿਆ, ਕਿਵੇਂ? ਆਪਣੇ ਆਪ ਨੂੰ ਸਦਾ (ਅਪਣੇ) ਭਗਤਾਂ ਦੇ ਅਧੀਨ ਬਣਾਕੇ।

ਗੁਰ ਅਰਜਨ ਕਹੀ ਜਾਨਿ,
ਅਪਰ ਨਹਿਂ ਕਿਸ ਲਹੇ।
ਸੁਨਤਿ ਤੰਬੂਰਾ ਹਾਥ,
ਬਹੁਰ ਗਾਵਨਿ ਕਰਜੋ।
ਹੋ ਜਿਸ ਮੈਂ ਕੀਰਤਿ ਦੀਹ,
ਸ੍ਰਵਨਿ ਮੈਂ ਰਵ[1] ਪਰਜੋ ॥੨੪॥

[1]ਸ਼ਬਦ।

ਸ੍ਰੀ ਮੁਖਵਾਕ:
ਮੋਹਨ ਤੇਰੇ ਬਚਨ ਅਨੂਪ ਚਾਲ ਨਿਰਾਲੀ ॥

ਮੋਹਨ ਤੂੰ ਮਾਨਹਿ ਏਕੁ ਜੀ ਅਵਰ ਸਭ ਰਾਲੀ ॥
ਮਾਨਹਿ ਤ ਏਕੁ ਅਲੇਖੁ ਠਾਕੁਰੁ ਜਿਨਹਿ ਸਭ ਕਲ ਧਾਰੀਆ ॥
ਤੁਧੁ ਬਚਨਿ ਗੁਰ ਕੈ ਵਸਿ ਕੀਆ ਆਦਿ ਪੁਰਖੁ ਬਨਵਾਰੀਆ ॥
ਤੂੰ ਆਪਿ ਚਲਿਆ ਆਪਿ ਰਹਿਆ ਆਪਿ ਸਭ ਕਲ ਧਾਰੀਆ ॥
ਬਿਨਵੰਤਿ ਨਾਨਕ ਪੈਜ ਰਾਖਹੁ ਸਭ ਸੇਵਕ ਸਰਨਿ ਤੁਮਾਰੀਆ ॥੨॥

ਚੌਪਈ:

ਇਮ ਸੁਨਿ ਕਰਿ ਜਸੁ ਆਪਨ ਕੇਰਾ।
ਭਯੋ ਪ੍ਰਸੰਨ ਕ੍ਰਿਪਾਲ ਘਨੇਰਾ।
ਮਨ ਮਹਿਂ ਲਾਗਿ ਬਿਚਾਰਨ ਮੋਹਨ।
-ਚਤਰ ਗੁਰੂ[1] ਮੂਰਤਿ ਇਹ ਸੋਹਨ ॥੨੫॥

[1]ਚਾਰ ਗੁਰੂ ਸਾਹਿਬਾਂ ਦੀ।

ਕ੍ਰੋਧ ਈਰਖਾ ਆਦ ਬਿਕਾਰਾ।
ਇਨ ਮਹਿਂ ਕੋ ਨਹਿਂ ਪਰੈ ਨਿਹਾਰਾ।
ਕਰੇ ਸ਼ੱਤ੍ਰਤਾ ਸੋ ਪਛੁਤਾਵਹਿ।
ਸੇਵਹਿ ਪ੍ਰੀਤ ਸਕਲ ਸੁਖ ਪਾਵਹਿ ॥੨੬॥

ਕਟਕ ਬਾਕ ਸੁਨਿ ਕੈ ਅਬਿ ਮੇਰੇ।
ਰਹੇ ਅਛੋਭ ਸਿੰਧੁ ਸਮ ਹੇਰੇ।
ਸ਼ਾਂਤਿ ਰਿਦਾ ਸਮਤਾ ਮੁਝ ਸਾਥ।
ਗਾਇ ਸ਼ਬਦ ਸ਼੍ਰੀ ਅਰਜਨ ਨਾਥ ॥੨੭॥

ਸ਼੍ਰੀ ਗੁਰ ਅਮਰ ਪਿਤਾ ਕੇ ਬੈਨ।
ਕੀਨਿ ਬਿਗਾਰ ਜਿ ਮਾਨੇ ਮੈ ਨ[1]।

[1]ਮੈਂ ਜੋ ਗੁਰੂ ਪਿਤਾ ਅਮਰਦੇਵ ਜੀ ਦੇ ਬਚਨ ਨਹੀਂ ਮੰਨੇ ਸਨ ਜੋ ਵਿਗਾੜ ਕੀਤਾ ਸੀ।

ਅਬਿ ਨਹਿਂ ਉਚਿਤ ਬਿਗਾਰਨਿ ਬਾਤੀ।
ਕਰੌਂ ਸੁਧਾਰਨਿ ਹੁਇ ਸੁਖ ਸ਼ਾਂਤੀ ॥੨੮॥

ਜਗ ਮਹਿਂ ਨਿੰਦਾ ਪੂਰਬ ਲਈ।
ਅਬਿ ਸੁਧਰੈ ਗੁਰਬਾਨੀ ਦਈ[1]-।

[1]ਦਿਤਿਆਂ।

ਇਮ ਬਿਚਾਰ ਕਰ ਲੇ ਕਰਿ ਪੋਥੀ।
ਮਤਿ ਤਜਿ ਦੀਨਿ ਪ੍ਰੇਮ ਤੇ ਥੋਥੀ[1] ॥੨੯॥

[1]ਪ੍ਰੇਮ ਹੀਨ ਬੁੱਧੀ ਛਡ ਦਿੱਤੀ।

ਨਿਜ ਚੌਬਾਰੇ ਬਾਹਰ ਆਯੋ।
ਸ਼੍ਰੀ ਅਰਜਨ ਕੋ ਤਬਿ ਦਰਸਾਯੋ।
-ਚਤੁਰ ਗੁਰੂ ਕੀ ਜੋਤਿ ਕ੍ਰਿਪਾਲਾ।
ਇਨ ਮਝਾਰ ਸੋ ਬਸਹਿ ਬਿਸਾਲਾ-
॥੩੦॥
ਦੇਖਿ ਸਰੂਪ ਸੁ ਹੋਇ ਪ੍ਰਸੰਨ।
ਕਹਜੋ ਕਿ 'ਸ਼੍ਰੀ ਅਰਜਨ ਤੁਮ ਧੰਨ।'
ਸਤਿਗੁਰ ਦੇਖਜੋ ਮੋਹਨ ਆਯੋ।
ਪੁਨ ਤੀਜੋ ਪਦ ਸ਼ਬਦ ਅਲਾਯੋ ॥੩੧॥

ਸ਼੍ਰੀ ਮੁਖਵਾਕ:

ਮੋਹਨ ਤੁਧੁ ਸਤਸੰਗਤਿ ਧਿਆਵੈ ਦਰਸ ਧਿਆਨਾ ॥
ਮੋਹਨ ਜਮੁ ਨੇੜਿ ਨ ਆਵੈ ਤੁਧੁ ਜਪਹਿ ਨਿਦਾਨਾ ॥
ਜਮਕਾਲੁ ਤਿਨ ਕਉ ਲਗੈ ਨਾਹੀ ਜੋ ਇਕ ਮਨਿ ਧਿਆਵਹੇ ॥
ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ ਸੇ ਸਭੇ ਫਲ ਪਾਵਹੇ ॥
ਮਲ ਮੂਤ ਮੂੜ ਜਿ ਮੁਗਧ ਹੋਤੇ ਸਿ ਦੇਖਿ ਦਰਸੁ ਸੁਗਿਆਨਾ ॥
ਬਿਨਵੰਤਿ ਨਾਨਕ ਰਾਜੁ ਨਿਹਚਲੁ ਪੂਰਨ ਪੁਰਖ ਭਗਵਾਨਾ ॥੩॥

ਚੌਪਈ:

ਸੁਨਤਿ ਗਾਇਬੋ ਪ੍ਰੇਮ ਸਮੇਤਾ।
ਤਾਲਨਿ ਅਰੁ ਮਾਧੁਰਯ ਨਿਕੇਤਾ[1]।
ਗਾਵਤਿ ਰੁਕਜੋ ਕੰਠ ਜਲ ਨੈਨਾ।
ਭਏ ਪ੍ਰੇਮ ਤੇ ਗਦ ਗਦ ਬੈਨਾ ॥੩੨॥
ਮੋਹਨ ਦੇਖਿ ਦਸ਼ਾ ਇਸ ਭਾਂਤੀ।
ਭਗਨੀ ਸੁਤ ਤੇ[1] ਲਹਿ ਸੁਖ ਛਾਤੀ।
ਅਤਿ ਪ੍ਰਸੰਨ ਮੋਹਨ ਮਨ ਭਇਊ।
ਸ਼ਬਦ ਬ੍ਰਿੰਦ ਆਗੇ ਧਰਿ ਦਇਊ
॥੩੩॥
ਪਦ ਅਰਬਿੰਦਨ ਪਰ ਸਿਰ ਧਰਜੋ।
ਨਹੀਂ ਉਠਾਵਨਿ ਕੋ ਪੁਨ ਕਰਜੋ।
ਅਪਨ ਕ੍ਰੂਰਤਾ ਚਹਿ ਬਖਸ਼ਾਵਨ।
ਆਗੈ ਪਾਛੈ ਕੀਨਿ ਅਭਾਵਨਿ[1] ॥੩੪॥
ਸ਼੍ਰੀ ਅਰਜਨ ਅਵਿਲੋਕਨਿ ਕੀਨਾ।

[1]ਮਿਠਾਸ ਦਾ ਘਰ।

[1]ਭੈਣ ਦੇ ਪੁੱਤ੍ਰ ਭਾਵ ਗੁਰੂ ਅਰਜਨ ਜੀ ਤੋਂ।

[1]ਸਨਮੁਖ ਯਾ ਕੰਡ ਪਿਛੋਂ ਜੋ ਨਿਰਾਦਰ ਕੀਤਾ ਹੋਇਆ ਸੀ।

ਨਿਰ ਹੰਕਾਰ ਸੁ ਨੰਮ੍ਰਿ ਅਧੀਨਾ।
ਕਹ੍ਯੋ ਬਾਕ 'ਅਨੁਚਿਤ ਨਹਿਂ ਕਰੀਅਹਿ।
ਬਡ ਸਥਾਨ ਹੋ ਆਪ ਬਿਚਰੀਅਹਿ[1] ॥੩੫॥
ਹਮਰੀ ਜਨਨੀ ਕੇ ਬਡ ਭ੍ਰਾਤਾ।
ਲਾਗਤਿ ਹੋ ਮਾਤੁਲ ਸੁਖਦਾਤਾ।
ਪਿਤਾ ਤੁਮਾਰੋ ਗੁਰੁ ਗੰਭੀਰ।
ਨਿਜ ਸੇਵਕ ਕੀ ਕਾਟਤਿ ਪੀਰ ॥੩੬॥
ਤਿਨ ਕੇ ਨੰਦਨ ਤੁਮ ਬਡਭਾਗੇ।
ਜੋਗ ਵਿਰਾਗ ਗ੍ਯਾਨ ਅਨੁਰਾਗੇ।
ਨਮੋ ਉਚਿਤ ਯਾਂ ਤੇ ਹਮ ਜਾਨੇ।
ਬਿਸ਼ਯ ਬਾਸ਼ਨਾ ਮਨ ਤੇ ਹਾਨੇ ॥੩੭॥
ਜੇ ਮਾਤੁਲ ਸਨਬੰਧ ਬਿਚਾਰੈਂ।
ਬੰਦਨ ਠਾਨਹਿਂ ਉਚਿਤ ਹਮਾਰੇ।
ਯਾਂ ਤੇ ਅਨੁਚਿਤ ਨਹੀਂ ਕਰੀਜਹਿ।
ਪਦ ਪਰ ਹਮਰੀ ਬੰਦਨ ਲੀਜਹਿ' ॥੩੮॥
ਸੁਨਿ ਗੁਰ ਨੰਦਨ ਮੋਹਨ ਕਾਨਾ।
ਧਰੇ ਨੰਮ੍ਰਤਾ ਬਾਕ ਬਖਾਨਾ।
'ਸ਼੍ਰੀ ਅਰਜਨ ਭਗਨੀ ਸੁਤ ਮੇਰੇ !
ਪਰਸੌਂ ਚਰਨ ਕਮਲ ਅਬਿ ਤੇਰੇ ॥੩੯॥
ਭੂਲ ਪਰੀ ਮੁਝ ਤੇ ਬਹੁ ਪਹਿਲੇ।
ਬਖਸ਼ਹੁ ਅਬਿ ਕੀਜਹਿ ਨਿਤ ਸਹਿਲੇ[1]।
ਸਮਾਂ ਉਡੀਕਤਿ ਸੋ ਅਬਿ ਆਵਾ।
ਕ੍ਰਿਪਾ ਕਰਹੁ ਦੁਖ ਬਨ ਤੁਮ ਦਾਵਾ' ॥੪੦॥

ਦੋਹਰਾ:
ਇਸ ਪ੍ਰਕਾਰ ਮੋਹਨ ਜਬਹਿ, ਕਹੀ ਗਿਰਾ ਮਨ ਨੀਵ।

[1]ਵਿਚਾਰ ਕਰੋ।

[1]ਸੁਖੀ।

ਸਭਿਨਿ ਸੁਨਨ ਹਿਤ ਬੂਝਿਓ, ਸ੍ਰੀ
ਅਰਜਨ ਸੁਖ ਸੀਵ[1] ॥੪੧॥

[1]ਸੁਖ ਦੀ ਹਦ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਮੋਹਨ ਪੋਥੀਆਂ ਦੇਨਿ' ਪ੍ਰਸੰਗ ਬਰਨਨੰ ਨਾਮ ਚਤਰਤ੍ਰਿੰਸਤੀ ਅੰਸੂ ॥੩੪॥

## ੩੫. [ਗੁਰਬਾਣੀ ਦੀਆਂ ਪੋਥੀਆਂ ਲਈਆਂ। ਮੋਹਨ ਜੀ]

੩੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ
ਅਗਲਾ ਅੰਸੂ>>੩੬

ਦੋਹਰਾ:

'ਸ਼੍ਰੀ ਮਾਤੁਲ ਤੁਮ ਆਪ ਹੋ, ਬਖਸ਼ਨ ਜੋਗ ਬਿਸਾਲ।
ਕੋ ਔਗੁਨ ਤੁਮ ਬਿਖੈ ਰਹਿ, ਪੂਰਨ ਗੁਨ ਸਭਿ ਕਾਲ' ॥੧॥

ਚੌਪਈ:

ਸ਼੍ਰੀ ਅਰਜਨ ਤੇ ਸੁਨਿ ਇਮ ਕਹਜੋ।
ਪ੍ਰਥਮ ਪ੍ਰਸੰਗ ਸਰਬ ਤੁਮ ਲਹਜੋ।
ਤਉ ਸੁਨਹੁ ਸਭਿ ਤੁਮੈ ਸੁਨਾਵੌਂ।
ਪੁਨਹਿ ਢੀਠਤਾ[1] ਨਿਜ ਬਖਸ਼ਾਵੌਂ ॥੨॥ [1]ਬੇ ਅਦਬੀ।
ਮਹਾਂ ਪੁਰਖੁ ਪੂਰਨ ਗੁਨ ਗਜ਼ਾਨੀ।
ਹਮਰੇ ਪਿਤਾ ਭਏ ਸੁਖ ਦਾਨੀ।
ਸ਼੍ਰੀ ਗੁਰ[1] ਰਾਮਦਾਸ ਬਡਭਾਗੇ। [1]ਭਾਵ ਸ਼੍ਰੀ ਗੁਰ ਅਮਰਦਾਸ ਜੀ ਨੇ।
ਪਰਮ ਪ੍ਰੇਮ ਤੇ ਸੇਵਾ ਲਾਗੇ ॥੩॥
ਆਪਾ ਨਹੀਂ ਜਨਾਵਨਿ ਕੀਨਸਿ।
ਨਿਰਹੰਕਾਰ ਗਰੀਬੀ ਲੀਨਸਿ।
ਸਭਿ ਗੁਨ ਪੂਰਨ ਸ਼੍ਰੀ ਗੁਰ ਜਾਨੇ।
ਸਭਿ ਔਗਨ ਅਪਨੇ[1] ਮਹਿਂ ਮਾਨੇ ॥੪॥ [1]ਭਾਵ ਗੁਰੂ ਰਾਮਦਾਸ ਜੀ ਨੇ।
ਜੇ ਦਿਨ ਕੋ ਕਹਿਂ[1] ਆਧੀ ਰਾਤ। [1]ਭਾਵ ਗੁਰੂ ਅਮਰ ਦੇਵ ਜੀ।
ਤਿਉਂ ਮਾਨਹਿਂ ਭਾਖੀ -ਸਤ ਬਾਤ[1]-। [1]ਮੰਨਦੇ ਸਨ (ਗੁਰੂ ਰਾਮਦਾਸ ਜੀ) ਸਤ ਬਚਨ ਕਹਿਕੇ।
ਨਿਸ ਦਿਨ ਸੇਵਾ ਮਹੁਂ ਅਨੁਰਾਗੇ।
ਸਰਬ ਭਾਂਤਿ ਜਗ ਕਾਰਜ ਤਜਾਗੇ ॥੫॥
ਅਪਨੋ ਪਿਤ ਹਮ ਜਾਨਤਿ ਰਹੇ।
ਈਸ਼ੁਰ ਆਪ, ਭੇਵ ਨਹਿਂ ਲਹੇ।
ਜੇ ਕੁਛ ਜਾਨਤਿ ਭੇ ਬਡਿਆਈ।
ਤਉ ਪਿਤਾ ਲਖਿ[1] ਹਮ ਸੁਖਦਾਈ [1]ਪਿਤਾ ਹੀ ਜਾਣਿਆਂ।

॥੬॥
ਸੇਵ ਨ ਕੀਨਸਿ, ਕਹਜੋ ਨ ਮਾਨਜੋ।
-ਹਮਰੋ ਪਿਤਾ- ਗਰਬ ਇਮ ਠਾਨਜੋ।
ਸ਼੍ਰੀ ਗੁਰ ਰਾਮਦਾਸ ਪਰ ਯਾਂ ਤੇ।
ਭਏ ਪ੍ਰਸੰਨ ਰਿਦੈ ਹਰਖਾਤੇ ॥੭॥
ਜਬਿ ਗੁਰਤਾ ਦੇਵਨਿ ਤਿਨ ਲਾਗੇ।
ਸਭਿ ਤੇ ਅਧਿਕ ਜਾਨਿ ਅਨੁਰਾਗੇ।
ਪ੍ਰਿਥਮ ਹਕਾਰਨਿ ਕੀਨਸਿ ਮੋਹੀ।
ਕਹਿ -ਇਨ ਪਗ ਲਗਿ, ਸਭਿ ਸੁਖ
ਹੋਹੀ ॥੮॥
ਗੁਰਤਾ ਉਚਿਤ ਜਾਨਿ ਹਮ ਦੀਨਸਿ।
ਅਜਰ ਜਰਨ ਇਨ ਉਰ ਲਖਿ ਲੀਨਸਿ।
ਅਧਿਕ ਸਭਿਨਿ ਤੇ ਇਨ ਬਡਿਆਈ।
ਪੁਰਹਿ ਕਾਮਨਾ ਲਗਹਿ ਜੁ ਪਾਈ-
॥੯॥
ਮੈਂ ਗਰਬਤਿ ਨੇ ਏਕ ਨ ਮਾਨੀ।
-ਹਮ ਪਿਤ ਕੇ ਸੁਤ- ਯੌਂ ਕਰਿ ਜਾਨੀ।
ਗਯੋ ਸਮੀਪ ਨ ਲਾਗਜੋ ਪਾਈ।
-ਹਮ ਘਰ ਗੁਰਤਾ- ਲਖਿ ਬਡਿਆਈ
॥੧੦॥
-ਸੋਢੀ ਰਹਤਿ ਅਲੰਬ ਹਮਾਰੇ-।
ਲਘੁ ਅਪਨੇ ਤੇ ਤਾਂਹਿ ਬਿਚਾਰੇ।
ਪੁਨਹਿ ਮੋਹਰੀ ਲਘੁ ਸੁਤ ਜੋਊ।
ਪਿਤ ਨੇ ਕਰਜੋ ਹਕਾਰਨਿ ਸੋਊ
॥੧੧॥
ਕਹਜੋ ਸੁ -ਰਾਮਦਾਸ ਕੇ ਚਰਨੀਂ।
ਬੰਦਨ ਕਰਹੁ ਪਰਹੁ ਇਨ ਸ਼ਰਨੀਂ-।
ਸੁਨਿ ਕੈ ਪਿਤ ਆਇਸੁ ਨਹਿਂ ਫੇਰੀ।
ਧਰਜੋ ਚਰਨ ਪਰ ਸਿਰ ਤਿਸ ਬੇਰੀ
॥੧੨॥
ਪਿਖਜੋ ਪੁੱਤ੍ਰ ਲਘੁ ਪਾਇਨ ਲਾਗਾ।

ਹੁਇ ਪ੍ਰਸੰਨ ਕਹਿ -ਭਾ ਬਡਭਾਗਾ।
ਰਿੱਧਿ ਸਿੱਧਿ ਨਵ ਨਿੱਧਿ ਅਨੰਦ।
ਪੁੱਤ੍ਰ ਮੋਹਰੀ ਪਾਇੰ ਬਿਲੰਦ[1] ॥੧੩॥ [1]ਪਾਵੇਂਗਾ ਬੜੀ।
ਰਾਖਿ ਲਈ ਭੱਲਜਾਨ ਕੁਲ ਕੇਰੀ।
ਸੰਤਤਿ ਤੇਰੀ ਫਲਹਿ ਘਨੇਰੀ।
ਸਭਿ ਸੁਖ ਪਾਵਹਿਂ ਜਾਵਦ ਜੀਵਹਿਂ।
ਅੰਤ ਹਮਾਰੇ ਨਿਕਟੀ ਥੀਵਹਿਂ- ॥੧੪॥
ਇਮ ਬਰ ਦੇ ਕਰਿ ਕਰਯੋ ਨਿਹਾਲ।
ਪਾਇ ਸਕਲ ਸੁਖ ਪਿਤ ਬਚ ਨਾਲ।
ਰਾਮਦਾਸ ਕੋ ਦੇ ਕਰਿ ਟੀਕਾ।
ਕਰਯੋ ਪਿਯਾਨ ਆਪਨੋ ਨੀਕਾ ॥੧੫॥
ਸ਼੍ਰੀ ਗੁਰ ਰਾਮਦਾਸ ਤਿਨ ਪਾਛੇ।
ਬੈਠਿ ਸੁਹਾਵਤਿ ਗਾਦੀ ਆਛੇ।
ਸਰਬ ਰੀਤਿ ਗੁਰਤਾ ਬਿਦਤਾਈ।
ਰੀਝ ਖੀਝ ਹੋਹਿ ਨ ਨਿਫਲਿਾਈ[1] ॥੧੬॥ [1]ਰੀਝ = ਪ੍ਰਸੰਨਤਾ ਭਾਵ ਵਰ ਤੇ ਖੀਝ = ਖਿਝਣਾ ਭਾਵ ਸਰਾਪ, ਨਿਸ਼ਫਲ ਨਹੀਂ ਸੀ ਹੋਇਆ।
ਚਹੁਂ ਦਿਸ਼ਿ ਤੇ ਆਵਨ ਲਗਿ ਪੂਜਾ।
ਬਢਯੋ ਪ੍ਰਤਾਪ ਨ ਸਮਸਰ ਦੂਜਾ।
ਕਰੇ ਹਜ਼ਾਰਹੁਂ ਦਾਸ ਨਿਹਾਲੂ।
ਦੁਸ਼ਟਨਿ ਦੀਨਸਿ ਕਸ਼ਟ ਕਰਾਲੂ ॥੧੭॥
ਦੇਖਿ ਤਿਨਹੁ ਚਿਤ ਬਯਾਪੀ ਚਿੰਤਾ[1]। [1]ਭਾਵ ਮੈਨੂੰ।
-ਹਮ ਛੂਛੇ ਇਹਿ ਭੇ ਭਗਵੰਤਾ[1]-। [1]ਭਾਗ ਵਾਲੇ ਹੋ ਗਏ।
ਭਯੋ ਦੀਨ ਮੈਂ ਗਨਮਯੋ ਤਹਿਂਵਾ।
ਪਿਤ ਬੈਠਕ ਚਵਬਾਰੋ[1] ਜਹਿਂਵਾ ॥੧੮॥ [1]ਪਿਤਾ ਦੀ ਬੈਠਕ ਦਾ ਚੁਬਾਰਾ।
ਭਾਖੀ ਹਾਥ ਜੋਰਿ ਤਬ ਅਰਜ਼ੀ[1]। [1]ਬੇਨਤੀ।
-ਹੇ ਪਿਤ! ਮੈਂ ਨ ਚਲਯੋ ਤੁਮ ਮਰਜ਼ੀ।
ਤਪਤ ਰਹੌਂ ਮੈ ਦਿਨ ਅਰੁ ਰਾਤੀ।
ਜਿਮ ਮਲੀਹ[1] ਨਿਤ ਸੁਲਗਤਿ ਛਾਤੀ [1]ਸੁੱਕੀਆਂ ਮੇਙਣਾ, ਸੁਕੇ ਗੋਹਿਆਂ ਦਾ ਚੂਰਾ।

॥੧੯॥
ਲਖੇ ਨ ਸਰਬ ਕਲਾ ਸਮਰੱਥ।
ਕਰਹੁ ਨਿਹਾਲ ਧਰਹੁ ਸਿਰ ਹੱਥ।
ਰਾਈ ਮੇਰੁ[1] ਮੇਰੁ ਕੋ ਰਾਈ। [1]ਰਾਈ ਤੋਂ ਪਰਬਤ।
ਤਤਛਿਨ ਤੁਮ ਕਰਿ ਦੇਹੁ ਗੁਸਾਈਂ
॥੨੦ ॥

ਭੁਜੰਗ ਛੰਦ:

ਗੁਰੂ ਰੂਪ ਸਾਰੇ ਜਗੰ ਬੀਚ ਬਜਾਪੇ।
ਨਿਜੰ ਸਿੱਖਜ ਦਾਸਾਨਿ ਤੇ ਤਾਪ ਖਾਪੇ।
ਪ੍ਰਭੂ, ਈਸ਼, ਗਜਾਨੰ, ਗੁਨੰ ਕੇਰ ਧਾਮੰ।
ਨਿਰੀਹੰ[1], ਨ੍ਰਿਬਾਣੰ[2], ਸਦਾ ਹੀਨ ਕਾਮੰ[3] [1]ਨਿਰਇੱਛਤ। [2]ਨਿਰਬੰਧ। [3]ਕਾਮਨਾ ਤੋਂ ਰਹਤ।
॥੨੧॥
ਦਯੋ ਨਾਮ ਦਾਨੰ ਮਹਾਂ ਮੂਢ ਤਾਰੇ।
ਇਸੀ ਲੋਕ ਪੂਜਾ[1], ਪ੍ਰਲੋਕੰ ਉਬਾਰੇ। [1]ਪੂਜਵਾਕੇ।
ਸਦਾ ਦ੍ਵੰਦ ਹੀਨਾ ਗ੍ਰਿਹੀ ਹ੍ਵੈ ਉਦਾਸੀ[1]। [1]ਗ੍ਰਿਹਸਤ ਵਿਚ ਉਦਾਸ ਹੋ ਕੇ।
ਕਰੋ ਜੋਗ ਭੋਗੰ[1], ਅਲੇਪੰ, ਅਨਾਸ਼ੀ [1]ਜੋਗ ਤੇ ਭੋਗ (ਦੋਵੇਂ) ਕੀਤੇ।
॥੨੨॥
ਜਨੰ ਦੀਨਬੰਧੂ[1] ਸਦਾ ਸਿੱਖਜ ਪਜਾਰੇ। [1]ਦਾਸਾਂ ਦੀਨਾਂ ਦਾ ਰਖਵਾਰਾ।
ਮੁਕੰਦੰ ! ਨਮੋ ਪਾਦ ਕੰਜੰ ਤੁਮਾਰੇ।
ਦਯਾ ਸਿੰਧੁ ! ਦਾਸਾਨਿ ਹੋਵੈਂ ਸਹਾਈ।
ਰਿਦੈ ਕੀ ਲਖੈਂ ਕਾਮਨਾ ਦੇਂ ਪੁਜਾਈ
॥੨੩॥
ਅਨੰਦੰ ਕਿ ਕੰਦੰ, ਨਿਕੰਦੰ ਬਿਕਾਰਾ।
ਮਹਾਂ ਮੋਹ ਕੁੰਭੀ[1] ਬਲੀ ਸ਼ੇਰ ਭਾਰਾ[2]। [1]ਮੋਹ ਰੂਪ ਹਾਥੀ ਨੂੰ। [2]ਤੁਸੀਂ ਹੋ ਸ਼ੇਰ।
ਅਹੰਕਾਰ ਨਾਗੰ ਬਿਹੰਗੇ ਸੁ ਤਾਂਹੀ[1]। [1]ਅਹੰਕਾਰ ਰੂਪ ਸਰਪ ਨੂੰ ਗਰੜ ਤੁੱਲ ਹੋ।
ਮਹਾਂ ਲੋਭ ਵ੍ਹੰਨੀ ਭਏ ਨੀਰ ਵਾਹੀ[1] [1]ਅਗਨੀ ਨੂੰ ਪਾਣੀ ਵਤ ਹੋ।
॥੨੪॥
ਗੁਰੂ[1] ਸੇਵ ਠਾਨੈ ਪ੍ਰਸੰਨੰ ਕਰੇ ਹੈਂ। [1]ਭਾਵ ਗੁਰੂ ਅੰਗਦ ਜੀ ਦੀ।
ਨਿਜੰ ਜੋਤਿ ਥਾਪਾਵਤਾਰੰ[1] ਧਰੇ ਹੈਂ। [1]ਥਾਪ ਕੇ ਗੁਰ ਅਵਤਾਰ।
ਭਏ ਮੌਰ ਬੇਦੀਨਿ[1] ਦੰਭੰ ਬਿਨਾਸ਼ੀ। [1]ਸ਼ਿਰੋਮਣੀ ਬੇਦੀਆਂ ਵਿਚ।
ਵਹੀ ਜੋਤਿ ਜਾਗੀ ਇਹਾਂ ਤੇਜ ਰਾਸੀ

॥੨੫॥
ਪ੍ਰਸੀਦੋ ਪ੍ਰਭੋ ! ਨਾਮ ਕੀ ਲਾਜ ਰਾਖੋ।
ਛਿਮੋ ਦੋਸ਼ ਮੇਰੇ ਨਿਜੰ ਦਾਸ ਲਾਖੋ[1]।
ਨਮੋ ਸਾਂਤਿ ਚੀਤੰ, ਨਮੋ ਗਜਾਨ ਨੀਤੰ।ਮਨੋ ਦਾਸ ਮੀਤੰ, ਨਮੋ ਸੁੱਭ੍ਰ ਗੀਤੰ[2] ॥੨੬॥

[1]ਜਾਣੋ। [2]ਸ੍ਰੁੱਛ (ਆਪਦੇ) ਸ਼ਬਦ ਹਨ।

ਬਿਨੰਤੀ ਸੁਨੀਜੈ ਕ੍ਰਿਪਾ ਆਪ ਕੀਜੈ।
ਭਈ ਭੂਲ ਮੋ ਤੇ ਰਿਦੈ ਨਾ ਧਰੀਜੈ।
ਬਿਗਾਰੈਂ ਸਦਾ, ਕਾਜ ਪੁੱਤ੍ਰਾਨਿ ਕੇਰਾ[1]।
ਸੁਧਾਰੈ ਪਿਤਾ, ਪੈ ਦੁਲਾਰੈ ਘਨੇਰਾ[1] ॥੨੭॥

[1]ਸਦਾ ਵਿਗਾੜਦੇ ਹਨ ਇਹ ਪੁੱਤ੍ਰਾਂ ਦਾ ਕੰਮ ਹੈ।

[1]ਪਿਤਾ ਸੁਧਾਰਦਾ ਹੈ ਫਿਰ ਬਹੁਤਾ ਪਿਆਰਦਾ ਹੈ।

ਲਖੈ ਆਪਨੋ, ਨੀਕ ਪੰਥੈ ਚਲਾਵੈ[1]ਂ।
ਸਦਾ ਜੈ, ਸਦਾ ਜੈ, ਸਦਾ ਤੋਹਿ ਗਾਵੈਂ।
ਨਮੋ ਲੇਹੁ ਮੇਰੀ, ਗੁਰੂ ਰੂਪ ਸੋਹੇ।
ਸਮਾਨੰ ਨ ਆਨੰ[1] ਅਨੰਦੰ ਸੰਦੋਹੇ[2]- ॥੨੮॥

[1]ਅਪਣਾ ਜਾਣ ਕੇ ਚੰਗੇ ਰਾਹ ਟੁਰਾਂਵਦਾ ਹੈ।

[1]ਹੋਰ (ਆਪ ਦੇ) ਕੋਈ ਸਮਾਨ ਨਹੀਂ। [2]ਆਨੰਦ ਸਮੂਹ ਯਾ ਅਨੰਦ ਸਹਤ ਹੋ [ਸੰਸ: ਸੰਦੋਹ]

ਦੋਹਰਾ:
ਇਮ ਅਸ਼ਟਕ ਜਬਿ ਮੈਂ ਕਹਜੋ, ਭਏ ਪ੍ਰਸੰਨ ਬਿਸਾਲ।
ਬੀਚ ਚੁਬਾਰੇ ਤੇ ਸ਼ਬਦ, ਨਿਕਸਤਿ ਭਾ ਤਿਸ ਕਾਲ ॥੨੯॥

ਚੌਪਈ:
ਸੁਨੋ ਪੁੱਤ੍ਰ ਮੈ ਭਯੋ ਪ੍ਰਸੰਨੇ।
ਕਹੌਂ ਬਾਕ ਲੀਜੈ ਮਨਮੰਨੇ।
ਸਭਿ ਸਤਿਗੁਰਨਿ ਸ਼ਬਦ ਜੇ ਰਾਸੀ।
ਸੋ ਸੰਭਾਰਿ ਰਾਖਿ ਨਿਜ ਪਾਸੀ ॥੩੦॥
ਰਾਮਦਾਸ ਕੋ ਨੰਦਨ ਗਜਾਨੀ।
ਚਹੈ ਬੀੜ ਕਰਿਬੋ ਇਕ ਬਾਨੀ।
ਗੁਰਬਾਨੀ ਕੋ ਖੋਜਹਿ ਸੋਈ।
ਤੁਝ ਬਿਨ ਅਪਰ ਥਾਨ ਨਹਿਂ ਹੋਈ ॥੩੧॥

ਅਪਰ ਲੇਨਿ ਆਵਹਿਂ ਨਹਿਂ ਦੀਜਹਿ।
ਬਹੁਰ ਸੁ ਮਿਲਹਿ ਪ੍ਰੇਮ ਕੋ ਕੀਜਹਿ।
ਰਾਮਦਾਸ ਕੋ ਨਮੋ ਨ ਧਾਰੀ।
ਬਨਿ ਤਿਨ ਸੁਤ ਕੇ ਨੰਮ੍ਰ ਅਗਾਰੀ ॥੩੨॥
ਚਰਨ ਪਰਹੁ ਹ੍ਵੈ ਨਿਰਹੰਕਾਰਾ।
ਸੋ ਤਬਿ ਰੱਖਜਕ ਬਨਹਿ ਤੁਮਾਰਾ।
ਅਪਰ ਨ ਗਿਨਤੀ ਗਿਨੀਅਹਿ ਕੋਈ।
ਸਤਿਗੁਰ ਰੂਪ ਜਾਨੀਅਹਿ ਸੋਈ ॥੩੩॥
ਰਹਜੋ ਪ੍ਰਤੀਖਨਿ ਕਰਤਿ ਬਿਸਾਲਾ।
ਪ੍ਰਾਪਤਿ ਭਯੋ ਆਨਿ ਸੋ ਕਾਲਾ।
ਕਹਜੋ ਕਠੋਰ ਹੇਤੁ ਪਤੀਆਵਨਿ।
ਲਖਿ ਲੀਨੇ ਤੁਮ ਸੋ ਮਨ ਭਾਵਨ[1] ॥੩੪॥

[1]ਮੈਂ ਲਖ ਲਿਆ ਹੈ ਤੁਸੀਂ ਉਹੀ ਮਨ ਨੂੰ ਪਜਾਰੇ ਲਗਣ ਵਾਲੇ ਹੋ (ਗੁਰੂ)।

ਚਰਨ ਕਮਲ ਕੀ ਸ਼ਰਨ ਪਰਨ ਦਿਹੁ।
ਪੋਥੀ ਸਾਂਭਤਿ ਰਹਜੋ ਇਸਹਿ ਲਿਹੁ।
ਪਰੀ ਭੂਲ ਬਖਸ਼ਾਵਨਿ ਕਰਿਹੌਂ।
ਤਪਤ ਰਿਦੈ ਚਿਰ ਕੀ ਅਬਿ ਹਰਿਹੌਂ' ॥੩੫॥
ਸ਼੍ਰੀ ਅਰਜਨ ਸੁਨਿ ਕਰਿ ਸਭਿ ਕਾਰਨ।
ਮਾਤੁਲ ਸਾਥਹਿ ਕੀਨਿ ਉਚਾਰਨ।
'ਹਮ ਗਰਜ਼ੀ ਕਹਿਨੋ ਚਿਤ ਅਰਜ਼ੀ[1]।
ਅੱਗ੍ਰ ਕਰੋ ਜਿਮ ਹ੍ਵੈ ਤੁਮ ਮਰਜ਼ੀ ॥੩੬॥

[1]ਬੇਨਤੀ ਕਹਿਣ ਯੋਗ ਹਾਂ [ਕਹਿਨ ਉਚਿਤ]

ਹਮ ਹੈਂ ਅਲਪ ਸਰਬ ਹੀ ਰੀਤੀ।
ਤੁਮ ਬਿਸਾਲ ਚਿਤ ਧਾਰਤਿ ਪ੍ਰੀਤੀ।
ਰਾਵਰਿ ਬਾਕ ਨ ਜਾਇ ਹਟਾਯੋ।
ਹਮ ਬਾਲਿਕ, ਕਰਿ ਜਿਮ ਮਨ ਭਾਯੋ' ॥੩੭॥
ਸੁਨਿ ਮੋਹਨ ਪਰਮੁਦਤਿ ਬਿਸਾਲਾ।

ਗੁਰ ਕੇ ਚਰਨ ਪਰਯੋ ਤਿਸ ਕਾਲਾ।
ਹਾਥ ਜੋਰਿ ਨੰਮ੍ਰੀ ਅਤਿ ਭਇਊ।
'ਬਖਸ਼ਹੁ ਗੁਨਹਿ ਭੂਲ ਜੋ ਗਇਊ'
॥੩੮॥
ਨੰਮ੍ਰ ਭਯੋ ਮਾਤੁਲ ਕੋ ਹੇਰਾ।
ਸ੍ਰੀ ਅਰਜਨ ਬਰ ਦੇ ਤਿਸ ਬੇਰਾ।
ਚਤਰਥ ਪਦ ਕੋ ਪੂਰਨ ਕਰਿਓ।
ਮੋਹਨ ਖੇਦ ਸਰਬ ਪਰਹਰਿਓ ॥੩੯॥

ਸ੍ਰੀ ਮੁਖਵਾਕ:

ਮੋਹਨ ਤੂੰ ਸੁਫਲੁ ਫਲਿਆ ਸਣੁ ਪਰਵਾਰੇ ॥
ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ ॥
ਤਾਰਿਆ ਜਹਾਨੁ ਲਹਿਆ ਅਭਿਮਾਨੁ ਜਿਨੀ ਦਰਸਨੁ ਪਾਇਆ ॥
ਜਿਨੀ ਤੁਧਨੋ ਧੰਨੁ ਕਹਿਆ ਤਿਨ ਜਮੁ ਨੇੜਿ ਨ ਆਇਆ ॥
ਬੇਅੰਤ ਗੁਣ ਤੇਰੇ ਕਥੇ ਨ ਜਾਹੀ ਸਤਿਗੁਰ ਪੁਰਖ ਮੁਰਾਰੇ ॥
ਬਿਨਵੰਤਿ ਨਾਨਕ ਟੇਕ ਰਾਖੀ ਜਿਤੁ ਲਗਿ ਤਰਿਆ ਸੰਸਾਰੇ ॥੪॥੨॥

ਚੌਪਈ:

'ਆਇ ਪ੍ਰਥਮ ਭਾਈ ਗੁਰਦਾਸੂ।
ਸਾਹਿਬ ਬੁੱਢਾ ਤੁਮਰੇ ਪਾਸੂ।
ਤਿਨ ਕੋ ਮਾਨ ਹਰਯੋ ਨਹਿਂ ਦੀਨਿ।
ਸੋ ਪੋਥੀ ਸਭਿ ਹਮ ਨੇ ਲੀਨਿ ॥੪੦॥
ਜਿਸ ਲਗਿ ਜਗਤ ਸਿਮਰਿ ਸਤਿਨਾਮੂ।
ਹੋਇ ਉਧਾਰ ਪਾਇ ਸੁਖ ਧਾਮੂ।
ਸ੍ਰੀ ਮੋਹਨ! ਤੁਮ ਧੰਨ ਮਹਾਨਾ।
ਗੁਰਬਾਣੀ ਕੀਨਸਿ ਇਕ ਥਾਨਾ ॥੪੧॥
ਲੋਕ ਹਜ਼ਾਰਨਿ ਪਰ ਉਪਕਾਰੀ।
ਪਠਹਿਂ ਸੁਨਹਿਂ ਉਤਰਹਿਂ ਭਵ ਪਾਰੀ।
ਮਹਾਂ ਪੁਰਖ ਕੋ ਜਗ ਮਹਿ ਹੋਵਨ।
ਪਰ ਉਪਕਾਰ ਹੇਤੁ ਦੁਖ ਖੋਵਨਿ'
॥੪੨॥
ਸੁਨਿ ਮੋਹਨ ਹੁਇ ਸਰਲ ਉਚਾਰੀ।
'ਅਬਿ ਮੈਂ ਆਇਸੁ ਚਹੌਂ ਤੁਮਾਰੀ।
ਹੋਇ ਦਾਸ ਅਬਿ ਸੰਗ ਚਲੈ ਹੌਂ।

ਅਪਰਨਿ ਸਮ ਤਹਿਂ ਸੇਵ ਕਮੈ ਹੌਂ ॥੪੩॥
ਰਹੌਂ ਸਮੀਪ ਚਰਨ ਅਰਬਿੰਦਾ।'
ਇਮ ਕਹਿ ਬਾਢਯੋ ਪ੍ਰੇਮ ਬਿਲੰਦਾ।
ਸਾਗਰ ਸਮ ਉਛਰਯੋ ਉਰ ਮਾਂਹੀ।
ਪੂਰਨ ਚੰਦ ਗੁਰੂ ਪਿਖਿ[1] ਤਾਂਹੀ ॥੪੪॥

[1]ਗੁਰੂ (ਅਰਜਨ ਰੂਪ) ਪੂਰਨਮਾਸ਼ੀ ਦੇ ਚੰਦ੍ਰਮਾਂ ਨੂੰ ਦੇਖਕੇ।

ਗਦਗਦ ਗਿਰਾ ਨੇਤ੍ਰ ਜਲ ਛਾਵਾ।
ਦੇਹਿ ਰੋਮ ਹਰਖਣ ਹੁਇ ਆਵਾ[1]।

[1]ਭਾਵ ਰੋਮਾਂਚ ਹੋ ਗਏ।

ਲਖ੍ਯੋ ਪ੍ਰੇਮ ਤੇ ਬਿਹਬਲ ਭਾਰੀ।
ਸ੍ਰੀ ਅਰਜਨ ਤਬਿ ਗਿਰਾ ਉਚਾਰੀ ॥੪੫॥
'ਮੋਹਨ ਮਾਤੁਲ ਜੀ! ਤੁਮ ਸਜਾਨੇ।
ਪੂਰਨ ਗੁਨਨਿ ਮਹਾਨ ਸੁ ਗਜਾਨੇ।
ਬੀਚ ਚੁਬਾਰੇ ਧਰਹੁ ਸਮਾਧਿ।
ਸਾਧਹੁ ਦਿਨ ਪ੍ਰਤਿ ਅਗਮ ਅਗਾਧ ॥੪੬॥
ਸ੍ਰੀ ਨਾਨਕ ਕੋ ਮੰਤ੍ਰ ਜਪੀਜਹਿ।
ਉਧਰਹੁ ਆਪ ਬੰਸ ਉਧਰੀਜਹਿ।
ਹਮ ਦਿਸ਼ਿ ਦਯਾ ਕਰਤਿ ਨਿਤ ਰਹੀਯਹਿ।
ਇਸ ਹੀ ਥਲ ਹਮਰੀ ਸੁਧਿ ਲਹੀਯਹਿ' ॥੪੭॥
ਆਗਯਾ ਮਾਨੀ ਮੋਹਨਿ ਸੋਈ।
ਸ੍ਰੀ ਅਰਜਨ ਗੁਰ ਉਚਰੀ ਜੋਈ।
ਪਰਕਰਮਾ[1] ਚਹੁੰ ਦਿਸ਼ਿ ਫਿਰਿ ਦੀਨੀ।

[1]ਭਾਵ ਗੁਰੂ ਜੀ ਦੀ ਪ੍ਰਕਰਮਾਂ।

ਪਰਮ ਪ੍ਰੇਮ ਤੇ ਬੰਦਨ ਕੀਨੀ ॥੪੮॥
ਅਪਨ ਚੁਬਾਰੇ ਪਹੁੰਚਯੋ ਜਾਈ।
ਪ੍ਰਥਮ ਸਮਾਨ ਸਮਾਧਿ ਲਗਾਈ।
ਬਾਣੀ ਮਧਮਾ[1] ਸਾਥ ਪਠੰਤਾ।

[1]ਭਾਵ ਦਿਲ ਨਾਲ ਪਾਠ ਕਰਨਾ [ਬਾਣੀਆਂ ੪ ਹਨ:- ਪਰਾ, ਪਸ਼ਯੰਤੀ, ਮੱਧਯਮਾ, ਬੈਖਰੀ]

ਸ੍ਰੀ ਨਾਨਕ ਕੋ ਮੰਤ੍ਰ ਕਮੰਤਾ[1] ॥੪੯॥

[1]ਕਮਾਉਂਦਾ ਸੀ।

ਦੋਹਰਾ:

ਇਸ ਪ੍ਰਕਾਰ ਸ਼੍ਰੀ ਸਤਿਗੁਰੂ, ਸਬਦ
ਪੋਥੀਆ ਲੀਨਿ।
ਹਰਖਤਿ ਸ਼੍ਰੀ ਗੁਰ ਅਮਰ ਕੌ, ਨਮੋ
ਧਜਾਨ ਕਰਿ ਕੀਨਿ ॥੫੦॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਪੋਥੀਆ ਲੈਨਿ' ਪ੍ਰਸੰਗ ਬਰਨਨੰ ਨਾਮ ਪੰਚਤ੍ਰਿਸੰਤੀ ਅੰਸੂ ॥੩੫॥

## ੩੬. [ਬਾਬਾ ਮੋਹਰੀ ਜੀ ਮਿਲੇ]

੩੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੭

ਦੋਹਰਾ:

ਕਰਿ ਕਾਰਜ ਅਰਜਨ ਗੁਰ,
ਪਰਮ ਪ੍ਰਸੰਨਤਾ ਪਾਇ।
ਕਰਜੋ ਚਹਤਿ ਬਡ ਬੀੜ ਕੋ,
ਸਭਿ ਬਾਨੀ ਇਕ ਥਾਇੰ[1] ॥੧॥

[1]ਸਾਰੀਆਂ ਬਾਣੀਆਂ ਇੱਕ ਥਾਂ (ਕਰਕੇ) ਵੱਡੀ ਬੀੜ ਬਣਾਣੀ ਚਾਹੁੰਦੇ ਹਨ।

ਚੌਪਈ:

ਚਲਨਿ ਸੁਧਾਸਰ ਕੀ ਕਰਿ ਤਜਾਰੀ।
ਸੁਨੀ ਮੋਹਰੀ ਨੇ ਸੁਧਿ ਸਾਰੀ।
'ਅਤਿ ਪ੍ਰਸੰਨ ਮੋਹਨ ਹੁਇ ਗਇਊ।
ਪਰਜੋ ਚਰਨ ਪੁਸਤਕ ਸਭਿ ਦਇਊ'
॥੨॥

-ਮਹਾਂ ਮਸਤ ਜੋ ਕਿਸਹਿ ਨ ਮਾਨਹਿ।
ਸਭਿ ਸੋਂ ਅਨਰਸ ਬਾਕ ਬਖਾਨਹਿ।
ਕਿਮ ਇਨ ਕੇ ਹੋਯਹੁ ਅਨੁਸਾਰੀ?
ਕਰੀ ਨਮੋ ਪੁਨ ਚਰਨ ਅਗਾਰੀ ॥੩॥

ਜੋ ਗੁਰ ਰਾਮਦਾਸ ਕੇ ਆਗੇ।
ਨਿਮਜੋ ਨਹੀਂ ਪਿਤ ਬਾਕਨਿ ਤਜਾਗੇ।
ਯਾਂ ਤੇ ਗੁਰ ਅਰਜਨ ਬਡਿਆਈ।
ਆਦਿ ਨਿੰਮ੍ਰਤਾ ਕੁਛ ਲਖਿ ਪਾਈ[1]
॥੪॥

[1]ਗੁਰੂ ਅਰਜਨ ਜੀ ਦੀ ਗੌਰਵਤਾ ਤੇ ਨਿੰਮ੍ਰਤਾ ਆਦਿ (ਬਾਬੇ ਮੋਹਨ ਨੇ) ਕੁਛਕ ਜਾਣ ਪਾਈ ਹੈ।

ਜੋ ਚਾਰਹੁ ਸਤਿਗੁਰ ਮੈਂ ਜੋਤਿ।
ਸੋ ਗੁਰ ਅਰਜਨ ਬਿਖੈ ਉਦੋਤ-।
ਇਮ ਬੀਚਾਰ ਮੋਹਰੀ ਆਯੋ।
ਦੇਖਿ ਦੂਰ ਹੀ ਤੇ ਹਰਖਾਯੋ ॥੫॥

ਜਾਇ ਪ੍ਰਦਛਨਾ ਦੀਨਸਿ ਗੁਰ ਕੀ।
ਬੰਦਤਿ ਭਯੋ ਪ੍ਰੀਤਿ ਕਰਿ ਉਰ ਕੀ।
'ਸ਼੍ਰੀ ਅਰਜਨ ਗੁਰ! ਗਜਾਨ ਉਦਾਰੇ।
ਕ੍ਰਿਪਾ ਕਰਹੁ ਘਰ ਚਲਹੁ ਹਮਾਰੇ
॥੬॥

ਜਥਾ ਬਿਦਰ ਕੇ ਗਏ ਨਿਕੇਤ।
ਦਈ ਬਡਾਈ ਪ੍ਰੀਤਿ ਸਮੇਤ।
ਪ੍ਰੇਮ ਰਿਦੇ ਕੋ ਦੇਖਨਿ ਕਰੋ।
ਯਾਂ ਤੇ ਦੀਨ[1] ਧਾਮ ਪਗ ਧਰੋ' ॥੭॥ [1](ਮੈਂ) ਗਰੀਬ ਦੇ।
ਇਸ ਪ੍ਰਕਾਰ ਕਰਿ ਬਹੁ ਬਡਿਆਈ।
ਪਰਜੋ ਅਗਾਰੀ ਪਦ ਲਪਟਾਈ।
ਭਯੋ ਪ੍ਰੇਮ ਤੇ ਬਿਹਬਲ ਭਾਰੀ।
ਸ੍ਰੀ ਅਰਜਨ ਅਸ ਦਸ਼ਾ ਨਿਹਾਰੀ ॥੮॥
ਕੀਨਿ ਉਠਾਵਨ ਬਾਕ ਬਖਾਨਾ।
ਹਮਰੇ ਮਾਤੁਲ[1] ਅਹੋ ਮਹਾਨਾ। [1]ਮਾਮੇਂ।
ਸ੍ਰੀ ਗੁਰ ਅਮਰਦਾਸ ਕੇ ਨੰਦਨ।
ਜਿਨ ਦੇਖਤਿ ਹੁਇ ਪਾਪ ਨਿਕੰਦਨ ॥੯॥
ਹਮਰੀ ਕੁਲ ਸਭਿ ਤਿਨ ਕੇ ਦਾਸ।
ਜਿਨਹੁਂ ਕ੍ਰਿਪਾ ਤੇ ਭਏ ਪ੍ਰਕਾਸ਼।
ਨਿਸ ਦਿਨ ਤਿਨ ਕੋ ਨਾਮ ਜਪੀਜਹਿ।
ਜਗ ਗੁਰ ਮਹਿਦ ਮਹਾਨ ਲਖੀਜਹਿ ॥੧੦॥
ਯਾਂ ਤੇ ਨਮੋ ਉਚਿਤ ਤੁਮ ਅਹੋ।
ਮਮ ਪਦ ਗਹਨ ਅਨੁਚਤਾ ਲਹੋ।
ਸੇਵੌਂ ਰਜ ਪਗ ਕਮਲ ਤੁਮਾਰੀ।
ਕ੍ਰਿਪਾ ਕਰਹੁ ਲਖਿ ਕੈ ਅਨੁਸਾਰੀ' ॥੧੧॥
ਸੁਨਤਿ ਮੋਹਰੀ ਜੁਗ ਕਰ ਜੋਰੇ।
'ਮੋਹਿ ਉਚਿਤ ਤੁਮ ਚਰਨ ਨਿਹੋਰੇ।
ਪਾਛਲ ਜਨਮ ਹੁਤੋ ਅਕ੍ਰੂਰ[1]।

[1]ਇੱਕ ਯਾਦਵ ਜੋ ਸ਼੍ਰੀ ਕ੍ਰਿਸ਼ਨ ਜੀ ਦਾ ਚਾਚਾ ਤੇ ਮਿੱਤ੍ਰ ਸੀ। ਸੱਤ੍ਰਾਜਿਤ ਬੀ ਯਾਦਵ ਸੀ ਜਿਸਨੇ ਸੂਰਜ ਦੀ ਤਪੱਸਯਾ ਕਰਕੇ ਸਜਮਤਕ ਮਣੀ ਪ੍ਰਾਪਤ ਕੀਤੀ ਸੀ, ਇਸ ਕੀ ਕੰਨਜਾਂ ਸੱਤਜਭਾਮਾ ਕ੍ਰਿਸ਼ਨ ਨੂੰ ਵਿਆਹੀ ਸੀ। ਸੱਤ੍ਰਾਜਿੱਤ ਤੋਂ ਇਹ ਮਣੀ ਪ੍ਰਾਸੇਨਾ ਨੂੰ ਮਿਲੀ ਉਸ ਤੋਂ ਸ਼ੇਰ ਨੂੰ ਤੇ ਫੇਰ ਜਾਮਵੰਤ ਨੂੰ ਤੇ ਜਾਮਵੰਤ ਤੋਂ ਲੜ ਕੇ ਸ਼੍ਰੀ ਕ੍ਰਿਸ਼ਨ ਨੇ ਸੱਤ੍ਰਾਜਿੱਤ ਨੂੰ ਦਿਵਾਈ। ਇਸਨੇ ਅਕ੍ਰੂਰ ਨੂੰ ਰੱਖਣ ਲਈ ਦੇ ਦਿੱਤੀ। ਅੱਕ੍ਰੂਰ ਤੋਂ ਫੇਰ ਸਤਜਭਾਮਾ ਨੂੰ ਸ਼੍ਰੀ ਕ੍ਰਿਸ਼ਨ ਨੇ ਦਿਵਾਈ ਆਦਿ। ਇਹ ਮਣੀ ਕਹਿੰਦੇ ਸਨ ਅੱਠ ਭਾਰ ਸੋਨੇ ਦੇ ਰੋਜ਼ ਦੇਂਦੀ ਸੀ ਤੇ ਵਿਘਨਾਂ ਤੋਂ ਰੱਖਿਆ ਕਰਦੀ ਸੀ।

ਤਬਿ ਭੀ ਰਾਵਰਿ ਕੇਰ ਹਦੂਰ ॥੧੨॥
ਕ੍ਰਿਸ਼ਨ ਚੰਦ ਤੁਮ ਅੰਤਰਜਾਮੀ।
ਰੱਛਕ ਸੇਵਕ ਕੇ ਸਦ ਸ੍ਵਾਮੀ।
ਮਣਿ ਕਾਰਣ ਮੁਝ ਤੇ ਭਈ ਭੂਲ।
ਕਿਤਿਕ ਕਾਲ ਬਰਤਜੋ ਪ੍ਰਤਿਕੂਲ†
॥੧੩॥

†ਮੋਹਰੀ ਜੀ ਨੂੰ ਅੱਕ੍ਰੂਰ ਦਾ ਅਵਤਾਰ ਤੇ ਗੁਰੂ ਜੀ ਨੂੰ ਕ੍ਰਿਸ਼ਨ ਅਵਤਾਰ ਦੱਸਕੇ ਕਵਿ ਜੀ ਇੱਕ ਪੌਰਾਣਕ ਕਥਾ ਦਾ ਜ਼ਿਕਰ ਕਰ ਰਹੇ ਹਨ। ਮੋਹਰੀ ਜੀ ਅਪਣੇ ਉਸ ਜਨਮ ਦੀ ਭੁੱਲ ਦੀ ਖਿਮਾ ਮੰਗ ਰਹੇ ਹਨ। ਐਸੇ ਪ੍ਰਸੰਗਾਂ ਤੋਂ ਸਤਿਗੁਰੂ ਜੀ ਦੀ ਅਪਾਰ ਆਤਮ ਸੱਤਿਆ ਤੇ ਮਿਹਰਾਂ ਤੋਂ ਮੋਹਰੀ ਜੈਸੇ ਸ਼ੁਭ ਸ਼ਰੀਰਾਂ ਦਾ ਲਾਭਵੰਦ ਹੋਣਾ ਪ੍ਰਯੋਜਨ ਲੈਣਾ ਚਾਹੀਏ। ਭਾਈ ਨੰਦ ਲਾਲ ਜੀ ਨੇ ਕਿਹਾ ਹੈ ਕਿ ਹਜ਼ਾਰਾਂ ਰਾਮ ਤੇ ਕ੍ਰਿਸ਼ਨ ਗੁਰੂ ਜੀ ਚਰਨਾਂ ਨੂੰ ਚੁੰਮਣ ਵਾਲੇ ਹਨ:-ਸਦ ਹਜ਼ਾਰਾਂ ਰਾਮ ਵ ਰਾਜਾ ਵ ਕਾਨ੍ਹ ਵ ਕਿਸ਼ਨ ਖਾਕ ਬੋਸੇ ਅਕਦਾਮਸ਼।

ਸੋ ਅਬਿ ਛਿਮਾ ਧਾਰਿ ਬਖਸ਼ੀਜੈ।
ਚਲਹੁ ਸਦਨ ਮਮ ਇਛ ਪੁਰੀਜੈ।
ਅਬਿ ਕੇ ਬਿਛੁਰੇ ਹੋਇ ਨ ਮੇਲਾ।
ਕਰਹੁ ਕ੍ਰਿਪਾ ਮਝ ਲੇਹੁ ਸਕੇਲਾ[1] [1]ਮਿਲਾ ਲਵੋ।
॥੧੪॥
ਅੰਤ ਸਮੈ ਪਰਲੋਕ ਮਝਾਰੀ।
ਨਿਜ ਸਮੀਪ ਰਾਖੋ ਹਿਤ ਧਾਰੀ।'
ਸ੍ਰੀ ਅਰਜਨ ਸੁਨਿ ਕੈ ਤਿਹ ਸਮੈਂ।
ਕਹਜੋ 'ਅੰਤ ਕੋ ਮਿਲਿ ਹੈਂ ਹਮੈ
॥੧੫॥
ਸ੍ਰੀ ਗੁਰ ਅਮਰਦਾਸ ਅਨੁਸਾਰੀ।
ਮਾਨਜ ਬਾਕ ਰਹਜੋ ਹਿਤ ਧਾਰੀ।
ਤਬਿ ਹੂੰ ਬਖਸ਼ੇ ਸਰਬ ਪ੍ਰਕਾਰਾ।
ਸਦਾ ਸਮੀਪੀ ਰਹੈਂ ਹਮਾਰਾ' ॥੧੬॥
ਇਮ ਕਹਿ ਭੇ ਪ੍ਰਸੰਨ ਜਗਨਾਥ।
ਗਮਨੇ ਸਦਨ ਮੋਹਰੀ ਸਾਥ।
ਮਾਤੁਲ ਕੀ ਪਤਨੀ ਸੰਗ ਮਿਲੇ।
ਤੂਰਨ ਉਠੀ ਹਰਖ ਕਰਿ ਭਲੇ ॥੧੭॥
ਨਮੋ ਕਰਤਿ ਕੋ ਆਸ਼ਿਖ ਦੀਨਿ।
ਪੁਨਹਿਂ ਨਿਛਾਵਰ ਕਰ ਤੇ ਕੀਨ।
ਬਸਤ੍ਰ ਬਿਭੂਖਨ ਦਰਬ ਬਿਸਾਲਾ।

ਵਾਰ ਵਾਰ ਕਰਿ ਦੇ ਤਿਸ ਕਾਲਾ ॥੧੮॥
ਬੂਝੀ ਕੁਸ਼ਲ ਮਧੁਰ ਬਚ ਸੰਗਾ।
'ਸੁਖ ਕੇ ਸਹਤ ਅਹੈ ਸ਼ੁਭ ਗੰਗਾ?
ਪੁੱਤ੍ਰ ਤੁਮਾਰੋ ਹਰਿਗੋਬਿੰਦ।
ਬਾਲ ਅਵਸਥਾ, ਅਹੈ ਅਨੰਦ? ॥੧੯॥
ਕੁਸ਼ਲੀ ਸਕਲ ਅਪਰ ਪਰਵਾਰਾ?
ਸਭਿ ਸੁਖ ਸਾਥ ਸ਼ਰੀਰ ਤਮਾਰਾ?'
ਸ੍ਰੀ ਅਰਜਨ ਸੁਨਿ ਕੈ ਸਭਿ ਸ਼੍ਰੌਨ।
ਕਹਜੋ 'ਕ੍ਰਿਪਾ ਤੁਮਰੀ ਸੁਖ ਭੌਨ ॥੨੦॥
ਤੁਮ ਹੋ ਬਡੇ ਆਸ਼ਿਖ ਦੇਹੁ।
ਯਾਂ ਤੇ ਸਭਿ ਸੁਖ ਹਮਰੇ ਗ੍ਰੇਹੁ।'
ਇਮ ਸੁਨਿ ਮਾਤੁਲ ਪਤਨੀ ਫੇਰ।
ਕਹਿ ਕਰੁਨਾ ਜੁਤ ਬਾਕ ਬਡੇਰ ॥੨੧॥
'ਰਾਮਦਾਸ ਅਰ ਬੀਬੀ ਭਾਨੀ।
ਗਮਨੇ ਜੁਗ[1] ਬੈਕੁੰਠ ਸਥਾਨੀ।
ਤਬਿ ਤੇ ਤੁਮ ਨੇ ਹਮੈ ਭੁਲਾਯੋ।
ਕਬਹੁੰ ਨ ਕਛੁ ਸੰਦੇਸ਼ ਪਠਾਯੋ ॥੨੨॥
ਮਿਲੇ ਨ ਪ੍ਰੇਮ ਧਾਰਿ ਕਬਿ ਆਈ।
ਮਨਹੁ ਤਜਾਗ ਕੀਨਹੁ ਕਿਸ ਥਾਈਂ।'
ਇਮ ਬੋਲਤਿ ਰੋਦਨਿ ਕੋ ਠਾਨਾ।
ਸਿਮਰਿ ਸਿਮਰਿ ਪਾਛਲ ਸੁਖ ਨਾਨਾ ॥੨੩॥
'ਸਭਿ ਪਰਵਾਰ ਮਿਲਜੋ ਤਬਿ ਰਹਜੋ।
ਅਬਹਿ ਬਿਛੋਹਾ[1] ਕਿਤਨ ਕ ਲਹਜੋ।
ਭੱਲਜਾਨ ਕੁਲ ਕੇ ਭੂਖਨ[1] ਪਾਸ।
ਸਭਿ ਇਕਠੇ ਰਹਿੰ ਏਕ ਅਵਾਸ ॥੨੪॥
ਅਬਿ ਅਸ ਸਮਾਂ ਮਿਲਨਿ ਕਬਿ ਹੋਵਾ[1]।

[1]ਦੋਵੇਂ।
[1]ਜੁਦਾਇਗੀ।
[1]ਭਾਵ ਸ੍ਰੀ ਗੁਰ ਅਮਰਦਾਸ ਜੀ।
[1]ਕਦੇ (ਪ੍ਰਾਪਤ) ਹੋਇਆ ਹੈ।

ਬਹੁ ਦਿਨ ਮਹਿਂ ਤੁਮ ਦਰਸ਼ਨ ਜੋਵਾ।'
ਮਾਤੁਲ ਪਤਨੀ ਰੋਦਤਿ ਹੇਰੀ।
ਸ਼੍ਰੀ ਗੁਰ ਨੇਤ੍ਰ ਅੱਸ਼੍ਰ ਤਬਿ ਗੇਰੀ ॥੨੫॥
ਫਸੇ ਮੋਹ ਨਰ ਰੋਦਤਿ ਜੈਸੇ।
ਛਾਯੋ ਨੀਰ ਬਿਲੋਚਨ ਤੈਸੇ।
ਦੀਰਘ ਸ੍ਵਾਸ ਲੇਤਿ ਬਹੁ ਬਾਰੀ।
ਮੁਖ ਪਰਪੁਲਤ ਅੱਸ਼੍ਰ ਕੋ ਬਾਰੀ[1] ॥੨੬॥
ਨਿਜ ਪਤਨੀ ਅਰ ਗੁਰ ਕੋ ਹੇਰਾ।
ਬਾਕ ਮੋਹਰੀ ਕਹਿ ਤਿਸ ਵੇਰਾ।
'ਰੋਦਨ ਐਸੇ ਕਰੋਂ ਤੁਮ ਠਾਨਾ?
ਜਗਤ ਮੇਲਿ ਨਦਿ ਤਰੀ ਸਮਾਨਾ[1] ॥੨੭॥
ਮਿਲਨਿ ਅੰਤ ਮਹਿਂ[1] ਹੋਤਿ ਬਿਯੋਗਾ।
ਪਰਾਰਬਧ ਕੇ ਬਸਿ ਸਭਿ ਲੋਗਾ।
ਪ੍ਰਭੁ ਸਰੂਪ ਜੋ ਪਿਤਾ[1] ਹਮਾਰੇ।
ਤਿਮ ਸ਼੍ਰੀ ਅਰਜਨ ਪਿਤਾ ਉਦਾਰੇ ॥੨੮॥
ਅਪਨੇ ਸਦਨ ਬਿਕੁੰਠ ਸਿਧਾਰੇ।
ਸੋਚਨਿ ਜੋਗ ਨ ਸੋ ਸੁਖ ਭਾਰੇ।
ਮਨਮਤਿ ਉਰਝੇ[1] ਭਗਤਿ ਬਿਹੀਨੇ।
ਕਬਹੁਂ ਨ ਪ੍ਰਭੁ ਕੋ ਸਿਮਰਨਿ ਕੀਨੇ ॥੨੯॥
ਸੋ ਸੋਚਨਿ ਕੇ ਜੋਗ ਮਹਾਨਾ।
ਧਰਮ ਤਜਾਗ ਜਿਨ ਕਿਯ ਅਘ ਨਾਨਾ।
ਨਹਿਂ ਸਤਿਗੁਰ ਕੀ ਸੇਵ ਕਮਾਈ।
ਸਤਿਗੁਰ ਗਿਰਾ[1] ਨ ਰਿਦੈ ਬਸਾਈ ॥੩੦॥
ਨਿਸ ਦਿਨ ਪਚੀ ਕੁਟੰਬ ਮਝਾਰੇ।
ਕੂੜ ਬੋਲਿ ਸੰਚਹਿਂ ਧਨ ਭਾਰੇ।

[1]ਮੁਖ ਭਿੱਜ ਗਿਆ ਹੰਝੂਆਂ ਦੇ ਜਲ ਨਾਲ।
[1]ਨਦੀ ਵਿਖੇ ਬੇੜੀ ਵਤ।
[1]ਮਿਲਨੇ ਦੇ ਅੰਤ ਵਿੱਚ।
[1]ਭਾਵ ਸ਼੍ਰੀ ਗੁਰੂ ਰਾਮਦਾਸ ਜੀ।
[1]ਖਚਤ।
[1]ਬਾਣੀ।

ਤਪ ਤੀਰਥ ਜਿਨ ਕੀਨਿ ਨ ਕੋਊ।
ਸੋਚਨਿ ਜੋਗ ਜਾਨੀਯਹਿ ਸੋਊ ॥੩੧॥
ਸੁਪਨਹਿ ਕਬਿ ਸਤਿਸੰਗ ਨ ਸੇਵਾ।
ਗੁਨ ਬਿਹੀਨ ਅਫਰੇ ਅਹੰਮੇਵਾ।
ਰਿਦੇ ਦਯਾ ਨਹਿਂ ਦੀਨਹੁ ਦਾਨਾ।
ਸੇ ਸੋਚਨਿ ਕੇ ਜੋਗ ਮਹਾਨਾ ॥੩੨॥
ਮਿਲੇ ਕੁਸੰਗ ਕਮਾਇਂ ਬਿਕਾਰਾ।
ਰਿਦੇ ਸਦਾ ਸਤਿਨਾਮ ਬਿਸਾਰਾ।
ਤਜੇ ਸੁ ਪੰਥ ਕੁਮਾਰਗ ਚਾਲਾ।
ਸੋ ਸੋਚਨਿ ਕੇ ਜੋਗ ਬਿਸਾਲਾ' ॥੩੩॥
ਇੱਤਯਾਦਿਕ ਕਹਿ ਕੋਮਲ ਬਾਨੀ।
ਸਮੁਝਾਈ ਨਿਜ ਪਤਨਿ ਮਹਾਨੀ।
'ਜਲ ਪ੍ਰਵਾਹ ਮਿਲਿ ਤ੍ਰਿਣ ਬਿਛੁਰੈ ਹੈਂ।
ਤਥਾ ਥੂਲ ਤਨ ਕੀ ਗਤਿ ਐਹੈ ॥੩੪॥
ਪਰਾਰਬਧ ਕੋ ਬੇਗ ਸੁ ਪਾਇ।
ਮਿਲਿ ਬਿਛੁਰਤਿ ਦੇਹੀ ਇਸ ਭਾਇ।
ਸੁਨਹੁ ਸੁਬ੍ਰਿਤੇ[1]! ਇਮ ਉਰ ਜਾਨਿ।
ਰੋਦਨਿ ਸ਼ੋਕ ਕਰਹੁ ਸਭਿ ਹਾਨਿ' ॥੩੫॥
ਬਚਨ ਮੋਹਰੀ ਕੇ ਸਮ ਭਾਨੂ।
ਸ਼ੋਕ ਤਿਮਰ ਕੋ ਕੀਨਸਿ ਹਾਨੂ।
ਧਰਿ ਧੀਰਜ ਸਭਿ ਬੈਠੇ ਪਾਸ।
ਬਹੁ ਬਿਧਿ ਕੋ ਕਿਯ ਬਾਕ ਬਿਲਾਸ ॥੩੬॥
ਨੰਦ ਮੋਹਰੀ ਕੋ ਜੁ ਅਨੰਦੁ।
ਆਇ ਕਰੀ ਬੰਦਨ ਕਰ ਬੰਦਿ।
ਸ੍ਰੀ ਗੁਰ ਅਰਜਨ ਬਹੁ ਸਤਿਕਾਰਾ।
ਪਾਸ ਬਿਠਾਯੋ ਆਨੰਦ ਧਾਰਾ ॥੩੭॥
ਅਤਿ ਹਰਖਤਿ ਚਿਤ ਸਭਿ ਪਰਵਾਰੂ।
ਕਰਿਵਾਵਤਿ ਭੇ ਤਯਾਰ ਅਹਾਰੂ।

[1]ਹੇ ਸ੍ਰੇਸ਼ਟ ਬ੍ਰਿਤੀ ਵਾਲੀ।

ਸਾਦਰ ਚੌਂਕੀ ਚਾਰੁ ਡਸਾਈ।
ਤਿਸ ਪਰ ਸਤਿਗੁਰੂ ਦੀਨਿ ਬਿਠਾਈ
॥੩੮॥
ਨਾਨਾ ਰਸ ਕੇ ਭੋਜਨ ਪਾਏ।
ਥਲ ਬਿਸਾਲ ਧਰਜੋ ਅਗੁਵਾਏ।
ਬਾਨੀ ਮਧੁਰ ਮੋਹਰੀ ਕਹੈ।
ਅਸਨ ਅਚਾਵਤਿ ਦਰਸ਼ਨ ਲਹੈ
॥੩੯॥
ਸਕਲ ਕੁਟੰਬ ਅਚਜੋ ਮਿਲਿ ਫੇਰੀ।
ਰਾਤ੍ਰਿ ਬਿਖੈ ਸੁਠ ਸੇਜ ਬਡੇਰੀ।
ਸੁਪਤਿ ਹੇਤੁ ਸ਼੍ਰੀ ਗੁਰ ਕੋ ਦਈ।
ਇਮ ਸੁਖ ਸੋਂ ਪ੍ਰਾਤੀ ਪੁਨ ਭਈ
॥੪੦॥
ਜਾਇ ਬਾਵਲੀ ਕੀਨਿ ਸ਼ਨਾਨਾ।
ਪਠਿ ਜਪੁਜੀ ਸ਼੍ਰੀ ਨਾਨਕ ਧਜਾਨਾ।
ਲੀਨਿ ਮੋਹਰੀ ਅਪਨੇ ਸਾਥ।
ਗਮਨੇ ਸ਼੍ਰੀ ਗੁਰ ਅਰਜਨ ਨਾਥ ॥੪੧॥
ਅਪਰ ਲੋਕ ਗਨ ਸੰਗ ਸਿਧਾਏ।
ਪਾਸ ਬਿਪਾਸਾ ਪਿਖਿ ਹਰਖਾਏ।
ਸੁੰਦਰ ਹੈ ਪ੍ਰਵਾਹ ਜਿਸ ਕੇਰੇ।
ਨਾਦਤਿ ਖਗ ਚਕਵਾਦਿ[1] ਘਨੇਰੇ
॥੪੨॥
ਦੁਉ ਦੇਹੁਰੇ ਦੇਖਨਿ ਕਰੇ।
ਕਮਲ ਕਲੀ ਸਮ[1] ਸੁੰਦਰ ਖਰੇ।
ਪਿਖੇ ਦੂਰ ਤੇ ਉੱਜਲ ਐਸੇ।
ਭਾਦੋਂ ਮਾਸ ਖੁੰਬ ਜੁਗ ਜੈਸੇ ॥੪੩॥
ਜਨਨੀ ਪਿਤ ਅਰ ਪਿਤ ਨਿਜ ਜੋਊ।
ਨੇਤ੍ਰ ਭਰਜੋ ਜਲ ਸਿਮਰੇ ਦੋਊ।
ਭਰੇ ਪ੍ਰੇਮ ਪੁਲਕਾਵਲਿ ਹੋਈ।
ਗਏ ਸਮੀਪ ਸੰਗ ਸਭਿ ਕੋਈ ॥੪੪॥
ਪੂਰਬ ਸ਼੍ਰੀ ਗੁਰ ਅਮਰ ਸਥਾਨੀ।

[1]ਚਕਵੇ ਆਦਿ ਪੰਛੀ।

[1]ਕਮਲ ਦੀ (ਬੰਦ) ਕਲੀ ਵਰਗੇ।

ਬੰਦਨ ਕੀਨਿ ਜੋਰ ਜੁਗ ਪਾਨੀ।
ਬਹੁਰ ਪ੍ਰਕਰਮਾਂ ਦੀਨਸਿ ਫਿਰਿ ਕੈ।
ਮਸਤਕ ਧੂਲ ਲਗਾਵਨਿ ਕਰਿ ਕੈ ॥੪੫॥
ਬੈਠੇ ਪੁਨਹਿ ਕਰਾਹੁ ਮੰਗਾਯੋ।
ਕਰਿ ਅਰਦਾਸ ਤਹਾਂ ਵਰਤਾਯੋ।
ਨਿਕਟਿ ਦੇਖਿ ਸੁੰਦਰ ਕੋ ਕਹ੍ਯੋ।
'ਹੇ ਸ਼ੁਭ ਮਤਿ! ਤੁਮ ਸਭਿ ਕਿਛੁ ਲਹ੍ਯੋ ॥੪੬॥
ਸ੍ਰੀ ਗੁਰੁ ਅਮਰਦਾਸ ਜਿਸ ਭਾਂਤੀ।
ਗੁਰਤਾ ਤਿਲਕ ਦੀਨਿ ਸੁਖ ਸ਼ਾਂਤੀ।
ਗੁਰੂ ਭਏ ਜਿਮ ਪਿਤਾ ਹਮਾਰੇ।
ਸੋ ਬਨਾਇ ਅਬਿ ਕਰਹੁ ਉਚਾਰੇ' ॥੪੭॥
ਸੁਨਿ ਸੁੰਦਰ ਨੇ ਸੱਦ ਬਨਾਵਾ।
ਸ੍ਰੀ ਅਰਜਨ ਕੋ ਸਕਲ ਸੁਨਾਵਾ।
ਹੁਇ ਪ੍ਰਸੰਨ ਸੋ ਲੀਨਿ ਲਿਖਾਈ।
ਕਹ੍ਯੋ 'ਗ੍ਰੰਥ ਮੈਂ ਧਰਹਿੰ ਬਨਾਈ ॥੪੮॥
ਅੰਤ ਸਮੈ ਇਸ ਪਾਠ ਜੁ ਕਰਿਹੀ।
ਅੰਤਕ ਪੀਰ[1] ਤਿਨਹੁਂ ਕੀ ਟਰਿਹੀ।'
ਇਮ ਕਹਿ ਤਹਿਂ ਤੇ ਗਮਨੇ ਆਗੇ।
ਪਿਖ੍ਯੋ ਦੇਹੁਰਾ ਪਿਤ ਦੁਤਿ ਜਾਗੇ ॥੪੯॥
ਨਮਹਿ ਕਰਤਿ ਪਰਕਰਮਾਂ ਦੀਨਸਿ।
ਤਹਾਂ ਪ੍ਰਸ਼ਾਦਿ ਬ੍ਰਤਾਵਨ ਕੀਨਸਿ।
ਪਿਤ ਕੋ ਕਰ੍ਯੋ ਧ੍ਯਾਨ ਸੁਖ ਪਾਏ।
ਆਨੰਦ ਤੇ ਲੋਚਨ ਜਲ ਛਾਏ[†] ॥੫੦॥

[1]ਜਮ ਦੀ ਪੀੜਾ।

[†]ਇਸ ਅੰਸੂ ਵਿਚ ਦੋ ਤ੍ਰੈ ਵਾਰ ਸ੍ਰੀ ਗੁਰ ਅਰਜਨ ਦੇਵ ਜੀ ਦੇ ਨੇਤ੍ਰਾਂ ਵਿਚ ਜਲ ਆਯਾ ਲਿਖਿਆ ਹੈ। ਇਹ ਦਸ਼ਾ ਮੋਹ ਦੀ ਨਹੀਂ, ਨਾ ਕਿਸੇ ਵਲੇਵੇ ਦੀ ਹੈ, ਆਤਮ ਅਵਸਥਾ ਵਿਚ ਬੜੇ ਉੱਚੇ ਰੱਬੀ ਜੋਤ ਜੀ ਇਨਸਾਨੀ ਹ੍ਰਿਦੇ ਦੀ ਵਲਵਲੇ ਵਾਲੀ ਡੂੰਘਾਈਆਂ ਵਿਚ ਬੀ ਆਪ ਅਤਿ ਪ੍ਰਸੀਜਨ ਵਾਲੇ ਸੇ। ਮਾਮੀ ਜੀ ਦੇ ਪਿਛਲੇ ਪ੍ਰਸੰਗ ਕਰਨ ਤੇ ਵੱਡਿਆਂ ਲਈ ਅਤਿ ਉੱਚੇ ਪਿਆਰ ਤੇ ਵਲਵਲੇ ਨੇ, ਪਿਤਾਮਾਂ ਤੇ ਪਿਤਾ ਜੀ ਦੀ ਸਮਾਧਿ ਉੱਤੇ

ਉਨ੍ਹਾਂ ਵਾਹਿਗੁਰੂ ਰੂਪ ਸਦਾ ਜਾਗਤੀ ਜੋਗ ਬੀਤਰਾਗ ਸਰੂਪਾਂ ਲਈ ਉਹ ਉੱਚਾ ਸੁੱਚਾ ਵਲਵਲਾ ਪ੍ਰੇਮ ਦਾ ਲੰਘਿਆ ਹੈ ਜੋ ਹਰ ਕਿਸੇ ਨੂੰ ਨਸੀਬ ਨਹੀਂ। ਗਜਾਨ ਤੇ ਬ੍ਰਹਮ ਗਜਾਨ ਜੇ ਖੁਸ਼ਕ ਵਸਤੂ ਹਨ ਤਾਂ ਸਾਰੇ ਪੱਥਰ ਬ੍ਰਹਮ ਗਜਾਨੀ ਸਮਝਣੇ ਚਾਹੀਏ। ਜੋ ਆਪ ਅਸਲੀ ਗਜਾਨ ਦਾ ਨੂਰ ਹੋਵੇ ਉਸ ਵਿਚ ਅਤਿ ਉੱਚੇ ਪ੍ਰੇਮ ਦਾ ਨਿਵਾਸ ਜ਼ਰੂਰ ਹੁੰਦਾ ਹੈ। ਇਹ ਉਸ ਮਹਾਨ ਸੱਚੇ ਤੇ ਮਹਾਨ ਡੂੰਘੇ ਪ੍ਰੇਮ ਵਲਵਲੇ ਦੇ ਦਰਸ਼ਨ ਹਨ। ਆਤਮ ਗਜਾਨ ਤੇ ਪ੍ਰੇਮ ਇਕੱਠੇ ਵਸਦੇ ਹਨ।

ਸਰਬ ਰੀਤੀ ਸ਼ੁਭ ਕਰਿ ਕੈ ਫਿਰੇ।
ਮੰਦ ਮੰਦ ਆਵਤਿ ਭੇ ਘਰੇ।
ਬੈਠਿ ਕਰਜੋ ਸੁਖ ਸੰਗ ਅਹਾਰਾ।
ਸ਼੍ਰੀ ਗੁਰ ਅਰਜਨ ਪਰਮ ਉਦਾਰਾ
॥੫੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸ਼੍ਰੀ ਅਰਜਨ ਪੋਥੀਆਂ ਲੈਨਿ' ਪ੍ਰਸੰਗ ਬਰਨਨੰ ਨਾਮ ਖਸ਼ਟਮੋਂ ਤ੍ਰਿੰਸਤੀ ਅੰਸੂ ॥੩੬॥

## ੩੭. [ਖਡੂਰ ਸਾਹਿਬ ਦਾਤੂ ਜੀ ਮਿਲੇ]

੩੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੮

ਦੋਹਰਾ:

ਨਿਕਟ ਮੋਹਰੀ ਆਦਿ ਨਰ, ਬੈਠੇ ਸਭਿ
ਸੁਖ ਪਾਇ।
ਸ਼੍ਰੀ ਅਰਜਨ ਤਿਸ ਛਿਨ ਬਿਖੈ, ਬੋਲੇ
ਮੁਖ ਮੁਸਕਾਇ ॥੧॥

ਸੈਯਾ ਛੰਦ:

'ਮਾਤੁਲ ਜੀ! ਆਗਯਾ ਅਬਿ ਦੀਜਹਿ
ਸੁਧਾ ਸਰੋਵਰ ਕਰਹਿਂ ਪਯਾਨ।
ਕਾਰਜ ਭਯੋ ਹਮਾਰੋ ਪੂਰਨ
ਕ੍ਰਿਪਾ ਤੁਮਾਰੀ ਤੇ ਹਿਤ ਠਾਨਿ[1]।
ਚਤੁਰ ਗੁਰਨਿ ਕੀ ਬਾਨੀ ਪ੍ਰਾਪਤਿ
ਸਭਿ ਕੋ ਕਰਿ ਹੈਂ ਏਕ ਸਥਾਨ।
ਜਿਸ ਕੋ ਪਠਿ ਸੁਨਿ ਅਰਥ ਬਿਚਾਰਨਿ
ਰਿਦੈ ਬਸਾਇ ਪਾਇਂ ਕੱਲਜਾਨ ॥੨॥

[1]ਬਾਬੇ ਮੋਹਨ ਜੀ ਨੇ) ਪ੍ਰੇਮ ਕੀਤਾ ਹੈ।

ਪੁਨਿ ਮਾਤੁਲ ਜੇਸ਼ਟ ਕੋ ਦਰਸ਼ਨ
ਪ੍ਰੇਮ ਸੰਗ ਮਿਲਿਬੋ ਕਰਿ ਲੀਨਿ।
ਬਹੁਰ ਕ੍ਰਿਪਾ ਕਰਿ ਮੇਲਿ ਆਪ ਕੋ
ਮਹਾਂ ਲਾਭ ਹੋਵਾ ਮਨ ਚੀਨਿ।
ਸਕਲ ਕੁਟੰਬ ਅਲੰਬ ਹਮਾਰੋ[1]
ਹਰਖ ਪਰਸਪਰ ਦਰਸ਼ਨ ਕੀਨਿ।
ਦ੍ਵੈ ਸਤਿਗੁਰ ਕੇ ਪੂਜਿ† ਦੇਹੁਰੇ
ਮੱਜਨ ਬਾਪੀ ਆਨੰਦ ਦੀਨਿ†' ॥੩॥

[1]ਸਾਡੇ ਸਾਰੇ ਕੁਟੰਬ ਦਾ ਆਸਰਾ ਹੋ।

†ਜਦੋਂ ਲੋਕ ਮੁਰਾਦਾਂ ਪੁੱਗਨ ਲਈ ਯਾ ਦੁਖ ਤੇ ਕਸ਼ਟ ਭਰੇ ਹਨੇਰੇ ਮੋਹ ਦੇ ਵੇਗ ਵਿਚ ਮੜ੍ਹੀਆਂ ਪੂਜਦੇ ਹਨ ਤਾਂ ਸਤਿਗੁਰ ਦੇ ਘਰ ਵਿਚ ਇਸ ਦੀ ਮਨਾਹੀ ਹੈ, ਪਰ ਜਦ ਭਗਵੰਤ ਰੂਪ ਮਹਾਂ ਪੁਰਖਾਂ ਦੇ ਦੇਹੁਰੇ ਦੇ ਦਰਸ਼ਨ ਕਰਕੇ ਵੈਰਾਗ ਤੇ ਪ੍ਰੇਮ ਦਾ ਵਲਵਲਾ ਜਾਗੇ ਤਾਂ ਇਹ ਪੁੰਨ ਰੂਪ ਹੈ, ਸੱਚੇ ਵੈਰਾਗ ਨਾਲ ਮਨ ਲਿਸ਼ਕਦਾ ਹੈ ਤੇ ਸੁੱਚੇ ਪ੍ਰੇਮ ਨਾਲ ਉਚਾ ਹੁੰਦਾ ਹੈ। ਇਸ ਸੱਚੇ ਮਨੋਵੇਗ ਦੀ ਦਸ਼ਾ ਵਿਚ ਦੋ ਸਤਿਕਾਰ ਪਿਆਰਿਆਂ ਲਈ ਤੇ ਉਨ੍ਹਾਂ ਦੇ ਅਸਥਾਨ ਲਈ ਉਪਜਦਾ ਹੈ ਇਹ ਬੀ ਕੁਦਰਤੀ ਮਨੋਭਾਵਨਾ ਹੈ। ਮੜ੍ਹੀਆਂ ਦੀ ਮੁਰਦਾਰ, ਰਸਮੀ ਤੇ ਮੁਰਾਦਾਂ ਮੰਗਣ ਵਾਲੀ ਪੂਜਾ ਮਾੜੀ ਹੈ ਉਚੇ ਭਾਵ ਤੇ ਵਲਵਲੇ ਜਾਗ ਪੈਣ ਵਾਲੀ ਹਾਲਤ ਮਾੜੀ ਨਹੀਂ ਕਹੀ ਜਾ ਸਕਦੀ।

ਸੁਨਤਿ ਮੋਹਰੀ ਜੁਗ ਕਰੇ ਜੋਰੇ
ਗੁਰਤਾ ਗਾਦੀ ਪਰ ਥਿਤਿ ਆਪ।

ਯਾਂ ਤੇ ਤੁਮ ਸਭਿ ਤੇ ਹੋ ਦੀਰਘ
ਬੰਦਨੀਯ ਬਡ ਦਿਪਹਿ ਪ੍ਰਤਾਪ।
ਇਹ ਠਾਂ ਬਾਸ ਕਰੋ ਸੁਖ ਪਾਵਹੁ
ਹਮ ਦਰਸ਼ਹਿਂ ਗਨ ਦੋਖਨ ਖਾਪ।
ਸੰਗਤਿ ਆਇ ਉਪਾਇਨ ਅਰਪੈ
ਸਭਿ ਦੇਸ਼ਨਿ ਕੀ ਮਿਲਹਿ ਕਲਾਪ[1]' [1]ਸਮੂਹ [ਸੰਸ: ਕਲਾਪ = ਸਮੂਹ]
॥੪॥
ਸ਼੍ਰੀ ਅਰਜਨ ਕਹਿਂ 'ਮਾਤੁਲ ਜੀ! ਸੁਨਿ
ਹਮ ਤੁਮਾਰੀ ਆਇਸੁ ਅਨੁਸਾਰਿ।
ਇਕ ਪਰੰਤੁ ਕਾਰਨ ਲਖਿ ਲੀਜਹਿ
ਬ੍ਰਿੱਧ ਗੁਰੂ ਜੋ ਪਿਤਾ ਤੁਮਾਰ।
ਹਮਰੇ ਪਿਤ ਕੋ ਆਗਜਾ ਦੀਨਸਿ
-ਸਰ ਕੀ ਜਾਇ ਕਰਾਵਹੁ ਕਾਰ।
ਅੰਦਰ ਹਰਿ ਮੰਦਰਿ ਰਚਿ ਸੁੰਦਰ
ਸੇਵ ਸੰਭਾਰਹੁ ਸਰਬ ਪ੍ਰਕਾਰ- ॥੫॥
ਬ੍ਰਿੱਧ ਗੁਰੂ ਕੇ ਹਮ ਸਭਿ ਸੇਵਕ
ਕਰਿ ਨ ਸਕਹਿਂ ਤਿਨ ਆਗਜਾ ਭੰਗ।
ਪਿਤ ਪਾਛੇ ਹਮ ਟਹਿਲ ਸੰਭਾਰੀ
ਕਰਤਿ ਸੁਧਾਸਰ ਕੀ ਹਿਤ ਸੰਗ।
ਯਾਂ ਤੇ ਬਾਸ ਉਚਿਤ ਹੈ ਤਿਹ ਠਾਂ
ਮਾਨਿ ਗੁਰੂ ਕੇ ਬਾਕ ਨਿਸੰਗ।
ਇਹ ਠਾਂ ਉਹ ਠਾਂ ਭੇਦ ਨ ਕੋਊ
ਦੋਨਹੁ ਗੁਰ ਸਥਾਨ ਇਕ ਰੰਗ ॥੬॥
ਆਗੇ ਜਿਮ ਆਗਜਾ ਹੁਇ ਤੁਮਰੀ
ਤਿਮ ਹਮ ਕਰਿ ਹੈਂ ਹਰਖ ਉਪਾਇ।'
ਸੁਨਤਿ ਮੋਹਰੀ ਲਖੀ ਸੁ ਨੀਕੇ
'ਜਥਾ ਜੋਗ ਤੁਮ ਕਹੀ ਬਨਾਇ।
ਤੱਦਪਿ ਜਾਮਨਿ ਤੀਨ ਬਸੀਜਹਿ,
ਦਰਸਹਿਂ, ਦਿਹੁ ਦਰਸ਼ਨ ਸਮੁਦਾਇ।
ਪੁਨ ਪ੍ਰਸਥਾਨਹੁ, ਮਨ ਸੁਖ ਮਾਨਹੁਂ,
ਠਾਨਹੁਂ ਸੇਵ, ਸ਼ਨਾਨਹੁ ਜਾਇ' ॥੭॥

ਮਾਨਿ ਮੋਹਰੀ ਮਾਤੁਲ ਕੇ ਬਚ
ਸ੍ਰੀ ਅਰਜਨ ਪੁਨਿ ਕੀਨਿ ਨਿਵਾਸ।
ਸੇਵਾ ਕੇ ਬਸਿ ਹ੍ਵੈ ਕਰਿ ਬਾਸੇ
ਮਿਲਿ ਸਭਿ ਬੈਠਹਿਂ ਧਰਹਿਂ ਹੁਲਾਸ।
ਭਗਤਿ ਵਿਰਾਗ ਗਜਾਨ ਕੀ ਚਰਚਾ
ਕਰਹਿਂ ਮਧੁਰ ਸ਼ੁਭ ਬਾਕ ਪ੍ਰਕਾਸ਼।
ਜਥਾ ਜੋਗ ਉੱਤਰ ਦੇ ਸਭਿ ਕੌ
ਅਨਿਕ ਭਾਂਤਿ ਕੇ ਮੁਦਤਿ ਬਿਲਾਸ[1] ॥੮॥

[1]ਬਿਲਾਸ ਕਰ ਪ੍ਰਸੰਨ ਹੁੰਦੇ ਸਨ।

ਤੀਨ ਦਿਵਸ ਸ੍ਰੀ ਅਰਜਨ ਬਸਿ ਕਰਿ
ਜਥਾ ਜੋਗ ਸਭਿ ਕੋ ਹਰਖਾਇ।
ਜਾਚੀ ਬਿਦਾ ਨਿੰਮ੍ਰਤਾ ਅਤਿ ਕਰਿ
'ਮਾਤੁਲ ਜੀ! ਅਬਿ ਦੇਹੁ ਰਜਾਇ।
ਸੁਧਾ ਸਰੋਵਰ ਪਹੁਂਚਜੋ ਚਾਹਿਤ
ਕਹੇ ਆਪ ਕੇ ਰਹਿ ਇਹ ਥਾਇਂ।'
ਕਹਤਿ ਮੋਹਰੀ 'ਜਜੋਂ ਨਿਜ ਇੱਛਾ,
ਬਹੁਰ ਮਿਲਹੁ ਕਬਿ ਦੇਹੁ ਬਤਾਇ?' ॥੯॥

ਸ੍ਰੀ ਗੁਰ ਕਹਜੋ 'ਕਰੋ ਜਬਿ ਸਿਮਰਨਿ
ਤਬਿ ਤੁਮਰੀ ਆਇਸੁ ਅਨੁਸਾਰ।
ਹੋਹਿ ਮੇਲ ਦਰਸ਼ਨ ਹਮ ਕਰਿ ਹੈਂ
ਸਦਾ ਨਿਹਾਲ ਸੁ ਬੁੱਧਿ ਉਦਾਰ!'
ਮਾਤੁਲ ਪਤਨੀ[1] ਦੀਨਿ ਸੰਦੇਸਾ
'ਮੋ ਦਿਸ਼ ਤੇ ਅਸ ਕਰਹੁ ਉਚਾਰ।
ਰਾਮ ਸੱਤਿ† ਗੰਗਾ ਕੋ ਕਹਿਨੀ,
ਹਰਿ ਗੋਬਿੰਦ ਕੋ ਦੀਜੈ ਪਜਾਰ† ॥੧੦॥

[1]ਮਾਮੀ ਜੀ ਨੇ।

†ਇਹ ਬੀ ਕਵਿ ਜੀ ਦੇ ਆਪਣੇ ਇਰਦ ਗਿਰਦ ਦੇ ਰਿਵਾਜ ਦੀ ਗੱਲ ਹੈ, ਮੋਹਰੀ ਜੀ ਦੀ ਇਸਤ੍ਰੀ ਵਡੇ ਥਾਂ ਹੈ, ਸ੍ਰੀ ਗੰਗਾ ਜੀ ਨੂਹਾਂ ਦੀ ਥਾਵੇਂ ਹਨ, ਸੋ ਇਸ ਹਿਸਾਬ ਉਨ੍ਹਾਂ ਨੂੰ 'ਅਸੀਸ' ਦੇਣੀ ਚਾਹੀਦੀ ਸੀ। ਜੇ ਮੋਹਰੀ ਜੀ ਦੀ ਇਸਤ੍ਰੀ ਨਿਜ ਨੂੰ ਸਿੱਖ ਮੰਨੇ ਤੇ ਸ੍ਰੀ ਗੰਗਾ ਜੀ ਨੂੰ ਗੁਰੂ ਪਤਨੀ ਤਾਂ 'ਪੈਰੀ ਪੌਣਾ' ਘੱਲਣਾ ਚਾਹੀਦਾ ਸੀ, ਕਿਉਂਕਿ ਭਾਈ ਗੁਰਦਾਸ ਜੀ ਤੋਂ ਪਤਾ ਲੱਗਦਾ ਹੈ ਕਿ ਤਦੋਂ ਗੁਰ ਸਿੱਖਾਂ ਵਿਚ ਰਿਵਾਜ ਇਹੋ ਸੀ ਤੇ ਸਿੱਖਾਂ ਵਲੋਂ ਗੁਰੂ ਜਾਂ ਗੁਰੂ ਪਤਨੀ ਲਈ ਮੱਥਾ ਟੇਕਣਾ ਹੀ ਯੋਗ ਸੀ।

ਸਭਿ ਕੀ ਕੁਸ਼ਲ ਬੂਝਨੀ ਨੀਕੋ
ਹਮ ਕੋ ਸਿਮਰੋ ਅਪਨੇ ਜਾਨਿ।
ਨਿਜ ਸੁਤ ਕੋ ਜਬਿ ਬਜਾਹੁ ਰਚਾਵਹੁ
ਹਮਹਿ ਹਕਾਰਹੁ, ਚਾਹਿ ਮਹਾਨ[1]।' — [1]ਬੜੀ ਚਾਹ ਹੈ (ਸਾਨੂੰ)।
'ਆਛੀ ਬਾਤ' ਕਹੀ[1], ਕਰਿ ਬੰਦਨ, — [1]ਸਤਿਗੁਰ ਨੇ) ਆਖੀ।
ਬਿਦਾ ਹੋਇ ਕਿਯ ਵਹਿਰ ਪਯਾਨ।
ਸ੍ਰੀ ਗੁਰ ਅਮਰ ਚੁਬਾਰੇ ਗਮਨੇ
ਤਪੇ ਜਹਾਂ[1], ਤਿਸ ਦਰਸ਼ਨ ਠਾਨਿ ॥੧੧॥ — [1]ਜਿੱਥੇ ਤਪ ਕੀਤਾ ਸੀ।
ਕਹਜੋ ਮੋਹਰੀ ਸੋਂ 'ਇਕ ਖਾਸਾ[1] — [1]ਪਾਲਕੀ।
ਹਿਤ ਪੋਥਿਨਿ ਕੇ ਦੇਹੁ ਮੰਗਾਇ।'
ਮਾਨਿ ਬਾਕ ਤਤਕਾਲ ਅਨਾਯਹੁ
ਤਿਸ ਪਰ ਪੁਸਤਕ ਧਰੇ ਬਨਾਇ।
ਸਿੱਖਜਨਿ ਹਰਖ ਸਿਕੰਧ ਉਠਾਯਹੁ
ਧੁਨਿ ਸੰਖਨਿ ਕੀ ਅਧਿਕ ਉਠਾਇ।
ਤੁਰਹੀ ਲਘੁ ਦੁੰਦਭਿ ਬਜਵਾਏ
ਜੈ ਜੈ ਸ਼ਬਦ ਭਯੋ ਚਹੁੰ ਘਾਇ ॥੧੨॥
ਪਦ ਅਰਬਿੰਦ ਨਗਨ ਹੀ ਗਮਨੇ
ਸ੍ਰੀ ਅਰਜਨ ਖਾਸੇ ਪਿਛਵਾਇ।
ਆਦਿ ਮੋਹਰੀ ਅਪਰ ਸਕਲ ਹੀ
ਕਹੈਂ 'ਚਢਹੁ ਸਿਵਕਾ ਸੁਖ ਪਾਇ।'
ਭਨਜੋ ਗੁਰੂ 'ਇਨ ਰੂਪ ਚਤੁਰ ਗੁਰ
ਇਨ ਕੋ ਆਦਰ ਜਿਤੋ ਕਰਾਇ।
ਲੋਕ ਪ੍ਰਲੋਕ ਅਨੰਦ ਤਿਤਿਕ ਲਹਿ,
ਬਿਘਨ ਬਿਨਾਸ਼ਨ ਹੁਇੰ ਸਮੁਦਾਇ' ॥੧੩॥
ਏਕ ਕੋਸ ਲਗਿ ਸਕਲ ਗਏ ਸੰਗਿ
ਪੁਨ ਸ੍ਰੀ ਅਰਜਨ ਥਿਤਿ ਤਿਸ ਥਾਨੁ।
ਚਰਨ ਮੋਹਰੀ ਕੇ ਸਿਰ ਧਰਿ ਕੈ
ਭਾਂਤਿ ਭਾਂਤਿ ਕੀ ਬਿਨੈ ਬਖਾਨਿ।
ਕਹਿ ਬਹੁ ਬਾਰਿ ਹਟਾਏ ਪੁਰਿ ਕੋ

ਪੁਨ ਸਭਿ ਕੋ ਕਰਿ ਕੈ ਸਨਮਾਨ।
ਮੋਰਨਿ ਕਰੇ, ਆਪ ਪਗ ਗਮਨੇ
ਸੰਖਨਿ ਅਰੁ ਜੈ ਸ਼ਬਦ ਬਖਾਨਿ ॥੧੪॥
ਮੰਦ ਮੰਦ ਚਲਿ ਉਤਸਵ ਕਰਕੇ
ਗ੍ਰਾਮ ਖਡੂਰ ਪਹੂਚੇ ਜਾਇ।
ਸ਼੍ਰੀ ਅੰਗਦ ਜੀ ਜਹਾਂ ਦੇਹੁਰਾ
ਪ੍ਰੇਮ ਸਹਤ ਤਹਿਂ ਸੀਸ ਨਿਵਾਇ।
ਚਾਰ ਪ੍ਰਦੱਛਨ ਦੇ ਪ੍ਰਸਾਦ ਬਹੁ
ਕਰਿ ਅਰਦਾਸ ਸਭਿਨਿ ਬਰਤਾਇ।
ਧਜ਼ਾਨ ਧਾਰਿ ਕਰਿ ਬਿਨੈ ਭਾਖਿ ਕਰਿ
ਮਹਾਂ ਸੁਜਸ ਕੋ ਕਥਜ਼ੋ ਬਨਾਇ ॥੧੫॥
ਪੁਨ ਕਰੀਰ ਕੋ ਦਰਸ਼ਨ ਕੀਨਸਿ
ਬੰਦਤਿ ਚਤੁਰ ਪ੍ਰਦਛਨਾ ਦੀਨਿ।
ਸ਼੍ਰੀ ਅੰਗਦ ਕੋ ਨੰਦਨ ਦਾਤੂ
ਸੁਨਿ ਸੁਧਿ ਸ਼੍ਰੀ ਗੁਰ ਅਰਜਨ ਚੀਨ।
ਹੋਇ ਅਨੰਦ ਬਿਲੰਦ ਰਿਦੇ ਮਹਿਂ
ਆਇ ਮਿਲਜ਼ੋ ਮਨ ਪ੍ਰੇਮ ਨਵੀਨ।
ਹਿਤ ਸਨਮਾਨ ਅੱਗ੍ਰ ਤੇ ਉਠਿ ਕਰਿ
ਮਿਲੇ ਪਰਸਪਰ ਨਮਤਾ[1] ਕੀਨਿ ॥੧੬॥

[1]ਨਮਸਕਾਰ।

ਜਬਿ ਦਾਤੂ ਨੇ ਧਰਜ਼ੋ ਚਰਨ ਸਿਰ
ਨਿਜ ਕਰ ਪਰ ਸ਼੍ਰੀ ਗੁਰ ਨੇ ਲੀਨਿ।
ਆਪ ਨਮੋ ਕਰਿ ਪਾਸ ਬਿਠਾਏ
ਕਹਜ਼ੋ ਬਾਕ 'ਕਜ਼ੋਂ ਅਨੁਚਿਤ ਕੀਨਿ?
ਗੁਰ ਕੇ ਗੁਰ ਗੁਰ ਨੰਦਨ ਹੋ ਤੁਮ[1],

[1]ਭਾਵ ਗੁਰੂ ਰਾਮਦਾਸ ਜੀ ਦੇ ਗੁਰੂ ਗੁਰੂ ਅਮਰਦਾਸ ਜੀ, ਤਿਨ੍ਹਾਂ ਦੇ ਗੁਰੂ, ਗੁਰੂ ਅੰਗਦ ਦੇਵ ਜੀ ਦੇ ਸਪੁੱਤ੍ਰ ਹੋ ਤੁਸੀਂ।

ਹਮ ਹੈਂ ਆਪ ਦਾਸ ਮਨ ਚੀਨ।
ਸੇਵਨਿ ਉਚਿਤ ਚਰਨ ਰਜ ਰਾਵਰਿ,
ਸਦਾ ਤੁਮਾਰੇ ਅਹੈਂ ਅਧੀਨ' ॥੧੭॥
ਸੁਨਿ ਦਾਤੂ ਕਰ ਜੋਰਿ ਕਹਤਿ ਭਾ

'ਆਪਿ ਸੁਨਹੁ ਮੇਰੋ ਬਿਰਤੰਤ।
ਹਤਿ ਹੰਕਾਰ ਭਯੋ ਮੈਂ ਜੈਸੋ
ਅਰ ਤੁਮਰੋ ਆਗਮ ਚਿਤਵੰਤ।
ਸ਼੍ਰੀ ਗੁਰ ਅਮਰ ਲੀਨਿ ਜਬਿ ਗੁਰਤਾ
ਭਈ ਈਰਖਾ ਮੁਝ ਅਤਯੰਤਿ।
ਤਿਨ ਕੀ ਮਹਿਮਾ ਪਾਵਕ ਸਮਸਰ
ਸ਼ੁਸ਼ਕ ਤ੍ਰਿਣਨ ਜਯੋਂ ਰਿਦਾ ਜਰੰਤਿ
॥੧੮॥
ਦੇਸ਼ ਬਿਦੇਸ਼ਨਿ ਕੀ ਬਡ ਸੰਗਤਿ
ਨਰ ਨਾਰੀ ਆਵਹਿਂ ਸਮੁਦਾਇ।
ਅਨਿਕ ਉਪਾਇਨ ਪਾਇਨ ਅਰਪਹਿਂ
ਮਨ ਬਾਂਛਤਿ ਸਭਿ ਹੀ ਫਲ ਪਾਇ।
ਮੋ ਕਹੁ ਦੁਖਤਿ ਦੇਖਿ ਕਰਿ ਗਮਨੇ,
ਗੋਇੰਦਵਾਲ ਬਸੇ ਪੁਨ ਜਾਇ।
ਤਹਿਂ ਭੀ ਅਧਿਕ ਭੀਰ ਹੁਇ ਨਿਤਪ੍ਰਤਿ
ਮਹਿਮਾ ਪੂਰਨ ਭੀ ਚਹੁਂਘਾਇ ॥੧੯॥
ਇਕ ਖੱਤ੍ਰੀ ਮਮ ਮਿੱਤ੍ਰ ਹੁਤੋ ਬਹੁ
ਇਕ ਦਿਨ ਆਇ ਕਹ੍ਯੋ ਇਮ ਬੈਨ।
-ਤੁਮ ਤੇ ਪੁੱਤ੍ਰ ਕਹਾਵਤਿ ਗੁਰ ਕੇ
ਕੁਛ ਰਚਨਾ[1] ਤੁਮਰੇ ਢਿਗ ਹੈ ਨ।
ਸੰਗਤਿ ਆਇ ਨ ਅਰਪਹਿ ਧਨ ਕੋ,
ਨਮੋ ਨ ਕਰਤਿ ਆਇ ਕੋ ਐਨ।
ਰਹੇ ਰੰਕ ਸਮ ਬੈਠਿ ਦਾਰਿਦੀ
ਬਿਨ ਉੱਦਮ ਆਲਸ ਦਿਨ ਰੈਨ
॥੨੦॥
ਕਿਸੀ ਥਾਨ ਕੋ ਖੱਤ੍ਰੀ ਕੋਊ
ਗੁਰੂ ਬਨ੍ਯੋ ਨਿਜ ਪਦ ਪੁਜਵਾਇ।
ਹੁਤੋ ਟਹਿਲੀਆ ਤੁਮਰੇ ਘਰ ਕੋ
ਅਬਿ ਸਮਾਜ ਅਧਿਕੈ ਬਿਰਧਾਇ[1]।
ਭਏ ਮ੍ਰਿਤਕ ਜੀਵਤਿ ਹੀ ਜਗ ਤੁਮ
ਜਿਨ ਕੋ ਨਾਮ ਨਹੀਂ ਬਿਦਤਾਇ।

[1]ਰੌਣਕ।

[1]ਬਹੁਤ ਵਧਾ ਰਿਹਾ ਹੈ।

ਅਹੋ ਨਿਲਾਯਕ! ਲੇਤਿ ਨ ਤਿਸ ਤੇ
ਜੋ ਅਬਿ ਬੈਠਯੋ ਬਹੁ ਧਨ ਪਾਇ-
॥੨੧॥
ਸਰਪ ਸਮਾਨ ਹੁਤੋ ਮਨ ਪੂਰਬ
ਤਿਸ ਕੇ ਬਾਕਨਿ ਛੇਰਨ ਕੀਨਿ[1]। [1]ਛੇੜ ਦਿੱਤਾ।
ਗੁਰੂ ਅਮਰ ਕੋ ਡਸਨਿ ਹੇਤੁ ਮੈਂ
ਕਸ਼ਟ ਦੇਨਿ ਕੋ ਉੱਦਮ ਲੀਨਿ।
ਬਾਕ ਬਾਨ ਸੇ[1] ਗਡੇ ਰਿਦੇ ਮਮ [1]ਵਾਕ ਤੀਰਾਂ ਵਰਗੇ।
ਦੁਖ ਕੋ ਧਾਰਤਿ ਧੀਰਜ ਛੀਨਿ।
ਤ੍ਰਿਣ ਮਨ ਜਰਤਿ ਕ੍ਰੋਧ ਬਡ ਅਗਨੀ
ਮਨਹੁਂ ਘ੍ਰਿੱਤ ਤਨ ਊਪਰ ਦੀਨਿ
॥੨੨॥
ਹੋਤਿ ਸੁਸ਼ੀਲ ਸੰਗ ਲਹਿ ਖੋਟੇ
ਬਿਗਰ ਜਾਤਿ ਸ਼ੁਭ ਮਤਿ ਬਿਸਰਾਇ।
ਰਿਸ ਤੇ ਗੋਇੰਦਵਾਲ ਪਹੁਚਯੋ
ਸਭਾ ਬਿਖੈ ਦੇਖੇ ਤਬਿ ਜਾਇ।
ਮਨੋ ਗਜਾਨ ਕੋ ਭਾਨੁ ਪ੍ਰਕਾਸ਼ੈ
ਚਹੁਂ ਦਿਸ਼ਿ ਸਦ ਗੁਨ ਜਨ[1] ਸਮੁਦਾਇ। [1]ਸ੍ਰੇਸ਼ਟ ਗੁਣਾਂ ਵਾਲੇ ਦਾਸ।
ਅਵਗੁਨ ਉਡਗਨ ਨਿਸਾ ਅਵਿੱਦਯਾ
ਨਹਿਂ ਪੱਯਤਿ ਸਭਿ ਗਏ ਪਲਾਇ
॥੨੩॥
ਇਕ ਕਰ ਜੋਰਿ ਬੰਦਨਾ ਕਰਿਹੀਂ,
ਏਕ ਉਪਾਇਨ ਅਰਪਹਿਂ ਆਨਿ।
ਏਕ ਬਰ ਜਾਚਤਿ ਬਾਂਛਤਿ ਚਿਤ ਕੋ,
ਇਕ ਬੂਝਤਿ ਅਪਨੀ ਕੱਲਯਾਨ।
ਏਕ ਸ਼ਬਦ ਕੋ ਪਠੈਂ ਬਿਚਾਰੈਂ
ਗਾਇਂ ਰਬਾਬੀ ਰਾਗਨਿ ਤਾਨ।
ਇਕ ਅਰਦਾਸ ਕਰਤਿ ਹੈਂ ਠਾਂਢੇ
ਮੰਗਲ ਹੋਤਿ ਅਨੇਕ ਬਿਧਾਨ ॥੨੪॥
ਅਧਿਕ ਪ੍ਰਤਾਪ ਬਿਲੋਕਿ ਜਰਯੋ ਨਹਿਂ,
ਜਰਯੋ ਕ੍ਰੋਧ ਕੀ ਅਗਨਿ ਮਝਾਰ।

ਤੂਰਨ ਕਰਤਿ ਉਲੰਘਜੋ ਸਭਿ ਕੋ
ਜਾਇ ਗੁਰੂ ਕੇ ਲਾਤ ਪ੍ਰਹਾਰਿ।
ਕਹੀ ਕਠੋਰ ਗਿਰਾ ਬਹੁ ਬਿਧਿ ਕੀ
ਦਈ ਅਨੇਕ ਪ੍ਰਕਾਰਨਿ ਗਾਰਿ।
ਨਿਬਲ ਸ਼ਰੀਰ ਅਵਸਥਾ ਬ੍ਰਿਧ ਬਡ
ਸਹਜੋ ਨ ਗਜੋ ਘਾਤ[1] ਤਿਸ ਬਾਰ ॥੨੫॥

[1]ਚੋਟ, ਸੱਟ।

ਵੱਖਜ ਸਥਲ ਮਹਿਂ[1] ਘਾਤ ਲਾਤ ਕੋ
ਲਗਤਿ ਗਿਰੇ ਪ੍ਰਿਥਵੀ ਪਰ ਜਾਇ।
ਹਾਹਾਕਾਰ ਸਭਾ ਮਹਿਂ ਹੋਵਾ
ਸਿੱਖਜਨਿ ਗਹਿ ਭੁਜ ਦਏ ਬਿਠਾਇ।
ਉਠਤਿ ਭਈ ਸੁਧਿ ਮਮ ਪਗ ਪਕਰੇ
ਸਨੇ ਸਨੇ ਮਲਿ ਮ੍ਰਿੱਦੁਲਤਾਇ[1]।
ਕਹਿਨ ਲਗੇ -ਮਮ ਅੰਗ ਨਿਠੁਰ ਬਡ
ਕਰਤਿ ਕਾਰ ਕੋ ਬੈਸ ਬਿਤਾਇ ॥੨੬॥

[1]ਵੱਖੀ ਵਾਲੇ ਥਾਂ ਵਿਚ।
[1]ਨਰਮਾਈ ਨਾਲ ਮਲੇ (ਸ਼੍ਰੀ ਗੁਰੂ ਅਮਰ ਦੇਵ ਜੀ ਨੇ)।

ਤੁਮ ਨਿਤ ਬੈਠੇ ਮ੍ਰਿਦੁ ਪਦ ਪੰਕਜ[1]
ਪੀੜਤਿ ਹੁਏ ਲਾਗਿ ਮਮ ਅੰਗ।
ਕਰੀ ਅਵੱਗਜਾ, ਤੁਮ ਕੋ ਦੇਖੇ
ਉਠਜੋ ਨ ਮੈਂ ਆਦਰ ਕੇ ਸੰਗ।
ਜਥਾ ਜੋਗ ਤਾੜਨ ਕਿਯ ਮੁਝ ਕੋ
ਗੁਰ ਕੇ ਨੰਦਨ ਬੁੱਧਿ ਉਤੰਗ।
ਆਪ ਕਰੋ ਫੁਰਮਾਵਨਿ ਕੋ ਅਬਿ,
ਸੇਵਾ ਠਾਨਹੁਂ ਰਿਦੈ ਉਮੰਗ ॥੨੭॥

[1]ਤੁਸਾਡੇ ਸਦਾ (ਆਰਾਮ ਨਾਲ) ਬੈਠਿਆਂ ਦੇ ਕੋਮਲ ਹਨ ਚਰਨ ਕਵਲ।

ਮੈਂ ਗੁਰ ਦਾਸ[1] ਗੁਰੂ ਸੁਤ ਕੋ ਤੁਮ
ਗੁਰ ਸਮ ਲਖੌਂ ਆਪ ਕੋ ਨੀਤ।
ਕ੍ਰੋਧ ਨਿਵਾਰਿ ਛਿਮਹੁ ਅਪਰਾਧੂ
ਉਰ ਸਾਧੂ ਸੇਵਕ ਮਮ ਚੀਤ[1]।
ਦਾਸਨਿ ਦਾਸ ਪਛਾਨਹੁ ਮੋ ਕੌ
ਕੀਨਿ ਕ੍ਰਿਪਾਲ ਬਿਸਾਲ ਸੁ ਨੀਤ।

[1]ਗੁਰੂ ਦਾ ਦਾਸ ਹਾਂ।
[1]ਆਪ ਦਾ) ਰਿਦਾ ਸਾਧੂ (ਸ੍ਰੇਸ਼ਟ) ਹੈ, ਮੈਨੂੰ ਸੇਵਕ ਜਾਣੋਂ।

ਅਪਨਿ ਜਾਨਿ ਕੇ ਤਾੜਤਿ ਭੇ ਮੁਝ
ਦੇਖਿ ਬਿਕਾਰਨਿ[1] ਮਤਿ ਬਿਪਰੀਤ- [1]ਔਗੁਣਾਂ ਨੂੰ ਵੇਖਕੇ।
॥੨੮॥
ਮੈਂ ਸੁਨਿ ਕ੍ਰੋਧਤਿ ਬਾਕ ਕਹ੍ਯੋ ਤਬਿ
-ਭਲੌ ਆਪਨੋ ਇਸ ਮਹਿਂ ਜਾਨਿ।
ਨਰਨਿ ਅਚੰਭ ਦਿਖਾਯ ਦੰਭ ਕਿਯ
ਮੋ ਕਹੁ ਨਹੀਂ ਸੁਹਾਇ ਮਹਾਨ।
ਇਹ ਸਭਿ ਤ੍ਯਾਗ ਅਪਰ ਥਲ ਗਮਨਹੁ
ਟਿਕਹੁ ਨ, ਮੇਰੋ ਭਨ੍ਯੋ ਪਛਾਨ।
ਛਲ ਸੋਂ ਮਮ ਪਿਤ ਕੀ ਕਰਿ ਸੇਵਾ
ਗੁਰਤਾ ਲੀਨਿ ਗਰੀਬੀ ਠਾਨਿ ॥੨੯॥
ਮੋਹਿ ਪਿਤਾ ਕੋ ਭੋਰ[1] ਸੁਭਾਊ, [1]ਭੋਲਾ।
ਛਲ ਚਾਤੁਰਤਾ ਲਖੀ ਨ ਤੋਹਿ।
ਅਜ਼ਮਤ ਆਦਿਕ ਠਗ ਕਰਿ ਲ੍ਯਾਯਹੁ
ਰਚ੍ਯੋ ਪਖੰਡ ਅਧਿਕ ਧਨ ਹੋਹਿ।
ਵਸਤੂ ਹਮਾਰੀ ਤੈਂ ਕਿਮ ਧਾਰੀ,
ਯਾਂ ਤੇ ਮੁਝ ਆਵਤਿ ਮਨ ਰੋਹਿ[1]। [1]ਗੁੱਸਾ।
ਭਲੋ ਚਹੈ ਤੌਂ ਰਹੋਂ ਨਹੀਂ ਅਬਿ,
ਲਹੈਂ ਕਸ਼ਟ ਬਚ ਮਨੈਂ ਨ ਮੋਹਿ[1]- [1]ਮੇਰਾ ਬਚਨ ਨਾਂ ਮੰਨੇਗਾ ਤਾਂ ਕਸ਼ਟ ਪਾਏਂਗਾ।
॥੩੦॥
ਸੁਨਿ ਕਠੋਰ ਬਾਨੀ ਅਸ ਮੇਰੀ
ਸਰਲ ਰਿਦੈ ਬੋਲੇ ਹਿਤ ਠਾਨਿ।
-ਅਬਿ ਤੇ ਆਗੇ ਕਰੌਂ ਤਥਾ ਮੈਂ
ਜਥਾ ਰਜਾਇ ਆਪ ਕੀ ਜਾਨਿ।
ਦਾਸ ਤੁਮਾਰੋ ਕ੍ਰੋਧ ਨਿਵਾਰੋ
ਮੁਝ ਪਰ ਹੋਹੁ ਪ੍ਰਸੰਨ ਮਹਾਨ-।'
ਇਮ ਕਹਿ ਨਮੋ ਕਰੀ ਕਰ ਜੋਰੇ
ਕਵਿ ਸੰਤੋਖ ਸਿੰਘ ਕਰਤਿ ਬਖਾਨਿ
॥੩੧॥
ਦੋਹਰਾ:
ਨਿਸਾ ਪਰੀ ਆਸਨ ਅਪਨ ਗੁਰੂ

ਬਿਰਾਜੇ ਜਾਇ।
ਬਿਸਮਤਿ ਗਮਨੇ ਅਪਰ ਨਰ ਸ਼੍ਰੀ ਗੁਰੁ
ਧੰਨ ਸੁਹਾਇ ॥੩੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਦਾਤੂ ਮਿਲਿਨਿ' ਪ੍ਰਸੰਗ ਬਰਨਨੰ ਨਾਮ ਸਪਤ ਤ੍ਰਿੰਸਤੀ ਅੰਸੂ ॥੩੭॥

## ੩੮. [ਦਾਤੂ ਜੀ ਦੇ ਪੈਰ ਦਾ ਦਰਦ ਹਟਾਯਾ]

੩੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੯

ਨਿਸਾਨੀ ਛੰਦ[1]:

'ਅਰਧ ਨਿਸਾ ਮਹਿਂ ਸ਼੍ਰੀ ਗੁਰੂ, ਘਰ ਤਜਾਗ ਚਲੈ ਹੈਂ।
ਗ੍ਰਹਨ ਕਰੀ ਨਹਿਂ ਵਸਤੁ ਕੁਛ, ਨਹਿਂ ਕਿਸੂ ਮਿਲੇ ਹੈਂ।
ਪਨਹੀ ਬਿਨ ਪਗ ਕਮਲ ਤੇ, ਮਾਰਗ ਪ੍ਰਸਥਾਨੇ।
ਰਿਦੈ ਬਿਚਾਰਤਿ-ਕਿਤ ਚਲਹਿਂ, ਬੈਠਹਿਂ ਕਿਸ ਥਾਨੇ ॥੧॥
ਮਾਨਵ ਮਿਲਹਿਂ ਨ ਆਨਿ ਜਹਿਂ, ਨਹਿਂ ਛੂਟੈ ਧਜਾਨਾ।
ਨਹਿਂ ਬੋਲਹਿਂ, ਨਹਿਂ ਕਲਹਿ ਕਰਿ[1], ਕੁਛ ਬਿਘਨ ਨ ਠਾਨਾ।
ਏਕਾਕੀ[1] ਬੈਠਹਿਂ ਕਹੂੰ, ਪ੍ਰਭੁ ਕੋ ਸਿਮਰੈ ਹੈ।
ਵਹਿਰ ਉਪਾਧਿ ਅਨੇਕ ਹ੍ਵੈ, ਇਕ ਰਸੁ ਬਿਸਰੈ ਹੈਂ[1]- ॥੨॥
ਏਵ ਬਿਚਾਰਤਿ ਚਲਤਿ ਮਗ, ਬਾਸਰ ਕੇ ਗ੍ਰਾਮੂ।
ਆਇ ਪਹੂਚੇ ਛਿਨਕ ਮਹਿਂ, ਦੇਖਯੋ ਇਕ ਧਾਮੂ।
ਕੋਠਾ ਹੁਤੋ ਗੁਪਾਲ ਕੋ[1], ਤਹਿਂ ਕੇਤਿਕ ਦੂਰੀ।
ਤਿਸ ਕੋ ਦਰ ਮੂੰਦਨਿ ਕਰਜੋ, ਲਿਖਿ ਕੇ ਬਿਧਿ ਰੂਰੀ ॥੩॥
-ਜੋ ਦਰ ਖੋਲਹਿ ਆਨਿ ਕੇ, ਤਿਸ ਦੋਸ਼ ਲਗੈਹੈ।
ਨਹੀਂ ਸਿੱਖ, ਤਿਸ ਕੇ ਨ ਗੁਰ; ਨਹਿਂ ਸ਼੍ਰੇਯ ਪਗੈ ਹੈ[1]।

[1]ਦਾਤੂ ਜੀ ਸੁਣਾਉਂਦੇ ਹਨ।
[1]ਕਲੇਸ਼ ਕਰਨ।
[1]ਇਕਾਂਤ ਵਿਚ।
[1]ਇਕ ਦਮ (ਉਪਾਧੀਆਂ) ਵਿਸਰ ਜਾਣਾਂ।
[1]ਗੁਆਲੇ ਦਾ।
[1]ਮੁਕਤੀ ਨਹੀਂ ਪਾਵੇਗਾ।

ਬਿਗਰੈ ਲੋਕ ਪ੍ਰਲੋਕ ਤਿਸ, ਹਮ ਹ੍ਵੈ ਨ ਸਹਾਏ-।
ਇਮ ਲਿਖਿ ਕੇ ਦਰ ਊਪਰੇ, ਅੰਤਰ ਪ੍ਰਵਿਸ਼ਾਏ ॥੪॥
ਤਿਸ ਕੋਠੇ ਮਹਿਂ ਛਪਿ ਗਏ, ਪਦਮਾਸਨ ਕੀਨਾ।
ਲਗੀ ਸਮਾਧਿ ਅਗਾਧਿ ਹੀ, ਏਕਹਿ ਰਸ ਭੀਨਾ।
ਗੋਇੰਦਵਾਲ ਪ੍ਰਭਾਤਿ ਭੀ, ਤਹਿਂ ਗੁਰੂ ਨ ਪਾਯੋ।
ਖੋਜਤਿ ਸਿੱਖਜ ਅਨੇਕ ਹੀ, ਕਿਤਹੁਂ ਨ ਦਰਸਾਯੋ ॥੫॥
ਸ਼੍ਰੀ ਅਰਜਨ ਗੁਰ! ਸ਼੍ਰੋਨ ਸੁਨਿ, ਮੈਂ ਭਯੋ ਅਨੰਦੇ[1]।
ਸਭਿ ਵਸਤੂ ਧਨ ਆਦਿ ਜੇ, ਕਰਿ ਅਪਨਿ ਬਿਲੰਦੇ।
ਬਸਤ੍ਰ ਬਿਭੂਖਨ ਪਹਿਰ ਕੇ, ਕਰਿ ਉਰ ਹੰਕਾਰਾ।
ਗਾਦੀ ਪਰ ਬੈਠਤਿ ਭਯੋ, ਧਨ ਲੋਭ ਸੁ ਧਾਰਾ ॥੬॥
ਕਰਤਿ ਰਹਜੋ ਪਰਤੀਖਨਾ, ਕੋ ਆਇ ਨ ਪਾਸਾ।
ਨਹੀਂ ਉਪਾਇਨ ਕਿਨ ਦਈ, ਨਹਿਂ ਪੂਜੀ ਆਸਾ।
ਭੂਲਜੋ ਔਚਕ ਆਇ ਜੋ, ਅਵਲੋਕ ਪਧਾਰੇ[1]।
ਰੁਖ ਮਿਲਿਬੇ ਕੋ ਨਹਿਂ ਕਰੈ, ਨਹਿਂ ਗੁਰੂ ਨਿਹਾਰੈ[1] ॥੭॥
-ਗੁਣ ਬਿਹੀਨ ਪੂਜਾ ਕਹਾਂ, ਬਿੱਦਜਾ ਬਿਨ ਮਾਨਾ।
ਜੀਤ ਕਹਾਂ ਬਿਨ ਸੂਰਤਾ, ਮਨ ਥਿਤ

[1]ਮੈਂ ਕੰਨੀਂ ਸੁਣਕੇ ਅਨੰਦ ਹੋਯਾ।

[1]ਦੇਖਕੇ (ਮੈਨੂੰ) ਚਲਾ ਜਾਵੇ।

[1]ਗੁਰੂ (ਅਮਰ ਦੇਵ ਜੀ) ਨੂੰ ਅੱਗੇ ਨਾ ਬੈਠਾ ਦੇਖਕੇ। (ਅ) ਗੁਰੂ ਰੂਪ (ਮੈਨੂੰ) ਨਹੀਂ ਸੀ ਦੇਖਦਾ।

ਬਿਨ ਧਜਾਨਾ।
ਬਿਨ ਸੰਤੋਖ ਉਰ ਸੁਖ ਕਹਾਂ, ਤਪ ਬਿਨਾਂ ਨ ਰਾਜੂ।
ਗਜਾਨ ਕਹਾਂ ਬਿਨ ਸਤਿਗੁਰੂ, ਸ਼ੋਭਾ ਬਿਨ ਲਾਜੂ[1] ॥੮॥

[1]ਸ਼ਰਮ ਤੋਂ ਬਿਨਾਂ ਸ਼ੋਭਾ ਕਿੱਥੇ।

ਬਿਨ ਜਹਾਜ ਤਰਿਬੋ, ਕਹਾਂ ਸਾਗਰ ਅਸਗਾਹੂ।
ਭਗਤਿ ਕਹਾਂ ਬਿਨ ਪ੍ਰੇਮ ਕੇ, ਪਗ ਪੰਕਜ ਮਾਹੂ।
ਕਵਿਤਾ ਬਿਨ ਕੀਰਤਿ ਕਹਾਂ, ਜਸੁ ਬਿਨਾ ਨ ਦਾਨਾ[1]।

[1]ਦਾਨ ਬਿਨਾਂ ਜਸ ਨਹੀਂ ਹੁੰਦਾ।

ਮੁਕਤਿ ਕਹਾਂ ਬਿਨ ਪ੍ਰਭੁ ਕੇ, ਸੁਰ ਬਿਨਾ ਨ ਗਾਨਾ[1] ॥੯॥

[1]ਰਾਗ ਗਾਉਣਾ।

ਸਦਗੁਣ ਬਿਨਾ ਨ ਸ੍ਰੇਯ ਹੈ, ਸ਼ਰਧਾ ਬਿਨ ਸੇਵਾ।
ਮੰਤ੍ਰ ਸਿੱਧਿ ਬਿਨ ਜਪੁ[†] ਕਹਾਂ, ਬਰ ਬਿਨਾ ਨ ਦੇਵਾ[1]।

[1]ਵਰ (ਦੇਣ ਦੀ ਸ਼ਕਤੀ ਤੋਂ) ਸੱਖਣਾ ਦੇਵਤਾ ਕੀ ਹੈ।
[†]ਜਪ ਦਾ ਭਾਵ ਇਥੇ ਸਿਮਰਣ ਨਹੀਂ, ਪਰ ਮੰਤ੍ਰ ਉਚਾਰਣ ਹੈ।

ਬਿਨ ਸਿੱਖੀ ਤਰਿਬੋ ਕਹਾਂ, ਜਗ ਸਾਗਰ ਭਾਰਾ।
ਦਜੋਸ ਕਹਾਂ ਸੂਰਜ ਬਿਨਾ-, ਮੈਂ ਏਵ ਬਿਚਾਰਾ ॥੧੦॥
ਨਮੋ ਨ ਕੀਨੀ ਸਿੱਖ ਕਿਹ[1], ਕਿਤ ਰਹਜੋ ਸੁ ਦੈਬੋ[2]।

[1]ਕਿਸੇ ਵੀ ਸਿੱਖ ਨੇ। [2]ਭੇਟਾ) ਦੇਣਾ ਤਾਂ ਕਿਤੇ ਰਿਹਾ।

ਸੁਨਤਿ ਖਿਝਹਿਂ ਸਭਿ ਮਨ ਬਿਖੈ, ਕਜਾ ਤਿਨ ਤੇ ਲੈਬੋ[1]।

[1]ਮੇਰਾ ਨਾਮ ਹੀ) ਸੁਣ ਕੇ ਸਾਰੇ ਮਨ ਵਿਚ ਖਿਝਦੇ ਸਨ, ਮੈਂ ਉਨ੍ਹਾਂ ਤੋਂ ਕੀ ਪ੍ਰਾਪਤਿ ਕਰ ਸਕਦਾ ਸਾਂ।

ਗੁਰਤਾ ਗਾਦੀ ਜਿਸਹਿ ਢਿਗ, ਤਿਸ ਹੀ ਕੀ ਪੂਜਾ।
ਬਿਨ ਅਜ਼ਮਤ ਕੈਸੇ ਪੁਜਹਿਂ[1], ਬੈਠੇ ਜੇ ਦੂਜਾ ॥੧੧॥

[1]ਕੀਕੂੰ ਪੁਜਵਾ ਸਕਦਾ ਹੈ।

ਗੁਰੂ ਅਮਰ ਕੇ ਸਦਨ ਤੇ, ਮੈਂ ਸਭਿ ਕੁਛ ਲੀਨਾ।

ਦਰਬ ਸਰਬ ਲੇ ਗਰਬ ਹਤਿ, ਚਲਿਬੋ ਮਗ ਕੀਨਾ[1]।
ਲੋਭ ਧਾਰਿ ਮੈਂ ਲੇ ਲਚਜੋ, ਬੇਸਰ[1] ਬਹੁ ਲਾਦੀ।
ਦੁਇ ਤ੍ਰੈ ਸੇਵਕ ਸੰਗ ਥੇ, ਅਤਿ ਭਾ ਅਹਿਲਾਦੀ ॥੧੨॥
ਦੋਇ ਘਟੀ ਜਬਿ ਦਿਨ ਰਹਜੋ, ਮਾਰਗ ਪ੍ਰਸਥਾਨੇ।
ਅਪਨੇ ਸਦਨ ਖਡੂਰ ਕੋ, ਚਿਤ ਚਾਹਤਿ ਜਾਨੇ।
ਬਹੁ ਧਨ ਲੈ ਗਮਨਜੋ ਜਬੈ, ਦਿਨਮਣਿ[1] ਅਸਤਾਯੋ।
ਅੰਧਕਾਰ ਭਾ ਜਗਤ ਮੈਂ, ਦਿਸਹੂੰ ਦਿਸ਼ਿ ਛਾਯੋ ॥੧੩॥
ਪਹੁੰਚਜੋ ਨਹੀਂ ਖਡੂਰ ਮੈਂ, ਰਹਿ[1] ਦੂਰ ਕਿਤੇਕਾ।
ਤਸਕਰ ਭੈਦਾਯਕ ਮਿਲੇ, ਤਿਹ ਸਮੈ ਅਨੇਕਾ[1]।
ਦੇਖਤਿ ਸ਼ਸਤ੍ਰ ਉਠਾਇ ਕੈ, ਮਾਰਨਿ ਕੋ ਆਏ।
ਤ੍ਰਾਸ ਪਾਇ ਤਿਨ ਪਾਸ ਤੇ, ਮਮ ਦਾਸ ਪਲਾਏ ॥੧੪॥
ਮੈਂ ਡਰ ਧਰਿ ਬੋਲਜੋ ਤਬੈ, -ਕਜੋਂ ਮਾਰੋ ਮੋਹੀ।
ਧਨ ਕਾਰਨ ਮਾਰਨ ਕਰਹੁ, ਲਿਹੁ ਜੇਤਿਕ ਹੋਹੀ-।
ਛੀਨ ਲੀਨਿ ਵਸਤੂ ਸਕਲ, ਨਹਿੰ ਬੋਲਨਿ ਦੀਨੋ।
ਪੁਨ ਸਰੀਰ ਕੇ ਚੀਰ ਸਭਿ, ਕਿਯ ਤਿਨ ਤੇ ਹੀਨੋ ॥੧੫॥
ਅਤਿਸ਼ੈ ਸੰਕਟ ਪਾਇ ਕੈ, ਨਿਜ ਆਇ

[1]ਹੰਕਾਰ ਟੁੱਟ ਗਿਆ ਤੇ ਚੱਲਣ ਦਾ ਰਾਹ ਲਿਆ।

[1]।

[1]।

[1]।

[1](ਚੋਰ)।

ਨਿਕੇਤਾ।
ਚਿੰਤਾ ਸਲਿਤਾ ਚਿਤ ਬਹ੍ਯੋ, ਮਨ ਸ਼ੋਕ ਸਮੇਤਾ।
-ਕਰਨਿ ਅਵੱਗਯਾ ਬਡਨਿ ਕੀ, ਕੈਸੇ ਸੁਖ ਪਾਵੈ।
ਕਟਹਿ ਤਰੋਵਰ ਕੋ ਜਬੈ, ਪੁਨਿ ਫਲ ਕਿਮ ਖਾਵੈ ॥੧੬॥
ਤੋਰਹਿ ਤਰੀ ਜੁ ਤੋਇ ਮਹਿਂ[1], ਕਿਮ ਤਰਹਿ ਸੁਖਾਰੋ।
ਸਦਨ ਢਾਹਿ ਪੁਨ ਬਸਨ ਚਹਿ, ਮਤਿਮੰਦ ਗਵਾਰੋ-।
ਇਮ ਚਿਤਵਤਿ ਚਿੰਤਾ ਮਹਾਂ, ਸਭਿ ਵਸਤੁ ਗਵਾਏ।
ਬਹੁਤ ਬਿਸੂਰਤਿ ਬੈਠਿ ਕਰਿ, ਨਹਿਂ ਕਿਸੂ ਬਤਾਏ ॥੧੭॥
ਤਬਿ ਤੇ ਮੇਰੀ ਲਾਤ ਮਹਿਂ, ਹੁਇ ਪੀੜ ਘਨੇਰੀ।
ਅਸਥੀ ਕੋ ਚੀਰਹਿ ਮਨਹੁਂ, ਦੁਖ ਦੇਤਿ ਬਡੇਰੀ।
ਕਿਤਿਕ ਕਾਲ ਬੀਤਤਿ ਭਯੋ, ਗੁਰ ਖੋਜ੍ਯੋ ਸਾਰੇ[1]।
ਬੁੱਢੇ ਆਦਿਕ ਸਿੱਖ ਸਭਿ, ਲਜਾਏ ਤਿਸ ਬਾਰੇ ॥੧੮॥
ਤਿਸੀ ਰੀਤਿ ਬੈਠੇ ਬਹੁਰ, ਬਰ ਗੁਰਤਾ ਗਾਦੀ।
ਮਿਲਿ ਸਭਿਹਿਨਿ ਬਹੁ ਭਾਂਤਿ ਕੀ, ਕੀਨੀ ਸ਼ੁਭ ਸ਼ਾਦੀ।
ਜਦਪਿ ਲਾਤ ਮਹਿਂ ਪੀਰ ਬਹੁ, ਅਤਿਸ਼ੈ ਦੁਖ ਪਾਊਂ।
ਲਾਜ ਭਾਰ ਤੇ[1] ਦਬ ਰਹ੍ਯੋ, ਨਹਿਂ ਨਿਕਟ ਸਿਧਾਊਂ ॥੧੯॥

[1]ਜਲ ਵਿਚ ਬੇੜੀ ਤੋੜੇ।

[1]ਨੇ।

[1]ਦੇ ਭਾਰ ਨਾਲ।

ਕਰਨਿ ਖੁਟਾਈ ਦੁਖ ਲਹੈ[1], ਜਗ ਬਿਖੈ ਲਜਾਵਹਿਂ[2]।
ਮਹਾਂ ਪੁਰਖ ਕੇ ਤੀਰ ਪੁਨ, ਕਿਮ ਨਹੀਂ ਸਿਧਾਵਹਿ।
ਚਿੰਰਕਾਲ ਪੀਰਾ ਸਹੀ, ਪਰ ਗਯੋ ਨ ਪਾਸੂ।
ਚਲਨਿ ਲਗੇ ਸ਼੍ਰੀ ਅਮਰ ਜਬਿ, ਬੈਕੁੰਠ ਅਵਾਸੂ ॥੨੦॥

[1]ਲਈਦਾ ਹੈ। [2]ਸ਼ਰਮਸਾਰ ਕਰਦੀ ਹੈ।

ਹੁਇ ਨਿਲਾਜ ਦੁਖ ਬਡੇ ਤੇ, ਮੈਂ ਨਿਕਟ ਸਿਧਾਰਾ।
ਖਰੋ ਅਗਾਰੀ ਹੋਇ ਕਰਿ, ਕਰ ਜੋਰਿ ਉਚਾਰਾ।
-ਅਪਰਾਧੀ ਮੈਂ ਆਪ ਕੋ, ਅਬਿ ਚਲਿ ਕਰਿ ਆਵਾ।
ਛਮੋ ਅਵੱਗਜਾ ਕਰੀ ਜੋ, ਬਹੁ ਸੰਕਟ ਪਾਵਾ ॥੨੧॥
ਮਹਾਂ ਪੁਰਖ ਉਰ[1] ਬੈਰ ਇਮ, ਜਿਉਂ ਨੀਰ ਲਕੀਰਾ[2]।

[1](ਦੇ) ਰਿਦੇ ਵਿਚ। [2]ਜਿਵੇਂ ਪਾਣੀ ਵਿਚ ਲਕੀਰ ਹੁੰਦੀ ਹੈ।

ਪਾਹਨ ਰੇਖਾ ਪ੍ਰੀਤ ਦ੍ਰਿਢ[1], ਅਸ ਭਾਖਹਿਂ ਧੀਰਾ।

[1]ਮਹਾਂ ਪੁਰਖਾਂ ਦੀ ਪ੍ਰੀਤ ਪੱਕੀ ਹੁੰਦੀ ਹੈ ਪੱਥਰ ਦੀ ਰੇਖਾਂ ਵਾਂਗੂ।

ਮੰਦ ਮਤੀ ਮੈਂ ਸ਼ਰਨ ਹੌਂ, ਤੁਮ ਦੀਨ ਦਯਾਲਾ-।
ਇਮ ਬਿਨਤੀ ਸੁਨਿ ਸ਼੍ਰੀ ਗੁਰੂ, ਬੋਲੇ ਤਿਸ ਕਾਲਾ ॥੨੨॥
-ਹੋਵਹਿ ਸ਼੍ਰੀ ਗੁਰ ਰਾਮਦਾਸ, ਸੋਢੀ ਕੁਲ ਟੀਕਾ।
ਸ਼੍ਰੀ ਅਰਜਨ ਸੁਤ ਤਿਨਹੁ ਕੋ, ਗੁਨ ਗਨ ਤੇ ਨੀਕਾ।
ਸੋ ਖਡੂਰ ਪ੍ਰਵਿਸ਼ਹਿ ਜਬਹਿ, ਹੋਵਹਿ ਤੁਮ ਮੇਲਾ।
ਚਰਨ ਦੁਹੇਲਾ[1] ਦੇਖਿ ਕੈ, ਸੋ ਕਰਹਿਂ

[1]ਦੁਖੀ। [2]ਸੁੱਖੀ।

ਸੁਹੇਲਾ[2]- ॥੨੩॥
ਸੁਨਿ ਕੈ ਤਿਨ ਤੇ ਆਇ ਘਰ, ਨਿਤ ਕਰਤਿ ਉਡੀਕਾ।
-ਕਬਿ ਦਰਸ਼ਨ ਨਿਜ ਦੇਹਿੰਗੇ, ਕਰਿ ਹੈਂ ਪਦ ਨੀਕਾ[1]-।
ਆਨਿ ਕ੍ਰਿਤਾਰਥ ਅਬਿ ਕਿਓ, ਕਾਟਹੁ ਮਮ ਪੀਰਾ।
ਸ਼੍ਰੀ ਨਾਨਕ ਅੰਗਦ ਅਮਰ, ਤੁਮ ਹੀ ਪ੍ਰਭੁ ਧੀਰਾ ॥੨੪॥
ਚਰਨ ਸ਼ਰਨ ਪਰਨੇ ਦਿਹੋ, ਪੂਰਹੁ ਉਰ ਆਸਾ।
ਨਹਿਨ ਹਟਾਵਨਿ ਕੀਜੀਏ, ਜੈਸੇ ਨਿਜ ਦਾਸਾ।'
ਸ਼੍ਰੀ ਅਰਜਨ ਸੁਨਿ ਪੁਨ ਭਨਯੋ 'ਜਿਮ ਚਾਹ ਤੁਮਾਰੀ।
ਕਰਹੁ ਤਥਾ ਥਲ ਵਡੇ ਹੋ, ਹਮ ਸਿੱਖ ਅਗਾਰੀ[1] ॥੨੫॥
ਸਕੈਂ ਹਟਾਇ ਨ ਤੁਮ ਕ੍ਰਿਤੀ, ਕਰ ਬੰਦਤਿ ਆਗੇ[1]।
ਗੁਰ ਗੁਰ ਗੁਰ ਕੇ ਪੁੱਤ੍ਰ ਸੁਭ, ਬਡ ਬੁੱਧਿ ਸੁਭਾਗੇ।
ਤਬਿ ਦਾਤੂ ਕਰ ਜੋਰ ਕੈ, ਚਰਨੀ ਲਪਟਾਯੋ।
ਸ਼੍ਰੀ ਅਰਜਨ ਕਰ ਫੇਰਿ ਕੈ, ਦੁਖ ਲਾਤ ਹਟਾਯੋ ॥੨੬॥
ਚਿਰੰਕਾਲ ਕੀ ਪੀਰ ਬਡ, ਛਿਨ ਬਿਖੈ ਨਿਵਾਰੀ।
ਮਨ ਪ੍ਰਸੰਨ ਦਾਤੂ ਭਯੋ, ਮਹਿਮਾ ਉਰ ਧਾਰੀ।
ਕਹਿਤੇ ਸੁਨਤਿ ਪ੍ਰਸੰਗ ਕੋ, ਸੂਰਜ ਅਸਤਾਯੋ।

[1]ਚਰਣ ਵੱਲ ਕਰਣਗੇ।

[1]ਅਸੀਂ ਪਹਿਲਾਂ ਦੇ (ਆਪ ਦੇ ਘਰ ਦੇ) ਸਿੱਖ ਹਾਂ।

[1]ਤੁਹਾਡੇ) ਅੱਗੇ ਹੱਥ ਜੋੜਕੇ।

ਨਾਨਾ ਬਿੰਜਨੁ[1] ਤਯਾਰਿ ਕਰਿ, ਸ਼੍ਰੀ ਗੁਰੁ ਅਚਵਾਯੋ ॥੨੭॥

[1]ਭੋਜਨ।

ਭਗਤਿ ਬਿਬੇਕ ਬਿਗਯਾਨ[1], ਕੀ ਚਰਚਾ ਬਹੁ ਕੀਨੀ।

[1]ਗਿਆਨ ਵਿਚਾਰ।

ਨਾਸ਼ਵੰਤ ਦ੍ਰਿਸ਼ਮਾਨ ਸਭਿ, ਸੱਤਾ ਸਤਿ ਚੀਨੀ[1]।

[1]ਚੇਤਨ) ਸੱਤਾ ਹੀ ਸੱਤ ਜਾਣੀ।

ਸਾਰ ਅਸਾਰ ਬਿਚਾਰ ਕਰਿ, ਨਿਸ਼ਚੈ ਠਹਿਰਾਯੋ।
ਪਾਰਬ੍ਰਹਮ ਪਰਮਾਤਮਾ, ਪਰਪੰਚ ਸੁਹਾਯੋ[1] ॥੨੮॥

[1]ਸਾਰ ਤੇ ਅਸਾਰ ਨੂੰ ਵਿਚਾਰ ਕੇ ਇਹ ਗੱਲ ਨਿਸ਼ਚੇ ਵਿੱਚ ਧਾਰਨ ਕੀਤੀ ਕਿ ਸਾਰੇ ਪ੍ਰਪੰਚ ਵਿੱਚ ਪਾਰਬ੍ਰਹਮ ਪ੍ਰਮਾਤਮਾ ਹੀ ਸੁਹਾ ਰਿਹਾ ਹੈ।

ਸੁਠ ਪ੍ਰਯੰਕ ਪੁਨ ਸੁਪਤਿ, ਭੇ ਸ਼੍ਰੀ ਅਰਜਨ ਨਾਥਾ।
ਜਾਮ ਜਾਮਨੀ ਤੇ ਜਗੇ, ਸੁਚਿ ਕਰਿ ਜਲ ਸਾਥਾ।
ਪੁਨਿ ਦਾਸੂ ਕੇ ਦਰਸ ਕੋ, ਗਮਨੇ ਤਿਸ ਡੇਰੇ।
ਲਗੀ ਸਮਾਧਿ ਅਗਾਧਿ ਹੀ, ਬਿਨ ਬਾਧ[1] ਬਡੇਰੇ ॥੨੯॥

[1]ਭਾਵ ਅਖੰਡ।

ਬ੍ਰਿਤਿ ਅਖੰਡ ਨਿਸ਼ਚਲ ਟਿਕੀ, ਕੋਠੇ ਸ਼ੁਭ ਮਾਂਹੀ।
ਕੀਨਿ ਉਥਾਨ ਹਿਲਾਇ ਕੈ, ਕਰਿ ਜਤਨੁ ਸੁ ਤਾਂਹੀ।
ਬਿਕਸੇ ਕਮਲ ਬਿਲੋਚਨੈ, ਹਾਲੀ ਮੁਖ ਜੀਹਾ।
ਸ਼੍ਰੀ ਅਰਜਨ ਚਰਨੀ ਪਰੇ, ਬਿਨਤੀ ਕਰਿ ਦੀਹਾ ॥੩੦॥
ਦਾਸੂ ਨੇ ਦੇਖੇ ਜਬੈ, ਕਰ ਬੰਦਿ ਅਗਾਰੀ।
ਬੰਦੇ ਪਰ ਅਰਬਿੰਦ ਮ੍ਰਿਦੁ, ਮੁਖ ਗਿਰਾ ਉਚਾਰੀ।
'ਬਿਚ ਸਮਾਧਿ ਕੇ ਧਯਾਨ ਜਿਹ, ਮੈਂ

ਨਿਤਪ੍ਰਤਿ ਠਾਨਾ।
ਸੋ ਸਰੂਪ ਤੁਮ ਹੀ ਅਹੋ, ਮਹਿਦੇ ਮਹੀਆਨਾ ॥੩੧॥
ਸ਼੍ਰੀ ਨਾਨਕ ਅਵਤਾਰ ਹੋ, ਇਕ ਜੋਤਿ ਬਿਰਾਜੇ।
ਕਲਿ ਮਹਿਂ ਨਰਨਿ ਉਧਾਰ ਹਿਤ, ਨਿਜ ਤਨ ਉਪਰਾਜੇ।'
ਸ਼੍ਰੀ ਗੁਰ ਕਹਿਂ 'ਤੁਮ ਬਹੁ ਬਡੇ, ਹਮ ਬਾਲ ਤਿਹਾਰੇ।
ਕ੍ਰਿਪਾ ਦ੍ਰਿਸ਼ਟਿ ਦੇਖਤਿ ਰਹਹੁ, ਦੁਖ ਕਾਟਨਿ ਹਾਰੇ! ॥੩੨॥
ਇਕ ਰਸ ਬ੍ਰਿਤੀ ਅਖੰਡ ਸ਼ੁਭ, ਚਿਰਕਾਲ ਟਿਕਾਈ।
ਸਰਬ ਭਾਂਤਿ ਸਮਰਥ ਬਡੇ, ਸਭਿ ਸ਼ਕਤੀ ਪਾਈ।
ਚਹਹੁ ਸੁ ਕਰਹੁ ਨ ਦੇਰ ਲਗਿ, ਬਿਚ ਚਉਦਹਿ ਲੋਕਾ।
ਨਹਿਂ ਆਗਜਾ ਕੋ ਫੇਰਹੀ, ਚਹਿਂ ਦਰਸ ਬਿਲੋਕਾ' ॥੩੩॥
ਤਬਿ ਦਾਸੂ ਨੇ ਬਚ ਕਹਜੋ 'ਪੂਰਹੁ ਮਮ ਆਸਾ।
ਚਿਰੰਕਾਲ ਕੋ ਤਨ ਤਜੇ[1], ਇਸ ਚਹੌਂ ਨ ਬਾਸਾ।
ਸ਼੍ਰੀ ਨਾਨਕ ਕੇ ਪਾਸ ਮੈਂ, ਚਾਹਤਿ ਅਬਿ ਜਾਯੋ।
ਅਪਨੋ ਬਾਕ ਭਨੀਜੀਏ, ਹੁਇ ਮੁਝ ਮਨ ਭਾਯੋ' ॥੩੪॥
ਸ਼੍ਰੀ ਗੁਰ ਬੋਲੇ 'ਹੋਹਿ ਇਮ, ਕੇਤਿਕ ਦਿਨ ਮਾਂਹੀ।
ਤਨ ਤਜਿ ਗਮਨਹੁ ਬੇਗ ਸੋ, ਸ਼੍ਰੀ ਨਾਨਕ ਪਾਹੀ।

[1]ਭਾਵ, (ਇਹ) ਪੁਰਾਣਾ ਸਰੀਰ ਛਡ ਦਿਆਂ।

ਅਜਰ ਜਰਨ ਧੀਰਜ ਧਰਨ, ਸ੍ਰੀ ਅੰਗਦ ਰੂਪਾ।
ਤੁਮ ਤਿਨ ਕੇ ਬਡ ਪੁੱਤ੍ਰ ਹੋ, ਚਿਤ ਸ਼ਾਂਤਿ ਅਨੂਪਾ ॥੩੫॥
ਦਾਸ ਜਾਨਿ ਕ੍ਰਿਪਾ ਕਰੋ, ਅਪਨੇ ਨਿਤ ਜਾਨੋ।
ਸੀਖ ਸਿਖਾਵੋ ਸ਼ੁਭ ਮਤੀ, ਜਿਮ ਪੰਥ ਮਹਾਨੋ[1]।'

[1]ਜਿਵੇਂ (ਸਿੱਖੀ ਦੇ) ਮਹਾਨ ਮਾਰਗ ਵਿੱਚ ਚੱਲਣਾ ਹੈ।

ਇਮ ਕਹਿ ਠਾਨੀ ਨਮੋ ਪਦ, ਪਰਕਰਮਾ ਦੀਨੀ।
ਅਪਰ ਭਨੀ ਬਹੁ ਬੇਨਤੀ, ਮਹਿਮਾ ਬਡ ਚੀਨੀ ॥੩੬॥
ਆਇਸੁ ਲੇ ਨਿਕਸੇ ਸਦਨ, ਭੇ ਚਲਿਬੇ ਤਯਾਰੂ।
ਤਬਿ ਦਾਤੂ ਕਰ ਜੋਰਿ ਕੈ, ਇਮ ਬਾਕ ਉਚਾਰੂ।
'ਸ੍ਰੀ ਅੰਮ੍ਰਿਤਸਰ ਸਮ ਲਖਹੁ, ਬਸਿਯਹਿ ਇਸ ਥਾਨੂ।
ਮਿਲੇ ਰਹੈਂ ਹਰਖੈਂ ਦਰਸ, ਗੁਨ ਗਯਾਨ ਨਿਧਾਨੂ' ॥੩੭॥
ਸੁਨਿ ਧੀਰਜ ਸਤਿਗੁਰ ਦਈ, ਹੁਇ ਤਯਾਰ ਚਲੇ ਹੈਂ।
ਖਾਸੇ[1] ਪਰ ਪੁਸਤਕ ਸ਼ੁਭਤਿ, ਸ਼ੁਭ ਚਮਰ[2] ਢੁਲੇ ਹੈ।

[1]ਪਾਲਕੀ। [2]ਚੌਰ।

ਰਾਗੀ ਕਰਤੇ ਕੀਰਤਨ, ਬਹੁ ਸਾਜ ਬਜਾਏ।
ਤਬਿ ਸੰਖਨਿ ਕੀ ਧੁਨਿ ਭਈ, ਸੁਮਨਸ ਬਰਸਾਏ ॥੩੮॥
ਲਘੁ ਦੁੰਦਭਿ ਮ੍ਰਿਦੁ ਬਾਜਤੇ, ਤੁਰਹੀ ਸੁ ਨਫੀਰੀ।
ਜੈ ਜੈ ਕਾਰ ਉਚਾਰਤੇ, ਚਹੁਂਦਿਸ਼ਿ ਮਹਿਂ

ਭੀਰੀ।
ਕਰਤਿ ਮੰਗਲਾਚਾਰ ਕੋ, ਬਹੁ ਧੂਪ ਧੁਖਾਵੈਂ।
ਮੰਦ ਮੰਦ ਸ਼੍ਰੀ ਸਤਿਗੁਰੂ, ਪਾਛੇ ਤਿਸ ਜਾਵੈਂ ॥੩੯॥
ਏਕ ਕੋਸ ਚਲਿ ਕੈ ਟਿਕੇ, ਦਾਤੂ ਸੰਗ ਭਾਖੀ।
'ਹਟਹੁ ਆਪ ਕਰੁਨਾ ਕਰਹੁ, ਪੂਰੀ ਅਭਿਲਾਖੀ[1]।
ਸਿਮਰਹੁ ਅਪਨੇ ਜਾਨਿ ਕੈ, ਹਮ ਦਾਸ ਤਿਹਾਰੇ।'
ਕਰੀ ਪਰਸਪਰ ਬੰਦਨਾ, ਉਰ ਪ੍ਰੇਮ ਉਦਾਰੇ ॥੪੦॥
ਸ਼੍ਰੀ ਦਾਤੂ ਘਰ ਕੋ ਹਟਜੋ, ਮਨ ਆਨੰਦ ਹੋਵਾ।
ਚਤੁਰ ਗੁਰੂ ਕੋ ਰੂਪ ਅਬਿ, ਸ਼੍ਰੀ ਅਰਜਨ ਜੋਵਾ।
ਮਹਿਮਾ ਮਹਾਂ ਬਿਚਾਰਤੋ -ਬਡ ਅਜ਼ਮਤ ਵਾਨਾ।
ਬਹੁਰ ਗਰੀਬੀ ਕੇ ਸਹਤ, ਨਿਤ ਕ੍ਰਿਪਾ ਨਿਧਾਨਾ- ॥੪੧॥
ਸ਼੍ਰੀ ਸਤਿਗੁਰ ਪਗ ਨਗਨ ਤੇ, ਪਾਛੇ ਪ੍ਰਸਥਾਨੇ।
ਆਗੇ ਖਾਸਾ ਪੋਥੀਅਨਿ, ਸਿਖ ਕੰਧ ਪਯਾਨੇ।
ਚਮਰ ਚਾਰੁ ਦੁਹ ਦਿਸ਼ਿ ਢੁਰਤਿ, ਬਹੁ ਸੰਖ ਬਜਾਵੈਂ।
ਇਮ ਮੰਗਲ ਕੋ ਕਰਤਿ ਹੀ, ਉੱਤਰ ਦਿਸ਼ਿ ਜਾਵੈਂ ॥੪੨॥
ਸਨੇ ਸਨੇ ਸਭਿ ਹੀ ਚਲਤਿ, ਮਨ ਨੰਮ੍ਰ ਕਰੰਤੇ।

[1](ਤੁਹਾਡੀ) ਚਾਹ ਪੂਰੀ ਹੋ ਗਈ ਹੈ।

ਸ੍ਰੀ ਅਰਜਨ ਉਰ ਭਾਉ ਪਿਖਿ,
ਬਲਿਹਾਰ ਹੁਵੰਤੇ।
ਸੁਧਾ ਸਰੋਵਰ ਕੋਸ ਦੁਇ, ਜਬਿ ਰਹ੍ਯੋ
ਅਗਾਰੇ।
ਸੌਚਿ[1] ਕਰਨਿ ਹਿਤ ਸਭਿ ਟਿਕੇ, ਖਾਸਾ
ਸੁ ਉਤਾਰੇ ॥੪੩॥
ਜਾਮ ਦਿਵਸ ਬਾਕੀ ਰਹ੍ਯੋ, ਥਿਤ ਭੇ
ਜਿਸ ਕਾਲਾ।
ਕਰੀ ਸੌਚਿ ਸਭਿ ਹੂੰ ਤਹਾਂ, ਉਰ ਹਰਖ
ਬਿਸਾਲਾ।
ਪ੍ਰਵਿਸ਼ੇ ਚਾਹਤਿ ਨਿਜ ਪੁਰੀ, ਕਰਿ
ਕਾਰਜ ਆਏ।
ਸੰਖਨ ਬਾਦਿਤ ਸ਼ਬਦ ਕੋ, ਧੁਨਿ ਊਚ
ਉਠਾਏ ॥੪੪॥

[1]ਸੁਚ, ਪਵਿੱਤ੍ਰਤਾ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ ਖਡੂਰ ਪ੍ਰਸੰਗ ਬਰਨਨੰ ਨਾਮ ਅਸ਼ਟ ਤ੍ਰਿੰਸਤੀ ਅੰਸੂ ॥੩੮॥

## ੩੯. [ਸ਼੍ਰੀ ਅੰਮ੍ਰਿਤਸਰ ਪੁੱਜੇ। ਇਕਾਂਤ ਥਾਂ ਪਸੰਦ ਕੀਤੀ]

੩੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੦

ਦੋਹਰਾ:

ਦੋਇ ਕੋਸ ਪਰ ਟਿਕ ਗੁਰੂ, ਥਕੇ ਪੰਥ ਪ੍ਰਸਥਾਨ[1]।
ਕੀਨਿ ਭਲੇ ਬਿਸਰਾਮ ਕੋ, ਹ੍ਵੈ ਸੁਚਿਥਿਤ ਤਿਸ ਥਾਨ ॥੧॥

[1]ਰਾਹ ਚਲਦੇ ਥੱਕ ਗਏ।

ਚੌਪਈ:

ਦ੍ਰਿਗ ਮੁੱਦ੍ਰਿਤਿ[1] ਕਰਿ ਠਾਨਜੋ ਧਜਾਨੂ।
ਬੈਠੇ ਨਿਸ਼ਚਲ ਗਜਾਨ ਨਿਧਾਨੂ।
ਸੁਧਾ ਸਰੋਵਰ ਪੁਰਿ ਸੁਧਿ ਹੋਈ।
ਗੁਰ ਆਗਮਨਿ ਸੁਨਜੋ ਸਭਿ ਕੋਈ ॥੨॥

[1]ਨੈਣ ਬੰਦ ਕਰਕੇ।

ਸ਼੍ਰੀ ਹਰਿਗੋਬਿੰਦ ਚੰਦ ਅਨੰਦੇ।
ਬਦਨ ਸਦਨ ਛਬਿ ਖਿਰਜੋ ਬਿਲੰਦੇ।
ਪਾਇ ਕਿਰਨ ਸੁਧਿ ਪ੍ਰਾਤ[1] ਮਨਿੰਦਾ।
ਭਏ ਪ੍ਰਫੁੱਲਿਤਿ ਦ੍ਰਿਗ ਅਰਬਿੰਦਾ ॥੩॥

[1]ਖਬਰ ਰੂਪ ਕਿਰਨ ਨੂੰ ਪਾਕੇ ਸਵੇਰ ਵਾਂਙੂੰ।

ਸੁਨਿ ਸਾਹਿਬ ਬੁੱਢਾ ਹਰਖਾਏ।
ਸਿਖ ਗੁਰਦਾਸ ਆਦਿ ਸਮੁਦਾਏ।
'ਜਿਸ ਕਾਰਜ ਗਮਨੇ ਕਰਿ ਆਏ।'
ਸੁਨਿ ਗੰਗਾ ਮਨ ਆਨੰਦ ਪਾਏ ॥੪॥
'ਪੁਸਤਕ ਸਭਿ ਖਾਸੇ ਪਰ ਲਜਾਵਤਿ।
ਆਪ ਗੁਰੂ ਪਨਹੀ ਬਿਨ ਆਵਤਿ।
ਇਮ ਸੁਨਿ ਬਡ ਉਤਸਾਹ ਬਧਾਵਾ।
ਸੁਮਨਸ ਚੰਦਨ ਧੂਪ ਧੁਖਾਵਾ ॥੫॥
ਲੇ ਸੰਗ ਸ਼੍ਰੀ ਗੁਰ ਹਰਿ ਗੋਬਿੰਦ।
ਚਲੇ ਅਗਾਊ ਜੁਤ ਸਿਖ ਬ੍ਰਿੰਦ।
ਮਧੁਰ ਪ੍ਰਸ਼ਾਦਿ ਅਧਿਕ ਸੰਗ ਲੀਨਾ।
ਸ਼੍ਰੀ ਗੁਰ ਸਮੁਖ ਪਯਾਨੋ ਕੀਨਾ ॥੬॥
ਪਰਮ ਪ੍ਰੇਮ ਕੋ ਜਾਲ ਫਸਾਏ।

ਮਨਹੁ ਮੀਨ ਗਨ ਐਂਚਤਿ ਆਏ।
ਪੁਰਿ ਕੇ ਨਰ ਗਨ ਸੁਨਿ ਸਮੁਦਾਏ।
ਦੇਖਨਿ ਦਰਸ ਗੁਰੂ ਕਹੁ ਧਾਏ ॥੭॥
ਜੋ ਨਿਤਪ੍ਰਤਿ ਹਿਤ ਕਰਿ ਦਰਸੈ ਹੈਂ[1]।
ਸੋ ਬਹੁ ਦਿਨ ਮੈਂ ਦਰਸ਼ਨ ਪੈ ਹੈਂ[1]।

[1]ਦਰਸ਼ਨ ਕਰਦੇ ਸਨ।

[1](ਉਨ੍ਹਾਂ ਨੇ ਅੱਜ) ਬਹੁਤ ਦਿਨਾਂ ਪਿੱਛੋਂ ਦਰਸ਼ਨ ਪਾਉਣਾ ਹੈ।

ਗਏ ਧਾਇ ਕਰਿ ਚੌਂਪ ਉਮੰਗੇ।
ਰੁਚਿਰ ਉਪਾਇਨ ਲੇ ਕਰਿ ਸੰਗੇ ॥੮॥
ਸਭਿ ਨਰ ਸ੍ਰੀ ਹਰਿਗੋਬਿੰਦ ਸਾਥ।
ਦਰਸੇ ਸਤਿਗੁਰ ਅਰਜਨ ਨਾਥ।
ਪਾਇਨ ਜਾਇ ਉਤਾਇਲ ਪਰੇ।
ਨਿਜ ਨਿਜ ਸਭਿਨਿ ਅਕੋਰੈਂ ਧਰੇ ॥੯॥
ਸਭਿਨਿ ਬਿਲੋਚਨ ਕਮਲ ਸਰੀਖੇ।
ਭਏ ਪ੍ਰਫੁੱਲਜਤਿ ਰਵਿ ਗੁਰ ਦੀਖੇ।
ਸ਼੍ਰੀ ਹਰਿਗੋਬਿੰਦ ਅੰਕ ਬਿਠਾਏ।
ਪਿਖਤਿ ਅਨੰਦ ਬਿਲੰਦ ਬਧਾਏ ॥੧੦॥
ਸਾਹਿਬ ਬੁੱਢਾ ਅਰੁ ਗੁਰਦਾਸ।
ਬੂਝੀ ਕੁਸ਼ਲ ਤਿਨਹੁਂ ਕੇ ਪਾਸ।
ਹਾਥ ਜੋਰਿ ਤਬਿ ਸਕਲ ਬਖਾਨੈਂ।
'ਕ੍ਰਿਪਾ ਆਪ ਕੀ ਤੇ ਸੁਖ ਠਾਨੈਂ ॥੧੧॥
ਘਰ ਰਾਵਰ ਕੇ ਅਰੁ ਸਭਿ ਥਾਈਂ।
ਕੁਸ਼ਲ ਅਨੰਦ ਰਹੈਂ ਸਮੁਦਾਈ।'
ਪੁਸ਼ਪ ਪ੍ਰਸਾਦਿ ਸਿੱਖ ਗਨ ਲ੍ਯਾਏ।
ਕਹਿ ਪੁਸਤਕ ਪਰ ਸੋ ਚਢਿਵਾਏ ॥੧੨॥
ਧੂਪ ਧੁਖਾਵਤਿ ਸੰਖ ਬਜਾਏ।
ਜੈ ਜੈ ਮੰਗਲ ਸ਼ਬਦ ਉਠਾਏ।
ਇਮ ਸਭਿ ਹੀ ਜਬਿ ਮਿਲੇ ਅਗਾਊ।

ਹਰਖੇ ਦੁਹਿਦਿਸ਼ਿ ਹੇਰਤਿ ਭਾਉ ॥੧੩॥
ਕਿਰਤਨ ਕਰਤਿ ਸਿੱਖ ਅਗੁਵਾਈ।
ਸਮੁਖ ਸੁਧਾਸਰ ਗਮਨੇ ਜਾਈ।
ਚੌਰ ਢੁਰਤਿ ਉਤਸਾਹ ਬਧਾਵਤਿ।
ਸੰਗਤਿ ਸੰਗ ਗੁਰੂ ਛਬਿ ਪਾਵਤਿ ॥੧੪॥
ਚਤੁਰ ਘਟੀ ਦਿਨ ਰਹਯੋ ਚਲੇ ਹੈਂ।
ਸਿੱਖਯ ਆਇ ਸਮੁਦਾਇ ਮਿਲੇ ਹੈਂ।
ਇਕ ਦਿਸ਼ ਸੰਖ ਨਫੀਰੀ[1] ਬਾਜਤਿ।
ਲਘੁ ਦੁੰਦਭਿ ਮਧੁਰੀ ਘਨ ਲਾਜਤਿ ॥੧੫॥
ਸ੍ਰੀ ਅਰਜਨ ਸ੍ਰੀ ਹਰਿ ਗੋਬਿੰਦ।
ਸ਼ੋਭਤਿ ਪੋਥਿਨਿ ਜੁਤ ਸਿਖ ਬ੍ਰਿੰਦ।
ਬ੍ਰਹਮਾ ਬਿਸ਼ਨ ਅਮਰ[1] ਇੰਦ੍ਰਾਦਿ।
ਮਨਹੁ ਬੇਦ ਕੀ ਕਰਨਿ ਮ੍ਰਿਜਾਦਿ ॥੧੬॥
ਇਕਠੇ ਹੁਇ ਉਤਸਾਹਿਤ ਚਾਲੇ।
ਨਗਰ ਸੁਧਾਸਰ ਬੈਕੁੰਠ ਆਲੇ[1†]।
ਖਾਸਾ ਫੂਲ ਮਾਲ ਜੁਤ ਆਗੇ।
ਸ੍ਰੀ ਗੁਰ ਜੁਤ ਸਿਖ ਪਾਛਹਿ ਲਾਗੇ ॥੧੭॥
ਜੈ ਜੈ ਸ਼ਬਦ ਕਰਤਿ ਚਲਿ ਜਾਹੀਂ।
ਪਹੁੰਚਤਿ ਭਏ ਜਾਇ ਕਰਿ ਪਾਹੀ।
ਸੁਧਾ ਸਰੋਵਰ ਪੂਰਬ ਪਾਸੇ।
ਥੜਾ ਨਾਮ ਅਬਿ ਲਗਹੁ ਪ੍ਰਕਾਸ਼ੇ[†] ॥੧੮॥

[1]ਤੁਤੀਆਂ।

[1]ਦੇਵਤਾ।

[1]ਬੈਕੁੰਠ ਘਰ। [†]ਇਹ ਦ੍ਰਿਸ਼ਟਾਂਤ ਮਾਤ੍ਰ ਹਨ, ਕਿਉਂਕਿ ਕਵਿ ਜੀ ਇਕੋ ਸਾਹਿਤ ਦੇ ਜਾਣੂ ਹਨ, ਸੋ ਉਸੇ ਦੇ ਦ੍ਰਿਸ਼ਟਾਂਤ ਵਰਤਦੇ ਹਨ। ਦ੍ਰਿਸ਼ਟਾਂਤ ਦਾ ਸਦਾ ਇੱਕ ਅੰਗ ਕਵੀ ਜਨ ਲੈਂਦੇ ਹਨ।

[†]ਥੜਾ ਸਾਹਿਬ ਪੂਰਬ ਦੱਖਣ ਦਿਸ਼ਾ ਦੇ ਵਿਚਾਲੇ, ਦੁਖ ਭੰਜਨੀ ਤੋਂ ਅੱਗੇ ਤੇ ਅਠਸਠ ਤੀਰਥ ਤੋਂ ਉਰੇ ਹੈ। ਇਸ ਪੁਰਾਤਨ ਤੇ ਆਦਿ ਅਸਥਾਨ ਨੂੰ ਢਾਹ ਕੇ ਨਵੀਨ ਅਕਾਲੀ ਅੰਦੋਲਨ ਨੇ ਪੋਣਾ ਬਣਾ ਦਿੱਤਾ ਸੀ, ਸੰਗਤ ਦੀ ਅਵਾਜ਼ ਉੱਠਣ ਤੇ ਹੁਣ ਫੇਰ ਥੜਾ ਸਾਹਿਬ ਰਚ ਦਿੱਤਾ ਗਿਆ ਹੈ। ਪਹਿਲੀ ਇਮਾਰਤ ਇਤਨੀ ਪੱਕੀ ਸੀ

ਇਕ ਇੱਟ ਬੀ ਸਾਬਤ ਨਹੀਂ ਸੀ ਉੱਖੜ ਸਕੀ, ਬਾਜ਼ੇ ਵੇਲੇ ਉਖੇੜਨ ਵਾਲਿਆਂ ਨੂੰ ਬਾਰੂਦ ਦੀ ਸਹਾਇਤਾ ਬੀ ਲੈਣੀ ਪਈ ਸੀ। ਸ਼੍ਰੀ ਗੁਰੂ ਅਰਜਨ ਦੇਵ ਜੀ ਦੀਆਂ ਇਮਾਰਤਾਂ ਐਸੀਆਂ ਪੱਕੀਆਂ ਸਨ। ਵਿਸ਼ੇਸ਼ ਲਈ ਦੇਖੋ ਰਾਸਿ ੨ ਅੰਸੂ ੪੦ ਦੇ ਅੰਕ ੪ ਦੀ ਟੂਕ।

ਤਹਾਂ ਸਥਾਪਤਿ ਕਰਿ ਪੋਥੀਨ।
ਟਿਕੇ ਨਿਕਟ ਗੁਰ ਆਨੰਦ ਭੀਨ।
ਮੰਗਤਿ ਜਨ ਸੁਨਿ ਕਰਿ ਚਲਿ ਆਏ।
ਮਨ ਬਾਂਛਤਿ ਸਭਿਹਿਨਿ ਤਬਿ ਪਾਏ ॥੧੯॥
ਅਧਿਕ ਭੀਰ ਸਤਿਗੁਰ ਢਿਗ ਹੋਈ।
ਦਰਸ਼ਨ ਕਰਿ ਗਮਨਤਿ ਸਭਿ ਕੋਈ।
ਬਹੁਤ ਪ੍ਰਸਾਦਿ ਲਜਾਇ ਬਰਤਾਵਾ।
ਸਭਿਹਿਨਿ ਕੇ ਮਨ ਆਨੰਦ ਛਾਵਾ ॥੨੦॥
ਸੰਧਜਾ ਕਰਿ[1] ਸਤਿਗੁਰ ਤਿਸ ਥਾਨੂ।
ਬ੍ਰਿੱਧ ਸਾਥ ਤਬਿ ਬਾਕ ਬਖਾਨੂ।
'ਆਪ ਰਹਹੁ ਪੁਸਤਕ ਕੇ ਪਾਸ।
ਲੇ ਕਰਿ ਅਪਰ ਸਾਥਿ ਗਨ ਦਾਸ ॥੨੧॥
ਜਾਗ੍ਰਨ ਕਰਹੁ ਸਿਮਰ ਸਤਿਨਾਮ।
ਕਿਰਤਨ ਹੋਇ ਸੁ ਚਾਰਹੁੰ ਜਾਮ।'
ਸ਼੍ਰੀ ਹਰਿ ਗੋਬਿੰਦ ਕਉ ਲੇ ਸਾਥ।
ਨਮੋ ਕੀਨਿ ਸ਼੍ਰੀ ਅਰਜਨ ਨਾਥ ॥੨੨॥
ਉਠਤਿ ਪ੍ਰਦਛਣਾ ਦਿਸ਼ਿ ਕਹੁ ਆਏ।
ਪੌਰ ਦਰਸ਼ਨੀ ਸੀਸ ਨਿਵਾਏ।
ਅੰਦਰ ਬਰ ਹਰਿ ਮੰਦਰ ਗਏ।
ਚਤੁਰ ਪ੍ਰਦਛਨਾ ਫਿਰ ਤਹਿਂ ਦਏ ॥੨੩॥
ਖਰੇ ਹੋਇ ਕਰਿ ਸ਼੍ਰੀ ਦਰਬਾਰ।
ਹਾਥ ਜੋਰਿ ਕਰਿ ਬਿਨੈ ਉਚਾਰ।
ਨਮਸਕਾਰ ਕਰਿ ਕੈ ਬਹੁ ਭਾਊ।
ਹਟੇ ਬਹੁਰ ਜਿਨ ਪ੍ਰੇਮ ਸੁਭਾਊ ॥੨੪॥
ਸ਼੍ਰੀ ਹਰਿ ਗੋਬਿੰਦ ਸੰਗ ਸੁਹਾਏ।

[1]ਸੰਝ ਦੇ ਹੋਣ ਕਰਕੇ।

ਮੰਦ ਮੰਦ ਅਪਨੇ ਘਰ ਆਏ।
ਦਾਸੀ ਦਾਸ ਆਨਿ ਪਗ ਲਾਗੇ।
ਬੂਝੀ ਕੁਸ਼ਲ ਗੁਰੂ ਰਸ ਪਾਗੇ[1] ॥੨੫॥
ਅੰਤਰ ਪ੍ਰਵਿਸ਼ੇ ਉਠਿ ਸ਼੍ਰੀ ਗੰਗਾ।
ਆਨਿ ਲਗੀ ਪਾਇਨ ਕੇ ਸੰਗਾ।
ਸੁਤ ਕੋ ਲੇ ਪ੍ਰਯੰਕ ਪਰ ਬੈਸੇ।
ਰਾਮਚੰਦ ਕੋ ਦਸਰਥ ਜੈਸੇ ॥੨੬॥
ਮਾਤੁਲ ਪਤਨੀ[1] ਕੇ ਸੰਦੇਸ਼।
ਅਪਰ ਬਾਰਤਾ ਬਿਤੀ ਅਸ਼ੇਸ਼।
ਸਨੇ ਸਨੇ ਗੰਗਾ ਕੋ ਸ਼੍ਰੌਨ[1]।
ਕੀਨਿ ਸੁਨਾਵਨਿ ਗੁਰ ਸੁਖ ਭੌਨ ॥੨੭॥
ਤਬਿ ਗੰਗਾ ਮਨ ਆਨੰਦ ਪਾਏ।
ਨਿਕਟ ਬੈਠਿ ਭੋਜਨ ਅਚਵਾਏ।
ਨਿਜ ਕਰ ਤੇ ਠਾਨਤਿ ਬਹੁ ਸੇਵਾ।
ਮਹਿਮਾ ਜਾਨਹਿ ਸ਼੍ਰੀ ਗੁਰ ਦੇਵਾ ॥੨੮॥
ਸੁਪਤਿ ਹੇਤੁ ਪਰਯੰਕ ਅਰੂਢੇ।
ਇਕ ਪਰ[1] ਹਰਿ ਗੋਬਿੰਦ ਗੁਨ ਗੂਢੇ।
ਸੁਖ ਸੋਂ ਸੈਨ ਕਰੀ ਨਿਸ ਮਾਂਹੀ।
ਰਹੀ ਜਾਮ ਜਾਗੇ ਗੁਨ ਗ੍ਰਾਹੀ ॥੨੯॥
ਸਤਿ ਚੇਤਨ ਆਨੰਦ ਸਰੂਪਾ।
ਤਿਸ ਮਹਿਂ ਨਿਸ਼ਚਲ ਬ੍ਰਿਤੀ ਅਨੂਪਾ।
ਪ੍ਰਥਮ ਸੌਚ ਕਰਿ ਕੈ ਮਨ ਪਾਵਨਿ।
ਪੁਨਹੁ ਕੀਨਿ ਜਲ ਲੇ ਰਦ ਧਾਵਨ[1] ॥੩੦॥
ਕੂਪ ਨੀਰ ਤੇ ਮੱਜਨ ਠਾਨਿ।
ਪੁਨ ਦੁਖਭੰਜਨਿ ਕੀਨਿ ਸ਼ਨਾਨ।
ਥੜੇ ਜਾਇ ਬੈਠੇ ਸੁਖ ਭੌਨ।
ਅਜਪਾ ਜਾਪ ਜਪਯੋ ਕਰਿ ਮੌਨਿ ॥੩੧॥

[1]ਪ੍ਰੇਮ ਵਿੱਚ ਰਤੇ ਹੋਇਆਂ ਨੇ।
[1]ਮਾਮੀ।
[1]ਕੰਨੀਂ।
[1]ਇਕ (ਪਲੰਘ) ਤੇ।
[1]ਦੰਦ ਧੋਣਾ, ਦਾਤਣ ਕਰਨਾ।

ਪੁਨ ਪ੍ਰਾਚੀ ਦਿਸ਼ਿ ਭੀ ਅਰੁਨਾਈ[1]। [1]ਪੂਰਬ ਦਿਸ਼ਾ ਵਲ ਲਾਲੀ।
ਤਿਮਰ ਨਸਯੋ ਚਟਿਕਾ[1] ਚੁਹਕਾਈ। [1]ਚਿੜੀਆਂ।
ਕਮਲ ਬਿਲੋਚਨ ਬਿਕਸੇ ਦੋਈ।
ਉਠੇ ਪ੍ਰਭੂ ਪ੍ਰਭਾਤਿ ਲਖਿ ਹੋਈ ॥੩੨॥
ਬਡੀ ਪ੍ਰਕਰਮਾਂ ਫਿਰ ਕਰਿ ਆਏ।
ਪੌਰ ਦਰਸ਼ਨੀ ਸੀਸ ਨਿਵਾਏ।
ਪੁਨਹ ਜਾਇ ਦਰਬਾਰ ਸੁ ਬੰਦੇ।
ਚਤੁਰ ਪ੍ਰਦਛਨਾ ਕੀਨਿ ਅਨੰਦੇ ॥੩੩॥
ਇਮ ਦਰਸ਼ਨ ਕਰਿ ਫਿਰ ਪੁਨ ਆਏ।
ਬੈਠਿ ਥੜੇ ਪਰ ਗੁਰੂ ਸੁਹਾਏ।
ਮਨਹੁ ਸ਼ੰਭੁ[1] ਥਿਤ ਗੁਰ ਕੈਲਾਸ਼ਾ। [1]ਸ਼ਿਵ ਜੀ।
ਸੁਰ ਜਿਮ ਸਿਖ ਬੈਸੇ ਚਹੁੰ ਪਾਸਾ ॥੩੪॥
ਸੰਗਤਿ ਆਇ ਲਗਯੋ ਦੀਵਾਨ।
ਬੀਚ ਬਿਰਾਜਹਿਂ ਕ੍ਰਿਪਾ ਨਿਧਾਨ।
ਸ੍ਰੀ ਮੁਖ ਤੇ ਬੋਲੇ ਬਚ ਐਸੇ।
ਨਿਕਸੇ ਕਮਲ ਖਿਰੇ ਅਲਿ ਜੈਸੇ[1] ॥੩੫॥ [1]ਖਿੜੇ ਕਵਲਾਂ ਤੋਂ ਜਿਵੇਂ ਭੌਰੇ ਨਿਕਲਦੇ ਹਨ।
'ਚਿਤ ਦੈ ਸੁਨਿ ਭਾਈ ਗੁਰਦਾਸ!
ਪਰ ਉਪਕਾਰ ਬਡੋ ਸੁਖ ਰਾਸਿ।
ਦੇਖਿ ਦੇਖਿ ਕਰਿ ਸਭਿ ਪੋਥੀਨ।
ਕਰਹੁ ਗ੍ਰਿੰਥ ਸਾਹਿਬ ਰਸ ਭੀਨ ॥੩੬॥
ਸੁਮਤਿ ਬਿਲੋਚਨ ਜਿਨ ਕੇ ਨਾਂਹਿ ਨ।
ਸਮ ਦਮ ਸਬਲ ਸੁ ਬਾਹਨਿ ਜਾਂਹਿ ਨ[1]। [1]ਸਮ ਦਮ ਰੂਪ ਬਲਵਾਨ ਭੁਜਾਂ ਜਿਨ੍ਹਾਂ ਦੇ ਨਹੀਂ।
ਤਪ, ਮਖ ਪਗ ਤੇ[1] ਜੇ ਨਰ ਹੀਨੇ। [1]ਤਪ ਤੇ ਯੱਗ ਰੂਪੀ ਪੈਰਾਂ ਤੋਂ।
ਤਿਨ ਹਿਤੁ ਸੇਤੁ ਰਚਹੁ ਹਿਤ ਦੀਨੇ[1] ॥੩੭॥ [1]ਪੁਲ ਰਚੋ ਪਿਆਰ ਨਾਲ।
ਸਾਗਰ ਅਗਨਿ ਸੰਸਾਰ ਅਗਾਹੂ।
ਜਿਸ ਪੁਲ ਆਸ਼੍ਰੈ ਇਹ[1] ਤਰ ਜਾਹੂ। [1]ਭਾਵ ਸੰਸਾਰ।

ਸੋ ਚਿਤਲਾਇ ਬਨਾਵਨਿ ਕੀਜਹਿ।
ਨਰ ਅਸੰਖ ਕੋ ਹਿਤ ਕਰਿ ਦੀਜਹਿ[1] ॥੩੮॥
ਮਹਾਂ ਪੁਰਖ ਕੋ ਜਗ ਤਨ ਧਾਰਨਿ।
ਅਨ ਗਨ ਨਰਨ ਸ਼੍ਰੇਯ ਕੇ ਕਾਰਨ[1]।
ਯਾਂ ਤੇ ਅਬਿ ਕੋ ਥਾਨ ਨਿਹਾਰੋ।
ਹੋਇ ਇਕਾਕੀ ਸੁੰਦਰ ਸਾਰੋ ॥੩੯॥
ਜਿਹ ਹੇਰਤਿ ਹੁਇ ਹਰਖ ਬਿਸਾਲਾ।
ਹਰਿਆਵਲਿ ਅਵਨੀ ਤਰੁ ਜਾਲਾ[1]।
ਜਲ ਸਮੀਪ ਹੁਇ ਸੁੰਦਰ ਛਾਯਾ।
ਸਘਨ ਹਰਿਤ ਦਲ ਹੁਇਂ ਸਮੁਦਾਯਾ' ॥੪੦॥
ਸੁਨਿ ਭਾਈ ਗੁਰਦਾਸ ਅਲਾਵਹਿ।
'ਜੋ ਥਲ ਕ੍ਰਿਪਾ ਸਿੰਧੁ ਕੋ ਭਾਵਹਿ।
ਸੋ ਆਛੋ ਹੁਇ ਬੈਠਨਿ ਜੋਗ।
ਜਹਾਂ ਨ ਪਹੁਂਚ ਸਕਹਿਂ ਸਭਿ ਲੋਗ' ॥੪੧॥
ਸੁਨਿ ਸ਼੍ਰੀ ਅਰਜਨ ਆਪਹਿ ਚਲੇ।
ਖੋਜਨਿ ਥਾਨ ਬੈਠਿਬੋ ਭਲੇ।
ਸੰਗ ਚਲੇ ਬੁੱਢਾ ਗੁਰਦਾਸ।
ਕਿਤਿਕ ਸਿੱਖ ਜੇ ਗਜਾਨ ਨਿਵਾਸ ॥੪੨॥
ਚਲੇ ਸੁਧਾਸਰ ਤੇ ਦਿਸ਼ਿ ਪ੍ਰਾਚੀ[1]।
ਮਤਿ ਉਪਕਾਰ ਬਿਖੈ ਜਿਨ ਰਾਚੀ।
ਇਕ ਉਤ ਫਿਰ ਕਰਿ ਸਥਲ ਨਿਹਾਰੇ।
ਜਹਿਂ ਤਰੁ ਸੰਘਨੇ ਤਹਾਂ ਪਧਾਰੇ ॥੪੩॥
ਕਿਤਿਕ ਕਾਲ ਬਿਚਰਤਿ ਤਿਤਿ ਓਰਾ।
ਨਹਿਂ ਪਾਈ ਬੈਠਿਬਿ ਕੀ ਠੌਰਾ।
ਚਲਦਲ[1] ਖਰੇ ਹਰੇ ਦਿਖਿ ਦੂਰੇ।
ਗਮਨਤਿ ਪਹੁਂਚੇ ਸ਼੍ਰੀ ਗੁਰ ਪੂਰੇ

[1]ਭਲਾ ਕਰ ਦੇਵੋ।
[1]ਮਨੁੱਖਾਂ ਦੇ ਕਲਿਆਨ ਦੇ ਵਾਸਤੇ (ਹੁੰਦਾ ਹੈ)।
[1]ਬਹੁਤੇ ਬ੍ਰਿੱਖ।
[1]ਪੂਰਬ ਦਿਸ਼ਾ ਵਲ।
[1]ਪਿੱਪਲ।

॥੪੪॥

ਕਬਿੱਤ:

ਬਦਰੀ[1] ਅਨੇਕ ਖਰੀ ਹਰੀ ਹਰੀ ਸ਼ੋਭ ਖਰੀ,

[1]ਬੇਰੀਆਂ।

ਘਾਮ ਕੀ ਤਪਤ ਹਰੀ[1], ਹੇਰੀ ਏਕ ਢਾਲ ਕੀ[2]।

[1]ਨਾਸ਼ (ਕੀਤੀ)। [2]ਦੇਖੀਆਂ ਇਕੋ ਤਰ੍ਹਾਂ ਦੀਆਂ।

ਜੰਡ ਹੈ ਅਖੰਡ ਗਨ, ਠਾਂਢੀ ਹੈ ਕਰੀਰ ਭੀਰ[1]

[1]ਸੰਘਣੀਆਂ।

ਚਲਦਲ ਚਲਾਚਲ ਦਲ ਕਲ ਜਾਲ ਕੀ[1]।

[1]ਪਿੱਪਲ ਦੇ ਚੰਚਲ ਸੁੰਦਰ ਸਮੂਹ ਪੱਤੇ।

ਸੁੰਦਰ ਸੁਖਦ ਛਾਇ ਮੁਦਤ ਕਰਤਿ ਮਨ,

ਚਾਰੋਂ ਓਰ ਦਿਖੈ ਹਰਿਆਈ ਥੋਰੇ ਕਾਲ ਕੀ[1]।

[1]ਭਾਵ ਨਵੀਂ ਉੱਗੀ ਹੋਈ।

ਧਰਾ ਜਲ ਨਾਲ ਕੀ[1], ਬਿਟਪ ਜੁਤ ਡਾਲ ਕੀ,

[1]ਧਰਤੀ ਦੇ ਨਾਲ ਜਲ ਹੈ।

ਪਸਿੰਦ ਮੈਂ ਕ੍ਰਿਪਾਲ ਕੀ, ਪ੍ਰਮੁਦਤ[1] ਬਿਸਾਲ ਕੀ ॥੪੫॥

[1]ਅਨੰਦ ਦੇਂਦੀ ਹੈ।

ਸ੍ਵੈਯਾ:

ਸ੍ਰੀ ਗੁਰ ਦੇਖਿ ਕਹ੍ਯੋ ਗੁਰਦਾਸ ਕੋ,

'ਪੰਚਬਟੀ[†] ਸਮ ਥਾਨ ਨਿਹਾਰਾ।

[†]ਮੁਰਾਦ ਹੈ ਐਸੀ ਏਕਾਂਤ ਥਾਂ ਜੈਸੀ ਤ੍ਰੇਤੇ ਯੁਗ ਵਿਚ ਨਾਸਕ ਵਿਚ ਗੋਦਾਵਰੀ ਦੇ ਕਿਨਾਰੇ ਪੰਚਬਟੀ ਦਾ ਟਿਕਾਣਾ ਏਕਾਂਤ ਸੀ ਤੇ ਰਮਣੀਕ ਸੀ ਜਿਸ ਨੂੰ ਐਸਾ ਦੇਖਕੇ ਰਾਮ ਜੀ ਟਿਕੇ ਸਨ। ਟਿਕਾਣਾ ਹੁਣ ਬੀ ਹੈ।

ਬੀਚ ਧਰਾ ਇਕ ਸਾਰ ਜਹਾਂ,

ਤਹਿਂ ਬੈਠਨਿ ਚਾਹਤਿ ਚਿੱਤ ਹਮਾਰਾ।

ਤੰਬੂ ਕਨਾਤ ਇਹਾਂ ਲਗਵਾਵਹੁ

ਭਾਖਿ ਮੰਗਾਵਹੁ ਦਾਸ ਹਕਾਰਾ।

ਹੈ ਸੁਖਵੰਤ ਇਕੰਤ ਮਹਾਂ,

ਚਹੂੰ ਓਰ ਖਰੇ ਤਰੁ ਚਾਰੁ ਹਜ਼ਾਰਾ' ॥੪੬॥

ਯੌਂ ਸੁਨਿ ਕੈ ਗੁਰਦਾਸ ਭਨ੍ਯੋ

'ਸੋਈ ਥਾਨ ਭਲੋ ਜਹਿਂ ਆਪ ਕੋ ਭਾਵੈ।

ਮੋ ਮਨ ਭੀ ਹਰਖਾਵਤਿ ਹੈ,
ਜਲ ਹੈ, ਥਲ ਨੀਵੇ ਸੁ ਭੂਮ ਸੁਹਾਵੈ।
ਪੰਚ ਬਟੀ ਸਮ ਆਪ ਕਹੋ
ਅਤਿ ਹੋਇ ਮਹਾਤਮ ਜੋ ਦਰਸਾਵੈ।'
ਯੌਂ ਕਹਿ ਤੰਬੂ ਕਨਾਤ ਮੰਗਾਇ
ਲਗਾਵਤਿ ਭੇਦ ਕੋ ਆਪ ਬਤਾਵੈਂ
॥੪੭॥
ਸ਼੍ਰੀ ਗੁਰ ਫੇਰ ਕਹ੍ਯੋ 'ਹਮ ਜਾਤਿ,
ਸੰਵਾਰਿ[1] ਸਥਾਨ ਸੁ ਤਜਾਰ ਕਰੋ।

[1]ਸੰਵਾਰਕੇ।

ਜਾਵਦ ਫੇਰ ਸੁ ਆਵੈਂ ਇਹਾਂ
ਤਬਿ ਲੌ ਕਰਿ ਤੰਬੂ ਕਨਾਤ ਖਰੋ[1]।'

[1]ਖੜੇ ਕਰੋ।

ਦੇਯ ਨਿਦੇਸ਼ ਅਸ਼ੇਸ਼ ਤਿਸੇ[1]

[1]ਆਗਿਆ ਦੇ ਕੇ ਸਾਰੀ ਤਿਸ (ਭਾਵ ਭਾਈ ਗੁਰਦਾਸ ਜੀ) ਨੂੰ।

ਤਬਿ ਆਪ ਹਟੇ ਚਲਿ ਆਇ ਘਰੋ।
ਦੇਤਿ ਸਦਾ ਨਿਜ ਸਿੱਖਜਨ ਕੋ ਸੁਖ
ਦੇਵ ਗੁਰੂ ਨਿਤ ਧਜਾਨ ਧਰੋ[1] ॥੪੮॥

[1]ਦੇਤਿ ਸਦਾ......... ਸੁਖ ਦੇਵ ਗੁਰੂ = ਗੁਰਵੇਦ ਜੀ ਸੁਖ ਦੇਂਦੇ ਸਨ ਸਦਾ ਸਿੱਖਾਂ ਨੂੰ (ਉਨ੍ਹਾਂ ਦਾ) ਨਿੱਤ ਧਿਆਨ ਧਰੋ (ਅ) ਸੁਖਦੇਵ ਗੁਰੂ = ਸੁਖਦਾਤੇ ਗੁਰੂ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਪੋਥੀਨ ਲੇਨ ਸੁਧਾਸਰ ਪ੍ਰਵੇਸ਼' ਪ੍ਰਸੰਗ ਬਰਨਨੰ ਨਾਮ ਏਕ ਊਨ ਚੱਤ੍ਵਾਰਿੰਸਤੀ ਅੰਸੂ ॥੩੯॥

## ੪੦. [ਰਾਮ ਸਰ]

੩੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੧

ਦੋਹਰਾ:
ਤਬਿ ਭਾਈ ਗੁਰਦਾਸ ਨੇ, ਦਾਸ ਬੁਲਾਏ ਪਾਸ।
ਸ੍ਰੀ ਗੁਰ ਕੀ ਆਇਸੁ ਕਹੀ, ਸੁਨਤਿ ਹੁਲਾਸ ਪ੍ਰਕਾਸ਼ ॥੧॥

ਚੌਪਈ:
ਮਿਲਿ ਬ੍ਰਿੰਦਨ ਸਮ ਕੀਨਸਿ ਅਵਨੀ।
ਚਹੁੰ ਦਿਸ਼ਿ ਹਰਿਆਵਲਿ ਥਿਤਿ ਰਵਨੀ[1]। — [1]ਸੁਹਣੀ।
ਡੋਰਨਿ ਤਾਨ[1] ਖਰੋ ਕਿਯ ਤੰਬੂ। — [1]ਤਾਣਕੇ।
ਨੰਮ੍ਰ ਸਥਾਨ ਨਿਕਟ ਕਛੁ ਅੰਬੂ[1] ॥੨॥ — [1]ਜਲ।
ਕਰਿ ਕਨਾਤ ਠਾਢੀ ਤਹਿਂ ਗਾਢੀ।
ਚਹੁੰ ਕੋਦ ਸੁੰਦਰ ਦੁਤਿ ਬਾਢੀ।
ਜਲ ਕੋ ਬਹੁ ਛਿਰਕਾਵ ਕਰਾਵਾ।
ਪੁਨ ਗੁਲਾਬ ਬੂੰਦਨ ਬਰਸਾਵਾ ॥੩॥
ਚਹੁੰ ਦਿਸ਼ਿ ਚੰਦਨ ਚਰਚਯੋ ਚਾਰੂ।
ਬਹੁ ਖੁਸ਼ਬੋਇ ਉਠਤਿ ਮਹਿਕਾਰੂ[1]। — [1]ਖੁਸ਼ਬੋ ਦੀ ਮਹਿਕਾਰ।
ਆਨਿ ਬਾਗ ਤੇ ਸੁੰਦਰ ਬੂਟੇ।
ਕਰੇ ਲਗਾਵਨਿ ਸੁਮਨਸੁ ਜੂਟੇ[1] ॥੪॥ — [1]ਫੁੱਲਾਂ ਨਾਲ ਜੁੜੇ ਹੋਏ।
ਬਰਨ ਬਰਨ ਕੇ ਫੂਲ ਪ੍ਰਫੁੱਲਜਤਿ।
ਬਾਯੁ ਬਹਤਿ ਸ਼ਾਖਾ ਜਿਨ ਝੂੱਲਜਤਿ।
ਸਕਲ ਸਥਲ ਤੇ ਰੇਣੁ[1] ਦਬਾਈ। — [1]ਧੂੜ।
ਕੰਟਕ, ਸ਼ੁਸ਼ਕ ਸੁ ਤ੍ਰਿਣਨਿ ਹਟਾਈ[1] ॥੫॥ — [1]ਕੰਡੇ ਤੇ ਸੁੱਕੇ ਕੱਖ ਦੂਰ ਕੀਤੇ।
ਥਲ ਕਨਾਤ ਅੰਤਰ ਬਰ[1] ਜੇਤਾ। — [1]ਅੰਦਰ ਵਾਰ ਦਾ।
ਛਾਯੋ ਰੁਚਿਰ ਫਰਸ਼ ਤੇ ਤੇਤਾ।
ਤੰਬੂ ਕੇ ਅੰਤਰ ਚੰਦੋਵਾ।
ਝਾਲਰਦਾਰ ਝਲਕਤੋ ਹੋਵਾ ॥੬॥
ਰੇਸ਼ਮ ਡੋਰ ਬੰਧਿ ਕਰਿ ਤਾਨਾ[1]। — [1]ਤਾਣਿਆਂ (ਚੰਦੋਆ)

ਜਰੀ ਚਿੱਤ੍ਰ ਚਿੱਤ੍ਰਤਿ ਜਿਹ ਨਾਨਾ[1]।
ਰੰਗ ਦਾਰ ਅੰਬਰ ਲੇ ਔਰ।
ਤੰਬੂ ਕੇ ਅੰਤਰ ਚਹੁੰ ਓਰ ॥੭॥
ਗੋਲ ਸਰਲ ਸੁੰਦਰ ਸ਼ੁਭ ਰੰਗ।
ਖਰੀ ਖਰੀ[1] ਦ੍ਵੈ ਚੋਬ ਉਤੰਗ।
ਊਪਰ ਕਲਸ ਸੁਨਹਿਰੀ ਸ਼ੋਭਾ।
ਜਨੁ ਜੁਗ ਕਮਲ ਕਲੀ ਛਬਿ ਲੋਭਾ[1] ॥੮॥

[1]ਜਰੀ ਦੇ ਨਾਨਾ ਚਿੱਤ੍ਰ ਜਿਥੇ ਚਿੱਤਰੇ ਹੋਏ ਹਨ।

[1]ਚੰਗੀਆਂ ਖੜੀਆਂ ਕੀਤੀਆਂ।

[1]ਕਮਲਾਂ ਦੀ ਕਲੀ ਭਾਵ ਬੰਦ ਕਮਲਾਂ ਦੀ ਸ਼ੋਭਾ ਲੁਭਾਇਮਾਨ ਹੋ ਰਹੀ ਹੈ, ਭਾਵ ਦੋਹਾਂ ਕਲਸਾਂ ਦੀ ਸੁੰਦਰਤਾ ਦੋ ਕਮਲਾਂ ਦੀ ਬੰਦ ਕਲੀ ਵਤ ਹੈ।

ਐਸੋ ਥਾਨ ਕੀਨਿ ਰਮਨੀਕੋ।
ਜਿਹ ਦੇਖਤਿ ਹੁਇ ਆਨੰਦ ਜੀ ਕੋ।
ਰਾਖੇ ਕੇਤਿਕ ਦਾਸ ਬਿਠਾਏ।
ਗੁਰ ਢਿਗ ਤਬਿ ਗੁਰਦਾਸ ਸਿਧਾਏ ॥੯॥
ਉਤ ਸ਼੍ਰੀ ਅਰਜਨ ਢਿਗ ਪੋਥੀਨ।
ਬਸਹਿਂ ਪ੍ਰੇਮ ਕਰਿ ਭਾਉ ਪ੍ਰਬੀਨ[1]।
ਬੈਠਿ ਥੜੇ ਦੀਵਾਨ ਲਗਾਵੈਂ।
ਸਭਿ ਸੰਗਤਿ ਕੋ ਦਰਸ ਦਿਖਾਵੈਂ ॥੧੦॥

[1]ਪ੍ਰਬੀਲ ਭਾਉ ਵਾਲੇ ਸ਼੍ਰੀ ਗੁਰ ਅਰਜਨ ਦੇਵ ਜੀ

ਜਾਇ ਕੀਨਿ ਅਰਦਾਸ ਅਗਾਰੀ।
'ਸ਼੍ਰੀ ਗੁਰ! ਭਯੋ ਸਥਾਨ ਤਯਾਰੀ।
ਚਹੁੰ ਦਿਸ਼ਿ ਤੇ ਰਮਣੀਕ ਬਨਾਵਾ।
ਬ੍ਰਿੰਦ ਤਰੋਵਰੁ ਜਹਿਂ ਦ੍ਰਿਸ਼ਟਾਵਾਂ' ॥੧੧॥
ਸੁਨਿ ਸ਼੍ਰੀ ਅਰਜਨ ਸਭਿ ਪੋਥੀਨ।
ਲੇ ਗਮਨੇ ਉਤਸਾਹੁ ਸੁ ਕੀਨਿ।
ਖਾਸੇ ਕੋ ਉਚਵਾਇ ਚਲੇ ਹੈਂ।
ਦੁਹਿਂ ਦਿਸ਼ਿ ਸੁੰਦਰ ਚਮਰ ਢੁਲੇ ਹੈਂ ॥੧੨॥
ਮੁਕਤਾ ਗਨ ਪਰ ਮਨਹੁੰ ਮਰਾਲ।
ਉਡਤਿ ਭ੍ਰਮਤਿ ਨਿਕਟ ਨ ਡਰ ਨਾਲ।
ਸਿਖ ਸੰਗਤਿ ਲੈ ਫੂਲਨਿ ਮਾਲਾ।

ਲਰਕਾਈ ਚਹੁਂ ਦਿਸ਼ਨਿ ਬਿਸਾਲਾ ॥੧੩॥
ਧੂਪ ਧੁਖਾਵਤਿ ਜਾਤਿ ਅਗਾਰੀ।
ਧੁਨਿ ਮਿਲਿ ਜੈ ਜੈ ਕਾਰ ਉਚਾਰੀ।
ਹੋਤਿ ਭਯੋ ਸੰਖਨ ਕੋ ਸ਼ੋਰਾ।
ਕਰਹਿਂ ਕੀਰਤਨ ਮਿਲਿ ਮਿਲਿ ਜੋਰਾ[1] ॥੧੪॥

[1]ਜੋਰ ਨਾਲ (ਅ) ਜੋਟੀਆਂ ਦੇ ਸ਼ਬਦ ਪੜ੍ਹਨੇ, ਅਰਥਾਤ ਗੌਣ ਵਾਲਿਆਂ ਦੇ ਦੋ ਹਿੱਸੇ ਹੋ ਜਾਣੇ ਇੱਕ ਨੇ ਪਹਿਲੋਂ ਦੂਏ ਨੇ ਮਗਰ ਉਸ ਨੂੰ ਫੇਰ ਗਾਉਣਾ।

ਲਘੁ ਦੁੰਦਭਿ ਮਿਲਿ ਸੰਗ ਨਫੀਰਾ।
ਕਰਤਿ ਬਜਾਵਨਿ ਭੀ ਬਡ ਭੀਰਾ।
ਇਮ ਉਤਸਾਹ ਕਰਤਿ ਗੁਰ ਚਾਲੇ।
ਗਮਨੇ ਸਿੱਖਜ ਸੁ ਪ੍ਰੇਮ ਬਿਸਾਲੇ ॥੧੫॥
ਸਨੇ ਸਨੇ ਤਿਸ ਥਾਨ ਪਹੂਚੇ।
ਚਲਦਲ ਸਦਲ[1] ਝੁਲਤਿ ਜਹਿਂ ਊਚੇ।
ਸੁੰਦਰ ਚਹੁਂ ਦਿਸ਼ਿ ਬਨਯੋ ਨਿਹਾਰਾ।
ਲਪਟੈਂ ਛੁਟਤਿ ਅਧਿਕ ਮਹਿਕਾਰਾ ॥੧੬॥

[1]ਪਤਿਆਂ ਸਮੇਤ ਪਿੱਪਲ।

ਅਧਿਕ ਪ੍ਰਸੰਨ ਭਏ ਪਿਖਿ ਸਾਰੇ।
ਅੰਤਰ ਖਾਸਾ ਦੀਨਿ ਉਤਾਰੇ।
ਖੁਸ਼ੀ ਕਰੀ ਊਪਰ ਗੁਰਦਾਸ।
ਬੈਠੇ ਸਤਿਗੁਰ ਧਰੇ ਹੁਲਾਸ ॥੧੭॥
ਸਿਖ ਸੰਗਤਿ ਬੈਠੇ ਤਿਸ ਥਾਨਿ।
ਗੁਰ ਕੇ ਚਹੁਂਦਿਸ਼ਿ ਲਗਯੋ ਦਿਵਾਨ।
ਸਮੁਖ ਸਥਾਨ ਨੰਮ੍ਰ ਕੁਛ ਨੀਰਾ।
ਤਿਸ ਪਿਖਿ ਬੋਲੇ ਸਤਿਗੁਰ ਧੀਰਾ ॥੧੮॥
'ਨਿਜ ਦਾਸਨਿ ਕੇ ਹਿਤ ਕੱਲਯਾਨ।
ਅਲਪ ਰਚਹੁ ਸਰ ਸੁੰਦਰ ਥਾਨ।
ਜਿਤਿਕ ਨਿਕਾਸਹਿਂ ਕਾਰ ਇਹਾਂ ਕੀ।
ਕਿਤਿਕ ਮਲਿਨਤਾ[1] ਨਾਸਹਿ ਤਾਂ ਕੀ ॥੧੯॥

[1](ਪਾਪਾਂ ਰੂਪੀ) ਮੈਲ।

ਸੇਵਾ ਕਰਹਿ ਤੀਰਥਨਿ ਕੇਰੀ।
ਦੁਹਿ ਲੋਕਨਿ ਲਹਿ ਸ਼੍ਰੇਯ ਘਨੇਰੀ।'
ਸ਼੍ਰੀ ਅਰਜਨ ਕੋ ਸੁਨਿ ਫੁਰਮਾਵਨਿ।
ਸੰਗਤਿ ਉਠੀ ਕਾਰ ਨਿਕਸਾਵਨਿ ॥੨੦॥
ਏਕ ਜਾਮ ਲੌ ਕਰੀ ਨਿਕਾਸਨਿ।
ਰਚਜੋ ਅਲਪ ਸਰ ਮਿਲਿ ਬਹੁ ਦਾਸਨਿ।
ਪਿਖਿ ਸੰਧਜਾ ਸਭਿ ਗੁਰੂ[1] ਹਟਾਏ।
ਸੰਗਤਿ ਥਿਤਿ ਹੁਇ ਬਾਕ ਅਲਾਏ ॥੨੧॥
'ਸ਼੍ਰੀ ਗੁਰ ਜੀ! ਤੀਰਥ ਇਸ ਕੇਰਾ।
ਧਰਹੁ ਨਾਮ ਹੁਇ ਬਿਦਿਤ ਬਡੇਰਾ।'
ਸੁਨਿ ਬੁੱਢੇ ਕੋ ਬੂਝਨ ਠਾਨਾ।
'ਕੌਨ ਨਾਮ ਇਸ ਕਰਹਿੰ ਬਖਾਨਾ? ॥੨੨॥
ਹੁਇ ਸਾਰਥ[1] ਫਲਦਾਯਕ ਭਾਰੀ।
ਮੱਜਤਿ ਅਘ ਕੀ ਮੈਲ ਉਤਾਰੀ[1]।'
'ਸ਼੍ਰੀ ਗੁਰ ਤੁਮ ਸਰਬੱਗਜ ਬਿਸਾਲਾ।
ਲਖਹੁ ਬ੍ਰਿਤਾਂਤ ਜੁ ਹੁਇ ਤ੍ਰੈ ਕਾਲਾ ॥੨੩॥
ਰਾਵਰਿ ਅਛਤਿ ਨ ਸਮਰਥ ਕਾਹੂ।
ਧਰਹੁ ਨਾਮ ਜਿਮ ਹੁਇ ਮਨ ਮਾਂਹੂ।'
ਸ਼੍ਰੀ ਅਰਜਨ ਸਭਿ ਸੁਨਤਿ ਉਚਾਰਾ।
'ਪੰਚਬਟੀ ਥਿਤ ਰਾਮ ਉਦਾਰਾ ॥੨੪॥
ਇਹਾਂ ਰਾਮ ਕੋ ਨਾਮ ਸੁ ਬਾਸਾ[1]।
ਰਚਹਿੰ ਗ੍ਰਿੰਥ ਸਾਹਿਬ ਸੁਖ ਰਾਸਾ।
ਨਾਮ ਸੁ ਨਾਮੀ ਭੇਦ ਨ ਕੋਈ।
ਏਕ ਰੂਪ ਜਾਨਤਿ ਸਭਿ ਲੋਈ ॥੨੫॥
ਰਾਮਨਾਮ ਕੀ ਮਹਿਮਾ ਮਹਾਂ।
ਰਚਹਿੰ ਗ੍ਰਿੰਥ ਸਾਹਿਬ ਜੀ ਇਹਾਂ।
ਯਾਂ ਤੇ ਨਾਮ ਰਾਮਸਰ ਹੋਵਾ।

[1]ਸਭ (ਦਾਸਾਂ) ਨੂੰ ਗੁਰੂ ਜੀ ਨੇ।

[1]ਸਹਿਤ ਅਰਥ ਦੇ।

[1]ਉਤਾਰੇ।

[1]ਰਾਮ ਦਾ ਨਾਮ ਵਸਿਆ ਹੈ।

ਅੱਗੇ ਚੱਲਕੇ ਅੰਕ ੨੭ ਦੇ ਪਿਛੋਂ ਕਵਿ ਜੀ ਉਹ ਸ਼ਬਦ ਦੇਂਦੇ ਹਨ ਜਿਸ ਵਿਚ ਰਾਮਸਰ ਦਾ ਜ਼ਿਕਰ ਹੈ, ਉਚੇ ਪੰਚਬਟੀ ਤੇ ਰਾਮ ਚੰਦ੍ਰ ਜੀ ਦਾ ਕੋਈ ਵਰਣਨ ਯਾ ਰੂਪਕ ਨਹੀਂ ਹੈਂ। ਇਹ ਦ੍ਰਿਸ਼ਟਾਂਤ ਕਵਿ ਜੀ ਦੀ ਆਪਣੀ ਕਾਵ੍ਯ ਸ਼ਾਰਦਾ ਦੇ ਚਮਤਕਾਰ ਹਨ। ਸਤਿਗੁਰੂ ਜੀ ਇਸ 'ਰਾਮ' ਦੇ ਤਾਂ ਉਪਾਸਕ ਸਨ:- 'ਰਮਤ ਰਾਮੁ ਸਭ ਰਹਿਓ ਸਮਾਇ' ॥.......'ਰਾਮ ਰਾਮ ਵੀਸਰਿ ਨਹੀਂ ਜਾਇ' ॥ [ਗੌਂਡ ਮ: ੫] ਪਰ ਪੰਚਬਟੀ ਦੇ ਸ਼੍ਰੀ ਰਾਮ ਦੇ ਉਪਾਸਕ ਨਹੀਂ ਸਨ, ਯਥਾ- 'ਹੋਰਿ ਕੇਤੇ ਰਾਮ ਰਵਾਲ' ॥ ਅਸਲ ਕਾਰਣ ਇਹ ਹੈ ਕਿ ਜੋ ਨਗਰੀ ਵਸਾਈ ਸੀ ਜਿਸਦਾ ਨਾਮ ਹੁਣ ਅੰਮ੍ਰਿਤਸਰ ਹੈ ਉਸਦਾ ਤਦੋਂ ਨਾਮ ਸੀ ਰਾਮਦਾਸ ਚਕ, ਰਾਮਦਾਸ ਪੁਰ' ਸ਼੍ਰੀ ਗੁਰੂ ਰਾਮਦਾਸ ਜੀ ਦੇ ਨਾਮ ਤੇ ਯਥਾ 'ਵਸਦੀ ਸਘਨ ਅਪਾਰ ਅਨੂਪ ਰਾਮਦਾਸਪੁਰ' ॥ ਸਰੋਵਰ ਦਾ ਨਾਮ 'ਸ਼੍ਰੀ ਅੰਮ੍ਰਿਤਸਰ' ਧਰਿਆ ਸੀ, ਤੇ ਸਰੋਵਰ ਦੇ ਵਿਚਲੇ ਮੰਦਰ ਦਾ ਨਾਮ ਹਰਿਮੰਦਰ ਰਖਿਆ ਸੀ। ਇਸ ਨਵੇਂ ਤਲਾ ਦਾ ਨਾਮ ਆਪਣੇ ਪਿਤਾ ਜੀ ਦੇ ਨਾਮ ਤੇ ਹੀ 'ਰਾਮਸਰ' ਰੱਖਿਆ ਸੀ। 'ਅੰਮ੍ਰਿਤਸਰ' ਨੂੰ ਕਈ ਵੇਰ ਗੁਰੂ ਜੀ 'ਰਾਮਦਾਸ ਸਰੋਵਰ' ਬੀ ਕਹਿੰਦੇ ਸਨ, ਪਰ ਇਹ ਅੰਮ੍ਰਿਤਸਰ ਦਾ ਦੂਸਰਾ ਨਾਮ ਅਰਥਾਤ ਸੰਕੇਤਕ ਸੰਗ੍ਯਾ ਪਦ ਹੋ ਕੇ ਨਹੀਂ ਵਰਤੀਂਦਾ ਸੀ, ਸਗੋਂ ਇਹ ਯੋਗਕ ਪਦ ਸੀ ਤੇ ਵਿਸ਼ੇਸ਼ਨ ਹੋ ਕੇ ਵਰਤਿਆ ਜਾਂਦਾ ਸੀ, ਜਿਸਦਾ ਅਰਥ ਹੁੰਦਾ ਸੀ ਉਹ ਸਰੋਵਰ ਜੋ ਸ਼੍ਰੀ ਗੁਰੂ ਰਾਮਦਾਸ ਜੀ ਨੇ ਅਰੰਭਿਆ ਸੀ। ਯਥਾ:- 'ਸੰਤਹੁ ਰਾਮ ਦਾਸ ਸਰੋਵਰੁ ਨੀਕਾ' ਆਦਿ। ਅੰਮ੍ਰਿਤਸਰ ਨਾਮ ਤੀਸਰੀ ਪਾਤਸ਼ਾਹੀ ਨੇ ਦਿੱਤਾ ਸੀ, ਤੇ ਆਪ ਨੇ ਹੀ ਸ਼੍ਰੀ ਗੁਰੂ ਰਾਮਦਾਸ ਜੀ ਨੂੰ ਇਥੇ ਸਰੋਵਰ ਰਚਣ ਦੀ ਆਗਿਆ ਦਿੱਤੀ ਸੀ, ਨਿਸ਼ਾਨ, ਪਤੇ ਤੇ ਲੱਛਣ ਦੱਸੇ ਸਨ। ਅਸਲ ਵਿਚ ਗੁਰੂ ਨਾਨਕ ਦੇਵ ਜੀ ਨੇ ਇਸ ਟਿਕਾਣੇ ਸਥਾਨ ਸਰੋਵਰ ਰਚਣ ਦੀ ਆਗਿਆ ਦੂਸਰੇ ਸਾਹਿਬਾਂ ਨੂੰ ਦਿੱਤੀ ਤੇ ਉਨ੍ਹਾਂ ਤੀਸਰੇ ਸਾਹਿਬਾਂ ਨੂੰ, ਪੁਰਾਤਨ ਇਤਿਹਾਸ ਵਿਚ ਇਸ ਪ੍ਰਕਾਰ ਹੈ। ਸੋ ਅੰਮ੍ਰਿਤਸਰ ਨਾਮ ਆਦਿ ਸਾਹਿਬਾਂ ਦਾ ਦਿੱਤਾ ਹੋਇਆ ਹੋਵੇ ਤਾਂ ਅਚਰਜ ਨਹੀਂ। ਜਾਪਦਾ ਹੈ ਕਿ ਸੁਲਤਾਨਪੁਰੋਂ ਉਠਕੇ ਸੈਦ ਪੁਰ ਨੂੰ ਜਾਂਦੇ ਹੋਏ ਤੇ ਫੇਰ ਕਰਤਾਰ ਪੁਰੋਂ ਬਹੁਤ ਵੇਰ ਆਦਿ ਗੁਰੂ ਜੀ ਏਥੇ ਆਕੇ ਇਕਾਂਤ ਵਾਸਾ ਕਰਦੇ ਰਹੇ ਹਨ (ਵੇਖੋ ਰਾਸ ੨ ਵਿਖੇ ਅੰਸੂ ੧੧, ਅੰਕ ੪੩ ਤੇ ਅੰਸੂ ੩੦ ਅੰਕ ੭ ਦੀਆਂ ਹੇਠਲੀਆਂ ਟੂਕਾਂ)।

ਪਾਤਕ ਘਾਤਕ ਮੱਜਤਿ ਜੋਵਾ[1]' ॥੨੬॥

[1]ਦਰਸ਼ਨ ਤੇ ਇਸ਼ਨਾਨ ਤੋਂ ਪਾਪਾਂ ਦਾ ਨਾਸ਼ ਕਰਤਾ ਹੈ [ਜੋਵਾ = ਦਰਸ਼ਨ੍ਹ] (ਅ) ਇਸ਼ਨਾਨ ਕਰਦਿਆਂ ਪਾਪਾਂ ਦਾ ਨਾਸ਼ ਕਰਤਾ ਦੇਖਿਆ।

ਸੁਨਿ ਸੰਗਤਿ ਸਗਰੀ ਹਰਖਾਈ।
ਹਾਥ ਜੋਰਿ ਕਰਿ ਗ੍ਰੀਵ ਨਿਵਾਈ।
ਤਿਸ ਪਰਿਥਾਇ ਸਬਦ ਗੁਰ ਕੀਨਾ।
ਨਾਮ ਮਹਾਤਮ ਕੋ ਧਰਿ ਦੀਨਾ ॥੨੭॥

ਸ੍ਰੀ ਮੁਖਵਾਕ:
ਗਉੜੀ ਮਹਲਾ ੫ ॥
ਨਿਤਪ੍ਰਤਿ ਨਾਵਣੁ ਰਾਮ ਸਰਿ ਕੀਜੈ ॥ ਝੋਲਿ ਮਹਾ ਰਸੁ ਹਰਿ ਅੰਮ੍ਰਿਤੁ ਪੀਜੈ ॥੧॥ ਰਹਾਉ ॥
ਨਿਰਮਲ ਉਦਕੁ ਗੋਵਿੰਦ ਕਾ ਨਾਮ ॥ ਮਜਨੁ ਕਰਤ ਪੂਰਨ ਸਭਿ ਕਾਮ ॥੧॥
ਸੰਤਸੰਗਿ ਤਹ ਗੋਸਟਿ ਹੋਇ ॥ ਕੋਟਿ ਜਨਮ ਕੇ ਕਿਲਵਿਖ ਖੋਇ ॥੨॥
ਸਿਮਰਹਿ ਸਾਧ ਕਰਹਿ ਆਨੰਦੁ ॥ ਮਨਿ ਤਨਿ ਰਵਿਆ ਪਰਮਾਨੰਦੁ ॥੩॥
ਜਿਸਹਿ ਪਰਾਪਤਿ ਹਰਿ ਚਰਣ ਨਿਧਾਨ ॥ ਨਾਨਕ ਦਾਸ ਤਿਸਹਿ ਕੁਰਬਾਨ ॥੪॥੯੫॥੧੬੪॥

ਚੌਪਈ:

'ਮੱਜਤਿ ਜਲ ਇਹ ਸ਼ਬਦ ਪਠੰਤਾ।

ਤਿਸ ਤੀਰਥ ਕੋ ਫਲ ਸੁ ਲਹੰਤਾ।
'ਸੁਨਿ ਕੈ ਸੰਗਤਿ ਬਾਕ ਬਿਲਾਸੇ।
ਮਸਤਕ ਟੇਕਤਿ ਪਰਮ ਹੁਲਾਸੇ ॥੨੮॥
ਸਤਿਗੁਰ ਆਗਜਾ ਸਭਿ ਕੋ ਦਈ।
'ਦਿਨ ਮਣਿ[1] ਅਥਯੋ ਨਿਸਾ ਅਬਿ ਭਈ। [1]ਸੂਰਜ।
ਸ਼੍ਰੀ ਹਰਿ ਗੋਬਿੰਦ ਕੇ ਸੰਗ ਜਾਵਹੁ।
ਗਮਨਹੁ ਨਗਰ ਬਿਖੈ ਸੁਖ ਪਾਵਹੁ' ॥੨੯॥
ਬਿਦਾ ਕਰੇ ਸਭਿ ਸੋਂ ਇਮ ਕਹਯੋ।
ਢਿਗ ਗੁਰਦਾਸੁ ਰੁ ਬੁੱਢਾ ਰਹਯੋ।
ਸ਼੍ਰੀ ਹਰਿ ਗੋਬਿੰਦੁ ਚੰਦ ਨਿਕੇਤ[1]। [1]ਚੰਦ ਨਿਕੇਤ = ਸੀਤਲਤਾ ਦਾ ਘਰ, (ਅ) ਚੰਦਨ ਕੇਤੁ = ਚੰਦਨ ਦੀ ਧ੍ਵਜਾ।
ਸਦਨ ਪ੍ਰਵੇਸ਼ੇ ਸਭਿਨਿ ਸਮੇਤ ॥੩੦॥
ਕਰਿ ਬੰਦਨ ਸਭਿ ਅਪਨੇ ਧਾਮ।
ਗਏ ਸਿੱਖਜ ਕੀਨਸਿ ਬਿਸਰਾਮ।
ਸ਼੍ਰੀ ਅਰਜਨ ਡੇਰੇ ਮਹਿਂ ਰਹੇ।
ਜਿਨ ਦਰਸ਼ਨ ਦੁਖ ਦਾਰਿਦ ਦਹੇ ॥੩੧॥
ਸੇਵਕ ਕਿਤਿਕ ਰਹੇ ਹਿਤ ਸੇਵਾ।
ਅਹੈਂ ਸਮੀਪੀ ਜੇ ਗੁਰਦੇਵਾ।
ਸੂਪਕਾਰ ਕਰਿ ਤਯਾਰ ਅਹਾਰੇ।
ਕੀਨਿ ਸੁਨਾਵਨਿ ਖਰੋ ਅਗਾਰੇ ॥੩੨॥
ਆਇਸੁ ਲੇ ਕਰਿ ਥਾਰ ਮਝਾਰਾ।
ਕੀਨਿ ਪਰੋਸਨਿ ਰੁਚਿਰ ਅਹਾਰਾ।
ਸ਼੍ਰੀ ਗੁਰ ਕੋ ਤਬਿ ਜਾਇ ਅਚਾਯੋ।
ਪੀਛੇ ਸਭਿ ਸਿੱਖਜਨਿ ਮੁਖ ਪਾਯੋ ॥੩੩॥
ਬੀਤੀ ਜਾਮਨਿ ਘਟਿਕਾ ਚਾਰੀ।
ਨਿਕਟਿ ਹੋਇ ਗੁਰਦਾਸ ਉਚਾਰੀ।
'ਸੁਨਹੁ ਕ੍ਰਿਪਾਲ ਸਘਨ ਬਨ ਮਹਾਂ।
ਸਸਿ ਕਰ[1] ਭੀ ਨਹਿਂ ਪ੍ਰਵਿਸ਼ਹਿ ਇਹਾਂ [1]ਚੰਦ੍ਰਮਾਂ ਦੀ ਕਿਰਨ।

॥ ੩੪ ॥
ਰਾਮਚੰਦ ਜਿਮ ਕਾਨਨ ਸੇਵਾ[1]। [1]ਬਨ ਨੂੰ ਸੇਵਿਆ ਭਾਵ ਬਨਾਂ ਵਿਚ ਰਹੇ ਸੇ।
ਭਈ ਜਾਮਨੀ ਤੁਮ ਗਤਿ ਏਵਾ।
ਬਾਂਛਤਿ ਜਥਾ ਇਕਾਂਕੀ ਹੋਵਨਿ।
ਤਥਾ ਸਥਲ ਇਹ ਕੀਨਸਿ ਜੋਵਨਿ
॥ ੩੫ ॥
ਕਮਲਾਸਨ ਤੁਮਰੋ ਹਿਤ ਜਾਨਿ।
ਪ੍ਰਥਮ ਰਚਯੋ ਇਹ ਰੁਚਿਰ ਸਥਾਨ।'
ਕਹਤਿ ਗੁਰੂ 'ਸੁਨ ਹੇ ਗੁਰਦਾਸ!
ਮਹਿਮਾ ਇਸ ਥਲ ਮਹਾਂ ਪ੍ਰਕਾਸ਼[1] [1]ਪ੍ਰਗਟ ਹੋਵੇਗੀ।
॥ ੩੬ ॥
ਰਚਨਾ ਅਨਿਕ ਭਾਂਤਿ ਕੀ ਹੋਵੈ।
ਪ੍ਰਗਟੈ ਗੁਰ ਪ੍ਰਤਾਪ ਰਿਪੁ ਖੋਵੈ[1]।' [1]ਗੁਰੂ ਦਾ ਪ੍ਰਤਾਪ ਪ੍ਰਗਟੇਗਾ ਤੇ ਸ਼ੱਤ੍ਰੂ ਦਾ ਨਾਸ਼ ਹੋਵੇਗਾ। ਇਹ ਭਵਿੱਖਤ ਵਾਕ ਓਦੋਂ ਪੂਰੇ ਹੋਏ ਜਦੋਂ ਬੇਥੇ ਰਾਮਰੌਣੀ ਖਾਲਸੇ ਨੇ ਸਾਜੀ ਤੇ ਮਗਰੋਂ ਰਾਮਗੜ੍ਹ ਬਣਾਯਾ, ਤਦੋਂ ਕਈ ਵੇਰ ਦੁਸ਼ਮਨ ਦਲ ਹਾਰ ਖਾਕੇ ਇਥੋਂ ਗਏ।
ਇਸ ਪ੍ਰਕਾਰ ਕਹਿ ਬਚ ਅਕਲੰਕ।
ਭਏ ਅਰੂਢਨਿ ਰੁਚਿਰ ਪ੍ਰਯੰਕ ॥ ੩੭ ॥
ਆਸਤਰਨ[1] ਬਰ ਬਿਸਦ ਬਿਸਾਲੇ। [1]ਵਿਛੌਣਾ [ਸੰਸ: ਆਸ੍ਤਰਣ]
ਸੇਜਬੰਦ ਸੁੰਦਰ ਦੁਤਿਵਾਲੇ।
ਚਮਕਤਿ ਜਥਾ ਚਾਂਦਨੀ ਅੰਬਰ।
ਤਥਾ ਲੀਨਿ ਊਪਰ ਸੁਭ ਅੰਬਰ[1] [1]ਆਕਾਸ਼ ਵਿਚ ਚਾਂਦਨੀ।
॥ ੩੮ ॥
ਪੌਢਿ ਜਥਾ ਸੁਤ ਸੁਪਤਿ ਕ੍ਰਿਪਾਲਾ।
ਜਾਮ ਜਾਮਨੀ ਰਹਿ ਜਿਸ ਕਾਲਾ।
ਸੌਚ ਸ਼ਨਾਨ ਕੀਨਿ ਪੁਨ ਧਜਾਨਾ।
ਸ੍ਰੀ ਨਾਨਕ ਕੋ ਸਿਮਰਨਿ ਠਾਨਾ
॥ ੩੯ ॥
ਅਰਨੋਦਾਯ[1] ਹੋਯਹੁ ਲਖਿ ਤਾਸੂ। [1]ਪਹੁ ਫੁਟਾਲਾ।
ਢਿਗ ਹਕਾਰਿ ਬੁੱਢਾ ਗੁਰਦਾਸੂ।
ਕਹਯੋ ਮਨੋਰਥ ਆਪਨਿ ਜੀ ਕਾ।

ਜਿਸ ਤੇ ਹੋਇ ਸਭਿਨਿ ਕੋ ਨੀਕਾ ॥੪੦॥
'ਹੋਨ ਇਕਾਕੀ ਹਮ ਅਬਿ ਚਾਹਤਿ।
ਹਿਤ ਦਰਸ਼ਨ ਸਭਿ ਸਿੱਖਜ ਉਮਾਹਤਿ।
ਯਾਂ ਤੇ ਸਾਹਿਬ ਬੁੱਢਾ ਜਾਵਉ।
ਸਭਿ ਸੰਗਤਿ ਕੋ ਤਹਾਂ ਟਿਕਾਵਉ ॥੪੧॥
ਸੁਧਾ ਸਰੋਵਰ ਬਰ ਹਰਿ ਮੰਦਿਰ।
ਪਠਹੁ ਸੁਨਹੁ ਸੁੰਦਰ ਤਿਸ ਅੰਦਰ।
ਹਮਰੇ ਦਰਸ਼ਨ ਸਮਸਰ ਜਾਨਹੁ।
ਨਹਿਂ ਸੰਸੈ ਇਸ ਮੈਂ ਕੁਛ ਠਾਨਹੁ ॥੪੨॥
ਆਪ ਰਹਹੁ ਤੁਮ ਤਿਹ ਠਾਂ ਜਾਇ।
ਸਭਿ ਸੰਗਤਿ ਰਾਖਹੁ ਅਟਕਾਇ।
ਮਨ ਬਾਂਛਤਿ ਸਿੱਖਨਿ ਕੋ ਦੀਜਹਿ।
ਹਮਰੇ ਸਮਸਰ ਸਕਲ[1] ਕਰੀਜਹਿ ॥੪੩॥

[1]ਸਾਡੇ ਵਾਂਙੂ ਸਾਰੀ (ਰੀਤੀ)।

ਕਾਰ ਸਮਸਤ[1] ਤੋਰਬੋ ਕਰਨੀ।
ਸਭਿ ਸੰਗਤਿ ਕੋ ਧੀਰਜ ਕਰਨੀ।'
ਆਇਸੁ ਮਾਨਿ ਜੋਰ ਕਰਿ ਹਾਥ।
ਸੀਸ ਚਰਨ ਧਰਿ ਪ੍ਰੇਮ ਕਿ ਸਾਥ ॥੪੪॥
ਬੁੱਢਾ ਤਬਿ ਚਲਿ ਕਰਿ ਪੁਰਿ ਆਯੋ।
ਸਿਖ ਸੰਗਤਿ ਕੋ ਹੁਕਮ ਸੁਨਾਯੋ।
ਜਿਮ ਸ਼੍ਰੀ ਅਰਜਨ ਆਗਯਾ ਦਈ।
ਤਿਸੀ ਰੀਤਿ ਨਿਸ ਦਿਨ ਕ੍ਰਿਤ ਕਈ ॥੪੫॥
ਸਭਿ ਸੰਗਤਿ ਅੰਮ੍ਰਿਤਸਰ ਨਾਵੈ।
ਦਰਸਨ ਸ਼੍ਰੀ ਹਰਿਮੰਦਰ ਜਾਵੈ।
ਮੇਲਿ[1] ਕੀਰਤਨ ਹੋਤਿ ਬਿਸਾਲਾ।
ਬੈਠਹਿ ਬੁੱਢਾ ਬਿਚ ਸਭਿ ਕਾਲਾ

[1]ਸਾਰਾ ਕੰਮ।

[1]ਮਿਲਕੇ। ਕੀਰਤਨ ਤੇ ਮੇਲ = ਸੰਗਤ ਦਾ ਇਕੱਠ।

॥੪੬॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਰਾਮਸਰ ਹੋਨ' ਪ੍ਰਸੰਗ ਬਰਨੰਨ ਨਾਮ ਚੱਤ੍ਵਾਰਿੰਸਤੀ ਅੰਸੂ ॥੪੦॥

## ੪੧. [ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੀ ਲਿਖਾਈ]

੪੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੨

ਦੋਹਰਾ:

ਨਿਕਟ ਰਹ੍ਯੋ ਗੁਰਦਾਸ ਇਕ,
ਲਿਖਨਿ ਸੁਨਨਿ ਕੇ ਹੇਤੁ।
ਕੇਤਿਕ ਸੇਵਕ ਅਪਰ ਜੇ,
ਬੈਠਹਿਂ ਹੋਹਿ ਸੁਚੇਤ ॥੧॥

ਚੌਪਈ:

ਨਿਕਟ ਨ ਪਹੁੰਚਹਿਂ ਬਿਨਾ ਬੁਲਾਏ।
ਚਹੁੰਦਿਸ਼ਿ ਬੈਠੇ ਕਰਿ ਚੁਕਸਾਏ।
ਜੋ ਮਾਨਵ ਆਵਹਿਂ ਅਨਜਾਨੇ।
ਬਰਜਹਿਂ ਤਿਨਹਿਂ ਨ ਢਿਗ ਦੇਂ ਜਾਨੇ
॥੨॥
ਇਮ ਏਕਾਕੀ ਹ੍ਵੈ ਗੁਰ ਪੂਰੇ।
ਤਬਿ ਗੁਰਦਾਸ ਹਕਾਰਿ ਹਦੂਰੇ।
ਨਿਕਟ ਬਿਠਾਇ ਮਨੋਰਥ ਭਾਖਾ।
'ਸੁਨਿ ਭਾਈ ਹਮਰੀ ਅਭਿਲਾਖਾ ॥੩॥
ਰਚਹੁ ਗ੍ਰਿੰਥ ਕੀ ਬੀੜ ਉਦਾਰੀ।
ਲਿਖਿ ਅੱਖਰ ਗੁਰਮੁਖੀ ਮਝਾਰੀ।
ਸ਼੍ਰੀ ਨਾਨਕ ਪੱਟੀ ਜੁ ਬਨਾਈ।
ਪੈਂਤੀ ਅੱਖਰ ਕਰੇ ਸੁਹਾਈ ॥੪॥
ਤਿਨ ਮਹਿਂ ਲਿਖਹੁ ਸਰਬ ਗੁਰਬਾਨੀ।
ਪਠਿਬੇ ਬਿਖੈ ਸੁਖੈਨ ਮਹਾਨੀ।
ਜਿਨ ਕੀ ਬੁੱਧਿ ਮਹਿਦ ਅਧਿਕਾਈ।
ਬਹੁ ਅੱਭਜਾਸਹਿਂ ਬਿੱਦਜਾ ਪਾਈ ॥੫॥
ਬਹੁਰ ਬਰਖ ਲਗਿ ਪਠਹਿਂ ਬਿਚਾਰਹਿਂ।
ਸੋ ਤਬ ਜਾਨਹਿਂ ਸਾਰ ਅਸਾਰਹਿ।
ਤਿਸ ਤਤ ਕੋ ਗੁਰਮੁਖੀ ਮਝਾਰੀ।
ਲਿਖਹਿਂ ਸੁਗਮ ਸ਼ਰਧਾ[1] ਉਰਧਾਰੀ
॥੬॥
ਸਹਸਕ੍ਰਿਤ ਅਰ ਤੁਰਕਨਿ ਭਾਸ਼ਾ।

[1]ਇੱਛਾ। [ਸੰਸ: ਸ਼੍ਰੱਦ੍ਧਾ = ਇੱਛਾ, ਭਾਵਨਾ, ਭਰੋਸਾ]

ਇਸ ਮਹਿਂ ਲਿਖਿ ਲੈ ਹੈਂ ਬੁਧਿਰਾਸਾ।
ਸਭਿ ਊਪਰ ਪਸਰਹਿ ਇਹ ਧਾਈ[1]। [1]ਦੌੜ ਕੇ ਫੈਲੇਗੀ।
ਜਿਮ ਜਲ ਪਰ ਸੁ ਚਿਕਨਤਾ ਪਾਈ[1] ॥੭॥ [1]ਜੀਕੁਣ ਪਾਣੀ ਤੇ ਥਿੰਧਆਈ ਪਾਈ (ਜਾਵੇ ਤਾਂ ਓਹ ਖਿੱਲਰ ਜਾਂਦੀ ਹੈ)।
ਕਿਰਤ ਕਰਤਿ ਗ੍ਰਹਸਤੀ ਮਤਿ ਥੋਰੀ।
ਸੁਗਮ ਪਠਹਿਂ ਬਿਦ੍ਯਾ ਜਿਨ ਲੋਰੀ[1]। [1]ਜਿਸ ਨੂੰ ਵਿੱਦ੍ਯਾ ਲੋੜੀਂਦੀ ਹੈ।
ਪ੍ਰਗਟਹਿ ਗਾਡੀ ਰਾਹੁ ਬਿਸਾਲਾ।
ਚਲਹਿ ਜੁ, ਨਹਿਂ ਭੂਲਹਿ ਕਿਸ ਕਾਲਾ ॥੮॥
ਲਿਖਹੁ ਗੁਰਮੁਖੀ ਅੱਖਰ ਯਾਂ ਤੇ।
ਸਗਲ ਜਗਤ ਮਹਿਂ ਹੁਇ ਬੱਖ੍ਯਾਤੇ।
ਸ਼ਰਧਾਵੰਤੇ ਪਠਹਿਂ ਸੁਖੈਨ।
ਜਾਨਹਿਂ ਹਰਿ ਸਿਮਰਨ ਗਤਿ ਦੈਨ[1] ॥੯॥ [1]ਮੁਕਤੀ ਦਾਤਾ ਹੈ।
ਇਨ ਕੀ ਮਹਿਮਾ ਮਹਾਂਭਿਰਾਮੂ।
ਬਿਦਤਹਿ ਜਗ ਗੁਰਮੁਖੀ ਸੁ ਨਾਮੂ।
ਦੇਖਹਿਂ ਪਠਹਿਂ ਲਿਖਹਿਂ ਸਨਮਾਨਹਿਂ।
ਨਿਜ ਪਾਤਕ ਘਾਤਕ ਹਿਤ ਠਾਨਹਿ[1] ॥੧੦॥ [1]ਪਾਪ ਨਾਸ਼ ਕਰਤਾ (ਜਾਣਕੇ) ਪ੍ਰੇਮ ਕਰਨਗੇ।
ਚਤੁਰ ਗੁਰੂ ਕੇ ਸ਼ਬਦ ਮੁਕੰਦੇ।
ਪਿਖਿ ਪੋਥੀ ਤੁਮ ਲਿਖਹੁ ਅਨੰਦੇ।
ਸਭਿ ਬੇਦਨਿ ਕੋ ਸਾਰ ਨਿਕਾਰਾ[†]।

[†]ਵੇਦਾਂ ਨੂੰ ਸਮੁੰਦਰ ਵਾਂਙੂ ਤੇ ਗੁਰਬਾਣੀ ਨੂੰ ਰਤਨ ਵਾਂਙੂ ਕਿਹਾ ਹੈ, ਸਮੁੰਦਰ ਖਾਰਾ ਹੈ ਤੇ ਉਸ ਦਾ ਜਲ ਕੀਮਤੀ ਬੀ ਨਹੀਂ, ਪਰ ਰਤਨ ਹੱਥ ਆ ਗਈ ਸ਼ੈ ਹੈ, ਸੁਹਣੀ ਹੈ ਤੇ ਕੀਮਤੀ ਹੈ। ਪਰੰਤੂ ਜੇ ਇਸ ਦਾ ਅਰਥ ਗੁਰਬਾਣੀ ਨੂੰ ਵੇਦਾਂ ਦਾ ਟੀਕਾ ਮਾਤ੍ਰ ਕਹਿਣਾ ਹੈ ਤਾਂ ਇਹ ਗੁਰਬਾਣੀ ਦੇ ਵਿਰੁੱਧ ਹੈ, ਕਿਉਂਕਿ ਸਤਿਗੁਰੂ ਜੀ ਨੇ ਬਾਣੀ ਨੂੰ ਇਲਹਾਮ, ਅਰਥਾਤ ਵਾਹਿਗੁਰੂ ਵਲੋਂ ਆਈ ਦੱਸਿਆ ਹੈ। ਯਥਾ: 'ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ' ॥ 'ਧੁਰ ਕੀ ਬਾਣੀ ਆਈ' ਤਥਾ: 'ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰ ਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ' ॥ ਅੰਕ ੧੪ ਵਿਚ ਕਵਿ ਜੀ ਦੱਸਦੇ ਹਨ ਕਿ ਗੁਰੂ ਜੀ ਦੇ ਹਿਰਦੇ ਨੂੰ ਬ੍ਰਹਮਾ ਆਦਿਕ ਲਖ ਨਹੀਂ ਸਕਦੇ, ਤੇ ਬ੍ਰਹਮਾ ਵੇਦਾਂ ਦਾ ਕਰਤਾ ਹੈ, ਸੋ ਗੁਰੂ ਜੀ ਦਾ ਹਿਰਦਾ ਜਿਥੋਂ ਬਾਣੀ ਨਿਕਲੀ ਬ੍ਰਹਮਾ ਦੀ ਸਮਝ ਤੋਂ ਉੱਪਰ ਹੈ, ਫਿਰ ਬਾਣੀ ਵੇਦਾਂ ਦਾ ਸਾਰ ਕੀਕੂੰ ਹੋਈ। ਅੰਕ ੨੫, ੨੬ ਵਿਚ ਕਵਿ ਜੀ ਵੇਦ ਦਾ ਅਰਥ ਕਰਦੇ ਹਨ-ਬ੍ਰਹਮ ਨੂੰ ਜਾਣਨ ਦਾ ਨਾਮ ਵੇਦ ਹੈ, ਸੋ ਬ੍ਰਹਮ ਦਾ ਗਿਆਨ ਜੋ ਹੈ ਉਹ ਗੁਰਬਾਣੀ ਜ਼ਰੂਰ ਹੈ। ਦੇਖੋ ਸ਼੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ, ਅਧ੍ਯਾਯ ੫੨ ਅੰਕ ੨੨, ਫਿਰ ਅਧ੍ਯਾ: ੩੭ ਅੰਕ ੫੧ ਤੇ ਇਸੇ ਅੰਸੂ ਦੇ ਅੰਕ ੫੦ ਦੀ ਹੇਠਲੀ ਟੂਕ।

ਮਥ ਸਾਗਰ ਜਿਮ ਰਤਨ ਉਦਾਰਾ[1] [1]ਜਿਵੇਂ ਸ੍ਰੇਸ਼ਟ ਰਤਨ (ਕੱਢੇ ਸਨ)।

॥੧੧॥
ਸ਼੍ਰੀ ਨਾਨਕ ਸ਼੍ਰੀ ਅੰਗਦ ਨਾਮੂ।
ਸ਼੍ਰੀ ਗੁਰ ਅਮਰ ਅਪਰ ਸ਼੍ਰੀ ਰਾਮੂ[1]। [1]ਸ਼੍ਰੀ ਰਾਮਦਾਸ ਜੀ।
ਪ੍ਰਿਥਕ ਪ੍ਰਿਥਕ ਲਿਖਿ ਇਨ ਕੀ ਬਾਨੀ।
ਪਠਿ ਕਰਿ ਆਪ ਲੇਹੁ ਪਹਿਚਾਨੀ'
॥੧੨॥
ਸੁਨਿ ਭਾਈ ਗੁਰਦਾਸ ਉਚਾਰੀ।
'ਕਹਾ ਬੁੱਧਿ ਪ੍ਰਭੁ ਇਤੀ ਹਮਾਰੀ।
ਮੈਂ ਅਲਪੱਗਜ ਜੀਵ ਕਿਮ ਜਾਨੌਂ।
ਗੁਰ ਕੀ ਗਿਰਾ ਅਗਮ ਗਤਿ ਮਾਨੌ
॥੧੩॥
ਰਿਦਾ ਅਗਾਧ ਅਬਾਧ ਗੰਭੀਰਾ।
ਗਿਰਾ ਰੂਪ ਸੋਈ ਗੁਰ ਧੀਰਾ।
ਬ੍ਰਹਮਾਦਿਕ ਲਖਿ ਸਕੈਂ ਨ ਕੋਊ।
ਮੋ ਮਹਿਂ ਕਹਾਂ ਇਤੀ ਮਤਿ ਹੋਊ
॥੧੪॥
ਜੇ ਕਰਿ ਹੋਵਹੁ ਆਪ ਸਹਾਈ।
ਲਖਹੁਂ ਤਿਤਿਕ ਜੋ ਦੇਹੁ ਲਖਾਈ।'
ਸੁਨਿ ਪ੍ਰਸੰਨ ਹੁਇ ਬਰ ਕੋ ਦੀਨਾ।
ਸ਼੍ਰੀ ਗੁਰ ਪਰਮ ਕ੍ਰਿਪਾਲ ਪ੍ਰਬੀਨਾ
॥੧੫॥
ਜਥਾ ਪੁੱਤ੍ਰ ਹੋਵੈ ਘਰ ਬਾਹਰ[1]। [1]ਘਰ ਤੋਂ ਬਾਹਰ ਹੋਵੇ ਪੁੱਤਰ।
ਅੰਤਰ ਮਾਤਾ ਪਿਤਾ ਅਜਾਹਰਿ[1]। [1]ਲੁਕੇ ਹੋਏ ਹੋਣ।
ਅਪਰ ਕੁਟੰਬ ਜੁ ਬੋਲਹਿ ਬਾਤੀ।
ਜਾਨ ਲੇਹਿ ਬਾਲਕ ਬੱਖਜਾਤੀ ॥੧੬॥
ਕੋ ਨਰ ਬੂਝਹਿ ਅੰਤਰ ਭੌਨ[1]। [1]ਘਰ ਦੇ ਅੰਦਰੋਂ।
-ਕੌਨ ਕੌਨ ਬੋਲਹਿ? ਕਹਿ ਤੌਨ-।
ਤਬਿ ਬਾਲਕ ਸੁਨਿ ਜੌਨ ਅਲਾਵੈ।
ਪ੍ਰਿਥਕ ਪ੍ਰਿਥਕ ਕਰਿ ਤਾਂਹਿ ਬਤਾਵੈ
॥੧੭॥
-ਇਹ ਮਮ ਪਿਤਾ ਬਾਕ, ਇਹ ਮਾਤਾ।

ਇਹ ਭਗਨੀ ਬਚ, ਇਹ ਕਹਿ ਭ੍ਰਾਤਾ-।
ਇਮ ਸਮਝਹਿੰਗੋ ਹੁਇ ਸਵਧਾਨਾ।
ਲਿਖਿ ਗੁਰਬਾਨੀ ਸੁਫਲ ਮਹਾਨਾ'
॥੧੮॥
ਇਮ ਸੁਨਿ ਕੈ ਭਾਈ ਗੁਰਦਾਸੂ।
ਧਰਜੋ ਸੀਸ ਪਗ ਪੰਕਜ ਪਾਸੂ।
ਕ੍ਰਿਪਾ ਦ੍ਰਿਸ਼ਟਿ ਗੁਰ ਕੀ ਤਬਿ ਪਾਈ।
ਤੀਨ ਕਾਲ ਗਜਾਤਾ ਹੁਇ ਆਈ
॥੧੯॥
ਕਾਗਦ ਕੇ ਸੁਧਾਰ ਕਰਿ ਪਤਰੇ।
ਰੁਚਿਰ[1] ਪ੍ਰਮਾਨ ਕੀਨਿ ਤਬਿ ਕਤਰੇ[2]।
ਪਾਇ ਨੀਰ ਸਜਾਹੀ ਕਰਿ ਤਜਾਰੀ।
ਗੁਰੂ ਸਿਮਰ ਲੇਖਣ[1] ਕਰ ਧਾਰੀ
॥੨੦॥
ਸ਼੍ਰੀ ਅਰਜਨ ਪੋਥੀ ਤਬਿ ਖੋਲੀ।
ਹੇਤ ਲਿਖਾਵਨਿ ਗਿਰਾ ਅਮੋਲੀ।
ਪ੍ਰਥਮ ਸਿਮਰ ਸ਼੍ਰੀ ਨਾਨਕ ਨਾਮੂ।
ਨਮੋ ਕੀਨਿ ਧਰਿ ਧਜਾਨ ਭਿਰਾਮੂ
॥੨੧॥
ਪੂਰਬ ਸ਼੍ਰੀ ਜਪੁਜੀ ਲਿਖਵਾਈ।
ਰੁਚਿਰ ਮੰਗਲਾ ਚਰਨ ਸੁਹਾਈ।
ਪੌੜੀ ਸਾਢੇ ਚਾਰ[1] ਉਚਾਰੀ।
ਪਾਰਬ੍ਰਹਮ ਬਰਨਨ ਸੁਖਕਾਰੀ ॥੨੨॥
ਡੇਢ ਬਿਖੈ ਗੁਰ ਮਹਿਮਾ ਕਹੀ।
ਕੀਨਿ ਮੰਗਲਾ ਚਰਨੈ ਸਹੀ।
'ਜੇ ਜੁਗ ਚਾਰੇ' ਲਿਖੀ ਸੁ ਫੇਰੇ।
ਇਸ ਮਹਿਂ ਭਨਜੋ ਵਿਰਾਗ ਬਡੇਰੇ
॥੨੩॥
ਸ਼੍ਰਵਨ ਮਹਾਤਮ ਚਾਰ ਮਝਾਰੀ।
ਪੁਨਹਿ ਮਨਨ ਭਾਖਜੋ ਬਿਚ ਚਾਰੀ।
ਨਿੱਧਜਾਸਨ 'ਪੰਚੇ ਪਰਵਾਨ।'

[1]ਸੁੰਦਰ। [2]ਇਕ ਅੰਦਾਜ਼ੇ ਦੇ ਕੀਤੇ ਕਤਰਕੇ।

[1]ਕਲਮ।

[1]ਚਾਰ (ਪੌੜੀਆਂ) ਵਿਚ।

ਇਸ ਮਹਿਂ ਨੀਕੇ ਕੀਨਿ ਬਖਾਨ
॥੨੪॥
'ਤੂੰ ਸਦਾ ਸਲਾਮਤਿ ਨਿਰੰਕਾਰ।'
ਸਾਖਯਾਤ ਪਰ ਇਹ ਤੁਕ ਚਾਰ[1]।

[1]'ਪੰਚ ਪਰਵਾਨ' ਅਤੇ 'ਅਸੰਖ' ਦੀਆਂ ਤਿੰਨ ਪਉੜੀਆਂ ਤੇ ਇਨ੍ਹਾਂ ਦੇ ਅੰਤ ਵਾਲੀ ਤੁਕ ਬ੍ਰਹਮ ਦੀ ਸਾਖਯਾਤਕਾਰਤਾ ਪਰ ਹੈ।

ਇਹ ਕ੍ਰਮ ਪ੍ਰਿਥਮੈ ਬਰਨਨ ਕਰਜੋ।
ਜਪ ਅਰੁ ਬੇਦ ਅਰਥ ਇਕ ਧਰਜੋ
॥੨੫॥
ਬ੍ਰਹਮ ਜਾਨਿਬੇ ਕੇ ਇਹ ਨਾਮੂ[†]।

[†]ਕਵਿ ਜੀ ਦੱਸਦੇ ਹਨ ਕਿ ਪਦ ਜਪੁ ਅਤੇ ਵੇਦ ਦਾ ਇਕੋ ਅਰਥ ਹੈ, ਅਰ ਉਹ ਅਰਥ ਹੈ = ਬ੍ਰਹਮ ਨੂੰ ਜਾਣਨਾ। ਵੇਦ ਸੰਸਕ੍ਰਿਤ ਪਦ ਹੈ, ਇਸ ਦਾ ਧਾਤੂ ਹੈ ਵਿਦ੍ = ਜਾਣਨਾ। ਵੇਦ = ਗਯਾਨ, ਬ੍ਰਹਮ ਗਿਆਨ। ਕਵੀ ਜੀ ਆਪਣੇ ਜਪੁਜੀ ਦੇ ਟੀਕੇ ਵਿਚ ਪਦ-ਜਪ-ਦੇ ਅਰਥ ਐਉਂ ਲਿਖਦੇ ਹਨ:-ਜਪ = ਜਾਨ ਪਾਰਬ੍ਰਹਮ ਕੇ ਸਰੂਪ ਕੋ, (ਸਫਾ ੧੬)। ਪੁਨਾ, ਜਪ = ਜਾਣ ਆਪਨੇ ਸਰੂਪ ਕੋ (ਸਫਾ ੧੭)। ਇਸ ਜਪ ਪਦ ਨੂੰ ਕਵੀ ਜੀ ਨੇ ਸੰਸਕ੍ਰਿਤ ਪਦ-ज्ञाप-ਦਾ ਪੰਜਾਬੀ ਰੂਪ ਸਮਝਿਆ ਹੈ, ਇਸ ਪਦ 'ਗਯਪ' ਦਾ ਅਰਥ ਹੈ = ਜਾਣਨਾ। 'ਗਯਪ' ਦਾ ਧਾਤੂ ਹੈ। ਗਯਾ = ਜਾਣਨਾ। 'ਜਪ' ਤੇ 'ਗਯਪ' ਵਿਚ ਫਰਕ ਨਹੀਂ ਸਮਝਣਾ ਚਾਹੀਏ, ਕਿਉਂਕਿ ਸੰਸਕ੍ਰਿਤ ਦਾ ज्ञ ਅੱਖਰ ਪੰਜਾਬੀ ਵਿਚ 'ਗਯ' ਕਰਕੇ ਲਿਖੀ ਦਾ ਹੈ, ਪਰੰਤੂ ਇਸ ਦਾ ਉਚਾਰਨ 'ਗਗੇ' ਨਾਲ ਠੀਕ ਨਹੀਂ, ਕਿਉਂਕਿ 'ਜ' ਤੇ 'ਞ' ਦੇ ਮੇਲ ਤੋਂ ज्ञ ਅੱਖਰ ਬਣਿਆਂ ਹੈ ਤੇ ਇਸ ਦਾ ਉਚਾਰਨ 'ਜ' ਤੇ 'ਞ' ਤੋਂ ਵੱਖਰਾ ਨੱਕ ਵਿਚ ਬੋਲੇ ਜਾਣ ਵਾਲੇ ਜੱਜੇ ਵਾਂਙੂ ਹੈ, ਸੋ ਪੰਜਾਬੀ ਦਾ ਜਪ ਤੇ ਸੰਸਕ੍ਰਿਤ ਦਾ ज्ञाप ਬਹੁਤ ਨੇੜੇ ਦੀ ਉਚਾਰਣ ਦੀ ਸਾਂਝ ਰੱਖਦੇ ਹਨ, (ਜ੍ਰਪ, ਜਪ) ਇਸ ਤਰ੍ਹਾਂ 'ਜਪ' ਤੇ 'ਵੇਦ' ਪਦ ਤੇ ਅਰਥ ਹਨ = ਜਾਣਨਾ।

ਦੋਨਹੁ ਪਦ ਸਮਸਰ ਅਭਿਰਾਮੂ।
ਯਾਂ ਤੇ ਪ੍ਰਥਮ ਨਾਮ 'ਜਪੁ' ਰਾਖਜੋ।
ਸਭਿ ਗੁਰਬਾਣੀ ਕੋ ਇਹ ਭਾਖਜੋ[1]
॥੨੬॥

[1]ਸਾਰੀ ਗੁਰਬਾਣੀ (ਭਾਵ ਜਿਤਨੀ ਜਪੁਜੀ ਸਾਹਿਬ ਵਿਚ ਹੈ) ਦਾ ਨਾਮ ਇਹ 'ਜਪ' ਕਥਨ ਕੀਤਾ।

ਕਹਿਂ ਲਗ ਕਹੋ ਮਹਾਤਮ ਬਾਨੀ।
ਜੋ ਸਭਿ ਕੀ ਸਿਰਮੌਰ ਬਖਾਨੀ।
ਅਪਰ ਨ ਉੱਤਮ ਜਿਸ ਤੇ ਕੋਈ।
ਅਰੁ ਸੁਖੇਨ ਹੀ ਪ੍ਰਾਪਤਿ ਹੋਈ ॥੨੭॥
ਪ੍ਰਥਮ ਰਾਗ ਸ਼੍ਰੀ ਗੁਰ ਰਾਗ ਲਿਖਾਵਾ।
ਘਰ ਅਨੇਕ ਮਹਿਂ ਜਾਇ ਜੁ ਗਾਵਾ।
ਕਿਤਿਕ ਲਿਖੇ ਜਬਿ, ਬੂਝਤਿ ਭਏ[1]।

[1]ਗੁਰੂ ਜੀ) ਨੇ ਪੁੱਛਿਆ।

'ਕਹੁ ਗੁਰਦਾਸ ਜਾਨਿ ਭੀ ਲਏ?'
॥੨੮॥
ਹਾਥ ਜੋਰਿ ਕੈ ਬਾਕ ਬਖਾਨਜੋ।

'ਰਾਵਰ ਕੀ ਕਰੁਨਾ ਤੇ ਜਾਨਜੋ।
ਪਤਿ ਕੋ ਬਚ ਬਹੁ ਨਰਨ ਮਝਾਰੀ।
ਲੇਤਿ ਪਛਾਨ ਦੁਰੀ[1] ਜਿਮ ਨਾਰੀ ॥੨੯॥
[1]ਛੁਪੀ ਹੋਈ।

ਤਿਮ ਪੋਥੀ ਪਰ ਤੇ ਗੁਰ ਬੈਨ।
ਲਿਖੇ ਪਛਾਨ ਚਤੁਰ ਗੁਰ ਜੈਨ[1]।
[1]ਜੋ ਸਨ।
ਅਪਰਨ ਕੇ ਜੋ ਸ਼ਬਦ ਬਨਾਏ।
ਪਰਖਿ ਪਰਖਿ ਕਰਿ ਸਰਬ ਹਟਾਏ' ॥੩੦॥

ਕਹਿ ਇਮ ਗਯੋ, ਇਕਾਕੀ[1] ਭਏ।
[1]ਇਕੱਲੇ।
ਭਗਤ ਜੁ, ਆਨਿ ਦਿਖਾਈ ਦਏ।
ਜਿਨ ਦੇਖਨਿ ਤੇ ਹੋਤਿ ਉਧਾਰਾ।
ਸਤਿਗੁਰ ਦੀਨਨ ਕਰਿ ਪ੍ਰਤਿਪਾਰਾ ॥੩੧॥

ਪਦ ਅਰਬਿੰਦ ਬੰਦਨਾ ਕੀਨਸਿ।
ਦਰਸ ਬਿਲੋਕਿ ਪ੍ਰੇਮ ਚਿਤ ਭੀਨਸਿ।
ਸਭਿ ਠਾਂਢੇ ਹੁਇ ਸਤੁਤਿ ਉਚਾਰੀ।
'ਪਾਰਬ੍ਰਹਮ ਤੁਮ ਨਰ ਤਨ ਧਾਰੀ ॥੩੨॥

ਘੋਰ ਜਾਨਿ ਕਲਿਜੁਗ ਕੋ ਕਾਲਾ।
ਆਪ ਅਵਤਰੇ ਪ੍ਰਭੁ ਕ੍ਰਿਪਾਲਾ।
ਭਗਤ ਵਛਲ ਬਸਿ ਪ੍ਰੇਮ ਗੁਸਾਈਂ।
ਸ੍ਰੀ ਅਰਜਨ ਪੰਚਮ ਤਨ ਪਾਈ ॥੩੩॥

ਭੁਜੰਗ ਛੰਦ:
ਮਹਾਰਾਜ ਰਾਜਾਨਿ ਰਾਜਾ[1] ਬਿਰਾਜੋ।
[1]ਮਹਾਰਾਜਿਆਂ ਦੇ ਰਾਜਿਆਂ ਦੇ ਰਾਜੇ।
ਸਭੈ ਲੋਕ ਜਾਚੈਂ ਸੁ ਦਾਤਾ ਸਮਾਜੋ[1]।
[1]ਸਾਰਿਆਂ ਦੇ ਦਾਤਾ।
ਕਲੀ ਕਾਲ ਮੈਂ ਨਾਮ ਕੋ ਦਾਨ ਦੈ ਹੋ।
ਅਨੇਕਾਨਿ ਦਾਸਾਨਿ ਕੋ ਤਾਰ ਲੈਹੋ ॥੩੪॥

ਮਹਾਂ ਸਿੰਧੁ ਬੰਨ੍ਹੀ[1] ਦਝੈਂ ਮੂੜ੍ਹ ਮਾਨੀ।
[1]ਅਗਨੀ।

ਤੁਹੀ ਏਕ ਰਾਖਾ ਕ੍ਰਿਪਾ ਜਾਂਹਿ ਠਾਨੀ।
ਸੁਪੰਥੰ ਸੁਖੇਨੰ ਦਿਖਾਵੋ ਸੰਦੋਹਾ[1]। — [1]ਸਭ ਨੂੰ।
ਬਿਕਾਰੰ ਬਿਦਾਰੋ ਜਪੇ ਨਾਸ਼ ਮੋਹਾ[1] ॥੩੫॥ — [1]ਮੋਹ ਨਾਸ਼ ਹੁੰਦਾ ਹੈ।

ਤੁਹੀ ਬ੍ਰਹਮ ਗਜਾਨੀ, ਬ੍ਰਹਮੰ ਰੂਪ ਤੇਰੋ।
ਤੁਹੀ ਏਕ ਈਸ਼ੰ ਸਭੈ ਲੋਕ ਚੇਰੋ।
ਤੁਹੀ ਏਕ ਰੂਪੰ, ਤੁਹੀ ਰੂਪ ਨਾਨਾ।
ਤੁਹੀ ਜੀਵਕਾ ਦੇਂ, ਕਰੈਂ ਜੀਵ ਖਾਨਾ[1] ॥੩੬॥ — [1]ਜੀਵ ਖਾਣਾ ਕਰਦੇ ਹਨ।

ਕਰੀ ਸੇਵ ਹੇਰੋ ਕਰਾਮਾਤ ਦਾਨੀ।
ਗੁਨੱਗਜੰ[1] ਸਰੱਬਯੰ, ਕ੍ਰਿਤੱਗਜੰ ਪ੍ਰਮਾਨੀ[2]। — [1]ਗੁਨਗਿਆਤਾ। [2]ਕੀਤੇ ਦੇ ਜਾਨਣ ਵਾਲੇ ਭਲੀ ਪ੍ਰਕਾਰ ਜਾਣੇ ਜਾਂਦੇ ਹੋ।
ਅਮਾਨੰ ਸਮਾਨੰ ਸਮਾਨੰ ਬ੍ਰਿਤੀ ਹੈ[1]। — [1]ਅ+ਮਾਨ = ਨਿਰਾਦਰ, ਸ+ਮਾਨ = ਆਦਰ ਵਿਚ, ਸਮਾਨ = ਇਕੋ ਜਿਹੀ ਬ੍ਰਿਤੀ ਹੈ (ਆਪ ਦੀ)।
ਉਦਾਰੰ ਅਪਾਰੰ ਨ ਕੈਸੇ ਮਿਤੀ ਹੈ ॥੩੭॥

ਤੁਹੀ ਦੀਨ ਬੰਧੂ, ਦਜਾਵਾਨ, ਦਾਤਾ।
ਭਏ ਬੰਸ ਬੇਦੀਨਿ ਬੀਚੈ ਬਖਜਾਤਾ।
ਪੁਨੰ 'ਅੰਗਦੰ' ਰੂਪ ਹੋਏ ਗੁਸਾਈਂ।
ਪਿਤਾ ਮੋਹਰੀ ਕੇ[1] ਤ੍ਰਿਤੀ ਦੇਹ ਗਾਈ ॥੩੮॥ — [1]ਗੁਰ ਅਮਰਦੇਵ।

ਗੁਰੂ ਰਾਮਦਾਸੰ ਪ੍ਰਕਾਸ਼ੇ ਬਹੋਰੀ।
ਭਏ ਪੰਚਮੇ ਆਪ ਰੂਪੰ ਬਹੋਰੀ।
ਸਦਾ ਸ਼ਾਂਤਿ ਚਿੱਤੰ, ਛਿਮਾਵੰਤਿ, ਧੀਰੰ।
ਰਸੰ ਏਕ ਬ੍ਰਿੱਤੀ, ਅਬੈਰੰ, ਅਭੀਰੰ[1] ॥੩੯॥ — [1]ਨਿਰਭਉ (ਜੋ ਭੀਰੂ ਨਾ ਹੋਵੇ)।

ਜਨੰ ਸੱਤਿਨਾਮੰ ਕ੍ਰਿਪਾ ਠਾਨਿ ਦੀਨੰ।
ਦੁਉ ਲੋਕ ਕੋ ਤ੍ਰਾਸ ਕੀਨੰ ਸੁ ਹੀਨੰ।
ਲਖੈਂ ਨਾਂਹਿ ਤੋ ਕੇ ਭ੍ਰਮੰ ਧਾਰਿ ਮੂਢਾ।
ਮਹਾਂ ਸੂਖਮੰ ਰੂਪ ਗੁਢਾਨ ਗੂਢਾ[1] ॥੪੦॥ — [1]ਗੁੱਝਿਆਂ ਤੋਂ ਗੁੱਝੇ।

ਸਦਾ ਜੈ, ਸਦਾ ਜੈ, ਸਦਾ ਜੈ, ਅਨੰਦੋ।

ਨਮਸਤੰ, ਨਮਸਤੰ, ਨਮਸਤੰ, ਬਿਲੰਦੋ!
ਸੁਧਾ ਬਾਕ ਬਕਤ੍ਰੰ[1] ਸੁ ਚੰਦੈ ਮਨਿੰਦੋ। [1]ਮੂੰਹ [ਸੰਸ: ਵਕ੍ਤ੍ਰ]
ਰਿਦੈ ਨਾਮ ਬਾਸੇ ਬਰੰ ਦੈ[1] ਗੁਬਿੰਦੋ!' [1]ਵਰ ਦਾਤੇ।
॥੪੧॥

ਦੋਹਰਾ:
ਇਮ ਅਸ਼ਟਕ ਭਗਤਨਿ ਭਨਜੋ, ਪਢਹਿ
ਜੁ ਨਿਤ ਕਰਿ ਪ੍ਰੇਮ।
ਸੁਤ ਬਿਤਾਦਿ ਮਨ ਬਾਂਛਤੇ, ਪਾਵਹਿਂ [1]ਮੋਖ।
ਜਨ ਜੁਤ ਖੇਮ[1] ॥੪੨॥

ਚੌਪਈ:
ਸੁਨਿ ਸ਼੍ਰੀ ਅਰਜਨ ਠਾਂਢੇ ਹ੍ਵੈ ਕੇ।
ਮਧੁਰ ਬਾਕ ਤੇ ਆਦਰ ਕੈ ਕੈ।
ਸਕਲ ਬਿਠਾਏ ਨਿਕਟ ਅਨੰਦੇ।
ਬੂਝਨਿ ਕਰੇ 'ਭਗਤ ਤੁਮ ਬ੍ਰਿੰਦੇ
॥੪੩॥
ਸਗਰੇ ਅਪਨੋ ਨਾਮ ਸੁਨਾਵੋ।
ਪੁਨਿ ਆਗਮ ਕੋ ਹੇਤੁ ਬਤਾਵੋ।
ਕਿਸ ਪ੍ਰਕਾਰ ਤੁਮ ਕਰੁਨਾ ਕਰੀ।
ਮਹਾਂ ਸੁਫਲ ਮਿਲਿਬੇ ਤੁਮ ਘਰੀ[1]' [1]ਸੁਫਲ ਘੜੀ।
॥੪੪॥
ਕਹਜੋ ਕਬੀਰ ਜੋਰਿ ਜੁਗ ਹਾਥ।
'ਸੁਨਹੁ ਸਕਲ ਸ਼੍ਰੀ ਅਰਜਨ ਨਾਥ।
ਬੇਣੀ, ਨਾਮੁ, ਦੇਵ, ਰਵਿਦਾਸ।
ਪੀਪਾ, ਸਧਨਾ, ਸੈਣ ਪ੍ਰਕਾਸ਼ ॥੪੫॥
ਭੀਖਨ, ਧੰਨਾ ਅਰੁ ਜੈਦੇਵ।
ਬਿੱਪ੍ਰ ਤ੍ਰਿਲੋਚਨ, ਸ਼੍ਰੀ ਗੁਰਦੇਵ!
ਪਰਮਾਂਨੰਦ, ਰਾਮਾਨੰਦ ਜਾਨੋ।
ਮੈਂ ਜੁ ਕਬੀਰ, ਫਰੀਦ ਪ੍ਰਮਾਨੋ ॥੪੬॥
ਸੂਰਦਾਸ, ਜੁਤ ਪੰਦ੍ਰਹਿ ਕਹੀਐ।
ਚਾਰ ਅਪਰ ਇਨ ਨਾਮ ਸੁ ਲਹੀਐ।
ਮੂਸਨ, ਮਸਕਨ, ਸੰਮਨ ਏਹੋ।

ਚੌਥੇ ਦਾਸ ਜਮਾਲ ਲਖੈ ਹੌ† ॥੪੭॥

†ਗਿਆਨੀ ਜਨ ਚਉਬੋਲਿਆਂ ਵਿਚ ਚਾਰ ਭਗਤਾਂ ਦੇ ਨਾਮ ਦੱਸਦੇ ਹਨ, ਮੂਸਨ, ਸੰਮਨ, ਜਮਾਲ, ਪਤੰਗ, ਏਥੇ ਮਸਕਨ ਤੋਂ ਮੁਰਾਦ ਪਤੰਗ ਹੈ, ਕਿਉਂਕਿ ਪਦ ਮਸ਼ਕਨ ਤੇ ਮਸ਼ਕ ਦਾ ਅਰਥ ਹੈ = ਮੱਛਰ, ਪਤੰਗਾ। ਕਿਸੇ ਇਕ ਨੁਸਖੇ ਵਿਚ ਪਾਠਾਂਤ੍ਰ ਇਸ ਪ੍ਰਕਾਰ ਬੀ ਹੈ 'ਪਤੰਗ ਸੁ ਮੂਸਨ ਸੰਮਨ ਏਹੋ।'

ਅਬਿ ਆਗਮਨ ਕਾਜ[1] ਸੁਨਿ ਲੀਜਹਿ। — [1]ਆਵਣ ਦਾ ਕਾਰਜ।

ਉਰ ਬਿਚਾਰ ਪੁਨ ਪੂਰਨ ਕੀਜਹਿ।

ਬੇਦ ਕਹੈ ਨਾਰਾਇਨ ਸ੍ਵਾਸ[1]। — [1]ਵੇਦ ਨੂੰ ਨਾਰਾਇਨ ਦੇ ਸ੍ਵਾਸ ਕਹਿੰਦੇ ਹਨ।

ਕਮਲਾਸਨ ਸ਼ੁਭ ਕੀਨਿ ਪ੍ਰਕਾਸ਼ ॥੪੮॥

ਬਹੁਰ ਬਜਾਸ ਬਿਸਤਾਰ ਬਨਾਵਾ।

ਨਰਨ ਉਧਾਰਨ ਹੇਤੁ ਉਪਾਵਾ[1]। — [1]ਉਤਪਤ ਕੀਤਾ।

ਤਿਨ ਮਹਿਂ ਬਾਮ ਦੇਵ† ਤੇ ਆਦਿ। — †ਤਿੰਨਾਂ (ਵੇਦਾਂ) ਵਿਚ ਵਾਮ ਦੇਵ ਆਦਿਕ ਦੀਆਂ ਸਾਖੀਆਂ ਤੇ ਮੁਨੀਆਂ ਦੇ ਝਗੜੇ ਲਿਖੇ ਹਨ, ਦੇਖੋ ਯਜੁਰ ਵੇਦ ਦੀ ਸ੍ਵੇਤਾ-ਸ੍ਵਤਰ ਉਪਨਿਖਦ ਆਦਿਕ।

ਸਾਖੀ ਲਿਖੀ ਮਨੀਨ ਬਿਬਾਦ ॥੪੯॥

ਤਿਨ ਬੇਦਨਿ ਕੋ ਦੂਸਰ ਰੂਪ।

ਰਚਨ ਲਗੇ ਮਤੁ ਗ੍ਰਿੰਥ ਅਨੂਪ†।

†ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਬਤ ਭਾਈ ਗੁਰਦਾਸ ਜੀ ਦਾ ਆਸ਼ਯ ਇਸ ਪ੍ਰਕਾਰ ਹੈ:- ਸਿੰਮ੍ਰਿਤਿ ਪੁਰਾਨ ਕੋਟਾਨਿ ਬਖਾਨ ਬਹੁ ਭਾਗਵਤ ਬੇਦ ਬਿਆਕਰਣ ਗੀਤਾ। ਸ਼ੇਸ਼, ਮਰਜੇਸ਼, ਅਖਲੇਸ਼, ਸੁਰ, ਮਹੇਸ਼, ਮੁਨਿ, ਜਗਤੁ ਅਰ ਭਗਤ ਸੁਰ ਨਰ ਅਤੀਤਾ। ਗਿਆਨੁ ਅਰੁ ਧਿਆਨੁ ਉਨਮਾਨ ਉਨਮਨ ਉਕਤਿ ਰਾਗ ਨਾਦਿ ਦਿਜ ਸੁਰਮਤਿ ਨੀਤਾ। ਅਰਧ ਲਗ ਮਾਤ੍ਰ ਗੁਰ ਸ਼ਬਦ ਅੱਖਰ ਮੇਕ ਅਗਮ ਅਗਾਧ ਮੀਤਾ ॥੪੪੦॥ [ਕਬਿੱਤ ਸਵੱਯੇ ਭਾਈ ਗੁਰਦਾਸ ਜੀ]

ਲਿਖਹੁਂ ਇਹਾਂ ਸਾਖੀ ਭਗਤਨਿ ਕੀ।

ਭਈ ਬਾਰਤਾ ਜਿਮ ਪ੍ਰਭੁ ਜਨ ਕੀ[1] ॥੫੦॥ — [1]ਪ੍ਰਭੂ ਦੇ ਦਾਸਾਂ ਦੀ।

ਕਲਿਜੁਗ ਘੋਰ ਮੰਦ ਮਤਿ ਜਾਨੇ।

ਤਿਨ ਹਿਤ ਰਚਹੁ ਸੁਖੇਨ ਮਹਾਨੇ।

ਇਸ ਮਹਿਂ ਸ਼ਬਦ ਲਿਖਾਇ ਹਮਾਰੇ।

ਉਪਦੇਸ਼ਨ ਹਿਤ ਦਿਹੁ ਬਿਸਤਾਰੇ' ॥੫੧॥

ਸ੍ਰੀ ਅਰਜਨ ਸੁਨਿ ਭਗਤਨਿ ਬਿਨਤੀ।

ਹੇਤੁ ਲਿਖਾਵਨਿ ਕੀਨਸਿ ਗਿਨਤੀ।

'ਸਭਿਹਿਨਿ ਸੋਂ ਸ੍ਰੀ ਗੁਰ ਫੁਰਮਾਯੋ।

'ਪ੍ਰਥਮ ਜੁ ਤੁਮ ਨੇ ਕਛੂ ਬਨਾਯੋ

॥੫੨॥
ਸੋ ਨ ਚਢਾਵਹਿਂ ਗ੍ਰਿੰਥ ਮਝਾਰੀ।
ਰਚਹੁ ਅਬਹਿ ਇਸ ਕੇ ਅਨੁਸਾਰੀ।
ਜਥਾ ਕ੍ਰੱਮ ਬਾਨੀ ਸੁ ਬਨਾਓ।
ਪ੍ਰਥਕ ਪ੍ਰਥਕ ਬਿਚ ਰਾਗ ਲਿਖਾਓ'
॥੫੩॥
ਸੁਨਿ ਹਰਖੇ ਸਭਿ ਭਗਤ ਬਿਸਾਲਾ।
'ਧੰਨ ਧੰਨ' ਉਚਰਹਿਂ ਤਿਸ ਕਾਲਾ।
ਲਗੇ ਬਨਾਵਨਿ ਗਿਰਾ ਨਵੀਨ।
ਬੈਠਿ ਸਮੀਪੀ ਗੁਰੂ ਪ੍ਰਬੀਨ ॥੫੪॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਭਗਤਨ ਆਗਵਨ' ਪ੍ਰਸੰਗ ਬਰਨਨੰ ਨਾਮ ਏਕ ਚੱਤ੍ਵਾਰਿੰਸਤੀ ਅੰਸੂ ॥੪੧॥

## ੪੨. [ਭਗਤ ਬਾਣੀ ਚੜ੍ਹਾਈ]

੪੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੩

ਦੋਹਰਾ:

ਸ੍ਰੀ ਅਰਜਨ ਅਰਜ਼ਿਨ[1] ਸੁਨਹਿਂ,
[1]ਬੇਨਤੀਆਂ।

ਅਰਜੁਨ[1] ਜਸੁ ਉਪਜਾਇ।
[1]ਉੱਜਲ।

ਸਮੈ ਦੁਪਹਿਰੀ ਲਗਿ ਗੁਰੂ,
ਬੈਠਿ ਗ੍ਰਿੰਥ ਲਿਖਵਾਇਂ ॥੧॥

ਚੌਪਈ:

ਸੁਧਾ ਸਰੋਵਰ ਪੁਨ ਚਲਿ ਆਵਹਿਂ।
ਕਰਹਿਂ ਪ੍ਰਦੱਛਨ ਸੀਸ ਨਿਵਾਵਹਿਂ।
ਬੈਠਹਿਂ ਜਬਹਿ ਸੰਗਤਾਂ ਬ੍ਰਿੰਦ।
ਦਰਸਹਿਂ ਸਤਿਗੁਰ ਚੰਦ ਮਨਿੰਦ ॥੨॥
ਹਰਿਮੰਦਰ ਮਹਿਂ ਹੁਇ ਦਰਬਾਰੇ।
ਥਿਤਿ ਮਸੰਦ ਅਰਦਾਸ ਉਚਾਰੇਂ।
ਆਇਂ ਉਪਾਇਨ ਪਾਇਨ ਅਰਪਹਿਂ।
ਸੁਰ ਸਮੁਦਾਇ[1] ਜਾਇਂ ਜਿਮ ਹਰਿ ਪਹਿ[2] ॥੩॥
[1]ਸਾਰੇ ਦੇਵਤੇ। [2]ਪਾਸ।

ਦਯਾ ਧਾਰਿ ਦਰਸ਼ਨ ਕੋ ਦੇਤਿ।
ਸਿਖ ਦੇਖਤਿ ਮਨ ਬਾਂਛਤਿ ਲੇਤਿ।
ਏਕ ਜਾਮ ਤਹਿਂ ਬੈਠਿ ਬਿਤਾਵਹਿਂ।
ਪੁਨ ਤੰਬੂ ਦਿਸ਼ਿ ਕੋ ਚਲਿ ਆਵਹਿਂ ॥੪॥
ਰਾਤਿ ਦਿਵਸ ਬੀਤਹਿ ਬਿਚ ਡੇਰੇ।
ਸ਼ਬਦ ਬਨਾਇ ਲਿਖਾਇਂ ਘਨੇਰੇ।
ਭਗਤਿ ਵਿਰਾਗ ਗ੍ਯਾਨ ਗੁਨ ਸਾਨੀ[1]।
[1]ਮਿਲੀ ਹੋਈ।

ਨਾਨਾ ਬਿਧਿਨਿ ਬਨਾਵਹਿਂ ਬਾਨੀ ॥੫॥
ਇਸ ਪ੍ਰਕਾਰ ਨਿਤਪ੍ਰਤਿ ਵਿਵਹਾਰੇ।
ਕਿਤਿਕ ਦਿਵਸ ਸਤਿਗੁਰੂ ਗੁਜ਼ਾਰੇ।
ਲਿਖੇ ਸ਼ਬਦ ਭਗਤਨਿ ਕੇ ਜਬੈ।
ਕਹਿ ਗੁਰਦਾਸ ਬਿਸਮ ਉਰ[1] ਤਬੈ ॥੬॥
[1]ਅਸਚਰਜ ਚਿੱਤ ਹੋਕੇ।

'ਪੰਚੋਂ ਪਾਤਿਸ਼ਾਹਿ ਕੀ ਗਿਰਾ।
ਅੰਤ ਨਾਮ ਸ਼੍ਰੀ ਨਾਨਕ ਧਰਾ।
ਅਬਹਿ ਆਪ ਭਗਤਨਿ ਕੇ ਨਾਮੂ।
ਅੰਤ ਸ਼ਬਦ ਕੇ ਧਰਹੁ ਭਿਰਾਮੂ ॥੭॥
ਦੀਖਤਿ ਇਹਾਂ ਭਗਤ ਨਹਿਂ ਕੋਈ।
ਸ਼੍ਰੀ ਗੁਰ ਜੀ ਸੰਸੈ ਦਿਹੁ ਖੋਈ।'
ਸ਼੍ਰੀ ਅਰਜਨ ਤਬਿ ਬਾਕ ਬਖਾਨੇ।
'ਜੇ ਚਿਤ ਚਾਹਤਿ ਇਸ ਕਹੁ ਜਾਨੇ[1] ॥੮॥

[1]ਇਸ ਬਾਤ ਨੂੰ ਜਾਣਿਆਂ।

ਜੋ ਤਵ ਸਮੈਂ ਆਗਮਨ ਕੇਰੋ[1]।

[1]ਤੇਰੇ ਆਵਣ ਦਾ ਵੇਲਾ ਹੈ।

ਪ੍ਰਾਤ ਦੁ ਘਟਿਕਾ ਆਉ ਅਗੇਰੋ[1]।

[1]ਦੋ ਘੜੀਆਂ ਪਹਿਲੋਂ।

ਤਬਿ ਸੰਸੈ ਤੁਵ ਹੋਹਿ ਬਿਨਾਸ਼ੀ।'
ਸੁਨਿ ਗੁਰਦਾਸ ਲਹ੍ਯੋ ਸੁਖ ਰਾਸੀ ॥੯॥
ਵਹਿਰ ਕਨਾਤ ਕਿਤਿਕ ਥਲ ਤਜ੍ਯਾਗਾ।
ਤਹਿਂ ਭਾਈ ਕੋ ਤੰਬੂ ਲਾਗਾ।
ਲਿਖਨਿ ਸਮੈਂ ਹਜ਼ੂਰ ਚਲਿ ਆਵਹਿ।
ਨਾਤੁਰ ਤਿਸ ਮਹਿਂ ਦਿਵਸ ਬਿਤਾਵਹਿ ॥੧੦॥
ਸੁਨਿ ਸਤਿਗੁਰ ਕੇ ਬਾਕ ਅਛੇਰੇ।
ਤਬਿ ਭਾਈ ਗਮਨ੍ਯੋ ਨਿਜ ਡੇਰੇ।
ਸੁਪਤਿ ਜਥਾ ਸੁਖ ਨਿਸਾ ਬਿਤਾਈ।
ਰਹੀ ਜਾਮ ਕਿਯ ਸੌਚ ਬਨਾਈ ॥੧੧॥
ਗੁਰ ਢਿਗ ਪਹੁੰਚਨਿ ਸਮੈਂ ਲਖਾਯੋ[1]।

[1]ਜਾਣਿਆਂ।

ਦ੍ਵੈ ਘਟਿਕਾ ਆਗੈਂ ਚਲਿ ਆਯੋ।
ਤਿਸ ਛਿਨ ਸਤਿਗੁਰ ਕੇ ਚਹੁਂ ਦਿਸ਼ ਮੈਂ।
ਚਰਚਾ ਕਰਤਿ ਭਗਤ ਪ੍ਰਭੁ ਰਸ ਮੈਂ ॥੧੨॥
ਸਹਿਮ ਰਹ੍ਯੋ ਠਾਂਢੋ ਤਿਸ ਥਾਈਂ।
ਜਹਿਂ ਦਰ ਹੁਤੋ ਆਇਬੇ ਜਾਈ[1]।

[1]ਆਵਣ ਜਾਣ ਦਾ।

ਉਠੇ ਭਗਤ ਨਿਜ ਸਦਨ ਸਿਧੈਬੇ।

ਤਬਿ ਗੁਰਦਾਸ ਸਰਬ ਦਰਸੈਬੇ[1] ॥੧੩॥

[1]ਸਭ ਦਾ ਦਰਸ਼ਨ ਕੀਤਾ।

ਭਗਤ ਕਬੀਰ ਆਦਿ ਜੇ ਸਗਰੇ।
ਦੇਖਤਿ ਜਾਨੇ -ਅਬਿ ਇਹ ਡਗਰੇ[1]-।

[1]ਰਾਹ ਪੈ ਚਲੇ ਹਨ [ਡਗਰੇ = ਰਾਹ ਪੈਣਾਂ]

ਧਾਇ ਪਰਜੋ ਚਰਨਨਿ ਸਭਿਹੀ ਕੇ।
ਜੋਰਿ ਹਾਥ ਬੰਦਨ ਕਰਿ ਨੀਕੇ ॥੧੪॥
ਤਬਿ ਸਭਿ ਭਗਤਨਿ ਇਸ ਕੋ ਬੰਦਜੋ।
ਕੁਸ਼ਲ ਪ੍ਰਸ਼ਨ ਤੇ ਅਧਿਕ ਅਨੰਦਜੋ।
ਨਿਜ ਨਿਜ ਨਾਮ ਸੁਨਾਵਨਿ ਕਰਜੋ।
ਮਿਲੇ ਸਕਲ, ਉਰ ਸੰਸੈ ਹਰਜੋ ॥੧੫॥
ਬਹੁਰ ਆਪਨੇ ਧਾਮ ਸਿਧਾਰੇ।
ਡਰ ਧਰਿ ਕਰਿ ਗੁਰਦਾਸ ਬਿਚਾਰੇ।
-ਹਮ ਢਿਗ ਪਹੁੰਚਹੁ, ਗੁਰ ਫੁਰਮਾਯੋ।
ਮੈਂ ਨਹਿਂ ਗਯੋ ਨ ਦਰਸ਼ਨ ਪਾਯੋ- ॥੧੬॥
ਤਬਿ ਤੂਰਨ ਹੀ ਨਿਕਟ ਪਯਾਨਾ।
ਬੰਦਨ ਕੀਨਿ ਬੰਦਿ ਜੁਗ ਪਾਨਾ।
ਮਹਿਮਾ ਲਖੀ ਮਹਿਦ ਮਹੀਯਾਨਾ[1]।

[1]ਵਡਿਆਂ ਤੋਂ ਵੱਡੇ ਭਾਵ ਗੁਰੂ ਅਰਜਨ ਦੇਵ ਜੀ ਦੀ।

ਖਰੋ ਹੋਇ ਗੁਰ ਸੁਜਸੁ ਬਖਾਨਾ ॥੧੭॥
'ਨਿਰੰਕਾਰ ਕੇ ਤੁਮ ਆਕਾਰਾ।
ਸਰਗੁਨ ਰੂਪ ਬਿਸ਼ਨੁ[1] ਤਨ ਧਾਰਾ[†]।

[1]ਪਰਮੇਸ਼ੁਰ।

[†]ਵਿਸ਼ਨੂੰ ਦੇ ਅਵਤਾਰ ਸਤਿਗੁਰੂ ਜੀ ਨੂੰ ਕਹਿਣ ਵਿਚ ਕਵੀ ਜੀ ਅਪਣੇ ਨੁਕਤਾ ਖਿਆਲ ਤੋਂ ਉਨ੍ਹਾਂ ਨੂੰ ਸਭ ਤੋਂ ਉੱਚਾ ਵਰਣਨ ਕਰ ਰਹੇ ਹਨ, ਪਰੰਤੂ ਭਾਈ ਗੁਰਦਾਸ ਜੀ ਦੱਸਦੇ ਹਨ: ਪਾਰਬ੍ਰਹਮ ਗੁਰ ਰੂਪ ਹੋਇ ਸਾਧ ਸੰਗਤ ਗੁਰ ਸ਼ਬਦ ਸਮਾਯਾ (ਵਾ: ੬, ਪੰ: ੨) ਪੁਨ: ਧੰਨ ਧੰਨ ਸਤਿਗੁਰ ਪੁਰਖ ਨਿਰੰਕਾਰ ਆਕਾਰ ਬਨਾਇਆ, (ਵਾ: ੬, ਪੌ: ੧੬) ਪੁਨਾ: ਪਾਰਬ੍ਰਹਮ ਪੂਰਣ ਬ੍ਰਹਮ ਗੁਰ ਨਾਨਕ ਦੇਉ (ਵਾ ੧੩, ਪੌ: ੨੫) ਵਿਸ਼ਨੂੰ ਬਾਬਤ ਭਾਈ ਗੁਰਦਾਸ ਜੀ ਦੱਸਦੇ ਹਨ: ਬਿਸ਼ਨੈ ਦਸ ਅਵਤਾਰ ਨਾਵ ਗਣਾਇਆ। ਕਰ ਕਰ ਅਸੁਰ ਸੰਘਾਰ ਵਾਦ ਵਧਾਇਆ (ਵਾ: ੧੪, ਪੌ: ੪) ਕਵੀ ਸੰਤੋਖ ਸਿੰਘ ਜੀ ਆਪ ਇਸੇ ਰਾਸ ਦੇ ਅੰਸੂ ੫੪ ਅੰਕ ੧੮ ਵਿਚ ਇਸ ਪ੍ਰਸ਼ਨ ਦੇ ਉੱਤਰ ਵਿਚ ਕਿ ਗੁਰੂ ਨਾਨਕ ਦੇਵ ਜੀ ਵਿਸ਼ਨੂੰ ਦਾ ਅਵਤਾਰ ਸਨ ਕਿ ਜਨਕ ਦਾ, ਉੱਤਰ ਦੇਂਦੇ ਹਨ ਕਿ- 'ਪਾਰਬ੍ਰਹਮ ਅਚਰਜ ਜਿਸ ਚਰਿਤਾ। ਸਭਿ ਜਗ ਕਰਤਾ ਭਰਤਾ ਹਰਤਾ ॥੧੭॥ ਧਰਜੋ ਆਨਿ ਸ੍ਰੀ ਨਾਨਕ ਰੂਪ ॥'

ਸਤਿਗੁਰ ਮਹਿਂ ਬਾਵਨ ਬਪੁ ਪਾਵਨਿ[1]।

[1]ਸਰੀਰ ਧਾਰਿਆ।

ਮਾਪੇ ਤੀਨ ਲੋਕ ਤ੍ਰੈ ਪਾਵਨਿ[1] ॥੧੮॥
ਤ੍ਰੇਤੈ ਰਘੁਵਰ ਰੂਪ ਸੁਹਾਵਨ।
ਘਾਇ ਅਗਿਨ[1] ਰਾਖਸ਼ ਯੁਤ ਰਾਵਨ।
ਦ੍ਵਾਪੁਰ ਹੋਏ ਕ੍ਰਿਸ਼ਨ ਮੁਰਾਰੀ।
ਸ਼ੱਤ੍ਰੂਨ ਸੈਨ ਅਸੰਖ ਸੰਘਾਰੀ ॥੧੯॥
ਅਬਿ ਕਲਿਜੁਗ ਕੋ ਕਾਲ ਨਿਹਾਰਾ।
ਗੁਰੂ ਰੂਪ ਆਪਨਿ ਕੋ ਧਾਰਾ।
ਹਮ ਨਰ ਮੰਦ ਮਤੀ ਨਹਿਂ ਜਾਨੈਂ।
ਤੁਮਰੀ ਮਹਿਮਾ ਮਹਿਦ ਮਹਾਨੈ ॥੨੦॥
ਬਖਸ਼ਹੁ ਭੂਲ ਦਯਾ ਸਿੰਧੁ ਮੇਰੀ।
ਦਾਸ ਜਾਨਿ ਰਖਿ ਲਾਜ ਬਡੇਰੀ।'
ਸ਼੍ਰੀ ਅਰਜਨ ਸੁਨਿ ਕੈ ਤਿਸ ਕਾਲਾ।
ਬੋਲੇ ਹੋਇ ਪ੍ਰਸੰਨ ਬਿਸਾਲਾ ॥੨੧॥
'ਤੁਝ ਪਰ ਖੁਸ਼ੀ ਸੁਨਹੁ ਬਡਭਾਗੇ!
ਮਨ ਬਾਂਛਤਿ ਲੀਜਹਿ ਅਬਿ ਮਾਂਗੇ।
ਤੁਝ ਤੇ ਨਹੀਂ ਅਦੇਯ ਹਮਾਰੇ।
ਸੇਵਕ ਪ੍ਰੇਮੀ ਹਮਹੁਂ ਪਿਆਰੇ' ॥੨੨॥
ਤਬਿ ਕਰ ਜੋਰਿ ਕਹਜੋ ਗੁਰਦਾਸ।
'ਭਗਤ ਜੁ ਆਵਤਿ ਹੈਂ ਤੁਮ ਪਾਸ।
ਸ਼੍ਰੀ ਗੁਰ ਆਪ ਜਥਾ ਤਿਨ ਦਰਸਹੁ।
ਚਰਚਾ ਕਰਹੁ ਸਰੀਰ ਸਪਰਸ਼ਹੁ ॥੨੩॥
ਤਥਾ ਦਰਸ ਮੈਂ ਤਿਨ ਕੋ ਪਾਊਂ।
ਗਜਾਨ ਵਾਕ ਕੋ ਕਹੌਂ ਕਹਾਊਂ।'
ਸੁਨਤਿ 'ਤਥਾਸਤੁ' ਸ਼੍ਰੀ ਗੁਰ ਕਹਜੋ।
ਸੁਨਿ ਗੁਰ ਵਾਕ ਅਨੰਦ ਉਰ ਲਹਜੋ ॥੨੪॥
ਬਹੁਰ ਲਿਖਾਵਨਿ ਲਗੇ ਮੁਕੰਦ।
ਭਰੇ ਪ੍ਰੇਮ ਸੋਂ ਸ਼ਬਦ ਸੁ ਬ੍ਰਿੰਦ।
ਜਬਹਿ ਰਾਗ ਕੋ ਭੋਗ ਸੁ ਆਵੈ।

[1]ਤਿੰਨ ਕਦਮਾਂ ਕਰਕੇ।
[1]ਅਣਗਿਣਤ।

ਤਬਹਿ ਭਗਤ ਨਿਜ ਸ਼ਬਦ ਲਿਖਾਵੈਂ
॥੨੫॥
ਦਾਸ ਸਿੱਖ ਕੋ ਅਪਰ ਨ ਜਾਇ।
ਗੁਰ, ਗੁਰ ਦਾਸ, ਭਗਤ ਸਮੁਦਾਇ।
ਜਿਸ ਭਵਜਲ ਮਹਿਂ ਜੀਵ ਦੁਹੇਲੇ।
ਕਰਹਿਂ ਤਿਨਹੁ ਹਿਤ ਤਰਨ ਸੁਹੇਲੇ
॥੨੬॥

ਭਗਤਾਂ ਦਾ ਇਹ ਪ੍ਰਸੰਗ ਕਿ ਉਹ ਆਪ ਸਤਿਗੁਰਾਂ ਦੇ ਪਾਸ ਆਏ; ਅਨਹੋਣੀ ਬਾਤ ਨਹੀਂ। ਧਰਮ ਦੀ ਨੀਂਹ 'ਨਾ ਦਿੱਸਣ ਵਾਲੇ ਜਗਤ' ਪਰ ਵਿਸ਼ਵਾਸ਼ ਤੇ ਇਸ ਅਮੰਨੇ ਪਰ ਹੈ ਕਿ ਮਰਣ ਦੇ ਬਾਦ ਪ੍ਰਾਣੀ ਦੀ ਜੀਵਕਲਾ ਦੀ ਮ੍ਰਿਤੂ ਨਹੀਂ ਹੋ ਜਾਂਦੀ, ਸਰੀਰ ਦੇ ਮਰ ਜਾਣ ਬਾਦ ਰੂਹ ਜਾਂ ਭੌਰ ਜਾਂ ਜੀਉ ਜੀਉਂਦਾ ਹੈ। ਆਤਮਕ ਅਰੂੜ੍ਹ ਅਵਸਥਾ ਦੇ ਲੋਕ ਆਪਣੇ ਮਨ ਦੀ ਉੱਚਤਾਈ ਵਿਚ ਨਾ ਦਿੱਸਣ ਵਾਲੇ ਜਗਤ ਦੇ ਲੋਕਾਂ ਨਾਲ ਸੰਬੰਧ, ਮੇਲ ਜੋਲ ਰੱਖਦੇ ਹਨ। ਏਹ ਗੱਲਾਂ ਆਪਣੀ ਸ੍ਵਦੇਸ਼ੀ ਆਤਮ ਵਿੱਦਜਾ ਦੇ ਅਨੁਕੂਲ ਹਨ, ਪਰੰਤੂ ਹੁਣ ਪੱਛਮ ਵਿਚ ਬੀ, ਜਿਸ ਦੀਆਂ ਹੋਛੀਆਂ ਨਕਲਾਂ ਕਰਨ ਲਈ ਬੀ ਸਾਰੀਆਂ ਪ੍ਰਾਧੀਨ ਕੌਮਾਂ ਬੇਵਸੀਆਂ ਬਿਨਾਂ ਤੱਤ੍ਵ ਬਿਚਾਰ ਦੇ ਭਜਦੀਆਂ ਹਨ, ਇਹ ਗੱਲਾਂ ਨਾ ਕੇਵਲ ਸਾਧਾਰਨ ਲੋਕ, ਬਲਕੇ ਵੱਡੇ ਵੱਡੇ ਸਾਇੰਸ ਵੇਤਾ ਮੰਨ ਰਹੇ ਹਨ ਅਰ ਦਾਇਰੇ ਬੰਨ੍ਹ ਬੰਨ੍ਹ ਏਕਾਗ੍ਰਤਾ ਤੇ ਪ੍ਰਾਰਥਨਾ ਵਿਚ ਬੈਠ ਬੈਠ ਮਰ ਚੁੱਕੇ ਪ੍ਰਾਣੀਆਂ ਦੇ ਮੇਲ-ਜੋਲ ਸੰਦੇਸੇ ਆਦਿ ਕਰਤਬ ਕਰਕੇ ਪੁਸਤਕਾਂ ਵਿਚ ਛਾਪ ਰਹੇ ਹਨ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਸ ਭਗਤਾਂ ਦੀਆਂ ਲਿਖਤੀ ਬਾਣੀਆਂ ਦਾ ਹੋਣਾ ਕੁੱਛ ਅਚਰਜ ਵਾਲੀ ਗੱਲ ਨਹੀਂ, ਜਿਨ੍ਹਾਂ ਨੇ ਗੋਇੰਦਵਾਲ ਜਾਕੇ ਪਹਿਲਾ ਸੰਚਾ ਗੁਰਬਾਣੀ ਦਾ ਜਿਸ ਭੀ ਹਾਲ ਵਿਚ ਸੀ ਉਹ ਲਿਆਂਦਾ। ਉਹਨਾਂ ਨੇ ਗੁਰਬਾਣੀ ਦਾ ਬਾਕੀ ਸਾਰਾ ਸਾਮਾਨ ਜੋ ਜਿੱਥੇ ਜਿੱਥੇ ਮਿਲ ਸਕਦਾ ਸੀ, ਇਕੱਠਾ ਕੀਤਾ। ਭਗਤਾਂ ਦੇ ਅਨੇਕ ਸ਼ਬਦ, ਭਜਨ ਆਭੰਗ ਪੁਰਾਤਣ ਹਿੰਦੀ ਆਦਿ ਲਿਪੀਆਂ ਵਿਚ ਮਿਲਦੇ ਸਨ ਅਤੇ ਗੁਰੂ ਘਰ ਵਿਚ ਬੀ ਹੈਸਨ। ਪਰੰਤੂ ਮੁਸ਼ਕਲ ਸੀ ਤਾਂ ਇਹ ਕਿ ਆਪੋ ਵਿਚ ਨੁਸਖਿਆਂ ਦੇ ਪਾਠ ਮੇਲ ਨਹੀਂ ਮਿਲਦੇ ਤੇ ਨਿਰਣੇ ਕਰਨਾ ਕਿ ਕਿਹੜੀ ਬਾਣੀ ਠੀਕ ਹੈ ? ਕਠਨ ਹੋ ਜਾਂਦਾ ਹੈ। ਖੋਜ ਪੜਤਾਲ ਦੇ ਕਈ ਤ੍ਰੀਕੇ ਹਨ ਜਿਨ੍ਹਾਂ ਨਾਲ ਅਸਲੀਅਤ ਦੇ ਨੇੜੇ ਅੱਪੜਨ ਦਾ ਜਤਨ ਹੁੰਦਾ ਹੈ, ਸੋ ਸਾਰਾ ਸਤਿਗੁਰੂ ਜੀ ਦੇ ਆਪਣੇ ਉੱਚੇ, ਉੱਜਲ ਦਿਮਾਗ ਨੇ ਕਰ ਲਿਆ ਹੋਣਾ ਹੈ ਜ਼ਰੂਰ। ਪਰੰਤੂ ਏਥੇ ਕੰਮ ਹੈਸੀ ਆਤਮਕ, ਤੇ ਧ੍ਰੁਵਾ ਪਰਮ ਪਾਵਨ 'ਧਰਮ ਪੁਸਤਕ' ਦਾ ਬੰਨ੍ਹਣਾ ਸੀ, ਇਸ ਲਈ ਸਤਿਗੁਰ ਜੀ ਨੇ ਮੂਲੋਂ ਨਿਸ਼ਚਿੱਤ ਹੋ ਜਾਣ ਲਈ ਆਪਣੀ ਆਤਮਕ ਸ਼ਕਤੀ ਨੂੰ ਵਰਤਕੇ ਭਗਤਾਂ ਦੀ ਸਦਗਤੀ ਨੂੰ ਪ੍ਰਾਪਤ ਆਤਮਾਵਾਂ ਨਾਲ ਵਿਚਾਰ ਕਰ ਲੈਣਾ ਇਕ ਜ਼ਰੂਰੀ ਅੰਗ ਇਸ ਵੇਲੇ ਸਮਝਿਆ। ਸੋ ਉਹਨਾਂ ਨੇ ਭਗਤਾਂ ਦੀ ਬਾਣੀ ਜੋ ਆਪ ਨੂੰ ਸਹੀ ਜਾਪਦੀ ਸੀ ਭਗਤਾਂ ਤੋਂ ਸੁਧਵਾ ਲੈਣੀ ਯਾ ਸਹੀ ਬਾਣੀ ਉਹਨਾਂ ਤੋਂ ਉਚਰਵਾ ਲੈਣੀ, ਸਿੱਧਾ ਰਸਤਾ ਸੱਚ ਨੂੰ ਅਪੜਨ ਦਾ ਇਖਤਿਆਰ ਕੀਤਾ। ਦੂਸਰੇ ਭਗਤਾਂ ਦਾ ਆਪੂੰ ਇਸ ਵੇਲੇ ਆ ਜਾਣਾਂ ਤੇ ਮਦਦ ਦੇਣੀ ਬੀ ਅਸਚਰਜ ਗੱਲ ਨਹੀਂ, ਕਿਉਂਕਿ ਜੋ ਕੰਮ ਭਗਤ ਜੀ ਛੋਟੇ ਦਾਇਰੇ ਵਿਚ ਕਰ ਗਏ ਸੇ। ਉਸੇ ਮਹਾਨ ਕੰਮ ਦੀ ਪੂਰਨਤਾ ਗੁਰ ਜਯੋਤੀ ਆਪ ਇਸ ਵੇਲੇ ਕਰ ਰਹੀ ਸੀ। ਆਤਮ ਵਿੱਦਜਾ ਦੇ ਅਭਜਾਸੀ ਪਾਰਲੌਕਿਕ ਬਾਤਾਂ ਨੂੰ ਨਿਸ਼ਚੇ ਸੰਭਵ ਜਾਣਦੇ ਹਨ ਕਿਉਂਕਿ ਉਹਨਾਂ ਦੇ ਜੀਵਨਾਂ ਵਿਚ ਐਸੇ ਤਜਰਬੇ ਆ ਜਾਂਦੇ ਹਨ ਜੋ ਪਾਰਲੌਕਿਕ ਜੀਵਨ ਨੂੰ ਸਾਬਤ ਕਰ ਦਿੰਦੇ ਹਨ।

ਬਾਣੀ ਨੂੰ ਸੁੱਧ ਕਰਕੇ ਦਰਜ ਕਰਨ ਦੀ ਵਿਸ਼ੇਸ਼ ਲੋੜ ਇਸ ਕਰਕੇ ਸੀ ਕਿ ਲੋਕੀ ਬਾਣੀਆਂ ਆਪ ਰਚ ਰਚ ਵਡਿਆਂ ਦੇ ਨਾਂਵ ਵਿਚ ਪਾ ਕੇ ਅਸਲ ਨੂੰ ਗਲਤ ਮਲਤ ਕਰ ਦਿੰਦੇ ਸਨ। ਗੁਰੂ ਨਾਨਕ ਦੇਵ ਜੀ

ਦੇ ਨਾਮ ਤੇ ਬਾਣੀ ਰਚੀ ਜਾਂਦੀ ਦੇਖ ਕੇ ਗੁਰੂ ਅਰਜਨ ਦੇਵ ਜੀ ਨੇ ਨਿਰੋਲ ਗੁਰਬਾਣੀ ਦਾ ਸੰਚਯ ਕੀਤਾ ਸੀ, ਅਜੇ ਪੰਜਾਹ ਸੱਠ ਵਰ੍ਹੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸੱਚਖੰਡ ਪਯਾਨਾ ਕੀਤਿਆਂ ਹੋਇਆ ਸੀ ਕਿ ਇਹ ਅਨਰਥ ਹੋਣ ਲੱਗ ਪਿਆ ਸੀ। ਮਾਨੁੱਖੀ ਨੁਕਤੇ ਤੋਂ ਪੜਤਾਲ ਤੇ ਨਿਰਣੇ ਦੇ ਸਾਮਾਨ ਗੁਰੂ ਜੀ ਪਾਸ ਮੌਜੂਦ ਸਨ ਤੇ ਪੜਤਾਲ ਆਸਾਨ ਸੀ, ਤੇ ਆਤਮਕ ਨੁਕਤੇ ਤੋਂ ਉਹ ਆਪ ਆਤਮ ਤੱਤ੍ਵੇਤਾ ਤੇ ਪਰਮ ਪਰਾਵਰ ਨਾਥ ਸਨ, ਉਹਨਾਂ ਦੀ ਅੰਤਰ ਮੁਖੀ ਦ੍ਰਿਸ਼ਟੀ ਸਾਰਿਆਂ ਹੀ ਨਿਰਣਿਆਂ ਨੂੰ ਕਰ ਲੈਣ ਲਈ ਸਮਰੱਥ ਸੀ। ਇਸੀ ਤਰ੍ਹਾਂ ਭਗਤਾਂ ਦੀ ਬਾਣੀ ਵਿਚ ਤਾਂ ਆਖੇਪ ਬੇਹੱਦ ਹੋ ਚੁੱਕੇ ਸਨ ਉਹਨਾਂ ਦੀ ਛਾਂਟ ਕਰਕੇ ਸੋਧੀ ਹੋਈ ਨੂੰ ਆਤਮ ਬਲ ਨਾਲ ਭਗਤਾਂ ਤੋਂ ਸਹੀ ਕਰਕੇ ਉਹਨਾਂ ਦੀ ਸ਼ੁੱਧ, ਨਿਰਸੰਸੈ ਬਾਣੀ ਬੀੜ ਵਿਚ ਚਾੜ੍ਹੀ। ਇਹ ਗੱਲ ਜ਼ਰੂਰੀ ਨਹੀਂ ਕਿ ਉਹਨਾਂ ਦੀ ਸਾਰੀ ਬਾਣੀ ਚਾੜ੍ਹੀ ਹੋਵੇ। ਹੋ ਸਕਦਾ ਹੈ ਕਿ ਸਾਰੀ ਹੋਵੇ, ਹੋ ਸਕਦਾ ਹੈ ਕਿ ਹੋਰ ਬੀ ਬਾਣੀ ਹੋਵੇ, ਜੋ ਭਗਤਾਂ ਦੀ ਹੋਵੇ ਤੇ ਚਾਹੋ ਓਹ ਆਖੇਪਾਂ ਵਾਲੀ ਹੋਵੇ। ਇਹ ਬੀ ਸੰਭਵ ਹੈ ਕਿ ਭਗਤਾਂ ਨੇ ਨਵੀਨ ਬਾਣੀ ਬੀ ਕੋਈ ਉਸ ਵੇਲੇ ਰਚਕੇ ਲਿਖਾਈ ਹੋਵੇ, ਪਰ ਜਿੰਨੀ ਬਾਣੀ ਬੀੜ ਵਿਚ ਚਾੜ੍ਹੀ ਗਈ ਹੈ ਉਹਨਾਂ ਭਗਤਾਂ ਦੀ ਆਪਣੀ ਹੈ ਤੇ ਇਸ ਵਿਚ ਉਨ੍ਹਾਂ ਦੇ ਆਸ਼ੇ, ਜੀਵਨ ਵਿਚ ਉੱਨਤੀ ਦੇ ਅੱਡ ਅੱਡ ਤਜਰਬੇ ਤੇ ਸਮੇਂ ਦੇ ਭਾਵ, ਤੇ ਅੰਤ ਉੱਚ ਪਦ ਪ੍ਰਾਪਤੀ ਪਰ ਸਾਈਂ ਦਰੋਂ ਗੁਰੂ ਜਯੋਤੀ ਤੋਂ ਪ੍ਰਾਪਤ ਗ੍ਯਾਨ ਦੇ ਭਾਵ ਆ ਗਏ ਹਨ। ਭਾਈ ਸ਼ੰਕਰ ਦਿਆਲ ਜੀ ਫੈਜ਼ਾਬਾਦੀ ਆਪਣੇ ਜਪੁਜੀ ਦੇ ਟੀਕੇ ਦੇ ਦੀਬਾਚੇ ਵਿਚ ਲਿਖਦੇ ਹਨ ਕਿ ਅਰਸ਼ਾਂ ਵਿਚ 'ਗੁਰੂ ਜਯੋਤੀ' ਇਕ ਸੰਸਾਰ ਦੀ ਸਿਖ੍ਯਾ ਦਾਤਾ ਰੱਬੀ ਸ਼ਕਤੀ ਹੈ। ਇਸ ਦੀ ਤਾਬਿਆ ਸਾਰੇ ਭਗਤ ਤੇ ਇਲਹਾਮੀ ਸਿਖ੍ਯਾ ਦਾਤੇ (ਅਵਤਾਰ ਤੇ ਨਬੀ ਆਦਿ) ਆਕੇ ਕੰਮ ਕਰਦੇ ਰਹੇ ਹਨ। ਇਨ੍ਹਾਂ ਪਰ ਗੁਰੂ ਜਯੋਤੀ ਵੱਲੋਂ ਬਾਣੀ ਉੱਤਰਦੀ ਰਹੀ ਹੈ। ਜਿਤਨੇ ਐਸੇ ਮਹਾਂ ਪੁਰਖ ਹੋਏ ਸਾਰਿਆਂ ਨੂੰ ਸ਼ਰੀਰ ਵਿਚ ਆਕੇ ਸ਼ਰੀਰ ਵਾਲੇ ਗੁਰੂ ਦੀ ਲੋੜ ਪਈ। ਇਸ ਕਰਕੇ ਏਹ ਸਭ ਗੁਰੂ ਜਯੋਤੀ ਦੀਆਂ ਕਾਇਮ ਮੁਕਾਂਮ ਵ੍ਯਕਤੀਆਂ ਸਨ। ਅਖੀਰ ਕਲਜੁਗ ਵਿਚ ਉਹ 'ਗੁਰੂ ਜਯੋਤੀ' ਆਪ ਪ੍ਰਗਟ ਹੋਈ ਤੇ 'ਗੁਰੂ ਨਾਨਕ' ਕਹਾਈ। ਇਸ ਜਯੋਤੀ ਨੂੰ ਸ਼ਰੀਰ ਧਾਰਕੇ ਬੀ ਸ਼ਰੀਰ ਧਾਰੀ ਗੁਰੂ ਧਾਰਨ ਨਹੀਂ ਕਰਨਾ ਪਿਆ। ਗੁਰੂ ਜੀ ਨੇ ਆਪ ਫੁਰਮਾਇਆ ਹੈ- 'ਅਪਰੰਪਰ ਪਾਰਬ੍ਰਹਮ ਪਰਮੇਸੁਰ ਨਾਨਕ ਗੁਰ ਮਿਲਿਆ ਸੋਈ ਜੀਉ' ॥ ਪੁਨ- 'ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ' ਆਦਿ ਵਾਕਾਂ ਤੋਂ ਭਾਈ ਸ਼ੰਕਰ ਦਿਆਲ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਇਹ ਮਹਾਨਤਾ ਸਿੱਧ ਕੀਤੀ ਹੈ। ਜੋ ਬਾਣੀ ਸਤਿਗੁਰਾਂ ਨੇ ਆਪ ਰਚੀ ਉਹ ਗੁਰੂ ਜਯੋਤੀ ਦੀ ਰਚਨਾ ਹੈ ਜੋ ਭਗਤਾਂ ਦੀ ਬਾਣੀ ਬੀੜ ਵਿਚ ਚੜ੍ਹੀ ਉਹ ਉਸੇ ਗੁਰੂ ਜਯੋਤੀ ਜੀ ਦੇ ਅਰਸ਼ਾਂ ਤੋਂ ਭਗਤਾਂ ਨੂੰ ਬਖਸ਼ੇ ਗਿਆਨ ਤੋਂ ਬਣੀ ਬਾਣੀ ਹੈ, ਇਸੇ ਕਰਕੇ ਭਗਤ ਬਾਣੀ ਬਾਬਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖਿਆ ਹੈ- 'ਭਗਤਿ ਜਨਾ ਕੀ ਊਤਮ ਬਾਣੀ ਜੁਗਿ ਜੁਗਿ ਰਹੀ ਸਮਾਈ' ॥

ਸ੍ਰੀ ਮੁਖ ਤੇ ਜਿਮ ਉਚਰ ਸੁਨਾਵਹਿਂ।
ਭਾਈ ਲਿਖਤਿ ਬਾਯੁ ਸਮ ਜਾਵਿਹ।
ਤੂਰਨ ਲਿਖਹਿ ਅਟਕ ਨਹਿਂ ਪਰੈ।
ਥੋਰੇ ਕਾਲ ਕਾਜ ਬਹੁ ਕਰੈ ॥੨੭॥
ਆਸ਼ੈ ਸਬਦਨਿ ਕੋ ਜਬਿ ਜਾਨਹਿ।
ਨਾਂਹਿ ਤ ਗੁਰ ਕੋ ਬੂਝਨ ਠਾਨਹਿ।
ਤਬਹਿ ਲਿਖਹਿ ਤਤਕਾਲ ਲਿਖਾਰੀ[1]।
ਸ੍ਰੀ ਮੁਖ ਤੇ ਸ਼ੁਭ ਜਥਾ ਉਚਾਰੀ ॥੨੮॥

[1]ਭਾਵ ਭਾਈ ਗੁਰਦਾਸ ਜੀ।

ਇਕ ਦਿਨ ਭਾਨੁ ਆਇ ਮੱਧਜਾਨਾ[1]। [1]ਦੁਪਹਿਰੇ।
ਸ੍ਰੀ ਗੁਰ ਗਏ ਸੁਧਾਸਰ ਥਾਨਾ।
ਦੇ ਦਰਸ਼ਨ ਬਹੁਰੋ ਮੁਰਿ ਆਏ।
ਜਾਮ ਦਿਵਸ ਬੈਠੇ ਹਰਖਾਏ ॥੨੯॥
ਬਾਵਨ ਅਖਰੀ ਕਰੀ ਬਨਾਵਨਿ।
ਉਚਰਤਿ ਮੁਖ ਤੇ ਹੇਤ ਲਿਖਾਵਨਿ।
ਆਦਿ ਅੰਤ ਧਰਿ ਏਕ ਸ਼ਲੋਕ।
ਮਹਿਮਾ ਸਤਿਗੁਰ ਕੀ ਸੁਖ ਓਕ
॥੩੦॥
ਲਿਖਿ ਪਠਿ ਕੈ ਪ੍ਰਸੰਨ ਭਾ ਭਾਈ।
ਕਹਿਨਿ ਲਗ੍ਯੋ 'ਬਹੁ ਰੁਚਿਰ ਬਨਾਈ।
ਸੁੰਦਰ ਪਾਠ ਅਰਥ ਜਹਿਂ ਰਾਖਾ।
ਸੁਨਿ ਸ੍ਰੀ ਅਰਜਨ ਪੁਨ ਬਚ ਭਾਖਾ
॥੩੧॥
'ਸ੍ਰੀ ਪਰਮੇਸੁਰ ਕੀਰਤਿ ਠਾਨੀ।
ਰੁਚਿਰ ਬਿਭੂਖਨ ਤਿਸੁ ਗੁਰਬਾਨੀ।
ਜੋ ਇਹੁ ਬਾਵਨ ਬਰਨੀ ਬਨੀ[1]। [1]ਬਾਵਨ ਅੱਖਰੀ ਬਾਣੀ ਹੈ।
ਸ਼ੁਭਤਿ ਜਰਾਊ ਹੀਰਨਿ ਮਨੀ[1] ॥੩੨॥ [1]ਮਣੀਆਂ ਕਰਕੇ।
ਜੇਬ ਜਵਾਹਰ[1] ਜਰ੍ਯੋ ਜਰਾਊ। [1]ਸ਼ੋਭਾ ਵਾਲਾ ਰਤਨ।
ਤਿਹ ਜੇਵਰ ਕੇ ਸਮ ਛਬਿ ਪਾਊ।
ਪਾਠਕ[1] ਭੁਗਤਿ ਮੁਕਤਿ ਕੀ ਦਾਤਾ। [1]ਪੜ੍ਹਨ ਵਾਲੇ ਨੂੰ।
ਹਲਤਿ ਪਲਤਿ ਸੁਖ ਜਿਨ ਰਸ ਜਾਤਾ'
॥੩੩॥
ਕਹਤਿ ਸੁਨਤਿ ਬਚ ਇਸੀ ਪ੍ਰਕਾਰੇ।
ਭਈ ਜਾਮਨੀ ਤਮ ਘਨ ਸਾਰੇ[1]। [1]ਸਾਰੇ ਸੰਘਣਾ ਅੰਨ੍ਹੇਰਾ ਹੋਇਆ।
ਭਾਈ ਗਯੋ ਆਪਨੇ ਡੇਰੇ।
ਗੁਰੂ ਬਿਚਾਰਨਿ ਕੀਨਿ ਬਡੇਰੇ ॥੩੪॥
-ਜਿਸ ਕੋ ਪਠਹਿਂ ਸਿੱਖ ਕਰਿ ਨੇਮ।
ਕੰਠ ਕਰੇ ਨਿਤਪ੍ਰਤਿ ਜੁਤਿ ਪਰੇਮ।
ਜਿਮ ਗੀਤਾ ਸਭਿ ਸ਼ਾਸਤ੍ਰਨਿ ਸਾਰ।
ਬੇਦ ਸਾਰ ਤਿਮ ਲੇਹਿਂ ਨਿਕਾਰ†

॥੩੫॥

†ਕੇਵਲ ਦ੍ਰਿਸ਼ਟਾਂਤ ਮਾਤ੍ਰ -ਵਡਿਆਈ- ਅਰਥ ਸਮਝਣੇ ਚਾਹੀਏ। ਵੇਦਾਂ ਵਿਚ ਤਾਂ ਸੰਸਾਰੀ ਲੋੜਾ ਦੀਆਂ ਅਰਜ਼ੋਈਆਂ, ਚੰਦ, ਸੂਰ, ਅਗਨੀ ਆਦਿ ਦੇ ਮੋਹਿਲੇ ਹਨ, ਹਾਂ ਉਪਨਿਖਦਾਂ ਵਿਚ ਗਿਆਨ ਦਾ ਜ਼ਿਕਰ ਹੈ। ਬੇਦ ਦਾ ਅਰਥ ਹੁਣੇ ਹੀ ਕਵਿ ਜੀ ਗਜਾਨ ਕਰਕੇ ਆਏ ਹਨ (ਦੇਖੋ ਇਸੇ ਰਾਸ ਦਾ ਅੰਸੂ ੪੧ ਅੰਕ ੨੬ ਤੇ ਉਸ ਦੀ ਟੂਕ) ਗੁਰੂ ਜੀ ਜੋ ਬਾਣੀ ਉਚਾਰਦੇ ਸੇ ਸਿੱਧੇ ਅਨੁਭਾਵ ਦ੍ਵਾਰਾ ਵਾਹਿਗੁਰੂ ਜੀ ਤੋਂ ਗਿਆਨ ਪ੍ਰਾਪਤ ਕਰਕੇ ਸਾਡੀ ਬੋਲੀ ਵਿਚ ਸਾਨੂੰ ਦਾਨ ਕਰਦੇ ਸੇ।

ਨਰਨ ਉਧਾਰਨ ਹਿਤ ਅਸ ਬਾਨੀ।
ਚਹਿਯਹਿ ਰਚੀ ਮਹਿਦ ਸੁਖ ਦਾਨੀ-।
ਜਾਮ ਜਾਮਨੀ ਜਾਗਹਿਂ ਜਾਵਤ।
ਇਹੀ ਬਚਾਰ ਕਰਤਿ ਰਹਿਂ ਤਾਵਤ ॥੩੬॥

ਬਹੁਤ ਜਥਾ ਸੁਖ ਸ੍ਰੀ ਗੁਰ ਸੋਏ।
ਜਿਨ ਬਹੁ ਦਾਸਨਿ ਕੇ ਦੁਖ ਖੋਏ।
ਜਾਮ ਨਿਸਾ ਤੇ ਜਾਗਤਿ ਸ੍ਵਾਮੀ।
ਕਰੀ ਸੌਚ ਸਭਿ ਅੰਤਰ ਜਾਮੀ ॥੩੭॥

ਦੰਤ ਧਾਵਨੀ[1] ਕੀਨਿ ਬਨਾਇ। [1]ਦਾਤਣ।
ਪੁਨ ਗਮਨ ਗੁਰ ਸਹਿਜ ਸੁਭਾਇ।
ਤੰਬੂ ਭਾਈ ਕੇ ਤਬਿ ਆਏ।
ਚਲੇ ਤਾਂਹਿ ਕੋ ਸਾਥ ਰਲਾਏ ॥੩੮॥

ਰਾਮ ਸਰੋਵਰ ਤੀਰਥ ਤੀਰ।
ਕੀਨਿ ਸ਼ਨਾਨ ਗੁਰੂ ਗੰਭੀਰ।
ਪੁਨ ਤਿਹ ਠਾਂ ਗੁਰਦਾਸ ਸ਼ਨਾਨਾ।
ਬਸਤ੍ਰ ਪਹਿਰ ਕਰਿ ਥਿਤਿ ਤਿਸ ਥਾਨਾ ॥੩੯॥

ਰਾਮ ਤਾਲ ਕੀ ਕੋਨ ਇਸਾਨ[1]। [1]ਪੂਰਬ ਤੇ ਉੱਤਰ ਦੀ ਵਿੱਚਲੀ ਦਿਸ਼ਾ।
ਇਕ ਬਦਰੀ[1] ਸੁਭ ਖਰੀ ਸਥਾਨ। [1]ਬੇਰੀ।
ਕ੍ਰਿਪਾ ਸਿੰਧੁ ਅਵਿਲੋਕਨਿ ਕੀਨੇ।
ਤਿਸ ਤਰੁ ਕੇ ਤਰ ਤਬਿ ਆਸੀਨੇ[1] [1]ਇਸਥਿਤ ਹੋਏ। ॥੪੦॥

ਸਨਮੁਖਿ ਬੈਠਿ ਗਯੋ ਗੁਰਦਾਸ।
ਸ੍ਰੀ ਗੁਰ ਕੀਨਸਿ ਬਾਕ ਪ੍ਰਕਾਸ਼।
'ਸਮਾਂ ਘੋਰ ਕਲਜੁਗ ਕੋ ਆਯੋ।

ਕਟਕ ਬਿਕਾਰਨਿ ਕੋ ਜਗ[1] ਛਾਯੋ ॥੪੧॥ — [1]ਵਿਕਾਰਾਂ ਦੀ ਸੈਨਾਂ ਜੱਗ ਵਿੱਚ।
ਤਿਨ ਕੋ ਪਾਇ ਪਾਪ ਨਰ ਕਰਿਈਂ।
ਅੰਤ ਕਾਲ ਬਿਚ ਨਰਕ ਸੁ ਪਰਿਈਂ।
ਭੋਗ ਮਹਾਂ ਦੁਖ ਸੰਮਤ ਘਨੇ।
ਤਹਾਂ ਸਹਾਇਕ ਕੋਇ ਨ ਬਨੇ ॥੪੨॥
ਜਿਨ ਹਿਤ ਪਾਪਨਿ ਕਰਤਿ ਅਨੇਕ।
ਤਿਨ ਮਹਿਂ ਤਹਾਂ ਨ ਪਹੁੰਚਯੋ ਏਕ[1]। — [1]ਭਾਵ ਇਕ ਸੰਬੰਧੀ ਬੀ।
ਬਹੁ ਦੂਤਨਿ[†] ਤੇ ਲਹੈਂ ਸਜਾਈਂ। — [†]ਪਾ:-ਦੂਖਨਿ।
ਭੋਗ ਪਾਪ ਫਲ ਪੁਨ ਨਿਕਸਾਈ ॥੪੩॥
ਸ਼ਸ਼ਿ ਕਰ[1] ਸੋਂ ਮਿਲਿ ਤ੍ਰਿਣਨਿ ਮਝਾਰੀ। — [1]ਚਦ੍ਰਮਾਂ ਦੀ ਕਿਰਨ।
ਆਇ ਪਰਤਿ ਦੁਖ ਪਾਵਤਿ ਭਾਰੀ।
ਅੰਨ ਤ੍ਰਿਣਨਿ ਮਹਿਂ ਮਿਲਿ ਸੋ ਜਾਇ।
ਪੁਨ ਦੇਹੀ ਤਿਸ ਕੋ ਮੁਖ ਖਾਇ ॥੪੪॥
ਦੰਤਨ ਤਰੇ ਕਸ਼ਟ ਕੋ ਪਾਵਹਿ।
ਪੁਨਹ ਉਦਰ ਮਹਿਂ ਜਾਇ ਸਮਾਵਹਿ।
ਤਹਿਂ ਜਠਰਾਗਨਿ ਤੇ ਤਪਤਾਇ।
ਪ੍ਰਿਥਕ ਹੋਇ ਰਸ ਤਹਿਂ ਮਿਲਿ ਜਾਇ ॥੪੫॥
ਜਾਇ ਨਸਾ[1] ਮਹਿਂ ਰੁਧਿਰ ਬਨੈ ਹੈ। — [1]ਨਾੜੀ।
ਇਮ ਹੀ ਸਪਤ ਧਾਤ ਮਹਿਂ ਜੈ ਹੈ।
ਪੁਨਹ ਰੇਤ[1] ਸੋਂ ਮਿਲਿ ਨਿਕਸਾਵਹਿ। — [1]ਬੀਰਜ [ਸੰਸ: ਰੇਤਸ੍]
ਛਿੱਦ੍ਰ ਜੋਨਿ ਕੇ[1] ਤਬਿ ਪ੍ਰਵਿਸ਼ਾਵਹਿ ॥੪੬॥ — [1]ਇਸਤ੍ਰੀ ਦੇ ਗੁਪਤ ਅੰਗ ਦੇ ਛੇਕ ਵਿੱਚ।
ਗਰਭ ਬਿਖੈ ਦੁਖ ਗਿਨੇ ਨ ਜਾਂਹੀ।
ਬਿਸ਼ਟਾ ਮੂਤ੍ਰ ਮਿਲਯੋ ਬਸਿ[1] ਤਾਂਹੀ। — [1]ਵਸਦਾ ਹੈ।
ਜਬਿ ਨਿਕਸਤਿ ਪੁਨਿ ਜੋਨੀ ਦ੍ਵਾਰਾ।
ਛਿੱਦ੍ਰ ਛੋਟਿ ਦੁਖ ਲਹਤਿ ਅਪਾਰਾ ॥੪੭॥

ਇਮ ਜਨਮੈਂ ਤਨ ਪਾਇ ਬਹੋਰੀ।
ਮਰਹਿ ਫੇਰਿ ਕਰਿ ਕਰਿ ਅਘ ਘੋਰੀ।
ਤਨਕ ਮਾਤ੍ਰ ਸੰਕਟ ਇਹ ਕਹੇ।
ਗਿਨੇ ਨ ਜਾਇਂ ਜਿਤਕ ਇਹ ਲਹੇ† ॥੪੮॥

†ਇਹ ਕਸ਼ਟਾਂ ਦਾ ਕਵੀ ਜੀ ਨੇ ਚੰਗਾ ਭੈਦਾਇਕ ਨਕਸ਼ਾ ਬੱਧਾ ਹੈ।

ਯਾਂ ਤੇ ਰਚਹਿਂ ਏਕ ਅਸ ਬਾਨੀ।
ਨਿਤ ਜਿਸ ਪਠਤਿ ਹੋਹਿਂ ਅਘ ਹਾਨੀ।
ਰਿਦੇ ਬਸਾਇ ਕਮਾਵੈ ਜੋਈ।
ਬਹੁਰ ਨ ਜਨਮ ਮਰਨ ਤਿਸ ਹੋਈ' ॥੪੯॥

ਇੱਤਯਾਦਿਕ ਬਹੁ ਬਾਕ ਬਿਲਾਸੇ।
ਉਪਕਾਰੀ ਗੁਰ ਕੀਨਿ ਪ੍ਰਕਾਸ਼ੇ।
ਇਤਨੇ ਮਹਿਂ ਪ੍ਰਭਾਤਿ ਹੁਇ ਆਈ।
ਭਯੋ ਪ੍ਰਕਾਸ਼ ਚਿਰੀ ਚੁਹਕਾਈ[1] ॥੫੦॥

[1]ਪੰਛੀ ਬੋਲੇ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਭਗਤਨ ਕੇ ਆਗਮਨ' ਪ੍ਰਸੰਗ ਬਰਨਨੰ ਨਾਮ ਦ੍ਵੈ ਚੱਤ੍ਵਾਰਿੰਸਤੀ ਅੰਸੂ ॥੪੨॥

## ੪੩. [ਸੁਖਮਨੀ। ਸੱਤਾ ਬਲਵੰਡ]

੪੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੪

ਦੋਹਰਾ:

ਰਾਮਤਾਲ ਈਸਾਨ ਦਿਸ਼[1], ਬੈਠੇ ਗੁਰੂ ਕ੍ਰਿਪਾਲ।
ਰਚਨਿ ਲਗੇ ਤਬ ਸੁਖਮਨੀ, ਦੇ ਸੁਖ ਕਰਤਿ ਨਿਹਾਲ ॥੧॥

[1]ਪੂਰਬ ਉੱਤਰ ਦੀ ਵਿਚਲੀ ਦਿਸ਼ਾ।

ਚੌਪਈ:

ਪ੍ਰਥਮ ਸ਼ਲੋਕ[1] ਗੁਰੂ ਪਗ ਬੰਦੇ।
ਕੀਨਿ ਮੰਗਲਾਚਰਨ ਬਿਲੰਦੇ।
ਪ੍ਰਭੁ ਸਿਮਰਨ ਕੀ ਮਹਿਮਾ ਫੇਰ।
ਅਸ਼ਟਪਦੀ ਮਹਿਂ ਰਚੀ ਬਡੇਰ ॥੨॥

[1]ਪਹਿਲੇ ਸ਼ਲੋਕ ਵਿਚ।

ਨਾਮ ਮਹਾਤਮ ਮਹਿਦ ਮਹਾਨਾ।
ਬਹੁ ਬਿਧਿ ਸੋਂ ਸਤਿਗੁਰੂ ਬਖਾਨਾ।
ਬ੍ਰਹਮ ਗਜ੍ਯਾਨੀ ਉਰ ਭਗਤ ਵਿਰਾਗੀ।
ਸਾਧ ਸੰਗਤਿ ਜਿਨ ਕੀ ਲਿਵ ਲਾਗੀ ॥੩॥

ਕਹ੍ਯੋ ਮਹਾਤਮ ਅਤਿ ਤਿਨ ਕੇਰਾ।
ਸੰਤਨਿ ਰਿਪੁ ਕੋ[1] ਕਸ਼ਟ ਬਡੇਰਾ।
'ਨਿਰਗੁਨ ਆਪ ਸਰਗੁਨ ਭੀ ਓਹੀ।
ਕਲਾਧਾਰ ਜਿਨ ਸਗਲੀ ਮੋਹੀ' ॥੪॥

[1]ਸੰਤ ਦੇ ਦੋਖੀ ਨੂੰ।

ਤੱਤ੍ਵੰ ਮਸੀ[1] ਬਾਕ ਇਹ ਭਾਖਾ।
ਇਮ ਸ਼੍ਰੁਤਿ ਸਾਰ ਆਨਿ ਸਭਿ ਰਾਖਾ[†]।

[1]ਭਾਵ ਤੂੰ ਬ੍ਰਹਮ ਹੈ।

[†]ਸਤਿਗੁਰੂ ਜੀ ਨੇ ਆਪ ਸੁਖਮਨੀ ਨੂੰ ਕਿਸੇ ਸ਼੍ਰੁਤੀ ਦਾ ਸਾਰ ਨਹੀਂ ਆਖਿਆ, ਉਨ੍ਹਾਂ ਨੇ ਫੁਰਮਾਯਾ ਹੈ:- 'ਉੱਤਮ ਸਲੋਕ ਸਾਧ ਕੇ ਬਚਨ॥ ਅਮੁਲੀਕ ਲਾਲ ਏਹਿ ਰਤਨ।' ਜਿਸਦੇ ਅਰਥ ਹਨ ਕਿ ਸਾਧੂ ਬਚਨ (ਦੁਆਰਾ ਪ੍ਰਗਟੇ ਹਨ) ਭਾਵ ਇਹ ਕਿ ਵਾਹਿਗੁਰੂ ਜੀ ਦਾ ਤੱਤ੍ਵ ਗਿਆਨ ਅਸਾਂ ਨੇ ਆਪ ਵਰਣਨ ਕੀਤਾ ਹੈ। ਹਾਂ ਤੱਤ੍ਵ ਗਜ੍ਯਾਨ ਨਾਲ ਜੇ ਉਪਨਿਖਦ ਸ਼ਾਸਤ੍ਰ, ਜਿੰਦਾਵਸਤੂ, ਸਾਮ, ਕੁਰਾਨ ਅੰਜੀਲ ਦੇ ਓਹ ਵਾਕ ਜੋ ਸੱਤ ਹਨ ਮਿਲਨਗੇ ਤਾਂ ਇਨ੍ਹਾਂ ਦਾ ਇਸ ਤਰ੍ਹਾਂ ਦਾ ਮਿਲਨਾ ਉਨ੍ਹਾਂ ਵਿਚੋਂ ਕਿਸੇ ਦਾ ਸਾਰ ਕੱਢਕੇ ਲਿੱਖਣ ਦੇ ਅਰਥ ਨਹੀਂ ਰੱਖਦਾ। ਵਿਸ਼ੇਸ਼ ਲਈ ਵੇਖੋ ਇਸੇ ਰਾਸ ਦੇ ਅੰਸੂ ੪੧ ਅੰਕ ੫੦ ਤੇ ਅੰਸੂ ੪੨ ਅੰਕ ੨੬ ਦੀ ਹੇਠਲੀ ਟੂਕ।

ਕਰਿ ਸੁਖਮਨੀ ਅੰਤ ਮਹਿਂ ਆਪੂ।
ਕਹ੍ਯੋ ਮਹਾਤਮ ਅਧਿਕ ਪ੍ਰਤਾਪੂ ॥੫॥
ਸਭਿ ਤੇ ਊਚ ਪਾਇ ਅਸਥਾਨ।

ਨਿਤ ਪਾਠਕ ਮਿਟਿ ਆਵਨਿ ਜਾਨਿ।
ਮੈਂ ਮਹਿਮਾ ਕਜਾ ਕਰਵ ਬਖਾਨੀ।
ਗੁਰ ਸਰਬੱਗ ਕਹੀ ਸੁ ਮਹਾਨੀ[1] ॥੬॥ — [1]ਬੜੀ (ਮਹਿਮਾ)।
ਪ੍ਰਾਤ ਸਮੇਂ ਇਕ ਮਨ ਕਰਿ ਪਾਠ।
ਮਿਟਹਿ ਪਾਪ ਕ੍ਰਿਤ ਜਾਮ ਜੁ ਆਠ[1]। — [1]ਕੀਤੇ ਹੋਏ ਅੱਠ ਪਹਿਰ ਦੇ।
ਜਨਮ ਮਰਨ ਤਿਨ ਕੋ ਕਟਿ ਜਾਇ।
ਪਠਿ ਪ੍ਰਭੁ ਚਰਨਨਿ ਰਹੇ ਸਮਾਇ ॥੭॥
ਜਹਾਂ ਬੈਠਿ ਸੁਖਮਨੀ ਉਚਾਰੀ।
ਤਿਸ ਕੇ[†] ਦਰਸ਼ਨ ਹੁਇ ਫਲ ਭਾਰੀ[‡]। — [†]ਪਾ:-ਤਿਸ ਥਲ। [‡]ਰਾਮਸਰ ਦੇ ਕਿਨਾਰੇ ਪੂਰਬੋਤਰ ਦਿਸ਼ਾ ਵੰਨੇ ਬੇਰੀ ਹੇਠ ਇਕ ਟਿਕਾਣਾ ਅਜੇ ਤੱਕ ਵੱਖਰਾ ਸੁਖਮਨੀ ਰਚਨ ਦੀ ਯਾਦਗਾਰ ਵਿੱਚ ਕਾਇਮ ਹੈ।
ਸਭਿ ਲਿਖਵਾਇ ਉਠੇ ਗੁਰੂ ਪੂਰੇ।
ਪਰਉਪਕਾਰ ਚਰਿਤ ਜਿਨ ਰੂਰੇ ॥੮॥
ਇਸੀ ਪ੍ਰਕਾਰ ਨਿਤਾਪ੍ਰਤਿ ਬਾਨੀ।
ਲਿਖਵਾਵਹਿਂ ਰਚਿ ਰਚਿ ਗੁਨਖਾਨੀ।
ਬਹੁਰ ਕਥਾ ਔਰੈ ਇਕ ਹੋਈ।
ਬਰਨੀ ਬਨੈ[1] ਇਹਾਂ ਅਬਿ ਸੋਈ ॥੯॥ — [1]ਕਥਨ ਕਰਨੀ ਬਣਦੀ ਹੈ।
ਰਾਮਕਲੀ ਸ਼ੁਭ ਰਾਗ ਮਝਾਰ।
ਡੋਮ[1] ਬਨਾਈ ਲਿਖੀ ਸੁ ਵਾਰ। — [1]ਭਾਵ ਸੱਤੇ ਬਲਵੰਡ।
ਲੱਧਾ ਸਿੱਖ ਤਿਨਹੁਂ ਲੇ ਆਵਾ।
ਸ਼੍ਰੀ ਗੁਰ ਕੋ ਦਰਸ਼ਨ ਕਰਿਵਾਵਾ ॥੧੦॥
ਸੁਨਿ ਸਿੱਖਨਿ ਬੂਝੀ ਸਭਿ ਗਾਥਾ।
'ਸਰਬ ਬ੍ਰਿਤਾਂਤ ਕਰਹੁ ਹਮ ਸਾਥਾ।'
ਸੁਨਿ ਸ਼੍ਰੋਤਨਿ ਤੇ ਸਕਲ ਪ੍ਰਸੰਗ।
ਕੀਨਿ ਉਚਾਰਨ ਹਿਤ ਕੇ ਸੰਗ ॥੧੧॥
ਹੁਤੋ ਡੂਮ[1] ਬਲਵੰਡ ਮਹਾਨਾ। — [1]ਇਕ ਗਾਉਣ ਵਜਾਉਣ ਵਾਲੀ ਜਾਤ ਜਿਸਨੂੰ ਹਿੰਦੂ ਨੀਚ ਜਾਤ ਗਿਣਦੇ ਹਨ। ਮਿਰਾਸੀ।
ਸੱਤਾ ਤਿਸ ਕੋ ਅਨੁਜ[1] ਸੁਜਾਨਾ। — [1]ਛੋਟਾ ਭਾਈ।
ਦਾਰਿਦ ਤੇ ਦੁਹੂੰਅਨਿ ਦੁਖ ਪਾਯੋ।

ਕਰੇ ਯਤਨ ਧਨ ਹਾਥ ਨ ਆਯੋ
॥ ੧੨ ॥
ਤਬਿ ਬਲਵੰਡ ਦੇਸ਼ ਕਿਤ ਗਯੋ।
ਫਿਰਜੋ ਬਹੁਤ ਕੁਛ ਦਰਬ ਨ ਪਯੋ।
ਸੱਤਾ ਸਤਿਗੁਰ ਪਾਸ ਰਹਜੋ ਹੈ।
ਕਰਹਿ ਕੀਰਤਨ ਅਨੰਦ ਲਹਜੋ ਹੈ
॥ ੧੩ ॥
ਸੁਖ ਸੋਂ ਕੀਨਸਿ ਨਿਜ ਗੁਜ਼ਰਾਨ।
ਪਾਇ ਦਰਬ ਕਰਿ ਪਹਿਰਨ ਖਾਨ।
ਕਿਤਿਕ ਸਿੱਖਜ ਅਰਦਾਸ ਕਰਾਵਹਿਂ।
ਸਤਿਗੁਰ ਘਰ ਤੇ ਸਭਿ ਕੁਛ ਪਾਵਹਿਂ
॥ ੧੪ ॥
ਫਿਰ ਬਲਵੰਡ ਬਿਦੇਸ਼ ਮਝਾਰੇ।
ਨਿਰਧਨ ਹੀ ਆਯੋ ਗੁਰਦ੍ਵਾਰੇ।
ਦੁਖੀ ਹੋਇ ਕਰਿ ਬਹੁ ਅਕੁਲਾਯੋ।
ਸ੍ਰੀ ਅਰਜਨ ਜਸ ਕਵਿਤ ਬਨਾਯੋ
॥ ੧੫ ॥

ਕਬਿੱਤ:

'ਆਯੋ ਨਿਜ ਦ੍ਵਾਰੇ, ਦਯਾ ਕਲਪ ਤਰ ਸ਼ਾਰੇ[1] ਭਾਰੇ
ਬਿਰਦ ਬਿਲੰਦ, ਦੀਨ ਦਰਦ ਬਿਦਾਰੋ ਹੋ।
ਦ੍ਰੋਪਤੀ ਉਧਾਰੀ, ਗਜ ਗ੍ਰਾਹ[1] ਤੇ ਛੁਟਾਰੀ,
ਭੀਰ ਰਾਖਸ਼ਨਿ ਮਾਰੀ ਵੈਰੀ ਦੇਵਨਿ ਨਿਹਾਰੇ ਹੋ[1]।
ਪ੍ਰਹਲਾਦ ਮੋਚਨ, ਬਿਲੋਚਨ ਸੁ ਪੁੰਡਰੀਕ[1],
ਪੋਚ ਬਲਮੀਕ ਜਸ ਸੋਚ ਕੀਯੋ ਚਾਰੋ ਹੋ[1]।
ਗਨਕਾ ਗਿਨੀ ਹੈ, ਕੌਨ ਤੀਰਥ ਪਰਸ

[1]ਕਲਪ ਬ੍ਰਿੱਛ ਆਪਦੇ।

[1]ਤੰਦੂਆ।

[1]ਦੇਵਤਿਆਂ ਦੇ ਵੈਰੀ ਦੇਖਕੇ (ਸਮਝਕੇ)।

[1]ਪ੍ਰਹਿਲਾਦ ਦੇ ਛੁਡਾਣ ਵਾਲੇ, ਨੇਤ੍ਰ ਕਵਲ ਵਤ।

[1]ਨੀਚ ਬਾਲਮੀਕ ਦਾ ਜੱਸ ਵਿਚਾਰ ਕੇ ਚਾਰ ਦਿਸ਼ਾ ਵਿਚ ਕੀਤਾ ਹੈ। (ਅ) ਸੋਚ = ਪਵਿੱਤ੍ਰ।

ਆਈ,
ਜੈਸੇ ਏ ਉਧਾਰੋ ਤੈਸੇ ਮੋਹਿ ਕੋ ਉਧਾਰੋ
ਹੋ' ॥੧੬॥

ਚੌਪਈ:

ਕ੍ਰਿਪਾ ਸਿੰਧੁ ਕੇ ਨਿਕਟ ਉਚਾਰਾ।
'ਅਬਿ ਅਲੰਬ ਮੈਂ ਲੀਨਿ ਤੁਮਾਰਾ।
ਸੁਨਿ ਸ਼੍ਰੀ ਗੁਰ ਨੇ ਧੀਰਜ ਦੀਨਸਿ।
'ਪੂਰਨ ਹੁਇ ਜੁ ਮਨੋਰਥ ਕੀਨਸਿ
॥੧੭॥
ਰਹੁ ਹਮ ਨਿਕਟ ਕੀਰਤਨ ਕਰੋ।
ਅਨੁਜ ਸਹਤ ਰਾਗਨਿ ਸੁਰ ਭਰੋ।
ਚਲਹਿ ਇਹਾਂ ਗੁਜ਼ਰਾਨ ਤੁਮਾਰੀ।
ਲਹਹੁ ਪਦਾਰਥ ਹੁਇ ਅਨੁਸਾਰੀ'
॥੧੮॥
ਇਮ ਕਹਿ ਗੁਰ ਧਨ ਦੀਨਿ ਬਿਸਾਲਾ।
ਲੇ ਆਇਸੁ ਘਰ ਗਾ ਤਿਸ ਕਾਲਾ।
ਪੁਨਹ ਸਮੀਪ ਗੁਰੂ ਕੇ ਆਵਾ।
ਮਿਲਜੋ ਅਨੁਜ ਯੁਤ ਕਿਰਤਨ ਗਾਵਾ
॥੧੯॥
ਸੁਨਿ ਸਤਿਗੁਰੂ ਪ੍ਰਸੰਨ ਉਦਾਰਾ।
ਨਾਮ 'ਰਾਇ ਬਲਵੰਡ' ਉਚਾਰਾ।
ਹਰਖਤਿ ਹੁਇ ਹੁਇ ਰੁਚਿ ਸੋਂ ਗਾਵੈਂ।
ਦੋਨਹੁੰ ਭ੍ਰਾਤ ਸੁ ਰਸ[1] ਅਧਿਕਾਵੈ
॥੨੦॥
ਰਾਗ ਰਾਗਨੀ ਕਰਿ ਅਨੁਰਾਗੇ।
ਗਾਵਹਿਂ ਸੁੰਦਰ ਸਭਿ ਸ਼ੁਭ ਲਾਗੇ[1]।
ਸਿੱਖ ਸਰਾਹਨ ਕਰਹਿਂ ਸੁਨੰਤੇ।
ਤਜੋਂ ਤਜੋਂ ਸੋ ਅਹੰਕਾਰ ਕਰੰਤੇ ॥੨੧॥
ਇਸ ਬਿਧਿ ਕੇਤਿਕ ਕਾਲ ਬਿਤਾਯੋ।
ਦਿਨ ਪ੍ਰਤਿ ਉਰ ਹੰਕਾਰ ਬਧਾਯੋ।
ਕ੍ਰਿਪਾ ਸਿੰਧੁ ਨੇ ਤਿਨ ਗਤਿ ਜਾਨੀ।

[1]ਪ੍ਰੇਮ ਸਹਿਤ।

[1]ਸਾਰਿਆਂ ਨੂੰ ਚੰਗੇ ਲਗਦੇ ਹਨ।

-ਹੋਛੇ ਡੂਮ ਜਾਤਿ, ਭਏ ਮਾਨੀ ॥੨੨॥
ਆਦਿ ਅੰਤ ਕੀ ਦਸ਼ਾ ਬਿਸਾਰੀ।
ਹਮ ਬਿੱਦਜਾ ਬਡ, ਭੇ ਹੰਕਾਰੀ[1]।

[1]ਅਸਾਂ ਪਾਸ ਬਡੀ ਵਿੱਦਜਾ ਹੈ ਇਸ ਤਰ੍ਹਾਂ (ਮਨ ਵਿਚ ਸੋਚਕੇ) ਹੰਕਾਰੀ ਹੋਏ ਹਨ।

ਗੁਰੂ ਗਰੀਬ ਨਿਵਾਜ ਨ ਜਾਨਾ।
ਗਾਇ ਨੀਕ ਹਮ ਭਏ ਮਹਾਨਾ- ॥੨੩॥
ਹੰਕਾਰਤਿ ਕੁਛ ਸਮੈ ਬਿਤਾਵਾ।
ਭਗਨੀ ਕੋ ਸੁ ਬਜਾਹ ਤਬਿ ਆਵਾ।
ਯੁਗ ਭ੍ਰਾਤਾ ਸਤਿਗੁਰ ਢਿਗ ਗਏ।
ਮੁਖ ਤੇ ਕਰਤਿ ਸੁਜਸੁ ਕੋ ਭਏ ॥੨੪॥
'ਦਾਸ ਜਾਨਿ ਹਮ ਕਾਰਜ ਕੀਜਹਿ।
ਦਰਬ ਬਿਸਾਲ ਆਪ ਅਬਿ ਦੀਜਹਿ।
ਜਿਸ ਤੇ ਕਰਹਿਂ ਬਜਾਹੁ ਹਮ ਭਾਰਾ।
ਪਿਖਹਿਂ ਸੁਨਹਿਂ ਹੁਇ ਸੁਜਸੁ ਤੁਮਾਰਾ' ॥੨੫॥
ਗੁਰੂ ਕਹਜੋ 'ਚਿੰਤਾ ਦਿਹੁ ਟਾਰਾ।
ਸ਼੍ਰੀ ਨਾਨਕ ਕੋ ਅਤੁਟ ਭੰਡਾਰਾ।
ਪ੍ਰਾਤਕਾਲ ਜੇਤਿਕ ਧਨ ਆਵਹਿ।
ਸਿਖ ਸੰਗਤਿ ਹਮ[1] ਆਨਿ ਚਢਾਵਹਿ ॥੨੬॥

[1]ਸਾਨੂੰ।

ਸੋ ਸਭਿ ਹੀ ਤੁਮ ਲੇਹੁ ਸੰਭਾਰੀ।
ਸਤਿਗੁਰ[†] ਕਾਰਜ ਸਰਬ ਸੁਧਾਰੀ[1]।

[1]ਸੁਧਾਰਨਗੇ। [†]ਐਸੇ ਥਾਈਂ ਜਦ ਗੁਰੂ ਜੀ ਇਹ ਪਦ ਵਰਤਦੇ ਹਨ, ਤਾਂ ਮੁਰਾਦ ਸ਼੍ਰੀ ਗੁਰੂ ਰਾਮਦਾਸ ਯਾ ਸ਼੍ਰੀ ਗੁਰੂ ਨਾਨਕ ਦੇਵ ਜੀ ਤੋਂ ਹੁੰਦੀ ਹੈ। (ਦੇਖੋ ਅੰਕ ੩੧)

ਦੁਹੂੰ ਸੁਨਤਿ ਮਨ ਆਨੰਦ ਪਾਏ।
ਗੁਰ ਜਸ ਉਚਰਤਿ ਸਦਨ ਸਿਧਾਏ ॥੨੭॥
ਜਾਮਨਿ ਬਿਤੀ ਪ੍ਰਾਤਿ ਜਬਿ ਹੋਈ।
ਦਰਸ਼ਨ ਕਰਨਿ ਆਇ ਸਭਿ ਕੋਈ।

ਸਿਖ ਸੰਗਤਿ ਦੇ ਮਿਲਹਿਂ ਅਕੋਰ।
ਬੰਦੈਂ ਚਰਨ ਕਮਲ ਕਰ ਜੋਰਿ ॥੨੮॥
ਸਭਿ ਦਿਨ ਕੀ ਪੂਜਾ ਗਿਨਿ ਜਬੈ।
ਭਯੋ ਰਜਤਪਨ ਇਕ ਸੌ ਤਬੈ।
ਦੁਹੂੰ ਭ੍ਰਾਤ ਕੋ ਸਗਰੇ ਦੀਨਿ।
ਗਰਬੇ ਮੂਢ ਨਹੀਂ ਤਬਿ ਲੀਨਿ ॥੨੯॥
ਦਿਏ ਬਗਾਇ[1] ਗੁਰੂ ਕੇ ਆਗੇ।
'ਹਮ ਸੋਂ ਕਰਨਿ ਮਸ਼ਕਰੀ ਲਾਗੇ।
ਕਜਾ ਹਮ ਲੈ ਕੇ ਬਜਾਹ ਰਚਾਵਹਿਂ।
ਧਨ ਬਹੁ ਘਰ ਤੇ ਕਯੋਂ ਨ ਦਿਵਾਵਹਿਂ
॥੩੦॥

[1]ਵਗਾਹ ਮਾਰੇ।

ਸੁਨਤਿ ਸਤਿਗੁਰੂ ਧੀਰਜ ਦੀਨਿ।
'ਪੂਰਹਿ ਸ਼੍ਰੀ ਨਾਨਕ ਇਛ ਕੀਨਿ।
ਲਿਹੁ ਧਨ ਇਤੋ, ਨਿਬਾਹਹੁ ਕਾਰ।
ਕਰਤਿ ਕੀਰਤਨ ਲਹਹੁ ਉਦਾਰ[1]
॥੩੧॥

[1]ਕੀਰਤਨ ਕਰਦੇ ਬਹੁਤ (ਧਨ) ਲਵੋਗੇ (ਹੋਰ)।

ਸਤਿਗੁਰ ਘਰ ਤੇ ਨਿਤ ਤੁਮ ਲੇਨਾ।
ਏਕ ਬਾਰ ਨਹਿਂ ਕੀਨਸਿ ਦੇਨਾ।
ਸਦਾ ਤੁਮਾਰੀ ਸਾਂਝ ਹਮਾਰੇ।
ਨਹਿਂ ਫੇਰਹੁ ਲੀਜਹੁ ਇਹੁ ਪਜਾਰੇ!'
॥੩੨॥
ਬਹੁਤ ਨੰਮ੍ਰਤਾ[1] ਕਰਿ ਗੁਰ ਕਹਯੋ।
ਤਬਿ ਸਭਿ ਦਰਬ ਹਾਥ ਨਿਜ ਗਹਯੋ।
ਲੇ ਗਮਨੇ ਮਤਿਮੰਦ ਨਿਕੇਤ।
ਬੋਲਤਿ ਭੇ ਗੁਰ ਨਿੰਦ ਸਮੇਤ ॥੩੩॥

[1]ਨਰਮੀ।

'ਨਹੀਂ ਆਜ ਤੇ ਨਿਕਟ ਪਧਾਰਹਿਂ।
ਨਹੀਂ ਕੀਰਤਨ ਕਬਹੁਂ ਉਚਾਰਹਿ।
ਹਮਰੋ ਕਾਰਜ ਸਰਯੋ ਨ ਕੋਈ।
ਗੁਰ ਸਮੀਪ ਰਹਿ ਕਜਾ ਪੁਨਿ ਹੋਈ'
॥੩੪॥
ਇਮ ਕਹਿ ਕਰਿ ਦ੍ਵੈ ਰਹੇ ਅਵਾਸ।

ਨਹਿਂ ਗਮਨੇ ਸ਼੍ਰੀ ਸਤਿਗੁਰ ਪਾਸ।
ਦਿਵਸ ਆਗਲੇ ਜਬਿ ਹੀ ਜਾਨੇ।
ਸਿੱਖਜਨਿ ਸੋਂ ਤਬਿ ਬਾਕ ਬਖਾਨੇ ॥੩੫॥
'ਨਹੀਂ ਰਬਾਬੀ ਚਲਿ ਕਰਿ ਆਏ।
ਜਾਹੁ ਸਦਨ ਤੇ ਲਜਾਉ ਬੁਲਾਏ।'
ਗੁਰ ਆਗਜਾ ਸੁਨਿ ਸਿੱਖ ਸਿਧਾਰੇ।
ਜਾਇ ਘਰੋ ਤਿਨ ਸਾਥ ਉਚਾਰੇ ॥੩੬॥
'ਉਠਹੁ ਚਲਹੁ ਬਡਭਾਗ ਤੁਮਾਰਾ।
ਸਤਿਗੁਰ ਸਿਮਰਤਿ ਤੁਮਹੁ ਹਕਾਰਾ।
ਪਰਮ ਪ੍ਰਸੰਨ ਬਿਰਾਜਤਿ ਜਹਿਂਵਾ।
ਤੂਰਨ ਲਿਹੁ† ਦਰਸ਼ਨ ਅਬਿ ਤਹਿਂਵਾ' ॥੩੭॥

†ਪਾ:-ਚਲਹੁ।

ਸੁਨਿ ਸੱਤੇ ਬਲਵੰਡਹਿ ਕਹਯੋ।
'ਗੁਰ ਢਿਗ ਜਾਇ ਕਹਾਂ ਹਮ ਲਹਯੋ[1]।
ਜਬਿ ਹਮ ਕਿਰਤਨ ਕਰਹਿਂ ਬਨਾਇ।
ਆਇ ਦੀਵਾਨ ਸਰਬ ਲਗ ਜਾਇ ॥੩੮॥

[1]ਅਸਾਂ ਕੀ ਲੈਣਾ ਹੈ।

ਸ਼੍ਰੀ ਅਰਜਨ ਵਿਚ ਬੈਠਹਿਂ ਆਈ।
ਗੁਰੂ ਗੁਰੂ ਕਹਿਂ ਸਭਿ ਲਗਿ ਪਾਈ।
ਅਨਿਕ ਉਪਾਇਨ ਆਨਿ ਚਢਾਵਹਿਂ।
ਹੇਰਿ ਹੇਰਿ ਕਰਿ ਸੁਜਸੁ ਅਲਾਵਹਿਂ ॥੩੯॥
ਗੁਰਤਾ ਗਾਦੀ ਕੋ ਹਮੁ ਮੂਲ।
ਨਹਿਂ ਜਬਿ ਜਾਇਂ ਹੋਇ ਪ੍ਰਤਿਕੂਲ[1]।

[1]ਜਦ ਅਸੀਂ ਨਾ ਗਏ ਤਾਂ ਸਾਰੇ ਉਲਟ ਹੋ ਜਾਣਗੇ, ਅਥਵਾ (ਗੱਦੀ) ਉਲਟ ਜਾਏਗੀ।

ਤਿਨ ਕੋ ਗੁਰੂ ਨ ਕਹਿ ਹੈ ਕੋਇ।
ਧਨ ਕੀ ਪੂਜਾ ਕਿਤ ਤੇ ਹੋਇ ॥੪੦॥
ਹਮ ਬਿਨ ਬੈਠਯੋ ਰਹੈ ਇਕਾਂਕੀ।
ਮਹਿਮਾ ਸਕਲ ਜਾਇ ਹੈ ਤਾਂ ਕੀ[1]।'
ਸੁਨਤਿ ਸਿੱਖ ਨੇ ਪੁਨ ਸਮਝਾਏ।

[1]ਭਾਵ ਗੁਰੂ ਜੀ ਦੀ।

'ਸੁਮਤਿ ਬਿਸਾਰਿ ਕਹਾਂ ਗਰਬਾਏ ॥੪੧॥
ਕਜਾ ਅਨਬਨ ਬੋਲਹੁ ਮੁਖ ਬਾਨੀ।
ਕਹਿ ਬਾਵਰ, ਕੈ ਜਿਮ ਮਦ ਪਾਨੀ[1]।

[1]ਕਹਿੰਦੇ ਹੋ ਜਿਵੇਂ (ਕਹਿੰਦਾ ਹੈ) ਸ਼ੁਦਾਈ ਅਥਵਾ ਸ਼ਰਾਬੀ।

ਤੁਮ ਸਤਿਗੁਰ ਤੇ ਸ਼ੋਭਹੁ ਭਲੇ।
ਕਰਹੁ ਕੀਰਤਨ ਤਿਨ ਕੋ ਮਿਲੇ ॥੪੨॥
ਜਗਤ ਬਿਖੈ ਤੁਮਰੀ ਬਡਿਆਈ।
ਬਹੁਰੋ ਦਰਬ ਲੇਹੁ ਸਮੁਦਾਈ।
ਉਠਹੁ ਚਲਹੁ ਮਾਨਹੁ ਬਚ ਮੇਰਾ।
ਤੁਮ ਪਰ ਗੁਰੂ ਪ੍ਰਸੰਨ ਘਨੇਰਾ' ॥੪੩॥
ਇਸ ਪ੍ਰਕਾਰ ਸਿਖ ਕਹਿ ਬਹੁ ਹਾਰਜੋ।
ਨਹੀਂ ਚਲਨਿ ਕੋ ਮੂਢ ਉਚਾਰਜੋ।
ਜਾਇ ਗੁਰੂ ਕੇ ਨਿਕਟ ਉਚਾਰੇ।
'ਨਹਿਂ ਆਵਤਿ ਬਿਨਮਤਿ[1] ਹੰਕਾਰੇ' ॥੪੪॥

[1]ਮੂਰਖ।

ਸੁਨਿ ਸਤਿਗੁਰ ਸਿਖ ਔਰ ਪਠਾਵਾ।
ਲੇਨਿ ਹੇਤ ਤਿਨ ਸਦਨ ਸਿਧਾਵਾ।
'ਚਲਹੁ ਰਬਾਬੀ ਗੁਰੂ ਹਕਾਰਤਿ।
ਢਿਗ ਚਲਿ ਨਿਜ ਦੁਖ ਕਰੋਂ ਨ ਉਚਾਰਿਤ ॥੪੫॥
ਨੌ ਨਿਧ ਰਿਧਿ ਸਿਧਿ ਰਮਾ[1] ਬਡੇਰੀ।
ਸ਼੍ਰੀ ਗੁਰ ਕੋ ਰੁਖ਼ ਨਿਤਪ੍ਰਤਿ ਹੇਰੀ[1]।
ਜਿਸ ਦਿਸ਼ਿ ਸ਼ਾਰਤਿ ਆਪ ਉਸਾਰਤਿ[1]।
ਤਿਸ ਢਿਗ ਜਾਤਿ[1] ਬਿਲਮ ਨਹਿਂ ਧਾਰਤਿ ॥੪੬॥

[1]ਲਛਮੀ।
[1]ਦੇਖਦੀ ਹੈ।
[1]ਇਸ਼ਾਰਾ ਆਪ ਕਰਦੇ ਹਨ।
[1]ਜਾਂਦੀਆਂ ਹਨ (ਰਿੱਧੀਆਂ ਸਿੱਧੀਆਂ)।

ਅਸ ਪ੍ਰਭੁ ਕੋ ਤੁਮ ਤਜਾਗਤਿ ਕੈਸੇ।
ਸਮਝ ਸੁ ਮਿਲਹੁ, ਪ੍ਰਤੀਖਤਿ ਬੈਸੇ[1]।'

[1]ਕਿਸੇ ਨੂੰ ਝੂਠੇ ਕਰਨ ਲਈ ਜਾਣਾ ਗੁਰ ਸਭਾਵ ਦੇ ਵਿਰੁੱਧ ਹੈ। ਵਾਹਿਗੁਰੂ ਜੀ ਦੇ ਕੀਰਤਨ ਦਾ ਜੋ ਪਿਆਰ ਤੇ ਅਦਬ ਸਤਿਗੁਰਾਂ ਦੇ ਹਿਰਦੇ ਵਿਚ ਹੈਸੀ, ਉਹ ਕਾਰਨ ਸੀ ਇਤਨੀ ਮਿਹਰ ਦਾ। ਇਹ ਗੱਲ ਅਗਲੇ ਅੰਸੂ ਦੇ

ਛੰਦ ੨ ਤੇ ੩ ਵਿਚ ਕਵਿ ਜੀ ਆਪ ਨਿਰੂਪਣ ਕਰਦੇ ਹਨ। ਫੇਰ ਅਰਥ ਬਣੂੰ:-(ਲੋਕ) ਉਹਨਾਂ ਨੂੰ ਬਹੁਤ ਝੂਠਾ ਕਰ ਰਹੇ ਹਨ।

ਦੋਨਹੁ ਭ੍ਰਾਤ ਗਰਬ ਧਰਿ ਕਹਯੋ।
'ਤਿਨ ਢਿਗ ਹਮਹੁ ਕਛੂ ਨਹਿਂ ਲਹਯੋ ॥੪੭॥
ਨਹੀਂ ਜਾਇਂ ਅਬਿ ਕੈਸੇ ਪਾਸ।
ਤਿਨ ਕੋ ਤਜਿ ਹਮ ਰਹੈਂ ਅਵਾਸ।
ਕੇਤੇ ਜਤਨ ਬਨਾਵਹੁ ਕੋਈ।
ਗੁਰ ਸੰਗ ਹਮਰੋ ਮੇਲ ਨ ਹੋਈ' ॥੪੮॥
ਸੁਨਿ ਕਠੋਰ ਬਾਨੀ ਤਿਨ ਕੇਰੀ।
ਕਹਯੋ ਜਾਇ ਗੁਰ ਕੋ ਤਿਸ ਬੇਰੀ।
'ਪ੍ਰਭੁ ਜੀ ਨਹਿਂ ਮਾਨੈਂ ਕਿਮ ਮੂਢੇ।
ਰਹਯੋ ਗਰਬ ਮਦ ਰਿਦੇ ਅਰੂਢੇ' ॥੪੯॥
ਸੁਨਿ ਸ਼੍ਰੀ ਅਰਜਨ ਛਿਮਾ ਨਿਧਾਨਾ।
ਝੂਠੇ ਤਿਨ ਕੋ ਕਰਨਿ ਮਹਾਨਾ*।
ਆਪ ਚਲਨਿ ਕੋ ਬਯੋਂਤ ਬਿਚਾਰਾ।
-ਤਿਨ ਕੇ ਬਿੱਦਜਾ ਕੋ ਅਹੰਕਾਰਾ ॥੫੦॥
ਸਾਦਰ ਆਨਹਿਂ ਤਿਨ ਕੋ ਜਾਇ।
ਬਹੁਰੋ ਦਰਬ ਦੇਹਿਂ ਸਮੁਦਾਇ।
ਕਰਹਿਂ ਕੀਰਤਨ ਗੁਰ ਜਸੁ ਗਾਵਹਿਂ।
ਸਿਖ ਸੰਗਤਿ ਕੇ ਰਿਦੈ ਬਸਾਵਹਿਂ ॥੫੧॥
ਚਹੀਅਹਿ ਰੁਚਿਰ ਰਬਾਬੀ ਹਮੈ।
ਕਰਹਿਂ ਕੀਰਤਨ ਦੋਨਹੁ ਸਮੈ-।
ਇਮ ਬਿਚਾਰ ਕਰਿ ਭੇ ਗੁਰ ਤਯਾਰੀ।
ਜਿਨ ਸੁਭਾਵ ਪਰ ਕਵਿ ਬਲਿਹਾਰੀ ॥੫੨ ॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸੱਤੇ ਬਲਵੰਡ' ਪ੍ਰਸੰਗ ਬਰਨਨੰ ਨਾਮ ਤੀਨ ਚੱਤ੍ਵਾਰਿੰਸਤੀ ਅੰਸੂ ॥੪੩॥

## ੪੪. [ਸੱਤਾ ਬਲਵੰਡ। ਭਾਈ ਲੱਧਾ ਪਰਉਪਕਾਰੀ]

੪੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੫

ਦੋਹਰਾ:

ਧਰਮਸਾਲ ਸਾਲੋ ਜਹਾਂ, ਤਿਸ ਕੇ ਨਿਕਟ ਨਿਕੇਤ।
-ਆਪ ਜਾਇ ਆਨਹਿਂ ਤਿਨਹਿ, - ਗਮਨੇ ਗੁਰ ਇਸ ਹੇਤੁ ॥੧॥

ਨਿਸਾਨੀ ਛੰਦ:

ਗਮਨੇ ਸ਼੍ਰੀ ਅਰਜਨ ਤਬਹਿ, ਤਿਨ ਸਦਨ ਮਝਾਰੇ।
ਕਰਨਿ ਹੇਤੁ ਆਦਰ ਸ਼ਬਦ, ਸੋ ਗਾਵਨ ਹਾਰੇ।
ਸ਼੍ਰੀ ਨਾਨਕ ਤੇ ਆਦਿ ਗੁਰ, ਸਭਿਹਿਨਿ ਇਹ ਰਾਖੇ।
ਗਾਇ ਗੁਰੂ ਕੇ ਸਬਦ ਕੋ, ਸਿਖ ਸੁਨਹਿਂ ਭਿਲਾਖੇ[1] ॥੨॥
ਬਹੁਤਨਿ ਕੋ ਕੱਲਜਾਨ ਹੈ, ਸੁਨਿਬੇ ਅਰੁ ਗਾਏ।
ਬਹੁਰੋ ਆਦਰ ਸ਼ਬਦ ਕੋ, ਬੀਚਾਰਤਿ ਜਾਏ।
ਪੌਰ ਪ੍ਰਵੇਸ਼ੇ ਸਦਨ ਮਹਿਂ, ਸ਼੍ਰੀ ਅਰਜਨ ਠਾਂਢੇ।
ਦੇਖਿ ਨ ਆਦਰ ਉਠਿ ਕਰਜੋ, ਉਰ ਗਰਬ ਜੁ ਬਾਢੇ ॥੩॥
ਬੈਠਿ ਰਹੇ ਦੋਨਹੁ ਮੁਗਧ, ਮੁਖ ਧਰਿ ਕਰਿ ਮੌਨਾ।
ਮਹਿਮਾ ਲਖਹਿਂ ਨ ਗੁਰੂ ਕੀ, ਚਲਿ ਆਏ ਭੌਨਾ[1]।
ਸੱਤੇ ਅਰੁ ਬਲਵੰਡ ਕੋ, ਸ਼੍ਰੀ ਅਰਜਨ ਭਾਖੀ।
'ਕੋ ਕਾਰਨ ਐਸੇ ਭਯੋ, ਜਿਸ ਤੇ ਰਿਸ

[1]ਚਾਹ ਨਾਲ।

[1]ਕਿ ਸਾਡੇ ਘਰ ਤੁਰ ਕੇ ਆਏ ਹਨ।

ਰਾਖੀ? ॥੪॥
ਆਵਨ ਜਾਨੋ ਦਰਬ ਹੈ, ਨਹਿਂ ਥਿਰਤਾ ਪੈ ਹੈ।
ਇਸ ਤੇ ਰਿਸ ਤੁਮ ਕਯੋਂ ਕਰੀ, ਪੁਨ ਬਹੁਤੋ ਦੈ ਹੈਂ।
ਸ੍ਰੀ ਨਾਨਕ ਕੋ ਕੋਸ਼[1] ਹੈ, ਕਮਤੀ ਕੁਛ ਨਾਂਹੀ।
ਸ਼ਰਧਾ ਧਰਿ ਕਿਰਤਨ ਕਰਹੁ, ਆਵਹਿ ਤੁਮ ਪਾਹੀ[1]' ॥੫॥
ਸੁਨਿ ਬੋਲਯੋ ਬਲਵੰਡ ਤਬਿ, 'ਹਮ ਪਿਖਯੋ ਨ ਕੋਈ।
ਕਹਾਂ ਖਜ਼ਾਨੋ ਹੈ ਧਰਯੋ, ਤੁਮ ਭਾਖਤਿ ਜੋਈ।
ਇਕ ਸਹੰਸ ਮੇਂ ਬਜਾਹੁ ਹੁਇ, ਸੌ ਹਮ ਨੇ ਪਾਏ।
ਨਹਿਂ ਗਮਨਹਿਂ ਤੁਮ ਨਿਕਟ ਅਬਿ, ਕਯਾ ਲੇਹਿਂ ਕਮਾਏ ॥੬॥
ਅਪਰ ਥਾਨ ਰਹਿ ਕਰਿ ਕਹੂੰ, ਨਿਜ ਰਾਗ ਸੁਨਾਵੈਂ।
ਲੇਹਿਂ ਦਰਬ ਉਰ ਭਾਵਤੋ, ਕਹਿ ਤਾਨ ਰਿਝਾਵੈਂ।
ਜਿਤੇ ਬਰਖ ਤੁਮ ਢਿਗ ਰਹੇ, ਬਿੱਦਯਾ ਨਿਜ ਖੋਈ।
ਸੁਨਿ ਰੀਝਤਿ ਜਾਨਤਿ ਗੁਨਨਿ, ਪੈ ਮੌਜ ਨ ਕੋਈ[1] ॥੭॥
ਸ੍ਰੀ ਨਾਨਕ ਪੂਰਬ ਭਏ, ਜਗ ਕਿਨਹੁਂ ਨ ਜਾਨਯੋ।
ਮਰਦਾਨਾ ਜਬਿ ਰਾਖਿਓ, ਸਭਿ ਮਹਿਂ ਪ੍ਰਗਟਾਨਯੋ।
ਸ੍ਰੀ ਅੰਗਦ ਗੁਰੁ ਅਮਰ ਜੀ, ਤੁਮਰੋ

[1]ਖਜ਼ਾਨਾ।

[1]ਭਾਵ ਧਨ ਤੁਹਾਡੇ ਪਾਸ ਆ ਜਾਏਗਾ।

[1]ਸਾਡੇ) ਗੁਣਾਂ ਨੂੰ ਜਾਣਦੇ ਤੇ ਸੁਣਕੇ ਰੀਝਦੇ ਬੀ ਰਹੇ ਹੋ, ਪਰੰਤੂ (ਅਸਾਂ) ਕੋਈ ਮੌਜ ਨਹੀਂ ਮਾਣੀ। (ਅ) ਤੁਹਾਡੀ ਮੌਜ (= ਦਰਯਾ ਦਿਲੀ-ਸਖਾਵਤ-ਅਸਾਂ ਪਰ) ਕੋਈ ਨਹੀਂ ਹੋਈ।

ਪਿਤ ਜੋਈ।
ਪ੍ਰਗਟ ਰਬਾਬੀ ਕਰਤਿ ਭੇ, ਇਮ ਲਖੈ ਨ ਕੋਈ ॥੮॥
ਤੁਮ ਢਿਗ ਹਮ ਕਿਰਤਨ ਕਰੈਂ, ਗੁਰ ਮਹਿਮਾ ਗਾਵੈਂ।
ਸੁਨਿ ਸੁਨਿ ਸਿਖ ਬਹੁ ਦੇਸ਼ ਕੇ, ਬਸਤੂ ਗਨ ਲਜਾਵੈਂ।
ਗੁਰੂ ਗੁਰੂ ਉਚਰਹਿਂ ਤੁਮੈ, ਪੂਜਹਿਂ ਧਨ ਆਨੈਂ।
ਸੁਨਿ ਕਰਿ ਹਮਰੇ ਰਾਗ ਕੋ, ਸੰਗਤਿ ਸਭ ਮਾਨੈ ॥੯॥
ਇਤਨੋ ਗੁਨ ਹਮਰੋ ਮਹਾਂ, ਕੁਛ ਜਾਨਜੋ ਨਾਂਹੀ।
ਨਾਂਹਿ ਤ ਆਧੀ ਭੇਟ ਕੋ, ਦਿਹੁ ਹਮ ਘਰ ਮਾਂਹੀ।
ਅਬਿ ਜਾਨੀ ਪਰਿ ਹੈ ਭਲੇ, ਕਿਮ ਗੁਰੂ ਕਹਾਵੋ।
ਵਸਤੁ ਹਜ਼ਾਰਹੁਂ ਦਰਬ ਬਹੁ, ਕੈਸੇ ਤੁਮ ਪਾਵੋ ॥੧੦॥
ਹਮ ਅਬਿ ਰਹਿ ਕੇ ਅਪਰ ਢਿਗ, ਲੇਂ ਗੁਰੂ ਬਨਾਈ।
ਪੂਜਾ ਹੋਵਹਿ ਤਿਸੀ ਕੀ, ਮਾਨਹਿਂ ਸਮੁਦਾਈ।
ਹਮ ਅਧੀਨ ਕਰਿਬੋ ਗੁਰੂ, ਨਹਿਂ ਤੁਮ ਨੇ ਜਾਨਾ।
ਅਬਿ ਪੀਛੇ ਪਛੁਤਾਇ ਹੋ, ਮਨਤਾ ਹੁਇ ਹਾਨਾ ॥੧੧॥
ਜਹਾਂ ਰਾਗ ਹਮ ਕਰਹਿਂਗੇ, ਗੁਰੁ ਤਿਸੈ ਬਨਾਵਹਿਂ।
ਤੁਮਰੇ ਨਿਕਟ ਨ ਜਾਹਿਂਗੇ, ਏਕਲ ਰਹਿ ਜਾਵਹਿਂ[1]।'

[1] ਤੁਸੀਂ ਇਕੱਲੇ ਰਹਿ ਜਾਓਗੇ।

ਸ੍ਰੀ ਅਰਜਨ ਚਿਤ ਸ਼ਾਂਤਿ ਅਤਿ, ਬਹੁ ਛਿਮਾ ਨਿਧਾਨਾ।
ਨਿਜ ਨਿੰਦਾ ਤੇ ਛੁਭਤਿ ਨਹਿਂ, ਸੁਨਿ ਕਛੁ ਨ ਬਖਾਨਾ ॥੧੨॥
ਸ੍ਰੀ ਨਾਨਕ ਤੇ ਆਦਿ ਕੀ, ਜਬਿ ਨਿੰਦ ਸੁਨਾਈ।
ਕਰਿ ਧਿਕਾਰ ਨਿਕਸੇ ਸਦਨ, ਰਿਸ ਉਰ ਮੈਂ ਛਾਈ।
'ਬੇਦੀ ਕੁਲ ਕੇ ਤਿਲਕ ਕੀ, ਨਿੰਦਾ ਤੁਮ ਕੀਨੀ।
ਫਿਟ ਜਾਵਹਿਗੀ ਦੇਹਿ ਤੁਮ, ਰੁਜ ਤੇ ਹੁਇ ਹੀਨੀ[1]' ॥੧੩॥
ਇਮ ਕਹਿ ਸਤਿਗੁਰ ਆਇ ਕਰਿ, ਥਲ ਥੜੇ[1] ਸੁਹਾਏ।
ਸਭਿ ਸੰਗਤਿ ਇਕਠੀ ਭਈ, ਦੀਵਾਨ ਲਗਾਏ।
ਸਿੱਖਨਿ ਕੋ ਆਇਸੁ ਦਈ, 'ਤੁਮ ਰਾਗ ਸੁਨਾਵਹੁ।
ਗਾਵਹੁ ਸ਼ਬਦ ਸੁ ਤਾਨ ਜੁਤਿ, ਵਿੱਦਜਾ ਇਹੁ ਪਾਵਹੁ' ॥੧੪॥
ਗਹਜੋ ਦੁਤਾਰਾ ਸਿੱਖ ਕਿਹ, ਕਿਨ ਗਹੀ ਰਬਾਬੰ।
ਹੁਇਨਿ ਸ਼ੰਕ ਗਾਵਨਿ ਲਗੇ, ਸਭ ਭਏ ਅਜਾਬੰ[1]।
ਬਚਨ ਮਾਨਿਬੇ[1] ਗੁਰੂ ਕੋ, ਬਿੱਦਜਾ ਸਭਿ ਪਾਈ।
ਜਾਨਤਿ ਹੁਤੇ ਨ ਰਾਗ ਕੋ, ਗਾਵਤਿ ਬਿਸਮਾਈ ॥੧੫॥
ਸੁਨਿ ਸਿੱਖਨਿ ਕੇ ਰਾਗ ਕੋ, ਗੁਰ ਭਏ ਪ੍ਰਸੰਨਾ।
ਬਰ ਦੀਨੋ 'ਤੁਮ ਪ੍ਰੇਮ ਜੁਤ, ਹਮਰੋ ਬਚ

[1]ਨਿਕਾਰੀ।

[1]ਥੜਾ ਸਾਹਿਬ (ਦੁਖਭੰਜਨੀ ਕੋਲ ਵਾਲਾ)।

[1]ਅਚਰਜ।

[1]ਮੰਨਕੇ।

ਮੰਨਾ।
ਅਬਿ ਤੇ ਬਿੱਦਜਾ ਰਾਗ ਕੀ, ਸਿੱਖਨਿ ਮਹਿਂ ਆਈ†।
ਗਾਵਹਿਂ ਸੁਨਹਿਂ ਸੁ ਪ੍ਰੀਤ ਧਰਿ, ਲੇਂ ਸ਼ੁਭ ਗਤਿ ਪਾਈ ॥੧੬॥
ਡੋਮ ਜਾਤਿ ਪਛੁਤਾਇ ਹੈਂ, ਤ੍ਰਿਸ਼ਨਾ ਡਹਿਕਾਏ।
ਲੀਏ ਸਬਦ ਘਰ ਘਰ ਫਿਰਹਿਂ, ਨਹਿਂ ਹੁਇੰ ਤ੍ਰਿਪਤਾਏ।
ਪਾਇੰ ਅਨਾਦਰ ਜਿਤ ਕਿਤੀ, ਬਿਨ ਕਹੇ ਸੁ ਜਾਵੈਂ।
ਤਊ ਨ ਸਿਖ ਮੁਖ ਲਾਇ ਹੈਂ, ਦੁਖ ਲਹਿ ਅਕੁਲਾਵੈਂ' ॥੧੭॥
ਗੁਰ ਸਿੱਖਨਿ ਕੋ ਬਰ ਦਿਯੋ, ਬਿੱਦਜਾ ਸ਼ੁਭ ਪਾਈ।
ਸ੍ਰਾਪ ਡੂਮ ਮੂਢਨਿ ਲਹ੍ਯੋ, ਭਾਵੀ ਕਰਿਵਾਈ।
ਨਿਤਪ੍ਰਤਿ ਕਿਰਤਨ ਸਿਖ ਕਰਹਿਂ, ਤਯੋਂ ਤਯੋਂ ਸ਼ੁਭ ਗਾਵੈਂ।
ਸੰਗਤਿ ਕੋ ਬਡ ਪ੍ਰੇਮ ਹੁਇ, ਮਨ ਸ਼ਬਦ ਟਿਕਾਵੈਂ ॥੧੮॥
ਪਟਨੇ ਕੀ ਸੰਗਤਿ ਮਹਾਂ, ਦਰਸ਼ਨ ਹਿਤ ਆਈ।
ਕਰ ਬੰਦਨ ਸਤਿਗੁਰੂ ਕੋ, ਬਹੁ ਭੇਟ ਚੜ੍ਹਾਈ।
ਸੱਤੇ ਅਰੁ ਬਲਵੰਡ ਕੋ, ਤਿਨ ਬੂਝਨਿ ਠਾਨਾ।
'ਕਹਾਂ ਗਏ ਪ੍ਰਭੁ ਜੀ! ਅਬੈ, ਨਹਿਂ ਕਰਤੇ ਗਾਨਾ?' ॥੧੯॥
ਗੁਰ ਬੋਲੇ 'ਸੋ ਫਿਟਿ ਗਏ, ਨਹਿਂ ਪਚ੍ਯੋ ਹੰਕਾਰਾ।

†ਭਾਵ ਰਾਗੀ ਸੰਪਰਦਾ ਟਰੀ।

ਗਰਬਤਿ ਮੂਰਖ ਨਿੰਦ ਕਹਿਂ, ਲਹਿਂ ਕਸ਼ਟ ਉਦਾਰਾ।
ਤਿਨ ਕੇ ਮਸਤਕ ਜੋ ਲਗਹਿ, ਸੋ ਸਿਖ ਦੁਖ ਪਾਵਹਿ।
ਨਿਕਟ ਹਮਾਰੇ ਤਿਨਹੁ ਕੀ, ਨਹਿਂ ਅਰਜ਼ ਕਰਾਵੈ ॥੨੦॥
ਕਰਹਿ ਸਿਪਾਰਸ਼ ਜਬਹਿ ਕੋ, ਹਮ ਦੇਹਿਂ ਸਜਾਈ।
ਤਿਸ ਕੋ ਮੁਖ ਕਾਲਾ ਕਰਹਿਂ, ਸਿਰ ਕੋ ਮੁੰਡਵਾਈ।
ਬਹੁਰ ਚਢਾਵਹਿਂ ਗਧੇ ਪਰ, ਪੁਰਿ ਫੇਰਹਿਂ ਸਾਰੇ।
ਢੋਲ ਬਜਹਿ ਤਿਹ ਸੰਗ ਤਬਿ, ਨਰ ਨਾਰਿ ਨਿਹਾਰੇ[†]' ॥੨੧॥

[†]ਤਦੋਂ ਇਹ ਸਜਾ ਦਾ ਇਕ ਰਿਵਾਜ ਸੀ, ਇਸ ਦਾ ਨਾਂ ਸੀ 'ਨਸ਼ਰ ਕਰਨਾ', ਗੁਰੂ ਵਾਕ ਇਨਾਂ ਹੀ ਹੋਇਆ ਹੋਣਾ ਹੈ, ਕਿ ਉਸ ਨੂੰ ਨਸ਼ਰ ਕਰਾਂਗੇ ਮਹਾਂ ਪੁਰਖ ਥੋੜੇ ਅੱਖਰ ਬੋਲਦੇ ਹਨ। ਅਜ ਕਲ 'ਨਸ਼ਰ ਕਰਨ' ਦੇ ਅਰਥ ਬਦਨਾਮ ਕਰਨਾ ਰਹਿ ਗਿਆ ਹੈ।

ਸੁਨਿ ਸ਼੍ਰੀ ਅਰਜਨ ਕੇ ਬਚਨ, ਸੰਗਤਿ ਬਿਸਮਾਈ।
ਸੀਸ ਧੁਨਹਿ ਹੋਈ ਬੁਰੀ, ਪੁਨ ਪੁਨ ਪਛੁਤਾਈ।
ਗੁਰ ਆਇਸੁ ਇਸ ਭਾਂਤਿ ਕੀ, ਸਭਿ ਮਹਿਂ ਬਿਦਤਾਨੀ।
ਤਿਨ ਕੇ ਮੁਖ ਕੋ ਲਗਹਿ ਨਹਿਂ, ਬੋਲਹਿ ਨਹਿਂ ਬਾਨੀ ॥੨੨॥
ਉਪਜਨੋ ਰੋਗ ਸ਼ਰੀਰ ਮਹਿਂ, ਥੋਰਨ ਦਿਨ ਮਾਂਹੀ।
ਦੁਖ ਦਾਰਿਦ ਤੇ ਗ੍ਰਸਤਿ ਭੇ, ਸੁਖ ਕਿਤਹੂੰ ਨਾਂਹੀ।
ਜਹਿਂ ਕਹਿਂ ਜਾਚਨਿ ਜਾਤਿ ਜਬਿ, ਇਨ ਦਿਸ਼ਿ ਨਹਿਂ ਦੇਖੈਂ।
ਕ੍ਰੋਧ ਹੋਇ ਗਾਰੀ ਕਢਹਿਂ, ਦੈਬੋ ਕਿਸ

[1]ਦੇਣਾਂ ਤਾਂ ਕਿਸੇ ਲੇਖੇ ਰਹਿਆ।

ਲੇਖੈ[1] ॥੨੩॥

ਕਰਹਿਂ ਅਨਾਦਰ ਸ੍ਵਾਨ ਸਮ, ਘਰ ਤੇ ਨਿਕਸਾਵੈਂ[1]।
ਵਹਿਰ ਜਾਇ, ਤਹਿਂ ਭੀ ਤਥਾ, ਨਹਿਂ ਆਦਰ ਪਾਵੈਂ।
ਪਰਮੇਸ਼ੁਰ ਅਰੁ ਸਤਿਗੁਰੂ, ਇਨ ਤੇ ਹੰਕਾਰੇ।
ਦੁਹਿ ਲੋਕਨ ਦੁਖ ਪਾਇਂ ਸੋ, ਕੋ ਨਹੀਂ ਉਬਾਰੇ ॥੨੪॥

[1]ਕੱਢ ਦੇਂਦੇ ਹਨ।

ਇਨ ਹੂੰ ਕੀ ਸ਼ਰਨੀ ਪਰੇ, ਬਿਨਤੀ ਭਨਿ ਦੀਨਾ[1]।
ਮਨ ਭਾਵਹਿ ਬਖਸ਼ਹਿਂ ਤਿਸਹਿਂ, ਨਤੁ ਦੁਖ ਮਹਿਂ ਲੀਨਾ।
ਸਗਰੇ ਜਗ ਤਜਾਗੇ ਜਬਹਿ, ਨਹਿਂ ਬੈਠਨਿ ਪਾਵੈਂ।
ਭੀਖ ਸਰੀਖੀ ਨਹਿਂ ਪਰਹਿ[1], ਤ੍ਰਿਸਕ੍ਰਿਤ[2] ਜਿਤ ਜਾਵੈਂ ॥੨੫॥

[1]ਕਹੇ ਆਜਜ਼ ਹੋਕੇ।

[1]ਭਿੱਖਜਾ ਜਿਹੀ (ਨਖਿੱਧ ਚੀਜ਼) ਬੀ ਨਹੀਂ ਪੈਂਦੀ।
[2]ਤ੍ਰਿਸਕਾਰ ਹੁੰਦਾ ਹੈ।

ਪਛੁਤਾਏ ਦੁਖ ਪਾਇ ਕੈ, ਗੁਰ ਮਹਿਮਾ ਜਾਨੀ।
ਸਿੱਖਜਨਿ ਪਹਿ ਬਿਨਤੀ ਭਨਤਿ, ਕਿਨਹੂੰ ਨਹਿਂ ਮਾਨੀ।
'ਕਾਰੋ ਮੁਖ ਕਰਿਵਾਇ ਜੋ, ਸੋ ਕਰਹਿ ਬਖਾਨੇ।
ਤੁਮ ਸ੍ਵਾਪੇ ਸ਼੍ਰੀ ਸਤਿਗੁਰੂ, ਹੰਕਾਰ ਜਿ ਠਾਨੇ' ॥੨੬॥
ਬੈਠ ਬਿਸੂਰਤਿ ਘਰ ਬਿਖੈ, -ਹਮਨੇ ਕਜਾ ਕੀਨਾ।
ਆਇ ਆਪ ਸ਼੍ਰੀ ਸਤਿਗੁਰੂ, ਨਹਿਂ ਆਦਰ ਦੀਨਾ।
ਕਹਿ ਕਠੋਰ ਨਿੰਦਾ ਕਰੀ, ਕਜਾ ਥੇ ਹਮ ਕੀਰੇ[1]।

[1]ਕੰਗਲੇ, ਤੁੱਛ।

ਝੂਠੇ ਧਾਰਿ ਗੁਮਾਨ ਕੋ, ਨਹਿਂ ਲਖਜੋ
ਗਹੀਰੇ ॥੨੭॥
ਪਾਤਿਸ਼ਾਹਿ ਪੰਚੇ ਗੁਰੂ, ਸਮ ਭਾਨੁ
ਪ੍ਰਕਾਸ਼ੇ।
ਜਗ ਮਹਿਂ ਅਰਜੋ ਨ ਅੱਗ੍ਰ ਕੋ, ਰਿਪੁ
ਸ੍ਰਾਪ ਬਿਨਾਸੇ।
ਮੂਰਤਿ ਇਹੀ ਖੁਦਾਇ ਕੀ, ਜਿਸ ਕੋ
ਅਪਮਾਨਾ।
ਹਮ ਕੋ ਸੁਖ ਕਿਮ ਹੋਇ ਹੈ, ਗੁਰ ਸ੍ਰਾਪ
ਬਖਾਨਾ ॥੨੮॥
ਭਾਵੀ ਨੇ ਪ੍ਰੇਰਨਿ ਕਰਜੋ, ਉਰ ਭਯੋ
ਹੰਕਾਰਾ।
ਹਮ ਹੈਂ ਸਭਿ ਹੀ ਤੇ ਬਡੇ, ਇਮ ਭਾ
ਮਦ ਭਾਰਾ।
ਗੁਰੂ ਸਭਾ ਸਨਮਾਨ ਹ੍ਵੈ[1], ਹਮ ਜਰਜੋ ਨ
ਸੋਈ।
ਘੋਰ ਆਪਦਾ ਮੈਂ ਪਰੇ, ਨਹਿਂ ਰੱਖਜਕ
ਕੋਈ- ॥੨੯॥
ਇਕ ਦਿਨ ਬੈਠੇ ਝੂਰਤੇ, ਮਨ ਮਹਿਂ
ਇਮ ਆਈ।
-ਲੱਧਾ ਸਿੱਖ ਲਹੌਰ ਮੈਂ, ਤਿਹ ਬਡ
ਬਡਿਆਈ।
ਕਈ ਬਾਰ ਗੁਰਦਾਸ ਨੇ, ਸ਼ੁਭ ਸਤੁਤਿ
ਉਚਾਰੀ।
ਤਿਸ ਕੇ ਸਮ ਦੂਸਰ ਨਹੀਂ, ਅਸ
ਪਰਉਪਕਾਰੀ ॥੩੦॥
ਸੋ ਬਖਸ਼ਾਵਹਿਗੋ ਹਮੈਂ, -ਨਿਸ਼ਚੈ ਅਸ
ਠਾਨੀ।
ਲਵਪੁਰਿ ਕੋ ਗਮਨੇ ਜੁਗਲ, ਸਭਿ ਕਰਿ
ਮਦ ਹਾਨੀ[1]।
ਏਕ ਨਿਸਾ ਬਸਿ ਪੰਥ ਮਹਿਂ, ਪਹੁੰਚੇ

[1]ਸਭਾ ਵਿਚ ਆਦਰ ਹੁੰਦਾ ਸੀ।

[1]ਹੰਕਾਰ ਦੂਰ ਕਰਕੇ।

ਤਿਸ ਥਾਈਂ।
ਫਿਰਤਿ ਮਿਲਹਿਂ ਸਿਖ ਗਰੀ ਮਹਿਂ,
ਇਤ ਉਤ ਟਰਿ ਜਾਂਈ ॥੩੧॥
ਕੋ ਸਿਖ ਬਦਨ ਦੁਰਾਇ ਨਿਜ, ਅੰਚਰ
ਕੋ ਡਾਰੈ।
ਨਹਿਂ ਦਿਖਾਇ ਮੁਖ ਆਪਨੋ, ਨਹਿਂ
ਤਿਨਹੁਂ ਨਿਹਾਰੈ।
ਮਹਾਂ ਅਘੀ ਸਮ ਜਾਨਿ ਕੈ, ਬੋਲੈ ਨਹਿਂ
ਕੋਈ।
-ਇਹ ਗੁਰ ਤੇ ਸ੍ਰਾਪਤਿ ਮਹਾਂ, ਕਿਤ
ਮਿਲੈ ਨ ਢੋਈ- ॥੩੨॥
ਪਹੁਂਚੇ ਲੱਧੇ ਕੇ ਸਦਨ, ਕਿਨ ਜਾਇ
ਸੁਨਾਵਾ।
'ਸੱਤੇ ਜੁਤ ਬਲਵੰਡ ਜੋ, ਤੇਰੇ ਗ੍ਰਿਹ
ਆਵਾ।
ਦੌਰਿ ਪੌਰ ਪਟ ਭੇਰਿ ਕੈ[1], ਅੰਤਰ ਹੁਇ
ਬੈਸਾ।
ਫਿਟਕੇ ਸ੍ਰੀ ਅਰਜਨ ਗੁਰੂ, ਦੁਖ ਬਾਢਜੋ
ਤੈਸਾ ॥੩੩॥
ਪੌਰ ਖਰੇ ਹੁਇ ਕੌਰ ਲਗਿ[1], ਬਹੁ ਬਿਨੈ
ਬਖਾਨੀ।
'ਤ੍ਰਾਹਿ ਤ੍ਰਾਹਿ ਸ਼ਰਨੀ ਪਰੇ, ਸੁਨਿ[1]
ਸਿਫਤ ਮਹਾਨੀ।
ਗੁਰ ਸਿੱਖਜਨਿ ਮਹਿਂ ਨਾਮ ਤੁਵ, ਕਹਿਂ
-ਪਰਉਪਕਾਰੀ-।
ਕਰਿ ਸਹਾਇਤਾ ਦੀਨ ਲਖਿ, ਕਟਿ
ਬ੍ਰਿਥਾ ਹਮਾਰੀ ॥੩੪॥
ਲਾਜ ਨਾਮ ਕੀ ਰਾਖੀਏ, ਅਰਦਾਸ
ਸੁਨੀਜੈ।
ਏਕ ਬੇਰ ਸ੍ਰੀ ਗੁਰ ਨਿਕਟਿ, ਹਮਰੀ
ਸੁਧਿ ਦੀਜੈ।

[1]ਬੰਦ ਕਰਕੇ।

[1]ਕੌਲੇ ਨਾਲ ਲੱਗ ਕੇ।

[1]ਸੁਣੀ ਹੈ।

ਆਨ ਥਾਨ ਤੁਝ ਬਿਨਾ ਨਹਿਂ, ਜਿਸ ਕੇ
ਢਿਗ ਜਾਵੈਂ।
ਦਰ ਤੇਰੇ ਹਮ ਪਰ ਰਹੇ, ਕਰਿ ਜਤੋਂ
ਉਰ ਭਾਵੈ ॥੩੫॥
ਮਾਰਹੁ ਕਿਧੌਂ ਜਿਵਾਇ ਦਿਹੁ, ਹਮ
ਤੋਹਿ ਅਧੀਨਾ।
ਘਰ ਨਿਕਸੇ ਤਕ ਸ਼ਰਨ ਤੁਵ, ਕੀਜਹਿ
ਦੁਖ ਹੀਨਾ।'
ਇਸ ਪ੍ਰਕਾਰ ਬਹੁ ਬੇਨਤੀ, ਕਰਿ
ਕੇਤਿਕ ਕਾਲਾ।
ਬੈਠਿ ਰਹੇ ਦਰ ਪਰ ਤਬਹਿ, ਹੁਇ
ਲਜਤਿ ਬਿਸਾਲਾ ॥੩੬॥
ਲੱਧਾ ਚਿਤਵਤਿ ਚਿਤ ਬਿਖੈ, -ਮੈਂ ਕਿਯ
ਉਪਕਾਰਾ।
ਸਭਿ ਤਜਿ ਮੇਰੇ ਦਰ ਪਰੇ, ਇਨ ਕਾਰਜ
ਭਾਰਾ[1]।

[1]ਜੋ ਮੈਂ ਉਪਕਾਰ ਕੀਤੇ ਹਨ ਤਾਂ ਸਭ (ਥਾਂ) ਛੱਡਕੇ ਮੇਰੇ ਦਰ ਆ ਪਏ ਹਨ, ਪਰ ਇਨ੍ਹਾਂ ਦਾ ਕੰਮ ਵੱਡਾ (ਔਖਾ) ਹੈ।

ਕਹਨਿ ਬਨਹਿ ਨਹਿਂ ਨਿਕਟ ਗੁਰ, ਮੁਖ
ਕਰਿ ਹੈਂ ਕਾਰੋ।
ਕਿਮ ਕਾਰਜ ਇਨ ਕੋ ਬਨਹਿ, ਨਹਿਂ ਕੋ
ਉਪਚਾਰੋ- ॥੩੭॥
ਬਹੁਰ ਬਿਚਾਰਜੋ -ਆਪ ਹੀ, ਕਰਿਹੌਂ
ਮੁਖ ਕਾਰਾ।
ਚਢਿ ਗਰਧਬ ਪਰ[1] ਜਾਇ ਹੌਂ, ਗੁਰ ਕੇ
ਦਰਬਾਰਾ।

[1]ਖੋਤੇ ਤੇ।

ਤੌ ਕਹਿਬੋ ਨੀਕੋ ਅਹੈ, ਬਨਿ ਹੈ ਇਨ
ਕਾਜੂ।
ਦੇਖਹਿਂ ਪ੍ਰਥਮ ਸਜਾਇ ਕੋ, ਗੁਰ ਦੇਹਿਂ
ਨਿਵਾਜੂ- ॥੩੮॥
ਕਰਿ ਨਿਸ਼ਚੈ ਦਰ ਖੋਲਿ ਕੈ, ਅੰਤਰ
ਪ੍ਰਵਿਸ਼ਾਏ।
ਧੀਰ ਦੀਨਿ 'ਕਰਿ ਹੌਂ ਜਤਨ, ਗੁਰ

ਇੱਛ ਪੁਰਾਏ।'
ਤਿਸ ਦਿਨ ਰਾਖੇ ਪਾਸ ਨਿਜ, ਪੁਨ ਉਠਜੋ ਸਕਾਰਾ।
ਪੁਰਬ ਮੂੰਡ ਮੁੰਡਾਇਕੈ, ਮੁਖ ਕੀਨਸਿ ਕਾਰਾ ॥੩੯॥
ਗਰਧਬ ਕਰਿ ਭਾਰਾ ਲਿਯੋ[1], ਹੁਇ ਤਿਸ ਅਸਵਾਰੋ।
ਸੰਗ ਢੋਲ ਬਜਵਾਇਓ, ਨਰ ਪਿਖਹਿਂ ਹਜ਼ਾਰੋਂ।
ਮਗ ਨਿਸ ਬਸਿ ਗੁਰ ਕੀ ਪੁਰੀ, ਆਗਲ ਦਿਨ ਆਯੋ।
ਪ੍ਰਥਮ ਪ੍ਰਕਰਮਾਂ ਨਗਰ ਕੀ, ਕਰਿ ਕੈ ਪ੍ਰਵਿਸ਼ਾਯੋ ॥੪੦॥
ਕੌਤਕ ਹੇਤੁ ਬਿਲੋਕਬੇ, ਨਰ ਭੇ ਸਮੁਦਾਯਾ।
ਗਰੀ ਗਰੀ ਫਿਰ ਨਗਰ ਮਹਿਂ, ਨਿਜ ਬੇਖ ਦਿਖਾਯਾ।
ਨਰ ਨਾਰੀ ਬਾਲਕ ਤਰੁਨ, ਬ੍ਰਿਧ ਸਕਲ ਨਿਹਾਰਾ।
ਜਸੁ ਪਸਰਜੋ ਸਭਿ 'ਧੰਨ' ਕਹਿਂ, 'ਕਿਯ ਬਡ ਉਪਕਾਰਾ ॥੪੧॥
ਕੌਨ ਸਕੈ ਕਰਿ ਇਸ ਬਿਧੀ, ਪਰ ਹੇਤੁ ਬਿਸਾਲਾ।
ਧੰਨ ਗੁਰੂ ਕੇ ਸਿੱਖ ਹੈਂ, ਜੋ ਪਰਮ ਕ੍ਰਿਪਾਲਾ।
ਹਾਨ ਲਾਭ ਪਤਿ ਆਪਨੀ, ਨਹਿਂ ਨੈਕ ਬਿਚਾਰਾ।
ਪੂਰਨ ਸ਼੍ਰੀ ਗੁਰ ਬਾਕ ਕੋ, ਇਮ ਬੇਖ ਸੁਧਾਰਾ' ॥੪੨॥
ਢੋਲ ਬਜੈ ਸੁਨਿ ਸ਼ਬਦ ਕੋ, ਹੇਰਹਿਂ ਨਰ ਨਾਰੀ।

[1]ਭਾੜੇ ਕਰ ਲਿਆ।

ਗਰੀ ਗਰੀ ਫਿਰਿ ਸਭਿ ਪੁਰੀ, ਸਿਖ
ਪਰਉਪਕਾਰੀ।
ਥੜੇ ਸੁਹਾਵਤਿ ਗੁਰੂ ਜੀ, ਇਮ ਸੁਨਿ ਕੈ
ਕਾਨਾ।
ਤਿਤ ਕੋ ਗਰਧਬ ਪ੍ਰੇਰਿ ਕੈ, ਆਯੋ
ਸਮੁਹਾਨਾ ॥੪੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਲਧੇ ਆਵਨ' ਪ੍ਰਸੰਗ ਬਰਨਨੰ ਨਾਮ ਚਤਰ ਚੱਤ੍ਵਾਰਿੰਸਤੀ ਅੰਸੂ ॥੪੪॥

## ੪੫. [ਸੱਤਾ ਬਲਵੰਡ ਬਖਸ਼ੇ]

੪੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੬

ਦੋਹਰਾ:

ਲੱਧਾ ਪਰਪਉਕਾਰ ਹਿਤ, ਸ਼ੰਕ ਨਹੀਂ ਮਨ ਕੀਨਿ।
-ਇਨ ਕੋ ਬਖਸ਼ਹਿਂ ਸ਼੍ਰੀ ਗੁਰੂ, ਕਜਾ ਮੇਰੋ ਹੁਇ ਹੀਨ ॥੧॥

ਸੈਯਾ ਛੰਦ:

ਸੀਸ ਮੁੰਡਾਇ ਬਾਲ ਪੁਨ ਬਿਰਧਹਿਂ,
ਮੁਖ ਕਾਰੋ ਲਿਉਂ ਨੀਰ ਪਖਾਰ।
ਪਰ ਕਾਰਜ ਕਾਂਯਾਂ ਜੇ ਆਵਹਿ[1]
ਸਫਲ ਜਨਮ ਹੋਵਹਿ ਤਿਸ ਬਾਰ-।
ਰਿਦੈ ਬਿਖੈ ਚਿਤਵਹਿ ਉਪਕਾਰਹਿ
ਸਤਿਗੁਰ ਚਰਨ ਪ੍ਰੇਮ ਕੋ ਧਾਰਿ।
ਅਧਿਕ ਭੀਰ ਸੰਗ ਢੋਲ ਬਜਤਿ ਬਡ
ਸ਼ੋਰ ਹੋਤਿ ਬੋਲਤਿ ਨਰ ਨਾਰਿ ॥੨॥

[1]ਪਰਾਏ ਕਾਰਜ ਲਈ ਜੇ ਸਰੀਰ (ਕੰਮ) ਆਵੇ।

ਆਯੋ ਨਿਕਟ ਸੁਨੀ ਧੁਨਿ ਸ਼੍ਰੀ ਗੁਰੂ
ਬੂਝਨਿ ਲਗੇ ਲੋਕ ਜੇ ਤੀਰ।
'ਕੋ ਆਵਤਿ ਬਡ ਸ਼ੋਰ ਮਚਾਵਤਿ
ਢੋਲ ਬਜਾਵਤਿ ਲਖਿਯਤਿ ਭੀਰ?
ਕੌਨ ਦੇਸ਼ ਕੀ ਸੰਗਤਿ ਹੈ ਇਹ
'ਸਭਿ ਲਖਿ ਪੂਛਤਿ ਗੁਨੀ ਗਹੀਰ[1]।
ਹਾਥ ਜੋਰਿ ਸਿਖ ਕਹੀ ਬਾਰਤਾ
'ਸਿੱਖੀ ਧੰਨ ਸਿਦਕ ਪ੍ਰਭੁ ਧੀਰ! ॥੩॥

[1]ਭਾਵ ਸ਼੍ਰੀ ਗੁਰੂ ਜੀ।

ਲੱਧਾ ਗੁਰਮੁਖ ਪਰਉਪਕਾਰੀ
ਬਾਕ ਗੁਰੂ ਤੇ ਬੇਖ ਬਨਾਇ।
ਗਧੇ ਅਰੂਢਜੋ, ਕਰਿ ਮੁਖ ਕਾਰੋ,
ਸੀਸ ਮੁੰਡਾਇ ਢੋਲ ਬਜਵਾਇ।
ਫਿਰਜੋ ਨਗਰ ਤਿਸ ਕੇ ਹਿਤ ਹੇਰਨਿ
ਆਵਹਿ ਲੋਕ ਬ੍ਰਿੰਦ ਬਿਸਮਾਇ।'

ਇਤਨੇ ਮਹਿਂ ਸਨਮੁਖ ਭਾ ਗੁਰ ਕੇ,
ਦਰਸ਼ਨ ਦੇਖਤਿ ਪ੍ਰੇਮ ਬਧਾਇ ॥੪॥
ਹਾਥ ਬੰਦਿ ਕਰਿ ਬੰਦਨ ਕੀਨਸਿ
ਪਦ ਅਰਬਿੰਦਹਿ ਦ੍ਰਿਸ਼ਟਿ ਲਗਾਇ।
ਗਰਧਬ ਚਢ੍ਯੋ ਸਤੁਤਿ ਕੋ ਉਚਰਤਿ
'ਕ੍ਰਿਪਾ ਨਿਧਾਨ ਨਾਮ ਤੁਮ ਗਾਇ।
ਪਤਿਤਨਿ ਪਾਵਨ, ਅਧਮ ਉਧਾਰਨ,
ਗੁਰੂ ਗਰੀਬ ਨਿਵਾਜ ਅਲਾਇ।
ਦਾਸ ਬ੍ਰਿੰਦ ਬਖਸ਼ਿੰਦ ਬਿਲੰਦੇ
ਚੰਦ ਮਨਿੰਦ ਅਨੰਦ ਉਪਾਇ ॥੫॥
ਰਿਸ ਪ੍ਰਸੰਨਤਾ[1] ਸਫਲ ਤੁਮਾਰੀ,
ਛਿਮਹੁ ਭੂਲ ਨਿਜ ਦਾਸ ਪਛਾਨਿ।
ਆਗਜ੍ਯਾ ਮਾਨਿ ਪ੍ਰਥਮ ਕੀ ਇਮ ਕਿਯ,
ਅਪ ਸਜ਼ਾਇ ਉਚਿਤ ਕੁਛ ਜਾਨਿ।
ਸੋ ਦੀਜਹਿ ਨਹਿਂ ਦੇਰਿ ਕਰੀਜਹਿ,
ਪੁਨ ਮੈਂ ਅਰਜ਼ ਗੁਜ਼ਾਰਨਿ ਠਾਨਿ[1]।
ਦੀਨ ਬੰਧੁ ਪ੍ਰਭੁ ਦਯਾ ਸਿੰਧੁ ਗੁਰ!
ਬੁਧਿ ਅੰਧੇ ਕਹੁ[1] ਦੇ ਦ੍ਰਿਗ ਗ੍ਯਾਨ' ॥੬॥
ਸ੍ਰੀ ਅਰਜਨ ਅਵਲੋਕਨਿ ਕੀਨਸਿ
ਲੋਚਨ ਜਲ ਪੂਰਨ ਹੁਇ ਆਇ।
'ਗੁਰ ਮਾਰੇ ਕਉ ਸਿੱਖ੍ਯ ਬਚਾਵਹਿਂ,
ਸਿੱਖ ਮਾਰਹਿ ਤਿਸ ਨਹਿਂ ਕਿਤ ਥਾਇਂ।
ਤਪਤ ਹਤਹਿ ਤਰੁ[1] ਜਲ ਮਿਲਿ ਜੀਵੈ,
ਜਲ ਤੇ ਹਤਿ[1] ਹੁਇ ਤਬਿ ਸੁਸਕਾਇ।
ਘਾਵ ਸੁਗਮ ਲਾਗੇ ਹੁਇ ਜੀਵਨ[1],
ਛਲ[1] ਤੇ ਬਚਹਿ ਨ ਪ੍ਰਾਨ ਨਸਾਇ' ॥੭॥
ਸਿਖ ਸੰਗਤ ਕੋ ਇਮ ਸੁਨਾਇ ਕਰਿ
ਭਏ ਪ੍ਰੇਮ ਬਸਿ ਕਹ੍ਯੋ ਨ ਜਾਇ।

[1]ਗੁੱਸਾ ਤੇ ਮਿਹਰ।

[1]ਅਰਜ਼ ਕਰਾਂ।

[1]ਬੁੱਧੀ ਦੇ ਅੰਨ੍ਹੇ ਨੂੰ।

[1]ਬ੍ਰਿੱਛ।

[1]ਜਲ ਦਾ ਮਾਰਿਆ।

[1]ਸਹਿ ਸੁਭਾ ਜ਼ਖਮ ਲੱਗਿਆਂ ਤਾਂ ਜੀਵਣਾ ਹੋ ਸਕਦਾ ਹੈ।

[1]ਵਿਸਾਹ ਕੇ ਜੇ ਕੁਈ ਵਾਰ ਕਰੇ ਤਾਂ (ਅ) 'ਮਹੁਰਾ' ਤੇ 'ਮੁਰਦਾਰ ਜ਼ਖਮ' ਬੀ ਅਰਥ ਕਰਦੇ ਹਨ।

ਪਠੇ ਦਾਸ ਖਰ ਤੇ ਉਤਰਾਯਹੁ
ਪੁਨ ਸ਼ਨਾਨ ਨੀਕੇ ਕਰਿਵਾਇ।
ਪਟ ਪਹਿਰਾਇ ਨਿਕਟ ਤਬਿ ਆਯੋ
ਗੁਰ ਪਗ ਪੰਕਜ ਰਹਿ ਲਪਟਾਇ।
ਬੂਝਯੋ 'ਕਹੁ ਲੱਧਾ! ਕਿਸ ਕਾਰਨ
ਇਹ ਅਨਬਨ ਤਨ ਬੇਖ ਬਨਾਇ?'
॥੮॥
'ਤੁਮ ਅੰਤਰਯਾਮੀ ਸਭਿ ਜਾਨੋਂ
ਛਪੀ ਬਾਰਤਾ ਜਗ ਨਹਿਂ ਕੋਇ।
ਆਗਯਾ ਮਾਨਿ ਤਊ ਮੈਂ ਭਾਖੌਂ
ਹੁਤੇ ਆਪ ਕੇ ਬਚ ਕਿਯ ਸੋਇ[1]।
-ਕਰਹਿ ਅਰਜ ਤਿਸ ਗਧੇ ਚਢਾਵਹਿਂ,
ਮੁਖ ਕਾਰੋ ਠਾਨਹਿਂ, ਪਿਖਿ[1] ਲੋਇ।
ਮੂੰਡ ਮੁੰਡਾਇ ਸਜਾਇ ਦੇਹਿਂ ਅਸ,
ਯਾਂ ਤੇ ਇਨ ਸੰਗੀ ਨਹਿਂ ਹੋਇ- ॥੯॥
ਮੈਂ ਰਾਵਰ ਕੇ ਬਚਨ ਕਮਾਏ
ਪੂਰਬ ਕਰਿ ਕੁਬੇਖ[1] ਫਿਰਿ ਆਇ।
ਅਰਜ਼ ਕਰੌਂ ਪਸ਼ਚਾਤ ਕ੍ਰਿਪਾ ਨਿਧਿ!
ਸੁਨਹੁ ਗੁਰੂ ਬਖਸ਼ਿੰਦ ਸੁਭਾਇ।
ਸੱਤਾ ਅਰੁ ਬਲਵੰਡ ਦੁਖਿਤ ਅਤਿ
ਚਿਤ ਕੋ ਗਰਬ ਗਯੋ ਬਿਨਸਾਇ।
ਭਏ ਰੰਕ ਰੋਗੀ ਬਹੁ ਆਤੁਰ
ਹੋਤਿ ਦੀਨ ਜਿਸ ਕਿਸ ਪਹਿ ਜਾਇ
॥੧੦॥
ਭੂਲ ਛਿਮਾਪਨ ਕਰਹੁ ਗੁਰੂ ਜੀ!
ਨਿਜ ਪਗ ਪੰਕਜ ਲੇਹੁ ਮਿਲਾਇ।'
ਸ੍ਰੀ ਅਰਜਨ ਸਭਿ ਸਭਾ ਸਹਤ ਤਬਿ
ਉਪਕਾਰੀ ਬਡ ਲਖਯੋ ਸੁਭਾਇ।
'ਇਤੋ ਖੇਦ ਕਯੋਂ ਪ੍ਰਾਪਤਿ ਹੋਵਾ,
ਜੇ ਹਮ ਕੋ ਤੂੰ ਕਹਤਿ ਬਨਾਇ।
ਬਖਸ਼ ਦੇਤਿ ਤੁਵ ਬਾਕਨਿ ਤੇ ਹਮ

[1]ਜੋ ਆਪ ਦੇ ਬਚਨ ਸੀ ਸੋਈ ਕੀਤਾ ਹੈ।
[1]ਦੇਖਣਗੇ।
[1]ਖੋਟਾ ਰੂਪ।

ਬਿਨ ਹੰਕਾਰ ਭਏ ਲਖਿ ਪਾਇ ॥੧੧॥
ਬਿੱਦਜਾ ਮਦ ਤੇ ਮੂਰਖ ਅੰਧੇ
ਉਚਿਤ ਸਜ਼ਾਇ ਦੁਹਨਿ ਕੋ ਚੀਨ।
ਕਰੇ ਨਿਕਾਸਨਿ ਗਰਬ ਹਰਨਿ ਕੋ
ਅਬਿ ਤੈਂ ਤਿਨ ਕੀ ਰੱਛਜਾ ਕੀਨਿ।
ਲੇਹੁ ਬੁਲਾਇ ਉਬਾਰੋ ਦੁਖ ਤੇ
ਜੇ ਹੰਕਾਰ ਭਯੋ ਉਰ ਹੀਨ।
ਲੋਹ ਪਾਇ ਕਰ ਤਪਨ ਅਗਨਿ ਕੀ
ਮ੍ਰਿਦੁਤਾ ਗਹਹਿ[1], ਸੁ ਲਖਹੁ ਪ੍ਰਬੀਨ' ॥੧੨॥
ਤਬਿ ਲੱਧੇ ਹਰਖਤਿ ਨਰ ਭੇਜਜੋ
ਸ੍ਰੀ ਸਤਿਗੁਰ ਢਿਗ ਲਏ ਬੁਲਾਇ।
ਗਰ ਅੰਚਰ ਕਰ ਜੋਰਿ ਦੀਨ ਕਹਿ
'ਸ਼ਰਨ ਸ਼ਰਨ ਰਾਖਹੁ ਸੁਖਦਾਇ!'
ਪਰੇ ਅਗਾਰੀ ਗਹਿ ਪਗ ਪੰਕਜ
ਦ੍ਰਿਗ ਤੇ ਨਿਕਰਤਿ ਜਲ ਘਿਘਿਆਇ।
'ਛਿਮਹੁ ਛਿਮਹੁ ਪ੍ਰਭੁ ਹਮਹੁ ਆਪ ਅਬਿ
ਕਰੀ ਉਚਿਤ ਇਹ ਦਈ ਸਜ਼ਾਇ' ॥੧੩॥
ਸ਼੍ਰੀ ਅਰਜਨ ਤਬਿ ਕਹਜੋ ਤਿਨਹੁ ਕਹੁ
'ਸਿੱਖ ਲੱਧੇ ਕੋ ਭਾ ਉਪਕਾਰ।
ਇਸ ਕੇ ਕਹੇ ਬਖਸ਼ ਤੁਮ ਦੀਨੇ,
ਬਹੁਰ ਬਿਕਾਰ ਨ ਕਰਹੁ ਹੰਕਾਰ।
ਅਧਿਕ ਹੁਤੇ ਅਪਰਾਧੀ ਦੋਨੋ
ਸ਼੍ਰੀ ਨਾਨਕ ਗੁਰ ਨਿੰਦ ਉਚਾਰਿ।
ਤਊ ਛਿਮਾ ਇਸ ਨੇ ਕਰਿਵਾਈ
ਨਤੁ ਦੁਹ ਲੋਕਨਿ ਕਸ਼ਟ ਹਜਾਰ[†]' ॥੧੪॥
ਪੁਨ ਲੱਧੇ ਬਹੁ ਬਿਨਤੀ ਕੀਨਸਿ
'ਤਨ ਅਰੋਗ ਇਨ ਕੇ ਕਹਿ ਦੇਹੁ।

[1]ਲੋਹਾ ਅੱਗ ਦੀ ਤਪਸ਼ ਨੂੰ ਪਾ ਕੇ ਨਰਮ ਹੋ ਜਾਂਦਾ ਹੈ।

[†]ਪਾ:-ਮਝਾਰ।

ਗਾਵਨਿ ਉਚਿਤ ਸਭਾ ਮਹਿ ਤਬਿ ਹੁਇੰ
ਪੂਰਬ ਸਮਸਰ ਜਬਹਿ ਬਨੇਹੁ।'
ਸ੍ਰੀ ਅਰਜਨ ਭਾਖਯੋ 'ਇਨ ਦੋਇਨ
ਗੁਰ ਨਿੰਦਾ ਕਿਯ ਭਾ ਦੁਖ ਦੇਹੁ।
ਸੋ ਅਪਰਾਧ ਨਿਵਾਰਨਿ ਹੁਇ ਜਬਿ,
ਮਿਟਹਿ ਰੋਗ ਤਬਿ ਨਿਰਸੰਦੇਹੁ
॥੧੫॥
ਜਿਸ ਮੁਖ ਤੇ ਨਿੰਦਾ ਇਨ ਭਾਖੀ
ਤਿਸ ਤੇ ਗੁਰ ਜਸੁ ਕਰਹਿੰ ਬਖਾਨ।
ਇਹ ਉਪਚਾਰ ਰੋਗ ਤਨ ਬਿਨਸੈ,
ਹੋਹਿ ਸ਼ਰੀਰ ਸੁ ਪ੍ਰਥਮ ਸਮਾਨ।'
ਤਬਿ ਲੱਧੇ ਦੋਨਹੁ ਸੰਗ ਭਾਖਯੋ
'ਅਬਿ ਦੁਖ ਭੰਜਨਿ[1] ਕਰਹੁ ਸ਼ਨਾਨ।
ਬ੍ਰਹਮ ਰੂਪ ਸ੍ਰੀ ਨਾਨਕ ਬਰਨਹੁ
ਗੁਰ ਬਨਿ ਤਾਰਯੋ ਜਿਨਹੁ ਜਹਾਨ
॥੧੬॥
ਭਿੰਨ ਭਿੰਨ ਪੁਨ ਪੰਚਹੁੰ ਗੁਰ ਕੀ
ਨਿਜ ਬਾਨੀ ਤੇ ਕੀਰਤਿ ਗਾਉ।
ਹੁਇ ਨਿਸ਼ਕਪਟ ਗਰਬ ਕੋ ਪਰਹਰਿ
ਸਤਿ ਸੰਗਤਿ ਮਹਿੰ ਬਹੁਰ ਸਮਾਉ।'
ਸੁਨਿ ਹਰਖੇ ਜਨੁ ਅੰਮ੍ਰਿਤ ਬਰਖੇ,
ਦੁਖ ਦਾਰਿਦ ਉਰ ਸਰਬ ਬਿਲਾਉ।
ਸ੍ਰੀ ਦੁਖਭੰਜਨ ਮੱਜਨ ਕੀਨਹੁ
ਸਿਮਰਿ ਨਾਮ ਸ੍ਰੀ ਗੁਰ ਕਰਿ ਭਾਉ
॥੧੭॥
ਸ੍ਰੀ ਅਰਜਨ ਕੇ ਪੁਨ ਹੁਇ ਸਨਮੁਖ
ਠਾਂਢੇ ਭਏ ਸੁ ਦਰਪ ਨਿਕੰਦ[1]।
ਰੁਚਿਰ ਰਾਗਨੀ ਰਾਮਕਲੀ ਵਿਚ
ਕਈ ਵਾਰ ਉਰ ਧਾਰਿ ਅਨੰਦ।
ਪੌੜੀ ਚਾਰ ਮਝਾਰ ਕਹਯੋ ਸ਼ੁਭ
ਸ੍ਰੀ ਨਾਨਕ ਕੋ ਸੁਜਸ ਬਿਲੰਦ।

[1]ਦੁਖ ਭੰਜਨੀ ਸਾਹਿਬ (ਅੰਮ੍ਰਿਤ ਸਰੋਵਰ) ਵਿਚ।

[1]ਹੰਕਾਰ ਦੂਰ ਕਰਕੇ।

ਹੁਤੀ ਜਥਾ ਮਤਿ ਤਥਾ ਕਥਯੋਂ ਤਬਿ
ਹੋਨਿ ਕ੍ਰਿਤਾਰਥ ਸ੍ਵਾਰਥਵੰਦ[1] ॥੧੮॥
ਇਕ ਇਕ ਪੌੜੀ ਚਤੁਰ ਗੁਰੂ ਕੀ
ਸੁੰਦਰ ਕੀਰਤਿ ਕਹੀ ਬਨਾਇ।
ਸ਼੍ਰੀ ਅਰਜਨ ਪਰਤੱਖ ਅੱਗ੍ਰ ਥਿਤ
ਹਾਥ ਜੋਰ ਸਭਿ ਦਈ ਸੁਨਾਇ।
ਭਏ ਪ੍ਰਸੰਨ ਵਾਰ ਕੋ ਸੁਨ ਕੈ
ਤਬਿ ਸ਼੍ਰੀ ਗ੍ਰਿੰਥ ਲਿਖੇ ਲਿਖਵਾਇ।
ਰੋਗ ਛੀਨ ਭਾ ਤਨ ਨਵੀਨ ਸ਼ੁਭ,
ਲੋਕ ਬਿਲੋਕਿ ਰਹੇ ਬਿਸਮਾਇ ॥੧੯॥
ਪਠਹਿ ਸੁਨਹਿ ਜੋ ਵਾਰ ਪ੍ਰੇਮ ਕਰਿ
ਤਨ ਕੇ ਰੁਜ ਤਿਸ ਕੇ ਹੁਇੰ ਹਾਨ।
ਨਿਤਪ੍ਰਤਿ ਨੇਮ ਕਰਹਿ ਮੁਖ ਉਚਰਹਿ
ਗੁਰ ਕੀ ਸ਼ਰਧਾ ਵਧਹਿ ਮਹਾਨ।
ਮਨ ਬਾਂਛਤਿ ਕੋ ਦੇਤਿ ਗੁਰੂ ਜਸੁ
ਧਰਹਿ ਪ੍ਰੇਮ ਕਰਿ ਰੂਪ ਜੁ ਧਯਾਨ।
ਅਸ ਕੋ ਵਸਤੁ ਜੋ ਹਾਥ ਨ ਆਵੈ
ਪਾਠ ਕਰੈ ਸ਼੍ਰੀ ਗ੍ਰਿੰਥ ਮਹਾਨ ॥੨੦॥
ਸਭਾ ਲਗੀ ਸ਼੍ਰੀ ਅਰਜਨ ਜੀ ਤਬਿ
ਲੱਧੇ ਕੀ ਉਪਮਾ ਬਡ ਕੀਨਿ।
'ਧੰਨ ਸਿੱਖਯ ਪੁਨ ਪਰਉਪਕਾਰੀ
ਪਰ ਹਿਤ ਜਿਨਹੁ ਲਾਜ ਤਜਿ ਦੀਨ।
ਕਰ ਨ ਸਕਹਿ ਕੋ ਕਰਯੋ ਸੁ ਐਸੇ,
ਜਾਨੇ ਭਏ ਰਬਾਬੀ ਦੀਨ।
ਦ੍ਵੈ ਪੁਰਿ ਬਿਖੈ ਕੁਬੇਖ ਦਿਖਾਯੋ
ਅਰਜ਼ ਗੁਜ਼ਾਰ ਕੀਏ ਦੁਖ ਹੀਨ
॥੨੧॥
ਸਾਰ ਮਹਾਂ[1] ਸਿਮਰਨਿ ਸਤਿਨਾਮੁ
ਕਾਰ ਮਹਾਂ ਕਰਿਬੇ ਉਪਕਾਰ।
ਇਨ ਦੋਨਹੁ ਬਿਨ ਮਾਨੁਖ ਤਨ ਧਿਕ
ਸਮੋ ਬਿਤਾਵਹਿ ਲਖਹਿ ਨ ਸਾਰ।

[1]ਕ੍ਰਿਤਾਰਥ ਹੋਣ ਦੇ ਸ੍ਵਾਰਥਵਾਨਾਂ ਨੇ।

[1]ਸਭ ਤੋਂ) ਵੱਡੀ ਸ੍ਰੇਸ਼ਟ ਗੱਲ ਇਹ ਹੈ।

ਪੂਛ ਸੀਂਗ ਬਿਨ ਪਸੂ ਜਨਮ ਤਿਨ,
ਆਏ ਬਾਦ ਬੀਚ ਸੰਸਾਰ।
ਅੰਤ ਸਮੇਂ ਜਮਦੂਤ ਗਹੈ ਦ੍ਰਿਢ,
ਝੂਰਤਿ ਗਮਨਹਿਂ ਦ੍ਵੈ ਕਰ ਝਾਰਿ ॥੨੨॥

ਪੁੰਨ, ਦਾਨ, ਤਪ, ਮਖ[1] ਕੋ ਕਰਿਬੋ,
ਹੋਤਿ ਨ ਪਰਉਪਕਾਰ ਸਮਾਨ।
ਕਲਮਲ ਕਰਨਿ ਅਨਕਤਿ ਰੀਤੀ
ਕ੍ਰਿਤਘਣ ਕੇ ਸਮ ਕੋਇ ਨ ਜਾਨਿ।
ਰਹਨਿ ਅਹਿੰਸ, ਧਰਮ ਸਭਿ ਕੀਨੇ,
ਹਿੰਸਾ ਕਰੇ ਪਾਪ ਪਹਿਚਾਨ।
ਯਾਂ ਤੇ ਨਿਤ ਚਿਤਵਹਿ ਉਪਕਾਰੂ
ਧਨ ਤੇ ਤਨ ਤੇ ਮਨ ਤੇ ਠਾਨਿ' ॥੨੩॥

[1]ਯੱਗ।

ਨਰ ਸ਼ੁਭ ਸਭਾ ਸਭੈ ਸੁਨਿ ਸ਼੍ਰੌਨਨਿ[1]
ਗੁਰ ਬਾਕਨਿ ਪਰ ਨਿਸ਼ਚਾ ਕੀਨਿ।
ਸੱਤਿਨਾਮ ਕੋ ਸਿਮਰਨ ਠਾਨੈਂ
ਪਰਉਪਕਾਰ ਕਰਨਿ ਹਿਤ ਚੀਨ।
ਪੁਨ ਲੱਧਾ ਦਿਨ ਕੇਤਿਕ ਰਹਿ ਕਰਿ
ਜਾਚੀ ਬਿਦਾ ਹੋਇ ਕਰਿ ਦੀਨ।
'ਦਾਸਨਿ ਦਾਸ ਦਯਾਨਿਧਿ ਜਾਨਹੁ
ਔਗੁਨ ਕੇ ਸਮੇਤ ਗੁਨ ਹੀਨ[1] ॥੨੪॥

[1]ਸ਼ੁਭ ਸਭਾ ਵਿਚ ਸਾਰੇ ਮਨੁੱਖਾਂ ਨੇ ਕੰਨੀਂ ਸੁਣਕੇ।

[1]ਗੁਣਾਂ ਤੋਂ ਰਹਿਤ ਹਾਂ।

ਸਿੱਖਜ ਤੁਮਾਰੋ ਕਹੈ ਜਗਤ ਮੁਝ
ਲਾਜ ਬਿਰਦ ਕੀ ਰਾਖਨ ਹਾਰ।'
ਸੁਨਿ ਪ੍ਰਸੰਨ ਸ਼੍ਰੀ ਅਰਜਨ ਹੋਏ
ਕੀਨਸਿ ਬਿਦਾ ਸੁ ਮ੍ਰਿਦੁਲ ਉਚਾਰ।
ਪਦ ਅਰਬਿੰਦ ਬੰਦਨਾ ਠਾਨੀ
ਕੀਨਿ ਪ੍ਰਦੱਛਨ ਫਿਰਿ ਚਹੁੰ ਬਾਰ[1]।
ਪੁਨ ਹਰਿਮੰਦਰਿ ਅੰਦਰ ਗਮਨਜੋ
ਤਹਿਂ ਬੰਦਨ ਕੀਨਸਿ ਹਿਤ ਧਾਰਿ ॥੨੫॥

[1]ਚਾਰ ਵੇਰੀ।

ਲਵਪੁਰਿ ਕੋ ਗਮਨਯੋ ਉਰ ਹਰਖਤਿ
ਗੁਰ ਜਸੁ ਦੀਰਘ ਕਰਤਿ ਬਖਾਨ।
ਸਗਰੇ ਨਗਰ ਉਚਾਰਤਿ ਜਿਤ ਕਿਤ
ਨਿਜ ਸਿੱਖਨਿ ਪਰ ਕਰੁਨਾ ਠਾਨਿ।
ਇਤ ਸ੍ਰੀ ਅਰਜਨ ਰਚਤਿ ਗ੍ਰਿੰਥ ਨਿਤ
ਲਿਖਤਿ ਜਾਤਿ ਗੁਰਦਾਸ ਸੁਜਾਨ।
ਰਾਗ ਬਸੰਤ ਬਨਾਇ ਸ਼ਬਦ ਸਭਿ
ਲਗੇ ਵਾਰ ਕਰਿਬੇ ਸੁਖਦਾਨ ॥੨੬॥
ਪੌੜੀ ਤੀਨ ਉਚਾਰਨਿ ਕੀਨੀ
ਸੂਪਕਾਰ ਤਬਿਹੂੰ ਚਲਿ ਆਇ।
'ਪ੍ਰਭੁ ਜੀ! ਭੋਜਨ ਅਬਿ ਤਯਾਰ ਹੈ
ਰਾਵਰ ਕੀ ਜਿਮ ਹੋਇ ਰਜਾਇ।'
ਹਿਤ ਅਹਾਰ ਕੇ ਆਦਰ ਕਰਿਬੇ
ਸ੍ਰੀ ਗੁਰ ਹਟੇ, ਨ ਬਹੁਰ ਬਨਾਇ[1]। [1]ਫਿਰ ਨਹੀਂ ਬਣਾਈ।
ਅਚਯੋ ਅਨਾਇ ਤ੍ਰਿਪਤ ਤਬਿ ਹ੍ਵੈ ਕਰਿ
ਨਿਜ ਸੰਗਤਿ ਮਹਿਂ ਇਹੁ ਬਿਦਤਾਇ
॥੨੭॥
ਤਿਤਨੀ ਰਹੀ ਨ ਬਹੁਰ ਬਨਾਈ
ਅਪਰ ਖਯਾਲ ਮਹਿਂ ਗੇ ਬਿਰਮਾਇ[1]। [1]ਪਰਚ ਗਏ।
ਸੱਤੇ ਅਰ ਬਲਵੰਡ ਕਥਾ ਕੋ
ਕੇਤਿਕ ਸਿੱਖ ਕਹੈਂ ਇਸ ਭਾਇ।
ਸ੍ਰੀ ਗੁਰ ਅਮਰ ਹਦੂਰ ਭਏ ਹੈਂ
ਤਿਨਹੁ ਨਿਕਾਸੇ ਪੁਨਹੁ ਮਿਲਾਇ।
ਸੋ ਮਿੱਥਯਾ ਇਮ ਲਖੀ ਜਾਤਿ ਹੈ
ਨੀਕੇ ਨਿਰਨੈ ਕੀਨਿ ਬਨਾਇ[†] ॥੨੮॥

[†]ਮਹਿਮਾਂ ਪ੍ਰਕਾਸ਼ ਵਿਚ ਇਹ ਕਥਾ ਤੀਸਰੇ ਪਾਤਸ਼ਾਹ ਦੇ ਸਮੇਂ ਹੋਈ ਲਿਖੀ ਹੈ। ਦੂਸਰੇ ਪਾਤਸ਼ਾਹ ਦੇ ਸਮੇਂ ਹੋਈ ਦੀ ਬੀ ਸੂਹ ਲਗਦੀ ਹੈ। ਭਾਈ ਗੁਰਦਾਸ ਜੀ ਦੀ ਗਿਆਰਵੀਂ ਵਾਰ ਦੀ ੨੫ਵੀਂ ਪੌੜੀ ਵਿਚ ਭਾਈ ਲੱਧਾ ਪਰਉਪਕਾਰੀ ਪੰਚਮ ਪਾਤਸ਼ਾਹ ਦੇ ਸਮੇਂ ਹੋਏ ਸਿਖਾਂ ਵਿਚ ਲਿਖੇ ਹਨ, ਜਿਸ ਤੋਂ ਬੀ ਸਪਸ਼ਟ ਹੈ ਕਿ ਇਹ ਪ੍ਰਸੰਗ ਪੰਜਵੀਂ ਪਾਤਸ਼ਾਹੀ ਦੇ ਸਮੇਂ ਦਾ ਹੈ। ਇਸ ਵਿਸ਼ੇ ਤੇ ਵਿਸ਼ੇਸ਼ ਵਿਚਾਰ ਅਤੇ 'ਸਤੇ ਬਲਵੰਡ ਦੀ ਵਾਰ' ਦੇ ਟੀਕੇ ਲਈ ਪੜ੍ਹੋ ਖਾਲਸਾ ਟ੍ਰੈਕਟ ਸੁਸਾਇਟੀ ਦਾ 'ਟ੍ਰੈਕਟ ਨੰ: ੩੯੧, -ਟਿੱਕੇ ਦੀ ਵਾਰ।' ਅਤੇ 'ਅਸ਼ਟ ਗੁਰ ਚਮਤਕਾਰ' ਭਾਗ ੧।

ਰਚੀ ਵਾਰ ਗੁਰ ਕੀਰਤਿ ਕੀ ਤਿਨ

ਲਿਖੇ ਬੀਚ ਪੰਚੇ ਪਤਿਸ਼ਾਹੁ।
ਪ੍ਰਥਮ ਹੁਤੇ[1] ਜੇ ਕਹਤਿ ਕੁਤੋ[2] ਇਮ,
ਯਾਂ ਤੇ ਸ਼੍ਰੀ ਅਰਜਨ ਕੇ ਪਾਹਿ।
ਨਹੀਂ ਸੰਦੇਹ ਕੀਜੀਏ ਕੋਈ
ਸਿੱਖ ਬਿਚਾਰਹੁ ਨਿਜ ਮਨ ਮਾਂਹਿ।
ਕਵਿ ਸੰਤੋਖ ਸਿੰਘ ਸਿਮਰਹੁ ਸਤਿਗੁਰ
ਕਥਾ ਸੁਨੋ ਚਿਤ ਉਚਟਹੁ ਨਾਂਹਿ[1] ॥੨੯॥

[1]ਜੇ ਪਹਿਲੇ (ਸੱਤਾ ਬਲਵੰਡ) ਹੁੰਦੇ। [2]ਤਾਂ ਕਿਵੇਂ ਕਹਿੰਦੇ ਐਉਂ ਭਾਵ ਪੰਜਾਂ ਗੁਰਾਂ ਦੀ ਮਹਿਮਾ।

[1]ਉਦਾਸ ਨ ਹੋਵੋ।

ਦੋਹਰਾ:
ਨਿਤਪ੍ਰਤਿ ਸ਼੍ਰੀ ਅਰਜਨ ਗੁਰੂ, ਬਾਨੀ ਰਚਹਿਂ ਨਵੀਨ।
ਪਰਮੇਸ਼ੁਰ ਕੋ ਸੁਜਸੁ ਬਹੁ, ਕੈ ਸੁਭ† ਸੰਤ ਪ੍ਰਬੀਨ ॥੩੦॥

†ਪਾ:-ਸਭਿ।

'ਸਿਮਰਨਿ ਕਰਿ ਸਤਿਨਾਮ ਕੋ, ਨਰ ਤਨ ਬਾਦ ਨ ਖੋਇ।
ਕਰੋ ਸਫਲ ਲਗਿ ਕੈ ਅਚਲ, ਤੁਮ ਕੋ ਸਭਿ ਸੁਖ ਹੋਇ' ॥੩੧॥
ਬਹੁਤ ਭਾਂਤਿ ਕੇ ਸੁਜਸ ਜੁਤਿ, ਲਿਖਵਾਵਹਿਂ ਉਪਦੇਸ਼।
ਅਪਨੇ ਮਨ ਪਰ ਕਿਤਿਕ ਕਹਿਂ, ਸਿੱਖਜਨਿ ਹਰਨਿ ਕਲੇਸ਼ ॥੩੨॥
ਲਾਖਹੁਂ ਨਰ ਪਠਿ ਸੁਨਨਿ ਕਰਿ, ਗੁਰਮਤਿ ਕੋ ਉਰ ਧਾਰਿ।
ਛੋਡਿ ਸਕਲ ਜੰਜਾਲ ਕੋ, ਹੋਏ ਭਵਜਲ ਪਾਰ ॥੩੩ ॥

ਚੌਪਈ:
ਸ਼੍ਰੀ ਅਰਜਨ ਸਮ ਪਰਉਪਕਾਰੀ।
ਹੁਯੋ ਨ ਹੈ, ਹੋਹਿ ਨ ਹਿਤਧਾਰੀ।
ਦੋਨੋ ਬਡੇ ਜਹਾਜ[1] ਬਨਾਏ।
ਭਰਿ ਭਰਿ ਪੂਰ ਸੁ ਪਾਰ ਲੰਘਾਏ

[1]ਭਾਵ ਸ਼੍ਰੀ ਦਰਬਾਰ ਸਾਹਿਬ ਤੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ।

॥੩੪॥
ਸ਼੍ਰੀ ਅੰਮ੍ਰਿਤਸਰ ਬਿਚ ਹਰਿਮੰਦਰਿ।
ਰਚਨਾ ਬਹੁ ਬਨਾਇ ਕਰਿ ਸੁੰਦਰ।
ਸ਼੍ਰੀ ਗ੍ਰਿੰਥ ਸਾਹਿਬ ਰਚਿ ਦੂਜਾ।
ਨਿਜ ਥਲ ਥਿਤ ਕਰਿ ਠਾਨੀ ਪੂਜਾ
॥੩੫॥
ਇਨ ਦੋਨਹੁ ਕੇ ਆਸ਼੍ਰਿਤ ਹ੍ਵੈ ਕੈ।
ਕਰਤਿ ਜੀਵਕਾ[1] ਬਹੁ ਸੁਖ ਪੈ ਕੈ।

[1](ਸਿੱਖ) ਕਰਦੇ ਹਨ ਜੀਵਨ ਦਾ ਨਿਰਬਾਹ (ਆਤਮਕ ਅਥਵਾ ਸਰੀਰਕ)।

ਇਮ ਇਸ ਲੋਕ ਭਲਾ ਬਹੁ ਕੇਰਾ।
ਕਰਜੋ ਗੁਰੂ ਅਰਜਨ ਹਿਤ ਹੇਰਾ
॥੩੬॥
ਸ਼ਰਧਾ ਧਰਹਿਂ ਸੁਧਾਸਰ ਮੱਜਹਿਂ।
ਪਾਪ ਕਮਾਤੇ ਸਭਿ ਹੀ ਭਜਹਿਂ।
ਹਰਿ ਮੰਦਿਰ ਮਹਿਂ ਹਰਿ ਜਸੁ ਗਾਏ।
ਕੈਧੋਂ ਬੈਠਿ ਸੁਨਹਿਂ ਮਨ ਲਾਏ ॥੩੭॥
ਅਘ ਕੋ ਤਜਿ ਕਰਿ ਸ਼ੁਭ ਗਤਿ ਲੀਨਾ।
ਇਮ ਪਰਲੋਕ ਭਲਾ ਗੁਰ ਕੀਨਾ।
ਯਾਂ ਤੇ ਇਨ ਸਮਸਰ ਉਪਕਾਰੀ।
ਅਪਰ ਨ ਸੁਨਜੋ ਨ ਕਬਹੁਂ ਨਿਹਾਰੀ
॥੩੮॥
ਧੰਨ ਗੁਰੂ ਅਰਜਨ ਗੁਨ ਖਾਨੀ।
ਪਰਉਪਕਾਰ ਰੈਨ ਦਿਨ ਠਾਨੀ।
ਬਾਰ ਬਾਰ ਤਿਨ ਕੇ ਪਗ ਨਮੋ।
ਕਰਹੁ ਸਹਾਇ ਅੰਤ ਕੇ ਸਮੋ ॥੩੯॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤੀਆ ਰਾਸੇ 'ਸੱਤੇ ਬਲਵੰਡ' ਪ੍ਰਸੰਗ ਬਰਨਨੰ ਨਾਮ ਪੰਚ ਚੱਤ੍ਵਾਰਿੰਸਤੀ ਅੰਸੂ ॥੪੫॥

## ੪੬. [ਕਾਨ੍ਹਾ, ਪੀਲੋ, ਅਦਿ ਭਗਤ ਆਏ]

੪੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੭

ਦੋਹਰਾ:

ਬਿਦਾ ਹੋਇ ਲੱਧਾ ਗਯੋ,
ਪੁਰਿ ਲਹੌਰ ਕੀ ਓਰ।
ਸਦਨ ਪ੍ਰਵੇਸ਼ਯੋ ਜਾਇ ਕਰਿ,
ਮਿਲੇ ਸਿੱਖ ਕਰ ਜੋਰਿ ॥੧॥

ਸੈਯਾ ਛੰਦ:

ਕਰਹਿਂ ਪਰਸਪਰ ਨਮੋ ਭਾਉ ਧਰਿ
ਬੂਝਹਿਂ ਕੁਸ਼ਲ ਬਹੁਰ ਗੁਰ ਗਾਥ।
'ਕਿਮ ਪਰਚਤਿ ਸਿੱਖਜਨਿ ਦੇ ਦਰਸ਼ਨ,
ਕਿਸ ਥਲ ਬੈਠਤਿ ਹੈਂ ਜਗ ਨਾਥ?
ਤੁਮ ਚਲਿ ਗਏ ਪ੍ਰਸੰਗ ਭਯੋ ਕਿਮ,
ਕਹਯੋ ਕਹਾਂ[1] ਤਬਿ ਸ਼੍ਰੀ ਮੁਖ ਸਾਥ। [1]ਕੀਹ?
ਕੌਨੇ ਬੇਸ[1] ਤੇ ਮਿਲੇ ਪ੍ਰਥਮ ਗੁਰ [1]ਭੇਖ।
ਹਾਥ ਜੋਰਿ ਜਬਿ ਟੇਕਯੋ ਮਾਥ' ॥੨॥
ਲੱਧੇ ਕਹਯੋ 'ਕਹਾਂ ਲਗਿ ਕਹਿ ਹੌਂ
ਸ਼੍ਰੀ ਅਰਜਨ ਕੇ ਗੁਨ ਬਿਸਥਾਰਿ।
ਏਕ ਜੀਹ ਕਜਾ ਬਪੁਰੀ ਸਮਰਥ
ਉਚਰੇ ਜਾਇਂ ਨ, ਧਰੌਂ ਹਜ਼ਾਰ[1]। [1]ਹਜ਼ਾਰ (ਜੀਭ) ਧਾਰਿਆਂ ਬੀ।
ਨੀਰਧ ਸੇ[1] ਗੰਭੀਰ ਧੀਰ ਧਰਿ [1]ਸਮੁੰਦ੍ਰਵਤ।
ਸਦਾ ਸੁਸ਼ੀਲ ਛਬੀਲੇ ਚਾਰੁ।
ਕਰਤਿ ਉਧਾਰਨਿ ਨਰਨਿ ਹਜ਼ਾਰਨਿ
ਇਹ ਤੋ ਸਦਾ ਬਰਤ ਬਿਵਹਾਰ[1] ॥੩॥ [1]ਸਦਾ ਵਰਤਦਾ ਹੈ ਵਿਹਾਰ (ਅ) ਇਸ ਵਿਵਹਾਰ ਦਾ ਤਾਂ ਸਦਾ ਵਰਤ ਹੀ ਲਗ ਰਹਿਆ ਹੈ।
ਗੁਨ ਅਨਗਿਨ, ਕਜਾ ਗਿਨਤੀ ਭਨਿ ਹੌਂ,
ਇਕ ਗੁਨ ਪਿਖਿ ਮੈਂ ਹੁਇ ਬਲਿਹਾਰ।
ਧਨ ਤੇ ਤਨ ਤੇ ਮਨ ਤੇ ਦਿਨ ਪ੍ਰਤਿ
ਕਰੁਨਾ ਕਲਿਤ[1] ਕਰਤਿ ਉਪਕਾਰ। [1]ਕ੍ਰਿਪਾ ਸਹਤ।
ਪ੍ਰਥਮ ਸੁਧਾਸਰ ਸਿਰਜਯੋ ਸੁੰਦਰ
ਸ਼ੋਭਤਿ ਚਹੁੰ ਦਿਸ਼ਿ ਤੇ ਇਕਸਾਰ।

ਕਲਮਲ ਟਾਰਹਿਂ ਮੱਜਨ ਧਾਰਹਿਂ
ਨਾਮ ਉਚਾਰਹਿਂ ਸੰਝ ਸਕਾਰ ॥੪॥
ਅਬਿ ਸ਼੍ਰੀ ਨਾਨਕ ਆਦਿ ਜਿ ਬਾਨੀ
ਅਨਿਕ ਜਤਨ ਤੇ ਕਰਿ ਇਕ ਥਾਇਂ।
ਤਿਸਹਿ ਮਿਲਾਇ ਸ਼ਬਦ ਸਮੁਦਾਇ ਜਿ
ਰਚਤਿ ਰੁਚਿਰ ਨਿਤਪ੍ਰਤਿ ਸੁਖਦਾਇ।
ਠਟਯੋ ਚਹਤਿ ਹੈਂ ਬੀੜ ਬਡੇਰੀ
ਬਨਹਿ ਗ੍ਰਿੰਥ ਸਾਹਿਬ ਛਬਿ[1] ਪਾਇ। [1]ਸ਼ੋਭਾ।
ਆਪ ਅਛਤ[1] ਅਰੁ ਪਾਛੇ ਕਲਿ ਮਹਿਂ [1]ਆਪਣੇ ਹੁੰਦਿਆਂ।
ਜਿਸ ਕੋ ਪਠਿ ਸੁਨਿ ਮੋਹ ਨ ਸਾਇ
॥੫॥
ਗਾਡੀ ਮਗ[1] ਸਿੱਖੀ ਬਿਸਤਾਰੀ [1]ਭਾਵ ਸੁਖੱਲਾ ਰਾਹ।
ਮਨੋ ਨਿਸ਼ਾਨ ਤੁੰਗ[1] ਛਬਿ ਧਾਰ। [1]ਉੱਚਾ।
ਪਠਤਿ ਸੁਨਤਿ ਮਨ ਦ੍ਰਵਤਿ ਸੁਚਿਤ ਹੁਇ[1] [1]ਸਾਵਧਾਨ ਹੋ ਕੇ।
ਸ਼ੁਭ ਕੱਲਜਾਨ ਬਤਾਇ ਸੁਖਾਰਿ।
ਸਿੱਖ ਸਿਮਰਿ ਸਤਿਨਾਮ ਸੁਖਾਰੇ
ਸਕਲ ਸੁਖਨਿ ਲਹਿ ਸ਼੍ਰੇਯ[1] ਉਦਾਰ[2]। [1]ਮੁਕਤੀ। [2]ਸ੍ਰੇਸ਼ਟ।
ਕਰਾਮਾਤ ਜ਼ਾਹਰ ਜਿਸ ਮਹਿਂ ਨਿਤ
ਕਰਤਿ ਗੁਰੂ ਅਬਿ ਇਹ ਉਪਕਾਰ
॥੬॥
ਭਗਤ ਬ੍ਰਿੰਦ ਆਵਤਿ ਨਿਤਪ੍ਰਤਿ ਢਿਗ,
ਸੋ ਬਾਨੀ ਨਿਜ ਨਈ ਬਨਾਇਂ।
ਪ੍ਰਥਮ ਸ਼ਬਦ ਬਿਚ ਰਾਗ ਗੁਰਨਿ ਕੇ
ਪੀਛੇ ਭਗਤ ਅਪਨਿ ਲਿਖਵਾਇ।
ਲਿਖਯੋ ਗਯੋ ਬਹੁ, ਤਨਕ[1] ਰਹਯੋ ਅਬਿ [1]ਥੋੜਾ।
ਇਸੀ ਖਜਾਲ ਮਹਿਂ ਗੁਰ ਬਿਰਮਾਇ[1]।' [1]ਪਰਚ ਰਹੇ ਹਨ।
ਪੁਰਿ ਮਹਿਂ ਲੱਧੇ ਸਕਲ ਸੁਨਾਈ
ਸੁਨਿ ਸੁਨਿ ਜਹਿਂ ਕਹਿਂ ਭੀ ਬਿਦਤਾਇ
॥੭॥
ਲਵਪੁਰਿ ਤਿਸੀ ਸਮੇਂ ਮਹਿਂ ਹੋਤੇ

ਚਤੁਰ ਭਗਤ ਸ਼ੁਭ ਪੰਥ ਮਝਾਰ।
ਇਕ ਕਾਨ੍ਹਾ ਛੱਜੂ ਕਹਿਂ ਦੂਜੋ
ਸ਼ਾਹਿ ਹੁਸੈਨ ਸੁ ਪੀਲੋ ਚਾਰ।
ਬਿਥਰਯੋ ਗੁਰ ਬਿਰਤਾਂਤ ਨਗਰ ਮਹਿਂ,
ਇਨਹਿਂ ਸੁਨਯੋ ਤਬਿ ਸਰਬ ਪ੍ਰਕਾਰ।
'ਭਗਤਨਿ ਬਾਨੀ ਲਿਖੀ ਗ੍ਰਿੰਥ ਮਹਿਂ'
ਇਮ ਸੁਨਿ ਇਨ ਕੈ ਛੋਭ ਉਦਾਰ[1] ॥੮॥
-ਸ਼੍ਰੀ ਨਾਨਕ ਗਾਦੀ ਪਰ ਬੈਠੇ
ਸ਼੍ਰੀ ਅਰਜਨ ਪਰਤਾਪ ਮਹਾਨ।
ਸੁਮਤਿਵੰਤ, ਸਰਬੱਗਯ, ਸਧੀਰਜ,
ਸਦ ਗੁਨ[1] ਕਹਿਂ ਲਗਿ ਕਰੈ ਬਖਾਨ।
ਅਪਰ ਭਗਤ ਜੇ ਸਰਬ ਹਕਾਰੇ,
ਹਮਹਿਂ ਹਕਾਰਨਿ ਕਯੋਂ ਨਹਿਂ ਠਾਨਿ।
ਇਹ ਕਯਾ ਕੀਨਿ- ਬਿਚਾਰਤਿ ਚਿਤ ਮੈਂ
ਭਏ ਸੰਦੇਹ ਕੁਛਕ ਰਿਸਵਾਨ ॥੯॥
ਇਕ ਦਿਨ ਚਾਰੋਂ ਮਿਲੇ ਪਰਸਪਰ
ਇਸ ਬ੍ਰਿਤਾਂਤ ਹਿਤ ਕਰਤਿ ਉਚਾਰ।
'ਬਨਯੋ ਗ੍ਰਿੰਥ ਸਾਹਿਬ ਪਰਮਾਰਥ
ਗਿਨੇ ਗਏ ਜੇ ਭਗਤ ਉਦਾਰ।
ਸਗਲ ਜਗਤ ਮਹਿਂ ਇਹੁ ਬਿਸਤੀਰਹਿ
ਜਿਮ ਸਿੱਖੀ ਜਹਿਂ ਕਹਿਂ ਬਿਸਤਾਰ।
ਹਮਰੋ ਨਾਮ ਲਿਖਯੋ ਨਹਿਂ ਜੇ ਤਹਿਂ
ਬਿਦਤਹਿ ਨਹਿਂ[1] ਪਾਛੇ ਸੰਸਾਰ ॥੧੦॥
ਇਸ ਕੋ ਜਤਨ ਕਰਹੁ ਜਿਮ ਹੋਵਹਿ,
ਅਪਨੇ ਸ਼ਬਦ ਲਿਖਾਵੌਂ ਤਾਂਹਿ।
ਕਾਨ੍ਹੇ ਭਨਯੋ 'ਕੌਨ ਸੁਧਿ ਲਯਾਯੋ
ਪ੍ਰਥਮੈ ਨਿਰਨੈ ਕਰਿ ਲਿਹੁ ਤਾਂਹਿ।'
ਕਹਿ ਪੀਲੋ 'ਲੱਧਾ ਸਿਖ ਇਕ ਹੈ,
ਗਾ ਉਪਕਾਰ ਹੇਤੁ ਗੁਰ ਪਾਹਿ।
ਤਿਸ ਨੇ ਦੇਖਤਿ ਸੁਨਯੋ ਪ੍ਰਸੰਗ ਇਹ

[1]ਬਹੁਤ ਘਬਰਾ ਹੋਇਆ।

[1]ਸ੍ਰੇਸ਼ਟ ਗੁਨ।

[1]ਪ੍ਰਗਟੇਗਾ ਨਹੀਂ (ਸਾਡਾ ਨਾਮ)।

ਨਿਸ਼ਚੈ ਕੀਨਸਿ, ਮਿੱਥਜਾ ਨਾਂਹਿ'
॥੧੧॥
ਸ਼ਾਹੁ ਹੁਸੈਨ ਭਨਜੋ 'ਤਿਹ ਸਿੱਖ ਕੋ
ਬੂਝਹੁ ਅਪਨਿ ਹਦੂਰ ਬੁਲਾਇ।
ਬਹੁਰ ਉਪਾਵ ਕਰਹਿਂ ਜਿਮ ਹੋਵਹਿ
ਸਰਬ ਪ੍ਰਸੰਗ ਸੁ ਦੇਯ ਸੁਨਾਇ।'
ਤਬਿ ਛੱਜੂ ਨੇ ਦਾਸ ਪਠਾਯੋ
ਲੱਧਾ ਕਰਜੋ ਅਵਾਹਨਿ[1] ਜਾਇ।
ਗਮਨਜੋ ਭਗਤਨਿ ਕੇ ਢਿਗ ਹਰਖਤਿ,
ਮਿਲਜੋ ਚਰਨ ਪਰ ਸੀਸ ਨਿਵਾਇ
॥੧੨॥
'ਕਹੁ ਲੱਧਾ! ਸਤਿਗੁਰੂ ਬਾਰਤਾ
ਕਿਸ ਪਰਚੇ ਮਹਿਂ ਦਿਵਸ ਬਿਹਾਇਂ।
ਕਜਾ ਦੇਖਜੋ ਤੈਂ ਤਹੀ ਜਾਇ ਕਰਿ
ਸੋ ਹਮ ਕੋ ਸਭਿ ਦੇਹੁ ਸੁਨਾਇ।'
ਹਾਥ ਜੋਰਿ ਕਰਿ ਕਹੀ ਸਰਬ ਤਿਨ
'ਅਬਿ ਬਾਨੀ ਕੋ ਰਹੇ ਬਨਾਇ।
ਰੈਨ ਦਿਵਸ ਹੁਇ ਇਸ ਕੇ ਤਤਪਰ
ਨਾਨਾ ਭਾਂਤਿਨਿ ਸ਼ਬਦ ਲਿਖਾਇਂ
॥੧੩॥
ਪੰਚ ਗੁਰਨਿ ਕੀ ਪ੍ਰਥਮ ਲਿਖਤਿ ਹੈਂ
ਤਿਨ ਪੀਛੇ ਸਭਿ ਭਗਤ ਲਿਖਾਇਂ।
ਆਦਿ ਕਬੀਰ ਪ੍ਰਤੱਛ ਹੋਇ ਕਰਿ
ਨਵੇਂ ਸ਼ਬਦ ਨਿਜ ਦੇਤਿ ਬਨਾਇ।
ਗਨ ਰਾਗਨਿ ਮਹਿਂ ਲਿਖਤਿ ਜਾਤਿ ਬਹੁ
ਹੈ ਭਾਈ ਗੁਰਦਾਸ ਜਿ ਨਾਇ।
ਬਨਜੋ ਗ੍ਰਿੰਥ ਬਡ ਜਨੁ ਜਹਾਜ ਹੈ
ਭਉਜਲ ਤੇ ਪਾਰ ਜੁ ਉਤਰਾਇ
॥੧੪॥
ਬਹੁਤ ਬਨਜੋ, ਕੁਛ ਰਹਜੋ ਤਨਕ ਅਬਿ,
ਕੇਤਿਕ ਦਿਵਸ ਬਿਖੈ ਹੁਇ ਤਜਾਰ।'

[1]ਸੱਦਿਆ।

ਸੁਨਿ ਕਾਨ੍ਹਾ ਪੂਛਨਿ ਪੁਨ ਲਾਗਜੋ
'ਭਗਤ ਆਗਵਨ ਕਿਸੁ ਪ੍ਰਕਾਰ?
ਗੁਰੂ ਅਵਾਹਨ ਤੇ ਸੋ ਆਏ,
ਕਿਯੋਂ ਅਵਾਹਨ ਬਿਨ ਤਿਸ ਬਾਰ[1]?
ਕੋ ਦਰਸਤਿ ਹੈ ਤਿਨ ਸਰੂਪ ਕੋ,
ਕਿਤ ਬੈਠੈਂ ਇਹ ਸਕਲ ਉਚਾਰ'
॥੧੫॥

[1]ਤਿਸ ਵੇਰੀ।

ਲੱਧੇ ਭਨਜੋ 'ਇਕਾਂਤ ਭਏ ਗੁਰ
ਬਨ ਮਹਿਂ ਵਹਿਰ ਸੁ ਡੇਰਾ ਲਾਇ।
ਪ੍ਰਥਮ ਰਾਗ ਸ਼੍ਰੀ ਰਾਗ ਬਖਾਨਜੋ[†]
ਤਬਹਿ ਭਗਤ ਆਏ ਸਮੁਦਾਇ।
ਸ਼੍ਰੀ ਅਰਜਨ ਸੋਂ ਕਰਿ ਸੰਬਾਦ ਸ਼ੁਭ
ਪੁਨ ਗੁਰਦਾਸ ਸਰੂਪ ਦਿਖਾਇ।
ਤਿਸ ਢਿਗ ਕਹਤਿ ਲਿਖਤਿ ਸੋ ਜਾਵਹਿ
ਇਸ ਪ੍ਰਕਾਰ ਅਬਿ ਲੌ ਲਿਖਵਾਇ'
॥੧੬॥

[†]ਪਾ:-ਬਨਾਯੋ।

ਇਮ ਕਹਿ ਲੱਧਾ ਗਯੋ ਸਦਨ ਕੋ
ਪੁਨਹਿ ਪਰਸਪਰ ਕਰਤਿ ਬਿਚਾਰਾ।
'ਬਿਨਾ ਹਕਾਰਨਿ ਤੇ ਸੋ ਪਹੁੰਚੇ,
ਤੁਮ ਭੀ ਚਲਹੁ ਸੁ ਇਸੀ ਪ੍ਰਕਾਰ।
ਨਿਜ ਬਾਨੀ ਸ਼੍ਰੀ ਗ੍ਰਿੰਥ ਚਢਾਵੋ
ਰਹੈ ਨਾਮ ਥਿਰ ਜਗਤ ਮਝਾਰ।
ਮਨ ਆਸ਼ੈ ਕੋ ਸਭਿ ਹੀ ਜਾਨਹਿਂ
ਲਿਖਵਾਵਹੁ ਕਹਿ ਸਬਦ ਮਝਾਰ'
॥੧੭॥

ਇਮ ਸਲਾਹ ਕਰਿ ਨਿਸਾ ਬਿਤਾਈ
ਭਈ ਪ੍ਰਾਤ ਕਾਨ੍ਹਾ ਅਸਵਾਰ।
ਤੀਨਹੁਂ ਅਪਰ ਗਮਨ ਕੋ ਠਾਨਜੋ
ਜਿਨ ਕੇ ਉਰ ਕੁਛ ਕੁਛ ਹੰਕਾਰ।
ਪੰਥ ਜਾਮਨੀ ਏਕ ਬਿਤਾਈ
ਅਗਲੇ ਦਿਨ ਗੁਰਪੁਰੀ ਮਝਾਰ।

ਆਇ ਪ੍ਰਵੇਸ਼ੇ, ਮਾਨ ਵਿਸ਼ੇਸ਼ੇ[1],
ਪਹੁੰਚੇ ਸ਼੍ਰੀ ਗੁਰ ਕੇ ਦਰਬਾਰ ॥੧੮॥
ਹਰਿਮੰਦਰਿ ਸੁੰਦਰ ਕੇ ਅੰਦਰ
ਸ਼੍ਰੀ ਗੁਰ ਸ਼ੋਭਤਿ ਬਹੁ ਤਿਸ ਕਾਲ।
ਲਖੇ ਮਾਨ ਜੁਤ ਭਗਤ ਆਗਵਨ
ਆਗੇ ਠਾਂਢੇ[1] ਭਏ ਕ੍ਰਿਪਾਲ।
ਬੰਦਨ ਠਾਨਿ ਪਰਸਪਰ ਹਰਖਤਿ,
ਕਹਿ ਬੈਠਾਰੇ ਸਭਿ ਹਿਤ ਨਾਲ।
ਸ਼੍ਰੀ ਅਰਜਨ ਸਾਦਰ ਕਹਿ ਮਾਧੁਰ
'ਸਭਿਹਿਨਿ ਕਰੁਨਾ ਕੀਨਿ ਬਿਸਾਲ ॥੧੯॥
ਦਰਸ਼ਨ ਦੀਨਿ ਕ੍ਰਿਤਾਰਥ ਕੀਨਸਿ,
ਪਰਮਾਰਥ ਮਨ ਭੀਨਸਿ ਨੀਤਿ।
ਬਿਚਰਹੁ ਨਰਨਿ ਉਧਾਰਨਿ ਕਾਰਨ,
ਕਰੇ ਨਿਹਾਰਨਿ ਹੁਇ ਸੁਖ ਚੀਤ।
ਮਿਲਹੁ ਸਧਾਰਨ ਮੋਹੁ ਬਿਦਾਰਨ[1],
ਦਾਰੁਨ ਦੁਖ ਟਾਰਨਿ ਕੀ ਰੀਤਿ।
ਤਾਰਨ ਤਰਨਿ ਸ਼ਰਨ ਪ੍ਰਤਿਪਾਰਨ,
ਜੀਤ ਬਿਕਾਰਨਿ ਤੇ ਬਿੱਪ੍ਰੀਤ[1] ॥੨੦॥
ਕਾਰਨ ਕਵਨ ਆਪ ਆਗਵਨੁ
ਗੁਰ ਭਵਨੁ[1] ਮਿਲਿ ਕਰਿ ਸਮੁਦਾਇ?'
ਸਭਿ ਮਹਿਂ ਅਧਿਕ ਹੰਕਾਰੀ ਕਾਨ੍ਹਾ
ਕਾਨਿ ਸੁਨਤਿ ਜਸੁ ਮਨ ਉਮਗਾਇ।
'ਆਵਨਿ ਹੇਤੁ ਨਿਕੇਤ ਬਿਖੈ ਤੁਮ
ਹਮਰੋ ਭਯੋ ਲਖਹੁ ਇਸ ਭਾਇ।
ਸੁਨਯੋ ਤਹਾਂ ਬਡ ਰਚਯੋ ਗ੍ਰਿੰਥ ਜੀ
ਬਾਨੀ ਪੰਚ ਗੁਰੂਨਿ ਬਨਾਇ ॥੨੧॥
ਗਨ ਭਗਤਨਿ ਕੇ ਸ਼ਬਦ ਲਿਖਾਏ
ਸਭਿ ਰਾਗਨ ਕੇ ਬਿਖੈ ਬਨਾਇ[1]।
ਤਿਨ ਸਭਿ ਕੇ ਨਹਿਂ ਦੇਹ ਗ੍ਰੇਹ ਅਬਿ,
ਜਗ ਮਹਿ ਬਿਦਤ ਨਹੀਂ ਬਹੁ ਥਾਇਂ।

[1]ਬਹੁਤ ਹੰਕਾਰ ਨਾਲ।
[1]ਖੜੇ।
[1]ਸਾਧਾਰਣ ਮਿਲਕੇ ਮੋਹ ਨਾਸ਼ ਕਰਦੇ ਹੋ।
[1]ਉਲਟ ਕਰਨ ਵਾਲੇ ਵਿਕਾਰਾਂ ਤੇ ਆਪਦੀ ਜਿੱਤ ਹੈ।
[1]ਗੁਰ ਘਰ ਵਿਚ।
[1]ਭਾਵ ਸੁਹਣੀ ਤਰ੍ਹਾਂ।

ਬਾਦ ਰਹੈਂ ਠਾਨਤਿ ਬਹੁ ਹਿੰਦੂ
ਤੁਰਕ ਨ ਚੀਨਿ ਸਕਹਿਂ ਸਮੁਦਾਇ।
ਕਹਾਂ ਭਏ ਨਰ ਲਖਹਿਂ ਨ ਤਿਨ ਕੋ
ਹੁਤੇ ਕੌਨ, ਕਿਮ ਭਏ ਸੁ ਭਾਇ? ॥੨੨॥
ਹਮ ਜੀਵਤਿ ਆਨੰਦ ਰਸ ਪੀਵਤਿ
ਬਿਦਤ ਸੁ ਥੀਵਤਿ[1] ਜਗਤ ਮਝਾਰ।
ਜਾਨਹਿਂ ਰਾਉ ਰੰਕ ਮਹਿਂ ਸਗਰੇ
ਮਾਨਹਿਂ ਬਚਨ ਚਰਨ ਸਿਰ ਧਾਰਿ।
ਆਗਜਾ ਲਖੈਂ ਬੇਦ ਸਮ ਹਮਰੀ,
ਕਰਿ ਨਹਿਂ ਸਕਹੈ ਕੋ ਹਟਕਾਰ[1]।
ਇਮ ਬਿਸਤਰਤਿ ਸੁਜਸੁ ਸਭਿ ਦਿਸ਼ਿ ਮਹਿਂ,
ਤੁਮ ਕਯਾ ਨਹਿਂ ਜਾਨਤਿ ਇਹ ਸਾਰ ॥੨੩॥
ਬਾਨੀ ਲਿਖੀ ਮ੍ਰਿਤਕ ਜੇ ਹੁਇਗੇ,
ਹਮ ਜੀਵਤਿ ਕੀ ਸੁਧਿ ਨਹਿਂ ਲੀਨਿ।
ਜੇ ਹਮਰੇ ਤੁਮ ਸ਼ਬਦ ਲਿਖਹੁ ਨਹਿਂ,
ਕਿਮ ਪ੍ਰਮਾਨ[1] ਹੁਇ ਗ੍ਰੰਥ ਨਵੀਨ।
ਸੁਨਹਿਂ ਨ, ਪਢਹਿਂ ਨ, ਕਹਯੋ ਨ ਮਾਨਹਿਂ,
ਲਿਖਹਿਂ ਨ ਜੇ ਨਰ ਅਧਿਕ ਪ੍ਰਬੀਨ।
ਯਾਂ ਤੇ ਨੀਕੀ ਬਾਤਿ ਨ ਕੀਨਸਿ
ਤੁਮ ਹੋ ਜਗ ਗੁਰ, ਲੀਜਹੁ ਚੀਨਿ' ॥੨੪॥
ਬੋਲੇ ਸ਼੍ਰੀ ਅਰਜਨ 'ਹਮ ਬਾਨੀ
ਜਿਤ ਕਿਤ ਹੁਤੀ ਕਰੀ ਇਕ ਥਾਇਂ।
ਬ੍ਰਿੰਦ ਭਗਤ ਸੋ ਲਖਿ ਕਰਿ ਆਏ
ਤਿਨ ਸੋਂ ਕਹਯੋ ਸੁ ਹਮ ਸਮੁਝਾਇ।
ਗੁਰਬਾਨੀ ਅਨੁਸਾਰ ਬਨਾਈ
ਦੇਖਿ ਮਿਲਤਿ ਕੋ ਦਈ ਲਿਖਾਇ।

[1]ਪ੍ਰਗਟ ਹੋ ਰਹੇ ਹਾਂ।

[1]ਹਟਾਵਣਾ।

[1]ਮੰਨਣ ਯੋਗ।

ਤੁਮ ਅਬਿ ਆਏ ਕਰਹੁ ਸ਼ਬਦ ਨਿਜ
ਸੁਨੈ ਉਚਿਤ ਤਬਿ ਲੇਹਿਂ ਚਢਾਇ'
॥੨੫॥

ਬ੍ਰਹਮ ਗ੍ਯਾਨ ਕੋ ਮਨ ਅਭਿਮਾਨਾ
ਸੁਨਿ ਕਾਨ੍ਹਾ ਉਰ ਹਰਖਤਿ ਹੋਇ†। †ਪਾ:-ਜੋਇ।
ਜਾਨ੍ਯੋ -ਗੁਰੁ ਅਨੁਸਾਰਿ ਹਮਾਰੇ,
ਮੈਂ ਕ੍ਯਾ ਲਘੁ ਹੌਂ ਲਖਹਿਂ ਨ ਜੋਇ[1]। [1]ਮੈਂ ਕਿਆ (ਕੋਈ) ਛੋਟਾ (ਭਗਤ) ਹਾਂ (ਮੈਨੂੰ) ਨਹੀਂ ਜਾਣਦੇ। (ਅ) ਕਿਤੇ ਇਹ ਨਾ ਲਖ ਲੈਣ ਕਿ ਮੈਂ ਛੋਟਾ ਹਾਂ, ਤਾਂਤੇ।
ਬਾਨੀ ਕਰੌਂ ਬਨਾਵਨ ਅਪਨੀ
ਬ੍ਰਹਮ ਗ੍ਯਾਨ ਕੇ ਬਿਖੈ ਪਰੋਇ।
ਬਿਦਤਹਿ ਜਿਤ ਕਿਤ- ਚਿਤ ਇਮ
ਚਿਤਵਤਿ
ਬੋਲ੍ਯੋ ਸ਼ਬਦ ਅਹੰਬ੍ਰਹਮ[1] ਸੋਇ [1]ਮੈਂ ਬ੍ਰਹਮ ਹਾਂ।
॥੨੬॥

ਕਾਨ੍ਹਉ ਵਾਚ† ॥ †ਪਾ:-ਕਾਨ੍ਹੋ ਵਾਚ।
ਓਹੀ ਰੇ ਮੈਂ ਓਹੀ ਰੇ।
ਜਾਂਕਉ ਬੇਦ ਪੁਰਾਨ ਸਭਿ ਗਾਵੈਂ ਖੋਜਤਿ ਖੋਜ ਨ ਕੋਈ ਰੇ।
ਜਾਕੋ ਨਾਰਦ ਸਾਰਦ ਸੇਵੈਂ, ਸੇਵੈਂ ਦੇਵੀ ਦੇਵਾ ਰੇ।
ਬ੍ਰਹਮਾ ਬਿਸਨੁ ਮਹੇਸ ਅਰਾਧਹਿਂ ਸਭਿ ਕਰਦੇ ਜਾਕੀ ਸੇਵਾ ਰੇ।
ਕਹਿ ਕਾਨ੍ਹਾ ਅਸ ਮਮ ਸਰੂਪ ਹੈ ਅਪਰੰਪਰ ਅਲਖ ਅਭੇਵਾ ਰੇ ॥੧॥

ਸ੍ਵੈਯਾ ਛੰਦ:

ਇਮ ਆਸ਼ੈ ਜਬਿ ਅਪਨ ਜਨਾਯਹੁ
ਸ਼੍ਰੀ ਅਰਜਨ ਸੁਨਿ ਦੀਨਿ ਹਟਾਇ।
'ਹਮਰੇ ਇਹੁ ਪਰਮਾਣ ਨ ਹੁਇ ਹੈ,
ਪਠੈਂ ਸਿੱਖ ਹੰਕਾਰ ਬਢਾਇਂ।
ਹੈ ਤੋ ਸਹੀ, ਤਊ ਨਰ ਕਲਿ ਕੇ
ਬਿਗਰਹਿਂ ਲਗਹਿਂ ਬਿਕਾਰਨਿ ਧਾਇ[1]। [1]ਵਿਕਾਰਾਂ ਵਿਚ ਧਾ ਕੇ ਲੱਗਣਗੇ।
ਗਤਿ ਕਿਤ ਰਹੀ[1] ਨਰਕ ਹੁਇਂ ਪ੍ਰਾਪਤਿ, [1]ਮੁਕਤੀ ਤਾਂ ਕਿਤੇ ਰਹੀ।
ਯਾਂ ਤੇ ਹਮ ਨਹਿਂ ਇਸੈ ਚਢਾਇਂ
॥੨੭॥

ਇਸ ਪਰ ਸੁਨਿ ਦ੍ਰਿਸ਼ਟਾਂਤ ਹਮਾਰੋ,
ਬ੍ਰਹਮ ਗ੍ਯਾਨ ਅਰੁ ਘਿੱਤ੍ਰ ਸਮਾਨ[1]। [1]ਇਕੋ ਜਿਹੇ ਹਨ।

ਕਫੀ ਹੰਕਾਰੀ[1] ਖਾਇ ਗ੍ਰਹਨ ਕਰਿ
ਛਾਤੀ ਬੋਝ ਬਧਹਿ, ਬਡ ਮਾਨ।
[1]ਬਲਗਮ ਵਾਲਾ, ਹੰਕਾਰੀ।

ਪਿੱਤੀ[1] ਸਹਤ ਬਿਕਾਰੀ[2] ਜੇ ਨਰ
[1]ਗਰਮੀ ਵਾਲਾ, ਵਿਕਾਰੀ।

ਬਿਖੈ ਲਗੈ ਅਤੀਸਾਰ[1] ਮਹਾਨ।
[1]ਵਿਸ਼ਜ ਲੱਗ ਜਾਣ' ਰੂਪੀ ਦਸਤਾਂ ਦਾ ਰੋਗ।

ਪੁਸ਼ਟ ਹੋਨ ਗਤਿ[1] ਪ੍ਰਾਪਤਿ ਹੋਇ ਨ
ਰੋਗੀ ਕਸ਼ਟ ਨਰਕ ਪਹਿਚਾਨ ॥੨੮॥
[1]ਤਕੜਾ ਹੋਣ ਰੂਪੀ ਮੁਕਤੀ।

ਸੁਖ ਤੋ ਰਹਜੋ ਮਹਾਂ ਦੁਖ ਪਾਵਹਿ
ਯਾਂ ਤੇ ਹਮਰੇ ਨਹੀਂ ਪ੍ਰਮਾਨ।
ਸੋ ਬ੍ਰਹਮ ਗਜਾਨ ਘ੍ਰਿੱਤ ਕੋ ਲੇ ਕਰਿ
ਮਿਸ਼ਰੀ ਭਗਤਿ[1] ਮਿਲਾਵਨ ਠਾਨਿ।
[1]ਭਗਤੀ ਰੂਪ ਮਿਸਰੀ।

ਸੁਖਦਾਯਕ ਸਭਿ ਨਰ ਕੋ ਜਾਨਹੁ
ਇਸ ਪ੍ਰਕਾਰ ਕਰਿ ਲੇ ਕੱਲਜਾਨ।
ਅਹੰ ਬ੍ਰਹਮ ਤਉ ਉਰ ਮਹਿਂ ਬਾਸੇ
ਮੁਖ ਤੇ ਕਹੈ ਦਾਸ ਦਾਸਾਨਿ[1] ॥੨੯॥
[1]ਦਿਲ ਵਿਚ ਤਾਂ 'ਅਹੰਬ੍ਰਹਮ' ਵੱਸੇ ਮੂੰਹੋਂ ਆਖੇ ਮੈਂ ਦਾਸਾਂ ਦਾ ਦਾਸ ਹਾਂ (ਇਹ ਸਾਡਾ ਮਤ ਹੈ)।

ਇਹ ਮਤ ਹਮਰੋ ਮਿਲੇ ਨ ਤੁਮ ਸੋਂ,
ਗ੍ਰਿੰਥ ਬਿਖੈ ਕਿਮ ਦੇਹਿਂ ਲਿਖਾਇ।
ਸ਼ਬਦ ਬਿਰੋਧੀ ਮਿਲਹਿਂ ਨ ਇਕ ਥਲ,
ਰਾਖਹੁ ਆਪ ਲਿਖਹੁ ਕਿਤ ਥਾਇਂ।
ਗੁਰ ਘਰੁ ਨੰਮ੍ਰ ਥਾਨ ਮਹਿਂ ਜਾਨਹੁ
ਨੰਮ੍ਰ ਹੋਹਿ ਸੋ ਮਿਲਿ ਕਰਿ ਜਾਇ[1]।
[1]ਸੋ (ਗੁਰੂ ਘਰ ਨਾਲ) ਮਿਲ ਜਾਂਦਾ ਹੈ।

ਊਚੋ ਸਦਾ ਤ੍ਰਾਸ ਕੋ ਪਾਵਹਿ,
ਬਾਯੁ ਆਦਿ ਤੇ ਸੰਕਟ ਪਾਇ'
॥੩੦॥
ਬਚਨ ਬਿਲਾਸ ਸੁਨੇ ਜਬਿ ਗੁਰ ਕੇ
ਉੱਤਰ ਫੁਰਜੋ ਨ, ਰਹਜੋ ਬਿਚਾਰ।
ਸਭਾ ਬਿਖੈ ਖਿਝ ਕਰਿ ਰਿਸ ਧਾਰੀ
ਲਾਲ ਬਿਲੋਚਨ ਕਰਿ ਤਿਸ ਬਾਰ।
'ਸਭਿ ਮਹਿਂ ਕਰਜੋ ਨਿਰਾਦਰ ਮੇਰੋ,
ਆਯੋ ਲਖਿ ਨ ਕਰਜੋ[†] ਸਤਿਕਾਰ।
[†]ਪਾ:-ਕਿਯੋ।

ਜੁਕਤਿ ਉਕਤਿ ਕਰਿ[1] ਸਬਦ[2] ਹਟਾਯਹੁ
[1]ਉਕਤੀ ਜੁਕਤੀ ਭਾਵ ਟਾਲ ਮਟੋਲੇ ਕਰਕੇ। [2]ਮੇਰਾ) ਸ਼ਬਦ।

ਸਭਿ ਬੇਦਨਿ ਕੋ ਜਿਸ ਮਹਿਂ ਸਾਰ[1]' ॥੩੧॥

[1]ਸਿਧਾਂਤ।

ਕਹਤਿ ਭਯੋ 'ਅਬਿ ਸਹਹੁ ਸ੍ਰਾਪ ਮਮ
ਤ੍ਰਿਸਕਾਰਨਿ ਕੋ ਲਿਹੁ ਫਲ ਪਾਇ।
ਤੁਮਰੋ ਹੋਇ ਨਿਰਾਦਰ ਅਤਿਸ਼ੈ
ਤੁਰਕਨਿ ਘਰ ਤੇ ਮਿਲਹਿ ਸਜ਼ਾਇ।
ਜਿਹ ਸਜ਼ਾਇ ਤੇ ਪ੍ਰਾਨ ਬਿਨਾਸ਼ਹਿਂ
ਪਰਹੁ ਰਿਪੁਨ ਬਸਿ ਜੇ ਦੁਖਦਾਇ।
ਸੁਤ ਬਨਿਤਾ ਸੋਂ ਮਿਲਨਿ ਨ ਹੋਵਹਿ
ਅੰਤ ਸਮੋ ਐਸੋ ਬਨਿ ਜਾਇ' ॥੩੨॥
ਸੁਨਿ ਸ਼੍ਰੀ ਅਰਜਨ ਰਿਦੈ ਬਿਚਾਰੀ
-ਇਸਨੇ ਦੀਨਹੁਂ ਸ੍ਰਾਪ ਉਦਾਰ।
ਪ੍ਰਥਮ ਮਾਨ ਧਰਿ ਆਵਨਿ ਕੀਨੋ
ਭਗਤ ਆਪ ਤੇ ਅਲਪ ਬਿਚਾਰਿ[1]।

[1]ਕਬੀਰ ਆਦ) ਭਗਤਾਂ ਨੂੰ ਆਪ ਤੋਂ ਛੋਟਾ ਸਮਝਕੇ।

ਸ਼ਬਦ ਭਨਜੋ ਅਹੰਕਾਰ ਮਹਾਂ ਜੁਤਿ
ਪਢਹਿ ਸੁਨਹਿ ਸੁ ਕਰਹਿ ਹੰਕਾਰ।
ਅਮਿਲ ਜਾਨ ਕਰਿ ਦਯੋ ਹਟਾਇ ਸੁ
ਇਸ ਨੇ ਕਰਜੋ ਕ੍ਰੋਧ ਦੁਖਕਾਰ ॥੩੩॥
ਹਮ ਜੇ ਸ੍ਰਾਪ ਦੇਹਿਂ ਨਹਿਂ ਇਸ ਕੋ
ਅਫਰ ਜਾਇਗੋ ਦੀਰਘ ਮਾਨ[1]।

[1]ਬਹੁਤਾ ਹੰਕਾਰ ਨਾਲ ਆਫਰ ਜਾਏਗਾ।

ਗਨ ਭਗਤਨਿ ਕੋ ਅਲਪ ਜਾਨਿਬੇ
ਜੇ ਨ ਮਿਲੈ ਫਲ ਇਸੇ ਮਹਾਨ[1]-।

[1]ਕਬੀਰ ਆਦ) ਭਗਤਾਂ ਨੂੰ ਆਪ ਤੋਂ ਛੋਟਾ ਸਮਝਣ ਦਾ ਫਲ ਜੇ ਇਸ ਨੂੰ ਨਾਂ ਮਿਲਿਆ।

ਇਮ ਬਿਚਾਰਿ ਉਰ, ਬੋਲੇ ਸ਼੍ਰੀ ਗੁਰ,
'ਹਮ ਲਹੌਰ ਤੁਝ ਦੇਹਿਂ ਨ ਜਾਨਿ।
ਰਾਖਹਿਂ ਵਹਿਰ ਮ੍ਰਿੱਤੁ ਕੋ ਪਾਵਹਿਂ
ਅਵਗਤਿ ਮਰਹਿਂ ਹੋਇ ਹੈਰਾਨ†' ॥੩੪॥

†ਮਹਿਮਾ ਪ੍ਰਕਾਸ਼ ਵਿਚ ਕਾਨ੍ਹੇ ਦਾ ਸ੍ਰਾਪ ਦੇਣਾ ਤੇ ਗੁਰੂ ਜੀ ਦਾ ਪ੍ਰਤੀ ਸ੍ਰਾਪ ਦੇਣਾ ਨਹੀਂ ਲਿਖੇ। ਕਾਨ੍ਹੇ ਨੇ ਧਮਕੀ ਦਿੱਤੀ ਹੈ ਕਿ:- 'ਬਾਦਸ਼ਾਹ ਸੋਂ ਕਰ ਫਰਜਾਦ। ਸਤਿਗੁਰ ਸੰਗ ਕਰੋਂਗਾ ਵਾਦ।' ਫਿਰ ਉਸਦੀ ਮੌਤ ਰੱਬ ਉੱਤੋਂ ਢੈਹਕੇ ਨਹੀਂ ਲਿਖੀ, ਪਰ:- 'ਕਾਨ੍ਹਾ ਜਾਤ ਲਾਹੌਰ ਕੋ ਰਹਾ' ਤਹਾਂ ਦੇਖ ਬਨ ਇਕੰਤ ਮਗ ਮਾਂਹ। ਕਰ ਸਮਾਧ ਬੈਠਾ ਵੈ ਤਾਂਹਿ। ਭੂਲ ਜੁਕਤ ਤਬ ਫਟਿਓ ਕਪਾਲ। ਗੁਰ ਵਿਰੋਧ ਜੋਗ ਭਿਆ ਕਾਲ। ਨਿਰਵੈਰ ਨਾਲ ਜੋ ਵੈਰ ਕਮਾਵੈ। ਤਾਕੀ ਘਾਲ ਬ੍ਰਿਥਾ ਸਭ ਜਾਵੈ।' ਇਧਰ ਇਸੇ ਵੇਲੇ ਗੁਰੂ ਜੀ ਲੰਗਰ ਵਿਚ ਆਏ ਤਾਂ ਲਾਂਗਰੀ ਨੇ

ਕੜਛਾ ਤੌਲੇ ਤੇ ਝਾੜਿਆ, ਖੜਾਕ ਸੁਣਕੇ ਗੁਰੂ ਜੀ ਤ੍ਰਬ੍ਰਕ ਕੇ ਬੋਲੇ:- 'ਇਹ ਕੜਛਾ ਕਾਨ੍ਹੇ ਸਿਰ ਲਾਗਾ। ਫੂਟਿਓ ਸੀਸ ਪ੍ਰਾਨ ਤਿਸ ਭਾਗਾ।' ਗੋਇਆ ਉਧਰ ਵਾਕਿਆ ਹੋਇਆ, ਇਧਰ ਸਤਿਗੁਰ ਜੀ ਦੀ ਦਿਬ ਦ੍ਰਿਸ਼ਟਿ ਵਿਚ ਨਜ਼ਰ ਆਯਾ। ਸ੍ਰਾਪ ਕੋਈ ਨਹੀਂ ਹੋਏ।

ਸੁਨਿ ਕੈ ਪੁਨ ਕਾਨ੍ਹਾ ਭਨਿ ਬੈਨਨਿ
'ਬਰਖ ਪੰਚ ਸੈ ਉਮਰ ਬਿਸਾਲ।
ਬਿਘਨ ਅਨੇਕ ਸਮੀਪ ਨ ਆਵਹਿਂ
ਜੋਗ ਅਭ੍ਯਾਸ ਕਰੋਂ ਸਭਿ ਕਾਲ।
ਕਾਲ ਜਾਲ ਜਹਿਂ ਪੋਹਿ ਨ ਸਾਕਹਿਂ
ਅਸ ਮਠ ਮਹਿਂ ਬਾਸੋਂ ਨਿਸਚਾਲਿ[1]।
ਮੈ ਨ ਮਰੋਂ, ਤੁਮ ਸ੍ਰਾਪ ਬਿਫਲ ਹ੍ਵੈ,
ਦਸਮ ਦ੍ਵਾਰ ਕੀ ਕਰੋਂ ਸੰਭਾਲ' ॥੩੫॥

[1]ਅਚੱਲ।

ਸ੍ਰੀ ਅਰਜਨ ਕਹਿ 'ਜੌਨ ਮਠੀਲੀ[1]
ਬਸ ਕਰਿ ਧਾਰਤਿ ਬਡ ਅਭਿਮਾਨ।
ਸੋ ਫੂਟਹਿਗੀ, ਬਸਹਿਂ ਕਹਾਂ ਫੁਨ,
ਕਰਹੁ ਅਬਹਿ ਪਰਲੋਕ ਪਯਾਨ।
ਜਿਯਬੋ ਆਸ ਨ ਧਰਿ, ਨਿਰਾਸ ਬਨਿ,
ਹਾਡ ਪਿੰਜਰੇ ਪ੍ਰੇਮ ਨ ਠਾਨਿ।
ਜੀਵਤਿ ਰਹ੍ਯੋ ਸਮੈਂ ਬਹੁਤੇਰੋ
ਜਿਸ ਤੇ ਉਰ ਹੰਕਾਰ ਮਹਾਨ' ॥੩੬॥

[1]ਜਿਸ ਦੇਹ ਰੂਪੀ ਮਠੀਲੀ ਵਿਚ।

ਦੋਹਰਾ:

ਕਿਤਿਕ ਕਾਲ ਤੂਸ਼ਨਿ ਭਏ†, ਸਭਾ ਬਿਖੈ ਸਭਿ ਕੋਇ।
ਬਿਸਮੇ ਸੁਨਿ ਕੈ ਸ੍ਰਾਪ ਬਡਿ, ਹੋਨੀ ਹੋਇ ਸੁ ਹੋਇ ॥੩੭॥

†ਪਾ:-ਰਹੇ।

ਰਿਦਾ ਗਿਰਾ ਹਿਤ ਮੇਲਿਬੇ, ਮਿਲੇ ਹੁਤੇ ਇਕ ਥਾਨ[1]।
ਭਾਵੀ ਨੇ ਐਸੀ ਕਰੀ, ਬਧ੍ਯੋ ਬਿਯੋਗ ਮਹਾਨ ॥੩੮॥

[1]ਰਿਦੇ (ਦਾ ਭਾਵ) ਤੇ ਬਾਣੀ ਦੇ ਮੇਲਣ ਵਾਸਤੇ ਇਕ ਥਾਂ ਤੇ ਮਿਲੇ ਸਨ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਕਾਨ੍ਹਾ ਆਦਿਕ ਭਗਤਨਿ ਆਵਨ' ਪ੍ਰਸੰਗ ਬਰਨਨੰ ਨਾਮ ਖਸ਼ਟ ਚੱਤ੍ਵਾਰਿੰਸਤੀ ਅੰਸੂ ॥੪੬॥

## ੪੭. [ਕਾਨ੍ਹਾ ਮਰ ਗਿਆ, ਕਾਂਸ਼ੀ ਤੋਂ ਪੰਡਤ, ਸਲੋਕ ਸਹੰਸਕ੍ਰਿਤੀ]

੪੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੮

ਦੋਹਰਾ:

ਕਿਤਿਕ ਕਾਲ ਤੂਸ਼ਨ ਰਹੇ,
ਸਭਾ ਨ ਬੋਲਜੋ ਕੋਇ।
ਸ੍ਰੀ ਅਰਜਨ ਪੀਲੋ ਦਿਸ਼,
ਕੀਨਿ ਬਿਲੋਚਨ ਜੋਇ[1] ॥੧॥

[1]ਨੇਤ੍ਰ ਕਰਕੇ ਦੇਖਿਆ।

ਸੈਯਾ ਛੰਦ:

'ਪੀਲੋ† ਭਗਤ! ਆਪਨੋ ਮਤ ਕਹੁ
ਹਮਹਿ ਸੁਨਾਵੋ ਸ਼ਬਦ ਬਨਾਇ।
ਜਿਸ ਤੇ ਗੁਰਮਤਿ ਹੁਇ ਉਪਦੇਸ਼ਨਿ
ਸਿਮਰਹਿ ਪਰਮੇਸ਼ੁਰ ਲਿਵ ਲਾਇ।
ਹੋਇ ਸ਼੍ਰੇਯ ਮਗ ਲਹਹਿਂ ਸੁਗਮ ਹੀ
ਭਾਉ ਭਗਤਿ ਕੇ ਸੰਗ ਮਿਲਾਇ।'
ਸੁਨਤਿ ਸਭਾ ਮਹਿਂ ਸ਼ਬਦ ਬਖਾਨਜੋ
ਪੀਲੋ ਅਪਨੋ ਮਤੋ ਸੁਨਾਇ ॥੨॥

†ਇਹ ਪੀਲੋ ਭਗਤ ਗੁਰੂ ਅਰਜਨ ਦੇਵ ਜੀ ਦੇ ਸਮੇਂ ਹੋਯਾ ਹੈ। ਇਕ ਪੀਲੋ ਮੁਸਲਮਾਨ ਕਵੀ ਹੋਇਆ ਹੈ, ਓਹ ਬਹੁਤ ਪਿਛੋਂ ਹੋਇਆ ਹੈ।

ਪੀਲੋ ਵਾਚੁ:

ਪੀਲੋ ਅਸਾਂ ਨਾਲੋਂ ਸੇ ਭਲੇ ਜੰਮਦਿਆਂ ਜੁ ਮੁਏ।
ਓਨਾਂ ਚਿੱਕੜ ਪਾਵ ਨ ਬੋੜਿਆ ਨਾ ਆਲੂਦ ਭਏ[1]॥

[1]ਉਨ੍ਹਾਂ (ਸੰਸਾਰ ਰੂਪੀ) ਚਿੱਕੜ ਵਿਚ ਪੈਰ ਨਹੀਂ ਡੋਬਿਆ ਤੇ ਨਾ ਹੀ ਮੈਲੇ ਹੋਏ (ਵਿਸ਼ਿਆਂ ਦੀ ਮੈਲ ਨਾਲ)।

ਸੈਯਾ ਛੰਦ:

'ਇਹ ਭੀ ਨਹਿਂ ਪ੍ਰਮਾਨ ਹਮ ਕਰਿ ਹੈਂ
ਜਿਸ ਮਹਿਂ ਨਹੀਂ ਭਗਤਿ ਉਪਦੇਸ਼।
ਸ਼੍ਰੀ ਕਰਤਾਰ ਕੇਰ ਇਹ ਭਾਣਾ
ਜੰਮਣ ਮਰਣਾ ਸੀਸ ਅਸੇਸ[1]।
ਪਾਇ ਜਨਮ ਨਰ ਲਾਭ ਲੇਯ ਸ਼ੁਭ,
ਭਜਹਿ ਸਦਾ ਸਤਿਨਾਮੁ ਵਿਸ਼ੇਸ਼।
ਮਾਨਹਿ ਹੁਕਮ ਖਸਮ ਕੋ ਨੀਕੋ
ਤਜਾਗਹਿ ਹਉਮੈਂ ਸਹਤ ਕਲੇਸ਼[1] ॥੩॥

[1]ਸਾਰਿਆਂ ਦੇ ਸਿਰ ਹੈ।

[1]ਕਲੇਸ਼ ਸਹਿਤ ਹਉਮੈਂ ਨੂੰ।

ਦੋਹਰਾ:

ਛੱਜੂ! ਕਹੁ ਮਤ ਆਪਨੋ,

ਜਸ ਨਿਸ਼ਚਾ ਮਨ ਕੀਨਿ।
'ਗੁਰ ਆਇਸੁ ਕੋ ਮਾਨਿ ਕਰਿ,
ਬੋਲਜੋ ਸ਼ਬਦ ਨਵੀਨ ॥੪॥

ਛੱਜੂ ਵਾਚ:
ਕਾਗਦ ਸੰਦੀ ਪੂਤਲੀ ਤਊ ਨ ਤ੍ਰਿਯਾ ਨਿਹਾਰ।
ਯੌਂ ਹੀ ਮਾਰ ਲਿਜਾਵਹੀ ਜਥਾ ਬਲੋਚਨਿ ਧਾਰ[1] ॥੧॥ [1]ਬਲੋਚਾਂ ਦੀ ਧਾੜ।

ਸ੍ਵੈਯਾ ਛੰਦ:
'ਛੱਜੂ ਭਗਤ ਸੁਨੋ ਮਤਿ ਹਮਰੋ
ਪੰਥ ਰਚਜੋ ਕਰਿਬੇ ਸਤਿਸੰਗ।
ਸਿਮਰਹਿਂ ਮਿਲਿ ਕਰਿ ਸ਼੍ਰੀ ਪਰਮੇਸੁਰ
ਗ੍ਰਿਹਸਤ ਬਿਖੈ ਲਿਵ ਲਾਇਂ ਅਭੰਗ[1]। [1]ਇਕ ਰਸ।
ਕਾਰ ਧਰਮ ਕੀ ਕਰਿ ਗੁਜ਼ਰਾਨਹਿਂ,
ਸੇਵਹਿਂ ਸੰਤਨਿ ਸਹਤ ਉਮੰਗ।
ਭਾਉ ਭਗਤਿ ਕਰਿ ਜਗਤ ਸੁ ਤਰਿ ਹੈਂ,
ਸੱਤਿਨਾਮ ਕੋ ਚਢਿਬੋ ਰੰਗ ॥੫॥
ਗ੍ਰਿਹਸਤ ਬਿਨਾਂ ਨਹਿਂ ਅਪਰ ਜਤਨ ਅਬਿ
ਬਨ ਮੈਂ ਛੁਧਿਤ ਰਹਜੋ ਨਹਿਂ ਜਾਇ।
ਨਗਰ ਨਿਕਟ ਜਬਿ ਰਹਨਿ ਲਗੇ ਇਹੁ
ਨਰ ਨਾਰੀ ਮਿਲਿ ਹੈਂ ਸਮੁਦਾਇ।
ਮਿਲੇ ਬੀਚ ਮਨ ਨਹਿਂ ਬਿਕਾਰ ਹੁਇ
ਅਸ ਬਿਰਲੋ ਜਗ ਮਹਿਂ ਕੋ ਆਇ[1]। [1]ਵਿਚ ਮਿਲਕੇ ਮਨ ਵਿਕਾਰੀ ਨਾ ਹੋਵੇ (ਕਿਸੇ ਤਜਾਗੀ ਦਾ ਜੋ ਨਗਰ ਨੇ ਨੇੜੇ ਰਹਿੰਦਾ ਹੋਵੇ) ਐਸਾ ਕੋਈ ਵਿਰਲਾ ਹੈ।
ਕਿਮ ਨਹਿਂ ਤ੍ਰਿਯ ਕੋ ਪਿਖਹਿਂ ਤਜਾਗ ਕਰਿ[1], [1]ਤਿਆਗ ਧਾਰਨ ਕਰਕੇ ਕਿਵੇਂ ਨਾ ਇਸਤ੍ਰੀ ਨੂੰ ਵੇਖੇਗਾ।
ਯਾਂ ਤੇ ਗ੍ਰਹਸਤ ਬਿਖੈ ਪ੍ਰਭੁ ਪਾਇਂ ॥੬॥
ਨਿਜ ਤਨ ਤੇ ਸ਼੍ਰਮ ਕਰੈਂ ਖਾਟ ਧਨ[1] [1]ਭਾਵ, ਮਿਹਨਤ ਕਰਕੇ ਧਨ ਖੱਟੇ।
ਬਹੁਰ ਬਾਂਟ ਕਰਿ ਭੋਜਨ ਖਾਇਂ।
ਬਿਨ ਹੰਕਾਰ ਕਰਹਿ ਸਤਿਸੰਗਤਿ
ਪੰਗਤਿ ਬੈਠਿ ਭਗਤਿ ਕਰਿ ਭਾਇ।

ਸ੍ਰੀ ਪ੍ਰਭੁ ਕੀ ਇਕ ਸ਼ਰਨਿ ਬਿਨਾਂ ਅਬਿ
ਅਪਰ ਜਤਨ ਕੋ ਸਮੋ ਨ ਕਾਇ।
ਯਾਂ ਤੇ ਗ੍ਰਿਹਸਤ ਬਿਖੈ ਉਪਦੇਸ਼ਨ
ਕਰਤਿ ਕਿਰਤ ਹਰਿ ਨਹਿਂ ਬਿਸਰਾਇ'
॥੭॥

ਦੋਹਰਾ:

ਆਇਸੁ ਗੁਰ ਕੀ ਪਾਇ ਕਰਿ,
ਬੋਲਯੋ ਸ਼ਾਹੁ ਹੁਸੈਨ।
ਸਭਾ ਬਿਖੈ ਸਭਿ ਹੀ ਸੁਨਹਿਂ,
ਤਿਸ ਕੀ ਦਿਸ਼ ਕਰਿ ਨੈਨ ॥੮॥

ਸ਼ਾਹੁ ਹੁਸੈਨੋ ਬਾਚ:
ਚੁੱਪ ਵੇ ਅੜਿਆ ਚੁੱਪ ਵੇ ਅੜਿਆ।
ਬੋਲਣ ਦੀ ਨਹੀਂ ਜਾਇ ਵੇ ਅੜਿਆ।
ਸੱਜਣਾ ਬੋਲਣ ਦੀ ਜਾਇ ਨਾਹੀਂ।
ਅੰਦਰ ਬਾਹਰ ਹਿੱਕਾ ਸਾਈਂ। ਕਿਸਨੂੰ ਆਖ ਸੁਣਾਈ।
ਇਕੋ ਦਿਲਬਰ ਸਭਿ ਘਟ ਰਵਿਆ ਦੂਜੀ ਨਹੀਂ ਕਦਾਈਂ।
ਕਹੈ ਹੁਸੈਨ ਫਕੀਰ ਨਿਮਾਣਾ ਸਤਿਗੁਰ ਥੋਂ ਬਲਿ ਬਲਿ ਜਾਂਹੀ ॥੧॥

ਸ੍ਵੈਯਾ ਛੰਦ:

ਸ੍ਰੀ ਅਰਜਨ ਮੁਸਕਾਵਤ ਬੋਲੇ
ਕਰੁਨਾ ਭਰੇ ਰਸੀਲੇ ਨੈਨ।
'ਭਲਾ ਕਹਯੋ ਚੁਪ ਕਰਹੁ ਰਿਦੈ ਰਖਿ,
ਰਹਹੁ ਅਬੋਲੇ ਸ਼ਾਹ ਹੁਸੈਨ!'
ਇਹ ਤੀਨਹੁ ਸ੍ਰੀ ਗੁਰ ਕੇ ਸਨਮੁਖ
ਪ੍ਰਤਿ ਉੱਤਰ ਕੋ ਕਹਯੋ ਨ ਬੈਨ।
ਭਏ ਪ੍ਰਥਮ ਹੀ ਸ੍ਰਾਪ ਘੋਰ ਬਹੁ
ਯਾਂ ਤੇ ਸ਼ਾਂਤਿ ਕੀਨਿ ਮਨ ਚੈਨ ॥੯॥
ਅਨਰਸ[1] ਭਯੋ ਸੰਗ ਸ੍ਰੀ ਗੁਰ ਕੇ
ਉਠਿ ਕਰਿ ਗਮਨੇ ਲਵਪੁਰਿ ਓਰ।
ਸ੍ਰੀ ਅੰਮ੍ਰਿਤਸਰ ਨਹੀਂ ਬਾਸ ਕਿਯ,
ਬਸ ਨ ਚਲਯੋ ਕੁਛ ਲਖਿ ਗੁਰ ਜੋਰ[1]।
ਨਿਜ ਆਵਨਿ ਕੋ ਕਰਿ ਪਛੁਤਾਵਨਿ
-ਲਹਯੋ ਅਨਾਦਰ ਸ੍ਰਾਪ ਜੁ ਘੋਰ।

[1]ਅਜੋੜ।

[1]ਗੁਰੂ ਜੀ ਦਾ (ਆਤਮਕ) ਬਲ ਜਾਣਕੇ।

ਰਹਿਤ ਸਦਨ ਅਪਨੇ ਚਿਤ ਹਰਖਤਿ
ਕਿਮ ਆਵਤਿ ਇਮ ਹੁਇ ਇਸ ਠੌਰ[1]-
॥੧੦॥
ਤਬਿ ਸਜੰਦਨ ਮਹਿਂ ਕਾਨ੍ਹ ਚਢਿ ਕਰਿ
ਬੈਠਯੋ ਪਦਮਾਸਨ ਕਉ ਮਾਰਿ।
ਮਹਾਂ ਯੋਗ ਅੱਭਯਾਸੀ ਬਲ ਤੇ
ਪੌਨ ਚਢਾਈ ਦਸਮੇਂ ਦ੍ਵਾਰ।
ਸ਼੍ਰੀ ਅਰਜਨ ਕੇ ਸ੍ਰਾਪ ਕਹੇ ਤੇ
ਚਿਤਵਤਿ ਚਿਤ ਮਹਿਂ ਬਹੁ ਡਰ ਧਾਰਿ।
ਨਹਿਂ ਸਰੀਰ ਸੁਧਿ ਟਿਕੇ ਸ੍ਵਾਸ ਜਬਿ
ਗਮਨੇ ਮਾਰਗ ਭਗਤ ਸੁ ਚਾਰ ॥੧੧॥
ਚਲਤਿ ਕੁਸੌਨ[1] ਮਾਨਿ ਕਰਿ ਤੀਨਹੁ
ਜਾਨੀ ਮਨ -ਹੁਇ ਬਿਘਨ ਮਹਾਨ।
ਸਗਰੇ ਬਾਸੁਰ ਗਮਨੇ ਮਾਰਗ
ਕੇਤਿਕ ਘਟੀ ਰਹਯੋ ਦਿਨ† ਆਨ।
ਲਵਪੁਰਿ ਲਗੇ ਬਿਲੋਕਨਿ ਤਬਿਹੂੰ
ਤ੍ਰਾਸ ਛੋਰ ਕਰਿ ਭੀ ਸੁਖ ਮਾਨ।
ਸੂਤ ਜਾਤਿ[1] ਸਜੰਦਨ ਕੋ ਪ੍ਰੇਰਤਿ
ਅਤਿ ਤੂਰਨਤਾ ਚਲਿਬੇ ਠਾਨਿ ॥੧੨॥
ਤਿਸ ਛਿਨ ਮਹਾਂ ਪ੍ਰਭੰਜਨ ਗਮਨੀ[1],
ਭੰਜਨ ਬ੍ਰਿੱਛ ਅਨੇਕਨਿ ਕੇਰ[1]।
ਕੰਕਰ ਸਹਤ ਧੂਲ ਬਹੁ ਉਡ ਕਰਿ
ਪਸਰੀ ਜਿਤ ਕਿਤ ਗਗਨ[1] ਬਡੇਰ।
ਲੋਕਨਿ ਪਸੁਨਿ ਬਿਲੋਚਨ[1] ਮੂੰਦੇ,
ਆਗੇ ਪਾਛੇ ਜਾਇ ਨ ਹੇਰ।
ਬਯਾਕੁਲ ਕਰੇ ਜੀਵ ਬਹੁ ਜਿਸ ਨੇ
ਬਡੀ ਅੰਧੇਰੀ ਕੀਨਿ ਅੰਧੇਰ[1] ॥੧੩॥
ਤ੍ਰਾਸ ਕਰੇ ਵਾਹਨ ਤਿਹ ਬਿਦਕੇ[1]
ਇਤ ਉਤ ਫਿਰੇ ਭ੍ਰਮਤ ਤਜਿ ਰਾਹੁ।
ਜੋਰ ਜਤਨ ਕਰਿ ਹਾਥ ਡੋਰ ਧਰਿ
ਬਹੁਤ ਸਾਰਥੀ ਰੋਕਹਿ ਤਾਂਹੁ।

[1]ਜੇ ਜਾਣਦੇ) ਇਉਂ ਇਥੇ ਹੋਣੀ ਹੈ ਤਾਂ ਕਿਉਂ ਆਂਵਦੇ।

[1]ਖੋਟੇ ਸ਼ਗਨ।

†ਪਾ:-ਤਬ।

[1]ਰਥਵਾਹੀ ਜਾਂਦਾ ਹੈ।

[1]ਹਨੇਰੀ ਵਗੀ।

[1]ਅਨੇਕਾਂ ਬ੍ਰਿੱਛਾਂ ਦੇ ਭੰਨਣ ਵਾਲੀ।

[1]ਅਕਾਸ਼ ਵਿਚ।

[1]ਲੋਕਾਂ ਤੇ ਪਸ਼ੂਆਂ ਦੇ ਨੇਤ੍ਰ।

[1]ਵਡੀ ਅੰਧੇਰੀ ਨੇ ਅਨ੍ਹੇਰਾ ਕਰ ਦਿੱਤਾ।

[1]ਤ੍ਰਹਕੇ। [ਹਿੰਦੀ, ਬਿਦਕਨਾ = ਫਟਨਾ, ਚੀਰਨਾ]

ਬਿਖਮ ਥਾਨ ਤਬਿ ਉਲਟ੍ਯੋ ਰਥ, ਗਿਰ
ਕਾਨ੍ਹਾ, ਪਰ੍ਯੋ ਭੂਮ ਕੇ ਮਾਂਹੁ।
ਨਹਿਂ ਸੁਧਿ ਲਈ ਗਈ ਕਿਸਹੂੰ ਤੇ
ਕਰਹਿਂ ਉਚਾਵਨਿ ਜੇ ਤਿਸ ਪਾਹੁ
॥੧੪॥
ਵਾਹਨ ਦੌਰਤਿ ਰਥ ਕੋ ਐਂਚਤਿ
ਕਾਨ੍ਹੇ ਕੇ ਸਿਰ ਪਰ ਸੋ ਜਾਇ।
ਫੂਟ੍ਯੋ ਨਿਕਸੀ ਮਿੱਝ ਸੀਸ ਤੇ
ਤਤਛਿਨ ਗਏ ਪ੍ਰਾਨ ਬਿਨਸਾਇ।
ਆਪ ਨਹੀਂ ਤਨ ਕੀ ਸੁਧਿ ਮਾਂਹੂ
ਜਿਸ ਤੇ ਉਠਿ ਇਤ ਉਤਹਿ ਬਚਾਇ।
ਸੂਨੋ ਸੰਜਦਨ ਹੇਰਿ ਸਾਰਥੀ
ਟਿਕ ਸੋ ਰਹ੍ਯੋ ਨਹੀਂ ਸੁਧਿ ਪਾਇ
॥੧੫॥
ਬਾਯੁ ਬਿਸਾਲ ਬਹੁਰ ਤਤਕਾਲਹਿ
ਹਟੀ ਧੂਲ ਜੁਤਿ, ਬਿਮਲ ਅਕਾਸ਼।
ਖੋਲਿ ਬਿਲੋਚਨ ਲਗੇ ਬਿਲੋਕਨ
ਮਾਰਤੰਡ ਕੋ ਭਯੋ ਪ੍ਰਕਾਸ਼।
ਦੇਖ੍ਯੋ ਪਰ੍ਯੋ ਸੀਸ ਜਿਸ ਫੂਟ੍ਯੋ
ਸ਼੍ਰੀ ਗੁਰ ਬਚ ਤੇ ਪ੍ਰਾਨ ਬਿਨਾਸ਼।
ਹਾਹਾਕਾਰ ਸੁ ਕਰਤਿ ਉਠਾਯੋ
ਲੇ ਪੁਰਿ ਗਮਨੇ ਤਨ ਬਿਨ ਸ੍ਵਾਸ
॥੧੬॥
ਸਸਕਾਰ੍ਯੋ ਮਿਲਿ ਨਰਨਿ ਉਚਾਰ੍ਯੋ
'ਕਹਾਂ ਭਯੋ ਇਸ ਬੈਸ ਮਹਾਨ?
ਸਕਲ ਪ੍ਰਸੰਗ ਸੁਨਾਯਹੁ ਲਵਪੁਰਿ
ਤੀਨਹੁ ਭਗਤ[1] ਸੁ ਬਾਕ ਬਖਾਨਿ।
ਸੁਨਿ ਸਭਿ ਸਤਿਗੁਰ ਲਖ੍ਯੋ ਪ੍ਰਤਾਪੀ
ਕਹਿਬ ਰਾਮ ਚੰਦ ਕੇ ਬਾਨ[1]।
ਨਿਸ਼ਫਲ ਹੋਹਿਂ ਨ ਸੁਖ ਦੁਖ ਦਾਇਕ,
ਅਚਰਜ ਭਯੋ ਬਡੋ ਸਭਿ ਜਾਨਿ[1]

[1]ਤਿੰਨਾਂ ਭਗਤਾਂ ਨੇ।

[1]ਗੁਰੂ ਜੀ ਦਾ) ਕਹਿਣਾ (ਭਾਵ ਵਾਕ) ਅਮੋਘ ਹਨ ਰਾਮਚੰਦ੍ਰ ਜੀ ਦੇ ਬਾਣਾਂ ਵਤ।

[1]ਕਾਨ੍ਹੇ ਦੀ ਮੌਤ ਹੋਣ ਦਾ) ਵੱਡਾ ਅਚਰਜ ਹੋਇਆ ਹੈ,

॥੧੭॥ — ਸਭ ਨੇ ਜਾਣਿਆਂ।

ਕੌਨ ਅਰੈ ਸਤਿਗੁਰ ਕੇ ਆਗੈ,
ਅਮਰ ਮਰੈ ਅਚਲ ਜੁ ਚਲਿ ਜਾਇ[1]।

[1]ਜੋ ਅਮਰ ਹਨ ਸੋ ਮਰ ਜਾਂਦੇ ਹਨ ਤੇ ਅਚਲ ਜੋ ਹਨ ਸੋ ਚਲਾਇਮਾਨ ਹੋ ਜਾਂਦੇ ਹਨ, (ਭਾਵ ਗੁਰੂ ਜੀ ਅਗੇ ਕੋਈ ਗੱਲ ਅਨਹੋਣੀ ਨਹੀਂ)।

ਬਡ ਅਥਾਹਿ ਕੋ ਥਾਹਿ ਦੇਤਿ ਕਰਿ,
ਮਹਾਂਬਲੀ ਤਤ ਛਿਨ ਨਿਬਲਾਇ[1]।

[1]ਨਿਰਬਲ ਹੋ ਜਾਂਦਾ ਹੈ।

ਮੇਰੁ ਬਡਾਈ ਰਾਈ ਠਾਨਤਿ,
ਪਾਤਿਸ਼ਾਹ ਕੋ ਰੰਕ ਬਨਾਇ।
ਮਹਾਂ ਸੂਰਮਾ ਕਾਇਰ ਹੋਵਹਿ
ਗੁਰ ਰਿਸ ਤਨਕ ਜਿ ਦ੍ਰਿਸ਼ਟਿ ਚਲਾਇ[1]
॥੧੮॥

[1]ਗੁਰੂ ਜੀ ਜੇ ਗੁੱਸੇ ਨਾਲ ਥੋੜ੍ਹੀ ਜਿਹੀ ਨਿਗਾਹ ਕਰਨ।

ਇਮ ਬ੍ਰਿਤਾਂਤ ਭਾ ਚਾਰੁਨ ਭਗਤਨਿ
ਇਤੇ ਸ਼੍ਰੀ ਗੁਰੁ ਗ੍ਰਿੰਥ ਲਿਖਾਇ।
ਰਾਗ ਪ੍ਰਭਾਤੀ ਲਗਿ ਸੁ ਸਬਦ ਸ਼ੁਭ
ਗਾਵਨਿ ਰੀਤੀ ਦਏ ਬਨਾਇ।
ਬਹੁਰ ਸ਼ਲੋਕ ਜੁ ਸਹੰਸ ਕ੍ਰਿੱਤ ਕੇ
ਸੋ ਗੁਰੁਦਾਸ ਲਿਖੇ ਹਰਖਾਇ।
ਜਿਮ ਇਹੁ ਬਨੇ ਪ੍ਰਸੰਗ ਸੁ ਉਚਰੋਂ
ਸ਼੍ਰੋਤਨਿ ਕੇ ਸੰਦੇਹ ਮਿਟਾਇ ॥੧੯॥
ਕਾਂਸ਼ੀ ਤੇ ਇਕ ਦਿਨ ਦ੍ਵੈ ਪੰਡਿਤ
ਚਲਿ ਆਏ ਸ਼੍ਰੀ ਅਰਜਨ ਪਾਸ।
ਕ੍ਰਿਸ਼ਨ ਲਾਲ ਹਰਿਲਾਲ ਨਾਮ ਤਿਨਿ
ਭਗਤ ਗੁਰੂ[†] ਕੇ ਗੁਨਨਿ ਨਿਵਾਸ।

[†]ਪਾ:-ਪ੍ਰਭੁ।

ਸਤਿਗੁਰ ਕੋ ਬਹੁ ਭਾਉ ਧਰਤਿ ਉਰ
ਦਰਸ਼ਨ ਕਰਿਬੇ ਕੀ ਜਿਨ ਪਜਾਸ।
ਚਿਤ ਚਾਹਤਿ ਪਰਲੋਕ ਸੁਖਨਿ ਕੋ
ਜਗ ਕੇ ਤਜਾਗ ਬਿਖੇ ਬਿਲਾਸ[1]
॥੨੦॥

[1]ਵਿਸ਼ਯ ਵਿਲਾਸ਼।

ਆਨਿ ਮਿਲੇ ਪਗ ਬੰਦਨਿ ਕਰਿ ਕੈ
ਬੈਠਿ ਨਿਕਟ ਦਰਸ਼ਨ ਦਰਸੰਤਿ।
ਸ਼੍ਰੀ ਅਰਜਨ ਜੀ ਬਹੁ ਸਨਮਾਨੇ

ਬੂਝਨਿ ਕੀਨਸਿ ਤਿਨਹੁ ਤੁਰੰਤ।
'ਦਿਜਬਰ! ਕਹਾਂ ਸਦਨ ਹੈਂ ਤੁਮਰੇ?
ਕਿਹ ਸਥਾਨ ਗਮਨੇ ਹਿਤਵੰਤ?
ਕੌਨ ਕਾਜ ਅਰ ਨਾਮ ਕੌਨ ਹੈ,
ਬੇਸ ਬੇਸ ਦੀਖਤਿ ਮਤਿਵੰਤ[1]?' ॥੨੧॥

[1]ਸੁੰਦਰ ਸਰੂਪ ਵਾਲੇ ਤੇ ਅਕਲ ਵਾਲੇ ਦਿਸਦੇ ਹੋ [ਫਾ: ਬੇਸ਼ = ਬਹੁਤ। ਚਿੰ: ਬੇਸ = ਭੇਖ]

ਹਾਥ ਜੋਰਿ ਕਰਿ ਦੁਉ ਸਹੋਦਰ
ਬੋਲੇ ਬਾਕ ਸੁ ਬਿਨਤੀ ਸੰਗ।
'ਆਪ ਅਹੋ ਤੁਮ ਅੰਤਰਜਾਮੀ
ਬਿਨਾ ਭਨੇ ਸਭਿ ਲਖਹੁ ਪ੍ਰਸੰਗ।
ਤਦਪਿ ਕਹੈਂ ਤੁਮ ਬੂਝਨਿ ਕੀਨਸਿ,
ਕਾਂਸ਼ੀ ਬਸਹਿਂ ਤੀਰ ਪੁਰਿ ਗੰਗ।
ਸੁਜਸੁ ਸੁਨਜੋ ਰਾਵਰ ਕੋ ਦੀਰਘ
ਦਰਸ਼ਨ ਹਿਤ ਆਏ ਦੁਖ ਭੰਗ[1] ॥੨੨॥

[1]ਦੁਖ ਨਾਸ਼ ਕਰਨ ਲਈ।

ਏਕ ਸਮੈਂ ਸ਼੍ਰੀ ਨਾਨਕ ਪਹੁੰਚੇ
ਕਾਂਸ਼ੀ ਬਿਖੈ ਬਿਰਾਜੇ ਜਾਇ।
ਬਹੁ ਦਿਜਬਰ ਤਬਿ ਚਰਚਾ ਕੀਨਿ
ਸੁਨਿ ਕੈ ਸਕਲ ਰਹੇ ਹਰਖਾਇ।
ਹੁਤੋ ਪਿਤਾਮਾ ਹਮਰੋ ਤਿਸ ਛਿਨ
ਭਾਉ ਭਗਤਿ ਬਹੁ ਕੀਨਿ ਬਨਾਇ।
ਤਬਿ ਉਪਦੇਸ਼ ਗੁਰੂ ਜੀ ਦੀਨਸਿ
ਸੱਤਿਨਾਮ ਲਿਵ ਦਈ ਲਗਾਇ ॥੨੩॥
ਅਪਨੇ ਕਰੇ ਸ਼ਲੋਕ ਚਾਰ ਤਬਿ
ਕਰਿ ਕਾਗਦਿ ਪਰ ਦਿਏ ਲਿਖਾਇ।
ਲਿਖੇ ਪਿਤਾਮੇ ਕੇ ਸੋ ਘਰ ਮਹਿਂ
ਹੇਰ ਹਮੋਂ ਸੋ ਕੰਠ ਕਰਾਇ।
ਜਿਨ ਮਹਿਂ ਦੰਭ ਨਿਕੰਦਨ ਕੀਨਸਿ,
ਉਰ ਕੋ ਸਾਚ ਸੁ ਲੇਖੇ ਪਾਇ[1]।'
'ਪੜ ਪੁਸਤਕ ਅਰ ਸੰਧਯਾ ਬਾਦੰ'
ਇੱਤਯਾਦਿਕ ਪਠਿ ਦਏ ਸੁਨਾਇ

[1]ਜੋ ਰਿਦੇ ਦਾ ਸੱਚਾ ਹੈ ਸੋਈ ਲੇਖੇ ਪੈਂਦਾ ਹੈ।

॥੨੪॥
'ਤੁਮ ਨੇ ਕਰੇ ਸੁ ਹਮੈ ਲਿਖਾਵਹੁ
ਨਾਂਹਿ ਤ ਦੀਜੈ ਅਬਹਿ ਬਨਾਇ।
ਜਿਸ ਤੇ ਗੁਰਮਤ ਕੋ ਹਮ ਧਰਿ ਕੈ
ਸੱਤਿਨਾਮ ਭਜਿ ਪ੍ਰਭੁ ਗੁਨ ਗਾਇੰ।
ਸਾਰ ਕਰਹੁ ਉਪਦੇਸ਼ਨਿ[1] ਸ਼੍ਰੀ ਗੁਰ[†]!
ਉਰ ਉੱਜਲ ਜਿਸ ਤੇ ਹੁਇ ਜਾਇ।
ਨਿਜ ਮੁਖ ਸੰਗ ਸ਼ਲੋਕ ਰਚਹੁ ਬਰ
ਸਹੰਸਕ੍ਰਿਤੀ ਕੀ ਰੀਤੀ ਪਾਇ' ॥੨੫॥

[1]ਸ੍ਰੇਸ਼ਟ ਉਪੇਦਸ਼ਾਂ ਨੂੰ ਕਰੋ। [†]ਪਾ:-ਸਤਿਗੁਰੂ।

ਸੁਨਿ ਦਿਜਬਰ ਤੇ ਪ੍ਰੀਤਿ ਹੇਰਿ ਕਰਿ
ਸ਼੍ਰੀ ਅਰਜਨ ਜੀ ਤਬਹਿ ਬਨਾਇ।
ਸਭਿ ਸ਼ਲੋਕ ਕਿਯ ਸਹਸਕ੍ਰਿਤੀ ਮਹਿਂ
ਬਹੁਰੋ ਗਾਥਾ[†] ਰੁਚਿਰ ਸੁਹਾਇ।

[†]ਸਹਸਕ੍ਰਿਤੀ ਸਲੋਕ ਤੇ ਗਾਥਾ ਦੋ ਬਾਣੀਆਂ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਨ, ਇਹ ਸੰਸਕ੍ਰਿਤ ਨਹੀਂ ਹਨ, ਪਰ ਉਸ ਤੋਂ ਭਿੰਨ ਪ੍ਰਾਕ੍ਰਿਤ ਤੇ ਉਸ ਸਮੇਂ ਦੀ ਸਾਧੂ ਭਾਸ਼ਾ ਦੇ ਰੂਪ ਹਨ, ਇਸੇ ਕਰਕੇ ਸਿਰਨਾਵਾ 'ਸਹਿਸਕ੍ਰਿਤ' ਤੇ 'ਗਾਥਾ' ਹੈ। ਵਿਸ਼ੇਸ਼ ਵੇਰਵਾ ਵਿਸਥਾਰ ਨਾਲ ਸਮਝਣ ਲਈ ਦੇਖੋ ਸ਼੍ਰੀ ਗੁਰੂ ਗ੍ਰੰਥ ਕੋਸ਼ (ਖਾਲਸਾ ਟ੍ਰੈਕਟ ਸੁਸਾਇਟੀ) ਵਿਚ ਪਦ- 'ਪ੍ਰਾਕ੍ਰਿਤ', 'ਗਾਥਾ' ਤੇ 'ਸਹਸ ਕ੍ਰਿਤ।'

ਸੁਨਿ ਦ੍ਵੈ ਭ੍ਰਾਤ ਅਨੰਦਤਿ ਹ੍ਵੈ ਕਰਿ
ਗੁਰ ਕੇ ਚਰਨ ਰਹੇ ਲਪਟਾਇ।
ਪ੍ਰਭੂ ਪ੍ਰੇਮ ਕੋ ਰਸ ਜਿਨ ਆਯਹੁ
ਸੱਤਿਨਾਮ ਸਿਮਰਨ ਮਨ ਭਾਇ
॥੨੬॥
ਜਬਹਿ ਬੰਦਨਾ ਕੀਨਸਿ ਗੁਰ ਪਗ
ਮਨ ਮਹਿਂ ਬਧਯੋ ਅਨੰਦ ਬਿਲੰਦ।
ਉਸਤਤਿ ਕਰਤਿ ਭਏ ਸ਼੍ਰੀ ਅਰਜਨ
'ਰਾਮਚੰਦ ਤੁਮ ਰੂਪ ਮੁਕੰਦ।
ਕੰਸ ਬਿਨਾਸ਼ਕ ਕ੍ਰਿਸ਼ਨ ਆਪ ਹੋ
ਸ਼੍ਰੀ ਨਾਨਕ ਕੀ ਜੋਤਿ ਸੁਛੰਦ।
ਤੁਹੀ ਤ੍ਰਿਅੰਬਕ[1] ਕਾਸ਼ੀ ਪੁਰਿ ਮਹਿਂ,
ਤਾਰਕ ਮੰਤ੍ਰ ਦੇਤਿ ਸੁਖਕੰਦ ॥੨੭॥

[1]ਸ਼ਿਵ ਰੂਪ।

ਦੂਰੇ ਰਹਹੁ ਨਹਿਂ ਜਾਨਿ ਸਕਹਿਂ ਸਭਿ
ਜਿਸ ਪਰ ਆਪ ਹੋਤਿ ਅਨਕੂਲ।

ਸੋ ਰਾਵਰਿ ਕੋ ਰੂਪ ਪਛਾਨਹਿਂ
ਏਕ ਤੁਹੀ ਸਭਿ ਜਗ ਕੋ ਮੂਲ।
ਅਜ[1], ਅਬਿਨਾਸ਼ੀ, ਲਛਮੀ ਦਾਸੀ, [1]ਅਜਨਮਾ।
ਕਰਹੁ ਬਿਨਾਸ਼ੀ ਜੇ ਪ੍ਰਤਿਕੂਲ[1]। [1]ਜੋ ਉਲਟੇ ਹਨ।
ਬਿਧ ਹੁਇ ਰਚੋ, ਬਿਸ਼ਨ ਹੁਇ ਪੋਖਹੁ[1], [1]ਪਾਲਦੇ ਹੋ।
ਰੁੱਦ੍ਰ ਹੋਇ ਜਗ ਹਰਹੁ[1] ਅਭੂਲ' [1]ਨਾਸ਼ ਕਰਦੇ ਹੋ।
॥੨੮॥
ਸੁਨਿ ਪ੍ਰਸੰਨ ਉਰ ਸਤਿਗੁਰ ਹ੍ਵੈ ਕਰਿ
ਕਹੜੋ 'ਜਾਚੀਯੇ ਨਿਜ ਅਭਿਲਾਖ।
ਆਸਾ ਧਰੇ ਦੂਰ ਤੇ ਆਏ
ਪੂਰਨ ਕਰੋ ਨ ਗੁਪਤੀ ਰਾਖ।
ਦੌਨ ਸਹੋਦਰ ਤਬਿ ਕਰ ਜੋਰੇ
ਪਰਮ ਪ੍ਰੇਮ ਕਰ ਬਿਨਤੀ ਭਾਖਿ।
'ਦਰਸ਼ਨ ਤੇ ਕਾਰਜ ਭੇ ਪੂਰਨ,
ਨਹੀਂ ਰਹੀ ਕਜੋਂ ਹੂੰ ਉਰ ਕਾਂਖ[1] [1]ਕਿਸੇ ਤਰ੍ਹਾਂ ਦੀ ਇੱਛਾ ਚਿਤ ਵਿਚ।
॥੨੯॥
ਅਪਨੋ ਸਿਦਕ ਸਦਾ ਉਰ ਦੇਵਹੁ
ਜਗਤ ਕੁਬੰਧਨਿ ਸਰਬ ਮਿਟਾਇ।
ਚਰਨ ਆਪ ਕੇ ਮਨ ਮਹਿਂ ਬਾਸਹਿਂ,
ਨਿਸ ਦਿਨ ਸਿਮਰਹਿਂ ਹਰਿ ਗੁਨ
ਗਾਇ।'
ਸੁਨਤਿ ਸਤਿਗੁਰੂ ਕਹਜੋ 'ਤਥਾਸਤੁ'
ਬਰ ਕੋ ਪਾਇ ਰਹੇ ਹਰਿਖਾਇ।
ਕੇਤਿਕ ਦਿਨ ਬਸਿ ਕਰਿ ਅੰਮ੍ਰਿਤਸਰ
ਹੁਇ ਪੁਨ ਬਿਦਾ ਗਏ ਨਿਜ ਥਾਇਂ
॥੩੦॥
ਸੋ ਸਲੋਕ ਲਿਖਵਾਵਨਿ ਕੀਨੇ
ਸ੍ਰੀ ਅਰਜਨ ਰਾਗਨਿ ਕੇ ਅੰਤ।
ਬਹੁਰ ਪਿਖਜੋ ਗੁਰਦਾਸ ਲਿਖਾਰੀ
ਬੋਲੇ ਸ੍ਰੀ ਗੁਰ ਬਦਨ ਸੁਭੰਤਿ।
'ਨਿਜ ਬਾਨੀ ਤੈਂ ਕੀਨਿ ਬਨਾਵਨਿ

ਆਨ ਦਿਖਾਵੋ ਗੁਰ ਜਸੁ ਵੰਤ[1]।' [1]ਗੁਰਾਂ ਦੇ ਜਸ ਵਾਲੀ।
ਤਿਸ ਛਿਨ ਭਗਤ ਸਮੀਪ ਹੁਤੇ ਸਭਿ
ਚਰਚਾ ਕਰਤਿ ਅਲੇਖ ਬਿਅੰਤ[1] [1]ਪਰਮੇਸ਼ਰ ਦੀ।
॥੩੧॥
ਮਾਨਿ ਬਚਨ ਗੁਰਦਾਸ ਗਯੋ ਤਬਿ
ਨਿਜ ਡੇਰੇ ਤੇ ਲਜਾਵਨ ਕੀਨਿ।
ਬੈਠਿ ਪਾਠ ਕਰਿ ਤਬਹਿ ਸੁਨਾਈ
ਜਿਸ ਮਹਿਂ ਮਹਿਮਾ ਗੁਰੂ ਪ੍ਰਬੀਨ।
ਭਗਤ ਬ੍ਰਿੰਦ ਜੁਤਿ ਸਤਿਗੁਰ ਸੁਨਿ ਕੈ
ਭਏ ਪ੍ਰਸੰਨ ਸਲਾਹਤਿ ਚੀਨਿ।
ਸ਼੍ਰੀ ਮੁਖ ਤੇ ਤਬਿਹੂੰ ਫੁਰਮਾਯਹੁ
'ਲਿਖਹੁ ਗ੍ਰੰਥ ਮਹਿਂ ਰਚੀ ਜੁ ਬੀਨ[1]' [1]ਚੁਣਕੇ।
॥੩੨॥
ਸੁਨਿ ਗੁਰਦਾਸ ਹਾਥ ਕੋ ਜੋਰਤਿ
'ਮੈਂ ਰਾਵਰਿ ਦਾਸਨ ਕੋ ਦਾਸ।
ਸੇਵਕ ਅਵਨੀ ਤਲ ਮਹਿਂ ਬੈਸਹਿ,
ਸਾਹਿਬ ਉਚਿਤੈ ਤਖਤ ਬਿਲਾਸ।
ਤਿਮ ਅੰਤਰ[1] ਬਾਨੀ ਮਹਿਂ ਹੋਵਤ, [1]ਭੇਦ।
ਕਿਤ ਪਟਬੀਜਨ[1] ਕਿਤ ਸਪਤਾਸੁ[2]। [1]ਟਿਟਾਣਾ। [2]ਸੂਰਜ।
ਕਿਮ ਸਮਤਾ ਹੁਇ ਤੁੱਛ ਕੀਟ ਮੈਂ,
ਆਪ ਮਹਿਦ ਤੇ ਮਹਿਦ ਪ੍ਰਕਾਸ਼
॥੩੩॥
ਤੀਨ ਬੇਰ ਫੁਰਮਾਯਹੁ ਸਤਿਗੁਰ
ਬਿਨੈ ਸਹਤ ਭਾਈ ਕਰ ਬੰਦਿ।
ਅਲਪ ਆਪ ਕੋ ਲਖਿ ਕਰਿ ਉਰ ਮਹਿਂ
ਨਹਿਂ ਸਮਤਾ ਚਾਹਤਿ ਜਗ ਬੰਦ[1]। [1]ਜਗਤ ਦੇ ਬੰਦਨ ਯੋਗ ਜੀ ਦੀ।
ਅਤਿ ਪ੍ਰਸੰਨ ਹੁਇ ਬਰ ਗੁਰ ਦੀਨਹੁ
'ਤੁਵ ਬਾਨੀ ਫਲ ਹੋਇ ਬਿਲੰਦ।
ਪਢਤਿ ਸੁਨਤਿ ਗੁਰਸਿੱਖੀ ਪ੍ਰਾਪਤਿ
ਸ਼ਰਧਾ ਸਤਿਗੁਰ ਬਧਹਿ ਮੁਕੰਦ'
॥੩੪॥

ਦੋਹਰਾ:

ਹਾਥ ਜੋਰਿ ਚਰਨੀ ਪਰਜੋ, ਤਬਿ ਭਾਈ ਗੁਰਦਾਸ।

ਬਰ ਬਾਨੀ ਕੋ ਗੁਰ ਦਯੋ[1], ਅਨਦ ਬਿਲੰਦ ਪ੍ਰਕਾਸ਼ ॥੩੫॥

[1](ਭਾ: ਗੁਰਦਾਸ ਦੀ) ਬਾਣੀ ਨੂੰ ਗੁਰੂ ਜੀ ਨੇ ਵਰ ਦਿੱਤਾ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਕਾਨ੍ਹਾ ਆਦਿ ਭਗਤ ਗਵਨ' ਪ੍ਰਸੰਗ ਬਰਨਨੰ ਨਾਮ ਸਪਤ ਚੱਤ੍ਵਾਰਿੰਸਤੀ ਅੰਸੂ ॥੪੭॥

## ੪੮. [ਵੇਦ ਭੱਟਾਂ ਦਾ ਰੂਪ ਧਰ ਆਏ]

੪੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੯

ਦੋਹਰਾ:

ਭਗਤ ਬਿਰਾਜਤਿ ਨਿਕਟ ਗੁਰ, ਦਰਸ਼ਨ
ਤੇ ਸੁਖ ਪਾਇ।
ਮਨਹੁਂ ਸ਼ਾਂਤਿ ਚਿਤ ਸ਼ਿਵ ਥਿਰਜੋ†, ਬੀਚ
ਮੁਨਿਨਿ ਸਮੁਦਾਇ ॥੧॥

†ਪਾ:-ਵਿਸਥਰਜੋ।

ਸ੍ਵੈਯਾ ਛੰਦ:

ਮਨਹੁ ਗਜਾਨ ਨਿਜ ਤਨ ਧਰਿ ਬੈਠਜੋ
ਸਦ ਗੁਨ ਨਿਕਟ ਭਗਤ ਇਸ ਭਾਇ[1]।
ਸ਼੍ਰੀ ਅਰਜਨ ਦਰਸ਼ਨ ਜਨੁ ਅੰਮ੍ਰਿਤ
ਪੁਟਨਿ ਬਿਲੋਚਨ ਪੀਵਤਿ ਜਾਇ।
ਨਹਿਂ ਤ੍ਰਿਪਤਹਿਂ ਹਿਤ ਕਰਿ ਢਿਗ
ਬੈਠਹਿਂ
ਸੁਨਹਿਂ ਬਚਨ ਤਜੋਂ ਤਜੋਂ ਹਰਖਾਇਂ।
ਮਹਾਂ ਸੁਸ਼ੀਲ ਪ੍ਰੇਮਿ ਪਰਿਪੂਰਣ
ਪ੍ਰਭੁ ਸਿਮਰਨ ਉਪਦੇਸ਼ ਬਤਾਇ ॥੨॥

[1]ਇਸ ਤਰ੍ਹਾਂ ਭਗਤ (ਬੈਠੇ ਹਨ)।

ਲਖਜੋ ਸਮਾਂ ਤਬਿ ਬਿਦਾ ਭਗਤ ਹੁਇ
ਅਪਨੇ ਅਪਨੇ ਥਾਨ ਪਯਾਨ।
ਪੁਨ ਆਏ ਸਭਿ ਬੇਦ ਦੇਹ ਧਰਿ
ਸ਼੍ਰੀ ਅਰਜਨ ਕੋ ਬੰਦਨ ਠਾਨਿ।
ਚਾਹਤਿ ਭੇ ਗੁਰ ਕਰਜੋ ਸੁ ਚਿਤਮੈਂ[1]
ਅਨਿਕ ਭਾਂਤਿ ਕੀ ਉਸਤਤਿ ਠਾਨਿ।
ਜਿਸ ਕਾਰਨ ਅਵਤਰੇ ਜਗਤ ਮਹਿਂ
ਤਿਸ ਕੀ ਉਰ ਅਭਿਲਾਖ ਮਹਾਂਨ
॥੩॥

[1]ਚਿੱਤ ਵਿਚ ਗੁਰੂ ਧਾਰਨ ਕਰਨਾ ਚਾਹਿਆ।

ਦੋਹਰਾ:

ਸੁਨਿ ਸ੍ਰੋਤਨਿ ਸੁਖ ਪਾਇ ਕਰਿ,
ਬੂਝੀ ਕਥਾ ਬਿਚਾਰ।
‘ਬੇਦ ਧਰਜੋ ਨਰ ਦੇਹ ਕੋ,
ਇਹ ਕਹੀਯਹਿ ਬਿਸਤਾਰ’ ॥੪॥

*ਵੇਦਾਂ ਦਾ ਭੱਟਾਂ ਦਾ ਰੂਪ ਧਾਰਨ ਕਰਕੇ ਅਵਤਾਰਾਂ ਦੀ ਉਸਤਤੀ ਕਰਨ ਲਈ ਆਉਣਾ ਹਿੰਦੂਆਂ ਦੀਆਂ ਪ੍ਰਮਾਣੀਕ ਪੁਸਤਕਾਂ ਵਿਚ ਬੀ ਲਿਖਿਆ ਹੈ, ਜਿਹਾ ਕਿ ਤੁਲਸੀ ਕ੍ਰਿਤ ਰਾਮਾਇਣ ਦੇ ਉੱਤਰ ਕਾਂਡ ਅੰਕ ੨੭ ਵਿਚ ਲਿਖਿਆ ਹੈ ਕਿ ਜਦ ਮਹਾਰਾਜਾ ਰਾਮ ਚੰਦਰ ਜੀ ਬਨਬਾਸ ਤੋਂ ਮੁੜ ਕੇ ਅਜੁਧਯਾ ਜੀ ਪੁੱਜ ਤਖਤ ਤੇ ਬੈਠੇ ਤਦ:- ਭਿੰਨ ਭਿੰਨ ਉਸਤਤਿ ਕਰੀ-ਗੇ ਸੁਰ ਨਿਜ ਨਿਜ ਧਾਮ। ਵੰਦੀ ਵੇਸ਼ ਧਰਿ ਵੇਦ ਤਬ ਆਏ ਜਹਿਂ ਸ੍ਰੀ ਰਾਮ ॥੨੭॥ ਪ੍ਰਭੁ ਸੂਬੱਗਯ ਕੀਨਹਿ ਅਤੀ ਆਦਰ ਕ੍ਰਿਪਾ ਨਿਧਾਨ। ਲਖਯੋ ਨ ਕਾਹੂ ਮਰਮ ਕਛੁ ਲਗੇ ਕਰਨ ਗੁਣ ਗਾਨ ॥੨੮॥
ਅਰਥ: 'ਜਦੋਂ ਤਰ੍ਹਾਂ ਤਰ੍ਹਾਂ ਦੀ ਉਸਤਤੀ ਕਰਕੇ ਦੇਵਤੇ ਆਪੋ ਆਪਣੇ ਧਾਮਾਂ ਵਿਚ ਪਹੁੰਚੇ ਤਾਂ ਵੇਦ ਭੱਟਾਂ ਦਾ ਰੂਪ ਧਾਰ ਆਏ, ਜਿਥੇ ਸ੍ਰੀ ਰਾਮ ਚੰਦਰ ਜੀ ਸਨ, ਪ੍ਰਭੂ ਸਰਬੱਗਯ (ਰਾਮ ਚੰਦ੍ਰ ਜੀ) ਨੇ ਬੜਾ ਆਦਰ ਕੀਤਾ, ਹੋਰ ਕਿਸੇ ਨੇ ਭੇਦ ਨਾ ਜਾਣਿਆਂ। ਉਹ (ਭੱਟ) ਗੁਣ ਗਾਇਨ ਕਰਨ ਲੱਗੇ।' ਸ੍ਰੀ ਮਤ ਭਾਗਵਤ ਪੁਰਾਨ ਦੇ ਦਸਮ ਸਕੰਧ ਸਤਾਈਸਵੇਂ ਅਧਯਾਯ ਵਿਚ ਭੀ ਵੇਦਾਂ ਦੀ ਉਸਤਤੀ ਕਰਨ ਦਾ ਪ੍ਰਸੰਗ ਹੈ, ਉਥੇ ਭੀ ਵੇਦਾਂ ਨੂੰ 'ਵੰਦੀ ਜਨ' ਕਿਹਾ ਹੈ।

**ਸ੍ਵੈਯਾ ਛੰਦ:**

ਸੁਨਹੁ ਸਿੱਖ ਸਤਿਗੁਰ ਕੀ ਮਹਿਮਾ
ਜਿਸ ਤੇ ਮਨ ਬਾਂਛਤਿ ਫਲ ਪਾਇ।
ਸਭਿ ਬੇਦਨਿ ਅਵਤਾਰ ਧਰਯੋ ਜਿਮ
ਸੋ ਪ੍ਰਸੰਗ ਸਭਿ ਦੇਉਂ ਸੁਨਾਇ।
ਕਾਂਸ਼ੀ ਬਾਸ ਸ਼੍ਰੁਤਿ ਸਭਿ ਠਾਨਤਿ
ਸਭਿ ਬਿੱਦਯਾ ਕੋ ਜਹਿਂ ਸਮੁਦਾਇ[1]।

[1]ਕਾਂਸ਼ੀ ਵਿਚ ਸਾਰੇ ਵੇਦ ਵਾਸਾ ਕਰਦੇ ਹਨ ਤੇ ਜਿਥੇ ਸਾਰੀਆਂ ਵਿਦਯਾਵਾਂ ਦਾ ਇਕੱਠ ਹੈ।

ਨਿਰਨੇ ਹੋਤਿ ਬ੍ਰਹਮ ਕੋ ਨਿਤਪ੍ਰਤਿ
ਪਢਹਿਂ ਬਿਚਾਰਹਿਂ ਬਧਿ ਬਿਰਧਾਇ[1]
॥੫॥

[1]ਵਧਦੀ ਹੈ।

ਬਾਸ ਕਰਤਿ ਇਕ ਸਮੈ ਬੇਦ ਤਹਿਂ
ਅਤਿਸ਼ੈ ਰਿਦੇ ਕੀਨਿ ਹੰਕਾਰ।
-ਨਿਰਨੋ ਹਮ ਤੇ ਹੋਤਿ ਬ੍ਰਹਮ ਕੋ
ਕਰਹਿਂ ਬਿਚਾਰਨ ਸਾਰ ਅਸਾਰ।
ਨਾਤੁਰ ਅੰਧਕਾਰ ਬਿਸਤਰਿ ਹੈ,
ਹਮ ਤੇ ਜਗਤ ਪ੍ਰਕਾਸ਼ ਉਦਾਰ।
[1]ਅੱਗਯਾਨੀ ਮਨ ਲਹਹਿ ਗਯਾਨ ਕੋ,
ਪਾਇ ਮੁਕਤਿ ਕੋ, ਬੰਧਨ ਟਾਰਿ-
॥੬॥

[1]ਜਗਤ ਵਿਚ ਸ੍ਰੇਸ਼ਟ ਪ੍ਰਕਾਸ਼ ਹੁੰਦਾ ਹੈ।

ਪਾਰਬ੍ਰਹਮ ਨੇ ਲਖਿ ਬੇਦਨਿ ਗਤਿ
ਜਿਨ ਕੇ ਭਯੋ ਹੰਕਾਰ ਬਿਕਾਰ।
-ਇਹੀ[1] ਜਨਮ ਦੇ ਜਗ ਮਹਿਂ ਫਿਰਿ

[1]ਭਾਵ ਇਹ ਹੰਕਾਰ।

ਫਿਰਿ
ਸਕਲ ਵਿਕਾਰਨਿ ਮੂਲ ਉਦਾਰ।
ਇਨ ਉਰ ਤੇ ਅਬਿ ਕਰੌਂ ਉਖਾਰਨਿ[1]–
ਕ੍ਰਿਪਾ ਸਿੰਧੁ ਇਸ ਬਿਧਿ ਉਰ ਧਾਰਿ।
ਭਈ ਗਗਨ ਬਾਨੀ ਤਬਿ ਇਨ ਕੋ
'ਨਰ ਸਰੀਰ ਕੋ ਲਿਹੁ ਅਵਤਾਰ ॥੭॥

[1]ਹੰਕਾਰ) ਉਖਾੜ ਦਿਆਂ।

ਤੁਮਰੇ ਉਰ ਹੰਕਾਰ ਬਿਕਾਰ ਜੁ,
ਨਿਸ਼ਫਲ ਕਰਹੁ[1], ਜਾਨਿ ਇਮ ਲੇਹੁ।

[1]ਤੁਹਾਡੇ ਦਿਲ ਵਿਚ ਹੰਕਾਰ ਦਾ ਵਿਕਾਰ ਹੈ (ਇਹ ਤੁਸੀਂ) ਨਿਸ਼ਫਲ (ਹੰਕਾਰ) ਕਰ ਰਹੇ ਹੋ।

ਗੁਰ ਬਿਨ ਰਿਦੈ ਪ੍ਰਕਾਸ਼ ਨ ਹੋਵਤਿ
ਯਾਂ ਤੇ ਮੂਲ ਸਤਿਗੁਰੂ ਦੇਹੁ[1]।

[1]ਪ੍ਰਕਾਸ਼) ਦਾ ਮੁੱਢ ਸਤਿਗੁਰਾਂ ਦੀ ਦੇਹ ਹੈ।

ਤੁਮਰੋ ਖੇਦ ਬਿਨਸ ਕਰਿ ਜਾਵਹਿ
ਕਰਹੁ[1] ਗੁਰੂ ਜਿਤ ਕਿਤ ਦ੍ਰਿਸ਼ਟੇਹੁ[2]।

[1]ਧਾਰਨ ਕਰੋ। [2]ਦੇਖਕੇ।

ਸਤਿਗੁਰ ਬਿਨਾ ਨ ਸ਼ਾਂਤੀ ਪੱਯਤਿ
ਯਾਂ ਤੇ ਬਨਹੁ ਸਿੱਖ ਹਿਤ ਦੇਹੁ[1] ॥੮॥

[1]ਹਿਤ ਦੇਕੇ ਸਿਖ ਬਣੋ।

ਇਕ ਇਕ ਬੇਦ ਚਤੁਰ ਬਪੁ ਧਾਰਹੁ
ਬ੍ਰਹਮਾ ਤੁਮ ਸੰਗ ਨਰ ਤਨ ਪਾਇ।
ਰੱਛਕ ਸਦਾ ਹੋਤਿ ਜਿਤ ਕਿਤ ਇਹ
ਤੁਮਰੋ ਬਿਘਨ ਸਕਲ ਬਿਨਸਾਇ।'
ਗਗਨ ਗਿਰਾ ਇਮ ਕਹਜੋ, ਮੌਨ ਪੁਨਿ,
ਸੁਨਿ ਸਭਿ ਬੇਦ ਰਹੇ ਬਿਸਮਾਇ।
ਕਮਲਜ[1] ਸਹਤ ਬਿਚਾਰਨਿ ਕਰਿ ਕੈ
ਛਿਤ ਅਵਤਰੇ ਸਰੂਪ ਬਨਾਇ ॥੯॥

[1]ਬ੍ਰਹਮਾ।

ਇਕ ਇਕ ਬੇਦ ਚਤੁਰ ਬਪੁ ਧਾਰੇ
ਪ੍ਰਗਟ ਨਾਮ ਤਿਨ ਕਹੌਂ ਅਸੰਸ[1]।

[1]ਸੰਸੇ ਤੋਂ ਬਿਨਾਂ।

ਪੂਰਬ ਸ਼ਜਾਮ ਬੇਦ ਕੇ ਇਹ ਭੇ
-ਮਥਰਾ, ਜਾਲਪ, ਬੱਲ, ਹਰਬੰਸ-।
ਪੁਨ ਰਿਗਬੇਦ -ਕੱਲਜ, ਜੱਲ, ਨੱਲ ਤ੍ਰੈਂ,
ਕਲਸਹਾਰ- ਚੌਥੇ ਗਿਨਿ ਅੰਸ।
ਭਏ ਜੁਜਰ ਕੇ -ਟੱਲਜ, ਸੱਲਜ, ਪੁਨ,

ਜੱਲਜ, ਭੱਲਜ- ਉਪਜੇ ਦਿਜ ਬੰਸ
॥੧੦॥
ਬਹੁਰ ਅਥਰਬਣ -ਦਾਸ ਰੁ ਕੀਰਤਿ,
ਗਿਨਿ[1] ਗਇੰਦ, ਸਦਰੰਗ ਸੁ ਚਾਰ-। [1]ਗਿਣੋ।
ਕਮਲਾਸਨ[6] ਕੋ ਭਿੱਖਾ ਨਾਮ ਸੁ
ਇਨ ਸਭਿ ਤੇ ਭਾ ਅਧਿਕ ਉਦਾਰ।
ਬਿੱਪ੍ਰ ਸਰੀਰ ਭਾਟ ਲਈ ਸੰਗਜਾ,
ਬਡੇ ਬੈਸ ਮਹਿਂ ਭੇ ਇਕ ਸਾਰ।
ਹੋਇ ਇਕੱਤ੍ਰ ਲਗੇ ਗੁਰ ਖੋਜਨਿ
ਦੇਸ਼ ਬਿਦੇਸ਼ਨਿ ਮਹਿਂ ਹਿਤ ਧਾਰਿ
॥੧੧॥
ਪੰਥ ਜਿਤੇ ਜਗ ਬਿਖੈ ਪ੍ਰਬਿਰਤੇ
ਸਭਿ ਕੇ ਨਿਕਟ ਕਰਤਿ ਪ੍ਰਸਥਾਨ।
ਗਿਰੀ ਪੁਰੀ[1] ਆਦਿਕ ਸੰਨਜਾਸੀ [1]ਗਿਰੀ ਤੇ ਪੁਰੀ ਸੰਨਜਾਸੀਆਂ ਦੀਆਂ ਕਿਸਮਾਂ ਹਨ।
ਤਿਨ ਤੇ ਸੁਨਹਿਂ ਬੈਨ ਹਿਤ ਠਾਨਿ।
ਜੋਗ ਅੱਭਜਾਸੀ ਅਰੁ ਕੰਨਪਾਟੇ[†] [†]ਪਾ:-ਕੰਨਿਫਾੜੇ।
ਦੋਨੋ ਢਿਗ ਕਿਯ ਸੰਗ ਮਹਾਨ[1]। [1]ਦੋਹਾਂ ਪਾਸ ਜਾਕੇ ਬੜਾ ਸਤਿਸੰਗ ਕੀਤਾ।
ਬ੍ਰਹਮਚਾਰੀ, ਤਪਸੀ, ਬੈਰਾਗੀ
ਅਪਰ ਕਿਤਿਕ ਕੋ ਕਰੈ ਬਖਾਨਿ
॥੧੨॥
ਸੰਮਤ ਏਕ ਫਿਰੇ ਜਗ ਖੋਜਤਿ
ਜੇ ਸਾਧਿਕ ਪਰਲੋਕ ਉਦਾਰ[1]। [1]ਸ੍ਰੇਸ਼ਟ ਪ੍ਰਲੋਕ ਦੇ ਸਾਧਨਾਂ ਕਰਨੇ ਵਾਲੇ।
ਕਹਿ ਨਿਜ ਬਚਨ, ਸ਼ਾਂਤਿ ਦੇ ਚਿਤ ਕੋ
ਐਸੋ ਕਤਹੂੰ ਨਹੀਂ ਨਿਹਾਰ।
ਦੇਸ਼ ਬਿਦੇਸ਼ਨਿ ਸਗਰੇ ਫਿਰ ਕਰਿ
ਭਏ ਉਦਾਸ ਗਏ ਜਬਿ ਹਾਰ।
ਉਤਰਜੋ ਗਰਬ, ਅਹੈਂ ਹਮ ਜਗ ਮਹਿਂ
ਤਊ ਨ ਦੇਖਜੋ ਬਿਨਾ ਬਿਕਾਰ ॥੧੩॥
ਯਾਂ ਤੇ ਸਤਿਗੁਰ ਸਭਿ ਤੇ ਦੀਰਘ
ਜਿਨ ਕੇ ਮਿਲਤਿ ਸ਼ਾਂਤਿ ਚਿਤ ਪਾਇ।
ਬਿਨਾਂ ਗਰਬ ਤੇ ਸਰਬ ਭਏ ਜਬਿ

ਸੁਧਾ ਸਰੋਵਰ ਕੀ ਦਿਸ਼ਿ ਆਇ।
ਮਹਿਮਾ ਸੁਨਤਿ ਅਨੇਕ ਲੋਕ ਤੇ
ਸ਼੍ਰੀ ਅਰਜਨ ਸਤਿਗੁਰ ਸੁਖਦਾਇ।
ਭਿੱਖੇ ਸਹਤ ਸਕਲ ਹੀ ਮਿਲਿ ਕੈ
ਦਰਸ਼ਨ ਹਿਤ ਚਿਤ ਚੌਂਪ ਬਢਾਇ
॥੧੪॥
ਗੁਨ ਕੋ ਸੁਨਤਿ ਸ਼ਾਂਤਿ ਹੁਇ ਆਈ
ਸ਼੍ਰੀ ਅਰਜਨ ਕੋ ਸਿਮਰਤਿ ਨਾਮ।
ਸਭਿ ਪਹੁੰਚੇ ਹਰਿਮੰਦਰਿ ਮੈਂ ਜਬਿ
ਦਰਸ਼ਨ ਪਿਖ੍ਯੋ ਅਜਬ ਅਭਿਰਾਮ।
ਸ਼੍ਯਾਮ ਸਰੂਪ ਅਨੂਪ ਚਤੁਰਭੁਜ
ਸੁੰਦਰ ਬਦਨ ਸੁ ਛਬਿ ਕੋ ਧਾਮ।
ਮਹਾਂ ਜੋਤਿ ਜਾਗਤਿ ਚਹੁਂ ਦਿਸ਼ਿ ਮਹਿਂ
ਕਰਤਿ ਅਨੇਕ ਸੁ ਨੰਮ੍ਰਿ ਪ੍ਰਣਾਮ[1]
॥੧੫॥

[1]ਗੁਰੂ ਜੀ ਨੂੰ ਲੋਕੀਂ ਮੱਥਾ ਟੇਕਦੇ ਹਨ।

ਕਮਲਾ ਕਰ ਕਮਲਨਿ ਪਦ ਕਮਲ ਜਿ
ਮ੍ਰਿਦੁਲ ਪਲੋਸਤਿ ਪ੍ਰੀਤ ਬਿਸਾਲ[1]।

[1]ਲੱਛਮੀ ਹੱਥ ਕਮਲਾਂ ਨਾਲ ਚਰਨ ਕਮਲ ਜੋ ਕੋਮਲ ਹਨ ਬੜੀ ਪ੍ਰੀਤ ਨਾਲ ਝਸਦੀ ਹੈ।

ਸੁਭਤਿ ਸੇਖ ਸਾਈਂ[1] ਬਡ ਸ਼ੋਭਾ,

[1]ਮਹਾਂ ਵਿਸ਼ਨੂੰ [ਸੰਸ: ਸ਼ੇਸ਼ ਸ਼ਾਯਿਨ = ਸ਼ੇਸ਼ਨਾਗ ਤੇ ਸੈਣ ਵਾਲਾ]

ਦ੍ਰਿਗ ਬਿਸਤਰਤਿ ਕੋਰ ਜੁਗ ਲਾਲ[1]।

[1]ਨੇਤ੍ਰ ਚੌੜੇ, ਕੋਨੇ ਦੋਵੇਂ ਲਾਲ ਹਨ।

ਪੀਤੰਬਰ ਸਭਿ ਅੰਗ ਬਿਭੂਖਨ
ਬਡੇ ਬਿਭੂਖਤਿ ਗਰ ਬਨਮਾਲ[1]।

[1]ਗਲੇ ਵਿਚ ਬੈਜੰਤੀ ਮਾਲਾ।

ਸੀਸ ਕਿਰੀਟ[1], ਕੇਸ ਮ੍ਰਿਦੁ ਮੇਚਕ
ਘੁੰਘਰਿਆਰੇ ਸ਼ੋਭਤਿ ਭਾਲ ॥੧੬॥

[1]ਸਿਰ ਤੇ ਮੁਕਟ।

ਦੋਹਰਾ:
ਬੇਦ ਸਰੂਪ ਜਿ ਬਿੱਪ੍ਰ ਬਰ, ਹਰਿ ਸਰੂਪ
ਤਿਨ ਦੀਖਿ[1]।

[1]ਭਾਵ ਵੇਦਾਂ ਨੇ ਗੁਰੂ ਜੀ ਨੂੰ ਮਹਾਂ ਵਿਸ਼ਨੂੰ ਰੂਪ ਦੇਖਿਆ।

ਅਪਰ ਨਹੀਂ ਕਾਹੂੰ ਲਖ੍ਯੋ, ਦੇਨਿ ਹੁਤੀ
ਤਿਨ ਸੀਖ[1] ॥੧੭॥

[1]ਤਿਨ੍ਹਾਂ ਨੂੰ ਸਿੱਖਿਆ ਦੇਣੀ ਸੀ (ਤਦ ਕਰ ਇਹੋ ਜਿਹਾ ਆਪਣਾ ਸਰੂਪ ਦਿਖਲਾਯਾ)।

ਸ੍ਵੈਯਾ ਛੰਦ:
ਅਸ ਸਰੂਪ ਦੇਖਤਿ ਬਿਸਮਾਏ

ਹਰਿ ਮੰਦਿਰ ਮਹਿਂ ਸੁੰਦਰ ਸ਼ੋਭ।
ਮਹਾਂ ਬਿਸ਼ਨੁ ਕੋ ਰੂਪ ਮਨੋਹਰ
ਜਿਸਹਿ ਧਯਾਨ ਧਰਿ ਜੋਗੀ ਲੋਭ[1]।
ਉਸਤਤਿ ਕਰਨਿ ਲਗੇ ਹੁਇ ਠਾਂਢੇ
ਜਿਨਿ ਕੈ ਭਯੋ ਪ੍ਰੇਮ ਕੋ ਛੋਭ।
ਨਮਸਕਾਰ ਪੁਨਿ ਪੁਨਿ ਪਗ ਪੰਕਜ
ਰਿਦਾ ਪਰਮ ਗੰਭੀਰ ਅਛੋਭ ॥੧੮॥

[1]ਲੁਭਾਇਮਾਨ ਹੁੰਦੇ ਹਨ।

ਭੁਜੰਗ ਛੰਦ:

'ਦਯਾ ਸਿੰਧੁ ਦੀਨਾਨਿ ਬੰਧੂ ਕ੍ਰਿਪਾਲਾ!
ਨਮੋ ਪਾਦ ਕੰਜੰ ਅਭੰਜੰ[1] ਉਜਾਲਾ[2]।
'ਅਜੈ[1] ਹੋ, ਅਨਾਸ਼ੀ, ਅਨਾਦੀ, ਅਨੂਪੰ।
ਮਹਾਂਰਾਜ ਰਾਜਾਨ ਕੇ ਰਾਜ ਰੂਪੰ ॥੧੯॥

[1]ਨਾਸ਼ ਤੋਂ ਰਹਤ। [2]ਪ੍ਰਕਾਸ਼ ਰੂਪ।
[1]ਜੋ ਜਿੱਤਿਆ ਨਾ ਜਾਵੇ।

ਸਭੈ ਬੀਚ ਬਾਸੋ, ਅਲੇਪੰ ਸਦਾ ਹੋ।
ਅਜੋਨੀ ਅਛੈ ਏਕ ਰੂਪੰ ਅਜਾ ਹੋ[1]।
ਕਥੇ ਮੋ ਨ ਆਵੈ, ਕਥੈ ਕੌਨ ਤੋਹੀ।
ਨਿਰਾਲੰ, ਬਚਿੱਤ੍ਰ ਨਿਰਾਲੰਬ ਹੋਹੀ ॥੨੦॥

[1]ਜਨਮ ਰਹਤ।

ਸਭੀ ਤੋਹਿ ਮੇਂ, ਤੂ ਸਭੇ ਮੈਂ ਬਿਰਾਜੈਂ।
ਅਕਾਸ਼ੰ ਜਥਾ ਏਕ ਸਾਰੇ ਸੁ ਛਾਜੈਂ[1]।
ਬ੍ਰਹਮੰਡੰ ਅਖੰਡੰ ਤੁਮੀ ਦੇਹਿ ਧਾਰੀ।
ਦੁਊ ਨੈਨ ਭਾਨੂ ਸਸੀ ਜੋਤਿ ਭਾਰੀ[1] ॥੨੧॥

[1]ਫਬ ਰਹਿਆ ਹੈਂ।
[1]ਭਾਰੀ ਜੋਤ ਵਾਲੇ।

ਦਿਸ਼ਾ ਸ਼੍ਰੌਨ ਤੇਰੇ ਨਭੰ ਸੀਸ ਗਾਵੈਂ।
ਮਹਾਂ ਪੁੰਨ ਅੱਗ੍ਰੰ ਪ੍ਰਿਸ਼੍ਰੀ ਪਾਪ ਥਾਵੈਂ[1]।
ਮਹਾਂ ਸਿੰਧੁ ਕੁੱਖੀ, ਤਰੂ ਰੋਮ ਬ੍ਰਿੰਦੰ।
ਅਹੈ ਪਾਇ ਪਾਤਾਲ, ਤੋਹੀ ਮੁਕੰਦੰ ॥੨੨॥

[1]ਮਹਾਂ ਪੁੰਨਜ ਆਪ ਦਾ ਅਗਲਾ ਭਾਗ ਹੈ ਤੇ ਪਾਪ ਪਿੱਠ ਦਾ ਥਾਂ ਹੈ।

ਗੁਰੂ ਨਾਨਕੰ ਬੰਸ ਬੇਦੀਨਿ ਮਾਂਹੀ।
ਨਰੰ ਦੇਹਿ ਧਾਰੀ ਜਪੈਂ ਜਾਪ ਜਾਂਹੀ।
ਕਲੀ ਮੈਂ ਦਯਾ ਧਾਰਿ ਨਾਮੰ ਜਪਾਯੋ।

ਕਰਯੋ ਪੰਥ ਸਿੱਖੀ ਤਰੇ ਜਾਂਹਿ ਪਾਯੋ
॥੨੩॥
ਗੁਰੂ ਅੰਗਦੰ ਰੂਪ ਹੋਏ ਕ੍ਰਿਪਾਲਾ।
ਕਰਾਮਾਤ ਕਾਹੂੰ ਨ ਦੀਨੀ ਬਿਸਾਲਾ।
ਜਰਯੋ ਜੋਰ ਦੀਹੰ[1] ਰਿਦੇ ਮੈਂ ਗਹੀਰੰ[2]।
ਉਧਾਰੇ ਮਹਾਂ ਸਿੱਖ ਦੇ ਨਾਮ ਧੀਰੰ
॥੨੪॥
ਪਿਤਾ ਮੋਹਰੀ ਕੇ ਧਰੀ ਦੇਹਿ ਫੇਰੀ।
ਮਹਾਂ ਪੰਥ ਸਿੱਖੀ ਬਿਥਾਰੀ ਘਨੇਰੀ।
ਚਹੂੰ ਚੱਕੇ ਮੈਂ ਕੀਰਤੀ ਚਾਰੁ ਹੋਈ।
ਦਈ ਬ੍ਰਿੰਦ ਮੰਜੀ ਗੁਰੂ ਕੀਨਿ ਸੋਈ
॥੨੫॥
ਗੁਰੂ ਰਾਮਦਾਸੰ ਪ੍ਰਕਾਸ਼ੇ ਬਿਸਾਲਾ।
ਕਲੀ ਘੋਰ ਅੰਧੇਰ ਕੀਨੋ ਉਜਾਲਾ।
ਤਿਨੋ ਕੇ ਭਏ ਨੰਦ ਰੂਪੰ ਤੁਮਾਰਾ।
ਨਮਸਤੰ ਨਮਸਤੰ ਨਮਸਤੰ ਉਦਾਰਾ'
॥੨੬॥

[1]ਬੜੀ ਭਾਰੀ ਬਲ। [2]ਡੂੰਘੇ।

ਦੋਹਰਾ:
ਇਮ ਅਸ਼ਟਕ ਉਸਤਤਿ ਕਰੀ, ਪਠਿ
ਮਨ ਬਾਂਛਤਿ ਪਾਇ।
ਦੀਨ ਹੋਇ ਪੁਨ ਸਕਲ ਹੀ, ਰਹੇ ਚਰਨ
ਲਪਟਾਇ ॥੨੭॥
ਸੈਯਾ ਛੰਦ:
ਸ਼੍ਰੀ ਅਰਜਨ ਤਬਿ ਨਿਜ ਸਰੂਪ ਕੋ
ਸਭਿ ਹੀ ਦਿਜਨਿ ਦਿਖਾਵਨਿ ਕੀਨਿ।
ਬੂਝਤਿ ਭਏ, 'ਕੌਨ ਤੁਮ ਕਾਰਜ
ਉਰ ਬਾਂਛਤਿ ਲਿਹੁ ਜਾਚਿ ਪ੍ਰਬੀਨ।
ਕਹਾਂ ਬਸਤਿ, ਗਮਨੇ ਅਬਿ ਕਿਤ ਕੋ,
ਹਮ ਢਿਗ ਆਏ ਕਜਾ ਚਿਤ ਚੀਨਿ।'
ਮੁੱਖਜ ਹੁਤੋ ਸਭਿਹਿਨਿ ਮਹਿਂ ਭਿੱਖਾ
ਬੋਲਯੋ ਬਾਕ ਹੋਇ ਕਰਿ ਦੀਨ ॥੨੮॥

ਭਿੱਖੋ ਵਾਚ† ॥

†ਕਈ ਨੁਸਖਿਆਂ ਵਿਚ ਇਹ ਪਾਠ ਨਹੀਂ ਹੈ।

‡ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥

‡ਇਹ ਸਵੈਯਾ ਗੁਰੂ ਗ੍ਰੰਥ ਜੀ ਵਿਚ ਤੀਜੇ ਮਹੱਲੇ ਦੇ ਸਵੈਯਾਂ ਵਿਚ ਹੈ। ਭਿਖਾ ਭੱਟ ਤੀਜੇ ਗੁਰਾਂ ਕੋਲ ਆਯਾ, ਦੇਖੋ ਰਾਸ ੩ ਅੰਸੂ ੫੭ ਅੰਕ ੧੮।

ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥

ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥

ਕਹਤਿਅਹ ਕਹਤੀ ਸੁਣੀ[1] ਰਹਤ ਕੋ ਖੁਸੀ ਨ ਆਯਉ ॥

[1]ਕਹਿਣੇ ਵਾਲਿਆਂ ਦੀ ਕਹਵਤ ਸੁਣੀ।

ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ ਕੇ ਗੁਣ[1] ਹਉ ਕਿਆ ਕਹਉ ॥

[1]ਭਾਵ ਔਗਨ, ਵਜੰਗ ਨਾਲ ਕਿਹਾ ਹੈ।

ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥੨॥੨੦॥

ਸਵੈਯਾ ਛੰਦ:

'ਆਪ ਗੁਰੂ ਬਨ ਦੀਖਜਾ ਦੀਜਹਿ
ਸਿੱਖਜ ਕਰਹੁ ਉਚਰਹੁ ਉਪਦੇਸ਼।
ਖੋਜਤਿ ਫਿਰੇ ਜਗਤ ਮਹਿਂ ਜਿਤ ਕਿਤ
ਲੇਨਿ ਸ਼ਾਂਤਿ ਹਿਤ ਪੰਥ ਵਿਸ਼ੇਸ਼[1]। [1]ਬਹੁਤ ਮਜ਼ਹਬਾਂ ਵਿਚ।
ਸ੍ਰਮਤ ਭਏ ਨਹਿਂ ਪ੍ਰਾਪਤਿ ਹੋਵਾ,
ਬਾਸੀ[1] ਹਮ ਕਾਸ਼ੀ ਪੁਰਿ ਦੇਸ਼। [1]ਵੱਸਣ ਵਾਲੇ।
ਅਪਰ ਬਾਸ਼ਨਾ ਚਿਤ ਮਹਿਂ ਕੋਇ ਨ
ਕਜਾ ਜਾਚਹਿਂ ਮਿਥਿਆ ਜੁ ਅਸ਼ੇਸ਼'
॥੨੯॥
ਸ੍ਰੀ ਅਰਜਨ ਸੁਨਿ ਭਨਜੋ 'ਬੇਦ ਤੁਮ!
ਨਰ ਤਨ ਧਾਰਿ ਆਇ ਹਮ ਪਾਸ।
ਤੁਮ ਸਭਿ ਕਰਹੁ ਬ੍ਰਹਮ ਕੋ ਨਿਰਨੈ
ਪਾਰਬ੍ਰਹਮ ਕੋ ਸੁਜਸੁ ਪ੍ਰਕਾਸ਼।
ਅਬਿ ਸਰੀਰ ਮਾਨਵ ਕੋ ਪਾਯਹੁ
ਕੁਛ ਹੰਕਾਰ ਭਯੋ ਫਲ ਤਾਸ[1]। [1]ਮਨੁੱਖ ਸਰੀਰ ਹੰਕਾਰ ਦਾ ਫਲ ਹੈ।
ਬ੍ਰਹਮ ਰੂਪ ਸ੍ਰੀ ਨਾਨਕ ਕਲਿ ਮਹਿਂ
ਨਰ ਸਰੂਪ ਹੁਇ ਤਾਰੇ ਦਾਸ ॥੩੦॥
ਨਰ ਤਨ ਤੁਮਰੋ, ਨਰ ਤਨ ਸੋਈ[1], [1]ਭਾਵ ਗੁਰੂ ਨਾਨਕ ਜੀ।
ਨਰ ਭਾਖਾ[1] ਕੋ ਰਚਹੁ ਸੁਧਾਰਿ। [1]ਨਰਬਾਣੀ ਭਾਵ ਜੋ ਬਾਣੀ ਬੋਲਚਾਲ ਵਿਚ ਹੋਵੇ।
ਜਿਸ ਮਹਿਂ ਜਸੁ ਗੁਰ ਨਾਨਕ ਕੇਰਾ
ਕਰਹੁ ਅਬੈ ਨਿਜ ਬਦਨ ਉਚਾਰਿ।

ਬਹੁਰ ਸਿੱਖਯ ਹਮ ਤੁਮ ਕੋ ਕਰਿ ਹੈਂ
ਪਾਵਹੁ ਚਿਤ ਸ਼ਾਂਤੀ ਸੁਖ ਸਾਰ[1]।
ਰਹਹਿ ਸਥਿਰ ਜਗ ਬਿਖੈ ਨਾਮ ਤੁਮ
ਲਿਖਹਿਂ ਗ੍ਰਿੰਥ ਮਹਿਂ ਬਨਜੋ ਉਦਾਰ'
॥੩੧॥

[1]ਸ੍ਰੇਸ਼ਟ ਸੁਖ।

ਸੁਨਿ ਕਰਿ ਉਰ ਹਰਖਤਿ ਸਭਿ ਹ੍ਵੈ ਕਰਿ
ਹਾਥ ਜੋਰਿ ਕੈ ਬੂਝਨਿ ਕੀਨਿ।
'ਕ੍ਰਿਪਾ ਸਿੰਧੁ ਕਿਸੁ ਚਾਲ ਰਚਹਿਂ ਸੋ
ਪ੍ਰਥਮ ਬਤਾਵਹੁ ਹਮ ਲੇਂ ਚੀਨਿ।
ਤਿਸੀ ਰੀਤਿ ਸਭਿ ਕਰੈਂ ਬਨਾਵਨਿ
ਸ੍ਰੀ ਗੁਰ ਕੀਰਤਿ ਰੁਚਿਰ ਨਵੀਨ।
ਮਹਾਂ ਲਾਭ ਹਮ ਕੋ ਇਹ ਹੁਇ ਹੈ
ਰਾਵਰ ਕ੍ਰਿਪਾ ਧਾਰਿ ਕੈ ਦੀਨ[1]'
॥੩੨॥

[1]ਆਪ ਦੀਨ (ਜਾਣ) ਕੇ ਕ੍ਰਿਪਾ ਧਾਰੋ (ਅ) (ਗੁਰ ਕੀਰਤੀ ਕਰਨ ਦੀ ਦਾਤ) ਆਪ ਜੀ ਨੇ ਕ੍ਰਿਪਾ ਧਾਰ ਕੇ ਦਿੱਤੀ ਹੈ।

ਸ੍ਰੀ ਅਰਜਨ ਸੁਨਿ ਆਪ ਬਨਾਏ
ਪ੍ਰਥਮ ਸਵੱਯੇ ਸੋ ਲਿਖਵਾਇ।
ਬਹੁਰ ਸਮਸਤ ਭਾਟ ਗੁਰ ਸਿਮਰੇ
ਕਰਤਿ ਭਏ[1] ਮਨ ਕੋ ਉਮਗਾਇ।
ਸ੍ਰੀ ਨਾਨਕ ਕੋ ਸੁਜਸੁ ਆਦਿ ਮਹਿ
ਬਹੁ ਪ੍ਰਕਾਰ ਤਿਨ ਬਿਖੈ ਬਨਾਇ।
ਬ੍ਰਹਮ ਰੂਪ ਕਰਿ ਬਰਨਨ ਕੀਨੇ
ਸ਼ਿਵ ਬ੍ਰਹਮਾਦਿਕ ਜਿਸ ਕੋ ਗਾਇੰ
॥੩੩॥

[1]ਸਿਮਰ ਕਰਕੇ ਰਚਣ ਲਗੇ (ਸਵਈਏ)।

ਬਹੁਤ ਚਾਲ ਕੇ ਕਰੇ ਸਵੱਯੇ
ਦੇਸ਼ਨਿ ਕੀ ਭਾਖਾ ਬਿਚ ਸੋਇ।
ਮਹਾਂ ਮਹਾਤਮ ਕੀਨਿ ਉਚਾਰਨ
ਪਠੇ ਸੁਨੇ ਫਲ ਦੀਰਘ ਹੋਇ।
ਜਿਸ ਕੋ ਨੇਤਿ ਨੇਤਿ ਨਿਤ ਸ੍ਰੁਤਿ[1] ਕਹਿ
ਤਿਸ ਕੋ ਬਰਨ ਸਕਹਿ ਕਹੁ ਕੋਇ।
ਸ਼ੇਖ ਸ਼ਾਰਦਾ[1] ਅੰਤ ਨ ਪਾਵਹਿਂ

[1]ਵੇਦ।

[1]ਸ਼ੇਸ਼ਨਾਗ ਤੇ ਸਰਸ੍ਵਤੀ।

ਸਦਾ ਸੁ ਖੋਜਹਿਂ ਜੋਗੀ ਜੋਇ ॥੩੪॥
ਪੁਨ ਸ਼੍ਰੀ ਅੰਗਦ ਕੋ ਜਸੁ ਬਰਨਜੋ
ਬਹੁ ਪ੍ਰਕਾਰ ਕੇ ਗੁਨ ਬਿਦਤਾਇ।
ਕੀਰਤਿ ਸ਼੍ਰੀ ਗੁਰ ਅਮਰਦਾਸ ਕੀ
ਨਿਜ ਬਾਨੀ ਮਹਿਂ ਰੁਚਿਰ ਬਨਾਇ।
ਕੁਸਮ ਬਸੰਤ ਤਰੰਗ ਗੰਗ ਕੇ
ਗੁਨ ਬਿਅੰਤ ਇੱਤਯਾਦਿ ਜਨਾਇ।
ਜਿਨ ਕੇ ਸਮਸਰ ਅਪਨ ਨਹੀਂ ਕੋ
ਤਿਨ ਕੀ ਉਪਮਾ ਤਿਨ ਬਨਿ ਆਇ ॥੩੫॥
ਸ਼੍ਰੀ ਗੁਰੁ ਰਾਮਦਾਸ ਗੁਨ ਰਾਸੀ
ਤਿਨ ਕੀ ਕੀਰਤਿ ਰਚੀ ਬਿਸਾਲ।
ਧੰਨ ਧੰਨ ਸਤਿਗੁਰ ਜਗ ਸ੍ਵਾਮੀ
ਜਿਨ ਦੇਖਜੋ ਅਘ ਓਘ ਸੁ ਟਾਲਿ।
ਪੁਨ ਸ਼੍ਰੀ ਅਰਜਨ ਸੁਜਸੁ[1] ਬਨਾਯੋ
ਏਕੋ ਜੋਤਿ ਪੰਚ ਗੁਰ ਨਾਲ।
ਧਰਮ ਧੁਜਾ ਧਰਨੀ ਸਮ ਧੀਰਜ[1]
ਪਰਉਪਕਾਰੀ ਪਰਮ ਕ੍ਰਿਪਾਲ ॥੩੬॥
ਇਕ ਸੌ ਬਾਈ ਰਚੇ ਸਵੈਯੇ
ਪੰਚਹੁਂ ਗੁਰ ਕੋ ਸੁਜਸ ਬਨਾਇ।
ਸ਼੍ਰੀ ਅਰਜਨ ਕੋ ਕੀਨਿ ਸੁਨਾਵਨਿ
ਪਰਮ ਪ੍ਰੇਮ ਮਨ ਮਹਿਂ ਉਪਜਾਇ।
ਪਦ ਅਰਬਿੰਦ ਕਰੀ ਪੁਨ ਬੰਦਨ
ਦੀਨ ਭਏ ਭਾਟ ਜੁ ਸਮੁਦਾਇ।
ਚਿਤ ਮਹਿਂ ਚਾਹਤਿ ਸਿਖ ਬਨਿਬੇ ਕਉ
ਜਾਚਤਿ ਸ਼ਾਂਤਿ ਸੁ ਚਿਤ ਮਹਿਂ ਆਇ ॥੩੭॥
ਭਏ ਪ੍ਰਸੰਨ ਬਹੁਤ ਸ਼੍ਰੀ ਅਰਜਨ
ਤਿਨ ਕੀ ਕ੍ਰਿੱਤ[1] ਗ੍ਰਿੰਥ ਲਿਖਵਾਇ।
ਮਨ ਬਾਂਛਤਿ ਬਰ ਦੀਨਿ ਸਭਿਨਿ ਕੋ
ਸਿੱਖਯ ਕਰੇ ਸ਼ਾਂਤੀ ਉਪਜਾਇ।

[1]ਦਾ ਜਸ।

[1]ਧਰਮ ਦੀ ਧੁਜਾ ਧਰਤੀ ਵਤ ਧੀਰਜ।

[1]ਰਚੀ ਹੋਈ (ਬਾਣੀ)।

**ਭ੍ਰਮ ਪਰਹਰਜੋ, ਭਏ ਸਭਿ ਨਿਰਮਲ,**
**ਸ਼੍ਰੀ ਗੁਰ ਜਸੁ ਤੇ ਇਹੁ ਫਲ ਪਾਇ।**
**ਕੇਤਿਕ ਦਿਨ ਮੈਂ ਨਿਜ ਤਨ ਤਜਿ ਕੈ**
**ਬੇਦ ਰੂਪ ਹੋਏ ਤਿਸ ਭਾਇ ॥੩੮॥**

ਕਵਿ ਜੀ ਨੇ ਭੱਟਾਂ ਨੂੰ ਏਥੇ ਵੇਦਾਂ ਦੇ ਅਲੰਕਾਰ ਵਿਚ ਵਰਣਨ ਕੀਤਾ ਹੈ। ਮੁਰਾਦ ਇਹ ਜਾਪਦੀ ਹੈ ਕਿ ਏਹ ਭੱਟ ਵੇਦ ਪਾਠੀ ਪੰਡਿਤ ਸੇ। ਸੰਸਕ੍ਰਿਤ ਵੇਤਾ ਵਿਦਵਾਨਾਂ ਵਿਚ ਮਹਾਨ ਵਿਦਵਾਨਾਂ ਦੀ ਪਿਛਲੇ ਸਮੇਂ ਵਿਚ 'ਭੱਟ' ਸੰਗਯਾ ਰਹੀ ਹੈ। ਕਈ ਵੇਦ ਸ਼ਾਸਤ੍ਰ ਵੇਤਾ ਵਿਦਵਾਨ 'ਭੱਟਾਚਾਰਯ' ਕਰਕੇ ਸੱਦੇ ਜਾਂਦੇ ਸਨ, ਜੈਸਾ ਕਿ ਪੂਰਵ ਮਿਮਾਂਸਾ ਦਾ ਸੰਸਕ੍ਰਿਤ ਵਿਚ ਵਾਰਤਿਕ ਕਾਰ ਭੱਟਾਚਾਰਯ ਹੈ, ਅਸਲ ਨਾਮ ਇਨ੍ਹਾਂ ਦਾ ਕੁਮਾਰਿਲ ਸੀ, ਪ੍ਰੰਤੂ ਵਿਦ੍ਵਤਾ ਦੇ ਕਾਰਨ 'ਕੁਮਾਰਿਲ ਭੱਟਾਚਾਰਯ' ਜਾਂ 'ਭੱਟ' ਕਹਿਲਾਏ, ਜੈਸਾ ਕਿ ਅੱਜ ਕੱਲ ਪ੍ਰਾਗ, ਸ਼ਾਸਤ੍ਰੀ ਆਦਿ ਆਖੀਦੇ ਹਨ।

ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਭੱਟਾਚਾਰਯਾਂ ਨੂੰ ਵਿਦਯਾ ਦਾ ਅਹੰਕਾਰ ਹੋ ਗਿਆ ਜਾਪਦਾ ਹੈ, ਸਦਗਤੀ ਕੇਵਲ ਵਿਦਯਾ ਨਾਲ ਨਾ ਮਿਲੀ ਤੱਕਕੇ ਇਹ ਸੱਚੇ ਗੁਰੂ ਦੀ ਭਾਲ ਵਿਚ ਟੁਰੇ ਤੇ ਸਤਿਗੁਰਾਂ ਦੇ ਦੁਆਰੇ ਆਕੇ ਸੁਖੀ ਹੋਏ। ਇਹ ਗੱਲ ਇਹਨਾਂ ਦੇ ਰਚੇ ਸਵਈਆਂ ਤੋਂ ਵਿੱਦਤ ਹੋ ਰਹੀ ਹੈ। ਇਹ ਗੱਲ ਖੋਜ ਤਲਬ ਹੈ ਕਿ ਇਹ ਸਾਰੇ ਪੰਜਵੇਂ ਸਤਿਗੁਰਾਂ ਪਾਸ ਆਏ ਸੇ? ਜੈਸੇ ਕਿ ਕਵੀ ਜੀ ਦੇ ਆਪਣੇ ਲਿਖੇ ਅਨੁਸਾਰ 'ਭਿੱਖਾ ਜੀ' ਤੀਜੇ ਸਤਿਗੁਰਾਂ ਦੇ ਪਾਸ ਆਏ ਸਨ, ਦੇਖੋ ਰਾਸ ੩ ਅੰਸੂ ੫੭ ਦਾ ੧੮ ਛੰਦ ਅਤੇ ਭਾ: ਗੁ: ਵਾ: ੧੧ ਪੌ: ੨੧ ਭਗਤ ਰਤਨਾਵਲੀ। ਸਵੱਯਾਂ ਵਿਚ ਭੱਟਾਂ ਨੇ ਆਪਣੇ ਤਜਰਬੇ ਬੜੀ ਰਸੀਲੀ ਤੇ ਉੱਚ ਦਰਜੇ ਦੀ ਰਚਨਾਂ ਵਿਚ ਦੱਸੇ ਹਨ। ਸਵਈਆਂ ਤੋਂ ਇਕ ਹੋਰ ਉਗਾਹੀ ਮਿਲਦੀ ਹੈ ਕਿ ਵਿਦਵਾਨ ਮੁਤਲਾਸ਼ੀਆਂ (ਜਗਜਾਸੂਆਂ ਨੇ) ਸਾਰੇ ਫਿਰ ਕੇ ਅੰਤ ਏਥੇ ਆ ਕੇ ਆਪਣੇ ਤਜਰਬੇ ਨਾਲ ਸਤਿਗੁਰਾਂ ਨੂੰ ਵਾਹਿਗੁਰੂ ਰੂਪ ਸਹੀ ਕੀਤਾ ਤੇ ਉਗਾਹੀ ਭਰੀ। ਇਹ ਬੜਾ ਭਾਰੀ ਇਤਿਹਾਸਕ ਨੁਕਤਾ ਹੈ ਕਿ ਸ਼੍ਰੀ ਗੁਰੂ ਜੀ ਆਪਣੇ ਹੀਨ-ਹਯਾਤ 'ਸਤ ਦੇ ਖੋਜੀਆਂ' ਤੋਂ ਰੱਬੀਅਤ ਵਾਲੇ ਤੇ 'ਗੋਬਿੰਦ ਰੂਪ' ਮੰਨੇ ਗਏ। ਇਹ ਨਹੀਂ ਕਿ ਜੀਉਂਦੇ ਜੀ ਤਾਂ ਆਪ ਸਾਧਾਰਨ ਲੋਕ ਸਨ ਤੇ ਸਮੇਂ ਦੇ ਬੀਤਣ ਨੇ ਇਹ ਕੁਛ ਕੀਤਾ। ਜਿਸ ਤਰ੍ਹਾਂ ਕਿ ਕਈ ਅਵਤਾਰਾਂ ਬਾਬਤ ਕਿਹਾ ਜਾ ਰਿਹਾ ਹੈ। ਸਗੋਂ ਜੀਉਂਦੇ ਜੀ ਖੋਜੀਆਂ ਤੇ ਵਿਦਵਾਨਾਂ ਨੇ, ਗੁਰੂ ਸਾਹਿਬਾਂ ਨੂੰ 'ਗੋਬਿੰਦ ਰੂਪ' ਸਹੀ ਕਰ ਲਿਆ ਸੀ।

ਭੱਟਾਂ ਨੇ ਜੋ ਸਵਈਏ ਰਚੇ ਹਨ 'ਗੁਰੂ ਪਦ' ਲਈ ਰਚੇ ਹਨ, ਉਹ ਗੁਰੂ ਜਯੋਤੀ ਦੀ ਉਹਨਾਂ ਨੇ ਸਾਖ ਭਰੀ ਤੇ ਸਤੁਤੀ ਕੀਤੀ ਹੈ, ਚਾਹੋ ਉਹਨਾਂ ਦੇ ਰਹਿਣ ਵੇਲੇ ਗੁਰ ਗਾਦੀ ਤੇ ਕੋਈ ਗੁਰੂ ਸਾਹਿਬ ਸਨ। ਇਸ ਕਰਕੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਕਲਤ ਕਰਤਾ ਗੁਰੂ ਅਰਜਨ ਦੇਵ ਜੀ ਦਾ ਸਾਰਿਆਂ ਨੂੰ ਬੀੜ ਵਿਚ ਸ਼ਾਮਲ ਕਰਨਾ ਉਹਨਾਂ ਦੇ ਦੈਵੀ ਫਰਜ਼ ਦੀ ਅਦਾਇਗੀ ਸੀ, ਜਿਵੇਂ ਉਹਨਾਂ ਦੀ ਰਚੀ ਬਾਣੀ ਪੰਜਵੇਂ ਗੁਰੂ ਨਾਨਕ ਦੀ ਬਾਣੀ ਹੈ ਤੇ ਮਹਲਾ ੫ ਦੇ ਸਿਰਲੇਖ ਹੇਠਾਂ ਰੱਬੀ ਬੀੜ ਵਿਚ ਉਸ ਦਾ ਚਾੜ੍ਹਨਾ ਉਹਨਾਂ ਦੇ ਗੁਰੂ ਪਦ ਦਾ ਫਰਜ਼ ਸੀ, ਤਿਵੇਂ ਸਵਈਏ ਮਹਲੇ ੫ ਬੀ ਪੰਜਵੇਂ ਗੁਰ ਨਾਨਕ ਦੇ ਸਵਈਏ ਹਨ, ਉਹਨਾਂ ਦੀ ਬੀੜ ਵਿਚ ਚਾੜ੍ਹਨਾ ਉਹਨਾਂ ਦਾ ਗੁਰੂ ਪਦ ਦਾ ਫਰਜ਼ ਸੀ। ਰਾਜਾ 'ਰਾਜਾ ਪਦ' ਦੇ ਫਰਜ਼ ਅਦਾ ਕਰਦਾ ਕਿਸੇ ਸ਼ਖਸੀ ਨਿੰਮ੍ਰਤਾ ਦੇ ਖਿਆਲ ਨਾਲ ਉਹਨਾਂ ਫਰਜ਼ਾਂ ਨੂੰ ਅਦਾ ਕਰਨੋਂ ਰੁਕੇ ਤਾਂ ਹਰਜ ਹੁੰਦਾ ਹੈ, ਤਿਵੇਂ ਗੁਰੂ ਪਦ ਦੇ ਸੱਚੇ ਪਾਤਸ਼ਾਹ ਨੂੰ 'ਗੁਰੂ ਜਯੋਤੀ ਪਦ' ਦੇ ਫਰਜ਼ ਅਦਾ ਕਰਨੇ ਜ਼ਰੂਰੀ ਸਨ।

**ਲਿਖੇ ਸਮਸਤ ਸਵੈਯੇ ਸੋਊ**
**ਸ਼੍ਰੀ ਗ੍ਰਿੰਥ ਸਾਹਿਬ ਕੇ ਮਾਂਹਿ।**
**ਅੰਤ ਸਰਬ ਕੇ ਲਿਖਿ ਮੁੰਦਾਵਣੀ**

ਮੁੰਦ੍ਰਤਿ[1] ਮੁਹਰ ਲਗੀ ਜਨੁ ਵਾਹਿ[2]।

[1]ਬੰਦ ਕੀਤੀ। ਮੁੰਦਾਵਣੀ ਪਦ ਦੇ ਅਰਥ ਖੋਜ ਲਈ ਦੇਖੋ ਗੁਰੂ ਗ੍ਰੰਥ ਕੋਸ਼ (ਖਾ: ਟ੍ਰੈਕਟ ਸੁ: ਸਫਾ ੧੬੬੮)। [2]ਜਾਣੋ ਉਹ (ਬਾਣੀ ਨੂੰ)।

ਭੋਗ ਸਕਲ ਬਾਣੀ ਕੋ ਪਾਯਹੁ
ਮਹਿਮਾ ਜਿਸ ਕੀ ਕਹੀ ਨ ਜਾਇ।
ਭਵਜਲ ਭੈਰਵ ਕੋ ਜਹਾਜ ਬਡ
ਪ੍ਰਭੁ ਕ੍ਰਿਪਾ ਤੇ ਪਾਰ ਪਰਾਇ ॥੩੯॥
ਰਾਗਮਾਲ ਸ਼੍ਰੀ ਗੁਰ ਕੀ ਕ੍ਰਿਤ ਨਹਿਂ
ਹੈ ਮੁੰਦਾਵਣੀ ਲਗਿ ਗੁਰ ਬੈਨ।
ਇਸ ਮਹਿਂ ਨਹਿਂ ਸੰਸੈ ਕੁਛ ਕਰੀਅਹਿ
ਜੇ ਸੰਸੈ ਅਵਿਲੋਕਹੁ ਨੈਨ।
ਮਾਧਵ ਨਲ ਆਲਮ ਕਵਿ ਕੀਨਸਿ
ਤਿਸ ਮਹਿਂ ਨ੍ਰਿਤਕਾਰੀ ਕਹਿ ਤੈਨ[1]।

[1]ਤਿਸ ਨੇ।

ਰਾਗ ਰਾਗਨੀ ਨਾਮ ਗਿਨੇ ਤਹਿਂ
ਯਾਂ ਤੇ ਸ਼੍ਰੀ ਅਰਜਨ ਕ੍ਰਿਤ ਹੈ ਨ ॥੪੦॥
ਇਹ ਸੁਧਿ ਨਹੀਂ ਲਿਖੀ ਇਹ ਗੁਰ ਨੇ
ਕਿਧੌਂ ਸਿੱਖ ਕਾਹੂ ਲਿਖਿ ਦੀਨਿ।[⚐]

[⚐]ਕਵਿ ਜੀ ਨੇ ਆਲਮ ਕਵਿ ਦੀ ਪੋਥੀ ਦੀ ਪੂਰੀ ਖੋਜ ਕੀਤੇ ਬਿਨਾਂ ਇਹ ਕੁਛ ਲਿਖ ਦਿੱਤਾ ਹੈ, ਆਖਦੇ ਹਨ ਕਿ ਇਹ ਭੁੱਲ ਸ਼ੋਭਾ ਸਿੰਘ ਨੇ ਕਰਵਾਈ ਸੀ। ਭੁੱਲ ਦਾ ਕਾਰਨ ਓਹ ਸੰਮਤ ਸੀ ਜੋ ਆਲਮ ਦੀ ਪੋਥੀ ਦੇ ਦੀਬਾਚੇ ਵਿਚ ੯੯੧ ਹਿਜਰੀ ਦਿੱਤਾ ਸੀ। ਇਸ ਸੰਮਤ ਨੂੰ ਭੁਲੇਖੇ ਨਾਲ ਆਲਮ ਦੀ ਪੋਥੀ ਦਾ (ਜੋ ਸੰਸਕ੍ਰਿਤ ਦਾ ਹਿੰਦੀ ਤਰਜਮਾ ਹੈ) ਸੰਮਤ ਸਮਝ ਲਿਆ ਗਿਆ ਸੀ, ਹਾਲਾਂ ਕਿ ਇਹ ਸੰਮਤ ਅਸਲ ਸੰਸਕ੍ਰਿਤ ਪੁਸਤਕ ਦਾ ਹੈ ਜੋ ਕਵੀ ਜੋਧ ਨੇ ਅਕਬਰ ਦੇ ਸਮੇਂ ਰਚਿਆ ਸੀ। ਆਲਮ ਕਵੀ ਨੇ ਆਪਣੀ ਰਚਨਾਂ ਰਚਣ ਦਾ ਸੰਮਤ ਅਪਣੀ ਪੋਥੀ ਦੇ ਅਖੀਰ ਤੇ ੧੭੭੪ ਬਿ: ਦਿੱਤਾ ਹੈ। ਸ਼੍ਰੀ ਮਾਨ ਗਜਾਨੀ ਸਾਹਿਬ ਸਿੰਘ ਜੀ ਧਮਧਾਣ ਸਾਹਿਬ ਵਾਲਿਆਂ ਨੇ ਰਾਗ ਮਾਲਾ ਤੇ ਬੜੀ ਡੂੰਘੀ ਤੇ ਚਿਰ ਕਾਲ ਤਕ ਸ਼ੋਭਾ ਯੋਗ ਖੋਜ ਕੀਤੀ ਹੈ। ਉਸ ਅਨੁਸਾਰ ਉਨ੍ਹਾਂ ਨੇ ਪੰਜ ਸ਼ਲੋਕ ਜੋਧ ਕਵਿ ਦੇ ਦੀਬਾਚੇ ਵਿਚੋਂ ਦਿੱਤੇ ਹਨ, ਜਿਨ੍ਹਾਂ ਦਾ ਭਾਵ ਆਲਮ ਕਵਿ ਦੇ ਤਰਜਮੇ ਨਾਲ ਟਾਕਰਾ ਖਾਂਦਾ ਹੈ ਤੇ ਨਿਰਸੰਸੇ ਕਰ ਦੇਂਦਾ ਹੈ ਕਿ ੯੯੧ ਹਿ: ਸੰਨ ਜੋਧ ਕਵੀ ਦੀ ਸੰਸਕ੍ਰਿਤ ਰਚਨਾਂ ਦਾ ਹੈ। ਯਥਾ:-
ਮਾਧਵਾਨਲ ਕਾਂਮ ਕੰਦਲਾ ਚਰਿੱਤ੍ਰ[†]।

[†]ਸੰਸਕ੍ਰਿਤ ਮਾਧਵਾਨਲ ਕਾਮ ਕੰਦਲਾ ਵਿਸ਼ੇਸ਼ ਖੋਜ ਨਾਲ ਸਾਨੂੰ ਪ੍ਰਾਪਤ ਹੋ ਗਈ ਹੈ। ਹੁਣ ਸ਼ਲੋਕਾਂ ਦੇ ਪਾਠ ਉਸ ਨਾਲ ਸੋਧਕੇ ਦੇ ਰਹੇ ਹਾਂ।

[‡]ਪ੍ਰਣਮਜ ਤਤਪਰੰ ਬ੍ਰਹਮ ਚਤੁਰਾਨਨ ਤ: ਪਰਮ੍।

[‡]ਇਨ੍ਹਾਂ ਦੀਬਾਚੇ ਦੇ ਸ਼ਲੋਕਾਂ ਦੇ ਭਾਵ ਨੂੰ ਆਲਮ ਕਵੀ ਨੇ ਆਪਣੇ ਟੀਕੇ ਵਿਚ ਜਿਵੇਂ ਲਿਖਿਆ ਹੈ ਇਨ੍ਹਾਂ ਟੁਕਾਂ ਵਿਚ ਦੇਂਦੇ ਹਾਂ:-ਪ੍ਰਿਥਮੇਂ ਪਾਰਬ੍ਰਹਮ ਕੋ ਪਰਨੋ। ਪੁਨ ਕਿਛ ਜਗਤ ਰੀਤ ਰਸ ਬਰਨੋ।
ਅਰਥ:

(ਪਹਿਲੋਂ ਮੈ) ਤਤਪਰ ਬ੍ਰਹਮ ਨੂੰ ਪ੍ਰਣਾਮ ਕਰਦਾ ਹਾਂ ਜੋ 'ਬ੍ਰਹਮ' ਕਿ ਬ੍ਰਹਮਾ ਤੋਂ ਭੀ ਪਰੇ ਹੈ।
ਸਰ੍ਵਸਜ੍ਞਤ ਜਗਨ੍ਨਾਥੰ ਭੂਤਾਦਿਨਾਂ ਪ੍ਰਵਰ੍ਤਕਮਮ੍ ॥੧॥
ਅਰਥ:
ਜੋ ਸਰਬ ਬਜਾਪੀ ਤੇ ਜਗਤ ਦਾ ਸ੍ਵਾਮੀ ਹੈ (ਤੇ ਅਕਾਸ਼ ਆਦਿਕ) ਭੂਤਾਂ ਦੀ ਪ੍ਰਵਿਰਤੀ ਕਰਨੇ ਵਾਲਾ ਹੈ।
†ਆਦਜੰਤਾ ਭਜਾਂ ਵਿਹੀਨਨ੍ਹ ਧਾਰਯਦ੍ ਚਰਾਚਰਮ੍ਰ।
†ਜਾਕੀ ਆਦਿ ਅੰਤ ਨਹ ਜਾਨੀ।
ਅਰਥ:
ਆਦਿ ਅੰਤ ਤੋਂ ਰਹਿਤ, ਚੱਲ ਤੇ ਅਚਲ ਦਾ ਧਾਰਨ ਕਰਤਾ (ਹੈ)।
†ਅਗ੍ਰਯਮਤਿ ਮਤਾਂ ਗਜੇਯਮ ਗਜੇਯ ਮਲਿਨਾਤਮਨਾਮ੍ ॥੨॥
†ਪਾਰਬ੍ਰਹਮ ਪੂਰਨ ਪਤਿ ਸ੍ਵਾਮੀ। ਘਟ ਘਟ ਰਹਿਓ ਸੁ ਅੰਤਰਯਾਮੀ। ਘਟ ਘਟ ਰਹੈ ਲਖੈ ਨਹਿ ਕੋਈ। ਜਾਕੀ ਆਦਿ ਅੰਤ ਨਹਿ ਜਾਨੀ। ਪੰਡਤ ਕਥਾ ਗਿਆਨ ਸੁਨਮਾਨੀ। ਗਿਆਨੀ ਹੋਇ ਸੁ ਗੁਰਮੁਖ ਧਿਆਵੈ। ਖੋਜੀ ਹੋਇ ਸੁ ਖੋਜਤ ਪਾਵੈ।
ਅਰਥ:
ਜੋ ਸਭ ਦਾ ਆਗੂ, ਸੂਖਮ ਬੁਧੀ ਵਾਲੇ ਦੇ ਜਾਨਣੇ ਯੋਗ, ਅਰ ਮਲੀਨ ਆਤਮਾ ਵਾਲੇ ਦੇ ਨਾਂ ਜਾਨਣੇ ਯੋਗ ਹੈ।
ਸਰ੍ਵਦਾ ਸਰ੍ਵ ਸੇਵਜੰਹਿ ਸਰ੍ਵ ਸ਼ਾਕਿਮ ਤਨ੍ਮਯਮ੍ ॥
ਅਰਥ:
ਸਰਬਦਾ ਕਾਲ ਸਰਬ ਜੀਵਾਂ ਦੇ ਸੇਵਨੇ ਯੋਗ ਹੈ ਤੇ ਸਰਬਦਾ ਸਾਖੀ ਜਗਤ ਰੂਪ ਹੈ।
ਰਸਬੰਧਾ ਜਗਦ ਰੀਤਿੰ ਕਥਯਾਮਿ ਯਥਾ ਮਤਿ ॥੩॥
ਅਰਥ:
ਜਿਸ ਰਸ ਕਰ ਜਗਤ ਬੰਧਾਇਮਾਨ ਹੈ ਸੋ ਜਗਤ ਰੀਤੀ ਮੈਂ ਕਥਨ ਕਰਦਾ ਹਾਂ, ਜੈਸੀ ਮੇਰੀ ਮਤੀ ਹੈ।
ਸਮਾਸ਼੍ਰਿਤਜ† ਜਗਤਪਤਿੰ ਮਹਾਰਾਜ ਮਹਾਬਲਮ੍ ॥
†ਪਾਠਾਂਤ੍ਰ, ਸਮਾਸ਼੍ਰਤਜ।
ਅਰਥ:
ਭਲੀ ਪ੍ਰਕਾਰ ਜਗਤ ਦੇ ਪਤੀ ਨੂੰ ਆਸਰੇ ਕਰਕੇ ਜੋ (ਹੁਣ) ਮਹਾਰਾਜਾ ਤੇ ਬਲ ਵਾਲਾ ਹੈ (ਭਾਵ ਐਸੇ ਬਲ ਵਾਲਾ ਜੋ ਅਕਬਰ ਹੈ)।
ਮਹਾ ਤੇਜੋ ਯੁਤੰ ਨਾਥਮੇਕ ਛਤ੍ਰ ਧਰੰ ਪਰਮ੍ ॥੪॥
ਅਰਥ:
ਬਡੇ ਤੇਜ ਦੇ ਯੁਕਤ, ਪ੍ਰਜਾ ਦਾ ਸ੍ਵਾਮੀ, ਅਦੁਤੀ ਛੱਤ੍ਰਧਾਰੀ ਤੇ ਉਤਕ੍ਰਿਸ਼ਟ ਹੈ (ਅਕਬਰ)।
ਸ਼ਤ੍ਰ ਜਾਤ ਜਿਤੰ ਦਰਸ਼੍ ਪ੍ਰਜਾ ਧਰਮ੍ ਸੁਰਕਸ਼੍ਕਮ੍ ॥
ਅਰਥ:
ਜਿਸਨੇ ਸਰਬ ਸ਼ੱਤ੍ਰੂ ਜੀਤ ਲੀਤੇ ਹਨ, ਤੇ ਪ੍ਰਜਾ ਦੇ ਧਰਮ ਦੀ ਪਾਲਨਾ ਕਰਨੇ ਵਾਲਾ ਹੈ।
†ਇੰਦ੍ਰਪ੍ਰਸਥ ਪਤਿੰ ਭੂਪੰ ਰਾਜੰ ਮਹਾ ਵਰਮ੍ ॥੫॥
†ਚੌ:। ਜਗਪਤਿ ਰਾਜ ਕੋਟਿ ਜੁਗ ਕੀਜੈ। ਸ਼ਾਹ ਜਲਾਲ ਛਤ੍ਰ ਪਤਿ ਜੀਜੈ। ਦਿਲੀਪਤਿ ਅਕਬਰ ਸੁਲਤਾਨ। ਸਪਤ ਦੀਪ ਮੈਂ ਜਾਕੀ ਆਨ।
ਅਰਥ:
ਦਿੱਲੀ ਦਾ ਪਤੀ ਤੇ ਭੂਪਾਲ ਹੈ ਤੇ ਰਾਜਿਆਂ ਦਾ ਰਾਜਾ ਤੇ ਸ਼੍ਰੇਸ਼ਟ ਹੈ।

ਕੋਟਿ ਯੁਗ ਸਹਸ੍ਰਾਣਿ ਜੀਵਯਤੁ ਮਹੀਤਲੇ।
ਅਰਥ:
ਕਈ ਕ੍ਰੋੜਾਂ ਹਜ਼ਾਰਾਂ ਯੁੱਗਾਂ ਤੱਕ ਭੂਮੀ ਪਰ ਜੀਂਵਦਾ ਰਹੇ।
†ਟੋਡਰਾਮਲਜ ਸੰ ਸੇਵਜੰ ਯਕਸ੍ਹ ਕਿਨ੍ਹਰ ਸੇਵਕਮ੍॥੬॥
†ਆਗੇ ਨੈਬ ਮਹਾ ਮਨ ਮੰਤ੍ਰੀ। ਨ੍ਰਿਪ ਰਾਜਾ ਟੋਡਰ ਮੱਲ ਛੱਤ੍ਰੀ॥੫॥ ਦੋ: ਗੁਣ ਗੰਧ੍ਰਬ ਕਿੰਨਰ ਸਬੈ ਜੱਛ ਰਹੇ ਹ੍ਵੈ ਚੇਰ। ਦੰਡ ਭਰੇ ਸੇਵਾ ਕਰੇਂ ਬਾਸਕ ਇੰਦ੍ਰ ਕੁਬੇਰ। ਚੌ:॥ ਇਕ ਛਤਰਾਜ ਬਿਧਾਤੇ ਕੀਨਾ। ਕਤਹੂੰ ਦੁਰਜਨ ਰਹੋ ਨ ਚੀਨਾ॥੪॥
ਅਰਥ:
ਟੋਡਰ ਮਲ ਵਜ਼ੀਰ ਜਿਸ ਦੀ ਸੇਵਾ ਕਰਦਾ ਹੈ, ਅਰਥਾਤ ਟੋਡਰ ਮਲ ਆਪਦਾ ਵਜ਼ੀਰ ਹੈ, ਤੇ ਜੱਛ ਕਿੰਨਰ ਆਪਦੇ ਸੇਵਕ ਹਨ।
ਇੰਦ੍ਰਾਦਿ ਰੁਚਿ ਮਨੁਨੁ ਮਕਬਰੰ ਵਰੰ ਨ੍ਰਿਪਮ੍॥
ਅਰਥ:
ਇੰਦ੍ਰ ਆਦਿਕ ਦੇਵਿਤਿਆਂ ਵਿਚ ਰੁਚੀ ਵਾਲਾ ਅਕਬਰ ਨਾਮੇ ਸ਼ੁਭ ਨਰਪਾਲਕ।
੯ ੯ ੧
ਦ੍ਵਿ ਨਵ ਚਨ੍ਦ੍ਰ ਮਿਤੇ ਬ੍ਰੇ ਯਾਵਨੇ ਭਾਖ਼ਜਤੇ ਕਥਾ॥੭॥
ਅਰਥ:
†ਦੋ ਨਾਏਂ ਤੇ ਏਕਾ (੯੯੧) ਅਰਥਾਤ ਸੰਮਤ ੯੯੧ ਯਾਵਨੀ (ਹਿਜਰੀ) ਵਿਚ ਮੈਂ (ਮਾਧਵਾਨਲ ਤੇ ਕਾਮਕੰਦਲਾ ਦੀ) ਕਥਾ ਕਹਿੰਦਾ ਹਾਂ।
†ਸੰਨ ਨੌਂ ਸੈ ਏਕਾਨਵਿ ਆਹੀ। ਕਰੋ ਕਥਾ ਅਬ ਬੋਲੋ ਤਾਹੀ।... ਪੁਹਪਾ ਵਤੀ ਨਗਰ ਇਕ ਸੁਨਾ। ਗੋਬਿੰਦ ਚੰਦ ਰਾਇ ਬਹੁ ਗੁਨਾ।
ਕਾਚਿਤ ਪੁਸ਼੍ਪਾਵਤੀ ਸ੍ਰੁਤਾ ਰਾਜਧਾਨੀ ਸ਼ੁਭਾ ਖਲੁ॥
ਅਰਥ:
ਕੋਈਕ ਪੁਸ਼ਪਾਵਤੀ ਨਗਰੀ ਸੁਣੀ ਹੈ ਨਿਸ਼ਚੇ ਕਰ ਸ਼ੁਭ ਰਾਜਧਾਨੀ।
ਗੋਵਿੰਦ ਚੰਦ ਸੰ ਰਕਜਾ ਯਥੇਂਦ੍ਰੇਣਾਮਰਾਵਤੀ॥੮॥
ਅਰਥ:
ਗੋਵਿੰਦ ਚੰਦ ਰਾਜਾ ਜਿਸ ਨਗਰੀ ਦੀ ਰੱਖਜਾ ਕਰਨੇ ਵਾਲਾ ਹੈ, ਜੈਸੇ ਦੇਵਪੁਰੀ ਦੀ ਇੰਦਰ ਰਖਿਆ ਕਰਦਾ ਹੈ।
ਹੁਣ ਸਿੱਧ ਹੋ ਗਿਆ ਕਿ ੯੯੧ ਹਿਜਰੀ ਸੰਮਤ ਜੋਧ ਕਵੀ ਦੀ ਸੰਸਕ੍ਰਿਤ ਰਚਨਾਂ ਦੀ ਹੈ। ੯੯੧ ਹਿਜਰੀ ਦੀ ਬਿਕ੍ਰਮੀ ਸੰਮਤ ੧੬੪੦ ਬਣਦਾ ਹੈ, ਉਸ ਨੂੰ ਜਦ ਆਲਮ ਦੇ ਉਲਥੇ ਕਰਨ ਦਾ ਸੰਮਤ ਸਮਝ ਲਿਆ ਤਾਂ ਭੁਲੇਖਾ ਲੱਗਾ ਕਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤੋਂ ੨੧ ਵਰ੍ਹੇ ਪਹਿਲਾਂ ਆਲਮ ਦੀ ਰਾਗ ਮਾਲਾ ਮੌਜੂਦ ਸੀ, ਕਿਉਂਕਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ੧੬੬੧ ਸੰਮਤ ਬਿ: ਵਿਚ ਬੱਝੀ ਹੈ। ਇਸ ਹਿਸਾਬ ਆਲਮ ਦੀ ਰਚਨਾਂ ਪਹਿਲੋਂ ਹੋਈ ਜਾਪਦੀ ਸੀ ਜਿਸ ਤੋਂ ਸਾਰਿਆਂ ਨੇ ਟਪਲਾ ਖਾਧਾ ਸੀ ਕਿ ਰਾਗ ਮਾਲਾ ਇੱਕੀ ਵਰ੍ਹੇ ਪਹਿਲੋਂ ਮੌਜੂਦ ਸੀ, ਤੇ ਸੰਸੇ ਕਰਨ ਵਾਲਿਆਂ ਨੇ ਖਿਆਲ ਬਣਾ ਲਿਆ ਕਿ ਕਿਸੇ ਨੇ ਕਿਸੇ ਤਰ੍ਹਾਂ ਓਥੋਂ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆ ਗਈ। ਫਿਰ ਸੁਆਦ ਦੀ ਗਲ ਇਹ ਹੈ ਕਿ ਜੋਧ ਕਵੀ ਦੇ ਪੁਸਤਕ ਵਿਚ (ਜੋ ੯੯੧ ਹਿ: ਦਾ ਰਚਿਤ ਹੈ) ਰਾਗ ਮਾਲਾ ਹੈ ਹੀ ਨਹੀਂ। ਜੋ ਖੋਜ ਹੁਣ ਕੀਤੀ ਗਈ ਹੈ ਦੱਸਦੀ ਹੈ ਕਿ ਆਲਮ ਦਾ ਸਮਾਂ ੧੭੧੨ ਬਿ: ਸੰਮਤ ਤੋਂ ੧੭੭੪ ਬਿ: ਤਕ ਦਾ ਲਿਖਤੀ ਸਬੂਤਾਂ ਨਾਲ ਸਹੀ ਹੈ। ਸੋ ਸਦੀ ਤੋਂ ਵਧੀਕ ਮਗਰੋਂ ਜੋ ਸ਼ੈ ਰਚੀ ਗਈ ਉਸ ਦਾ ਕੋਈ ਹਿੱਸਾ ਸਦੀ ਪਹਿਲੋਂ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੀਕੂੰ ਦਰਜ ਹੋ

ਸਕਦਾ ਸੀ, ਚਾਹੇ ਉਹ ਭਾਈ ਗੁਰਦਾਸ ਵਾਲੀ ਬੀੜ ਸੀ, ਚਾਹੇ ਭਾਈ ਬੰਨੋ ਵਾਲੀ ਸੀ। ੧੭੭੪ ਤਕ ਹਜ਼ਾਰਹਾ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਲਿਖੇ ਗਏ, ਸੰਮਤਾਂ ਵਾਲੀਆਂ ਬੀੜਾਂ ਮੌਜੂਦ ਹਨ, ਸਭ ਪਰ ਰਾਗ ਮਾਲਾ ਹੈ।

ਆਲਮ ਬਾਬਤ ਵਿਸ਼ੇਸ਼ ਖੋਜ ਇਸ ਪ੍ਰਕਾਰ ਹੈ। ਸ਼ਿਵ ਸਿੰਹ ਸਰੋਜ ਨਾਮੇ ਹਿੰਦੀ ਕਵੀਆਂ ਦੇ ਹਾਲਾਤ ਦੀ ਪੋਥੀ ਵਿਚ ਆਲਮ ਕਵਿ ਦਾ ਸੰਮਤ ੧੭੧੨ ਦਿੱਤਾ ਹੈ।

ਨਾਗਰੀ ਪ੍ਰਚਾਰਨੀ ਸਭਾ ਬਨਾਰਸ ਨੇ 'ਹਿੰਦੀ ਸ਼ਬਦ ਸਾਗਰ' ਅਰਥਾਤ 'ਹਿੰਦੀ ਭਾਸ਼ਾ ਦਾ ਇਕ ਵ੍ਰਿਹਤ ਕੋਸ਼' ਨਾਮ ਦਾ ਗ੍ਰੰਥ ੪੮ ਸੰਚੀਆਂ ਵਿਚ ਪ੍ਰਕਾਸ਼ਤ ਕੀਤਾ ਹੈ, ਇਹ ਕੋਸ਼ ਲੱਖ ਕੁ ਰੁਪਏ ਦੇ ਖਰਚ ਨਾਲ ੨੦ ਕੁ ਸਾਲਾਂ ਵਿਚ ਸਮਾਪਤ ਹੋਇਆ ਹੈ। ਇਸ ਕੋਸ਼ ਦੇ ਤਿਆਰ ਕਰਾਉਣ ਵਿਚ ਕਈ ਹਿੰਦੂ ਰਾਜਿਆਂ ਤੇ ਯੂ. ਪੀ. ਦੀ ਗਵਰਨਮੈਂਟ ਨੇ ਮਾਇਕ ਸਹਾਇਤਾ ਦਿੱਤੀ ਤੇ ਪ੍ਰਸਿੱਧ ਪੰਡਿਤਾਂ ਨੇ ਤਿਆਰ ਕੀਤਾ ਹੈ। ਇਸ ਕੋਸ਼ ਦੀ ਪ੍ਰਸਤਾਵਨਾ ਦੇ ਪੰਨੇ ੧੭੨ ਤੇ ਆਲਮ ਕਵਿ ਦਾ ਕਵਿਤਾ ਕਾਲ ੧੭੪੦ ਬਿ: ਤੋਂ ੧੭੬੦ ਬਿ: ਤਕ ਦਾ ਦਿੱਤਾ ਹੈ, ਇਸ ਤੋਂ ਸਹੀ ਹੋਇਆ ਕਿ ਇਸ ਪ੍ਰਸਤਾਵਨਾ ਦੇ ਵਿਦਵਾਨ ਲੇਖਕਾਂ ਨੂੰ ਆਲਮ ਕਵਿ ਦੇ ਰਚਿਤ ਪੁਸਤਕ ੧੭੪੦ ਤੋਂ ੧੭੬੦ ਤੱਕ ਦੇ ਦੇਖਣ ਵਿਚ ਆਏ ਹਨ।

ਹੁਣ ਵਿਸ਼ੇਸ਼ ਖੋਜ ਇਸ ਪਾਸੇ ਲਿਜਾਂਦੀ ਹੈ ਕਿ ਮਾਧਵਾਨਲ ਕਾਮ ਕੰਦਲਾਂ ਨੂੰ ਆਲਮ ਨੇ ਕਿਸ ਸੰਮਤ ਵਿਚ ਉਲਥਾ ਕੀਤਾ? ਆਲਮ ਜੀ ਦੀ ਮਾਧਵਾਨਲ ਕਾਮ ਕੰਦਲਾ ਦੇ ਅੰਤ ਵਿਚ (ਨਾਗਰੀ ਅਖਰਾਂ ਵਿਚ ਲਿਖਤੀ ਦੀ ਮਿਲੀ ਇਕ ਪੁਰਾਤਨ ਪੋਥੀ ਵਿਚ) ਉਸ ਦਾ ਸੰਮਤ ਓਹਨਾਂ ਨੇ ਆਪ ਇੰਜ ਲਿਖਿਆ ਹੈ:-

੪ ੭ ੭ ੧

ਦੋਹਰਾ:

ਬੇਦ ਦ੍ਵੀਪ ਮੁਨਿ ਇੰਦ ਧਰਿ ਸਵਿਤਾ ਜੁਵਤਿ ਗਤਾਨ।

ਹੰਸ ਵਾਰ ਥਿਤ ਅਸ਼ਟਮੀ ਸ਼ਾਕਾ ਬਿੱਕ੍ਰਮ ਜਾਨ॥

ਅਰਥਾਤ:

ਸੰਮਤ ੧੭੭੪ ਬਿ: ਮਹੀਨਾ ਭਾਦ੍ਰੋਂ, ਦਿਨ ਐਤ, ਸੁਦੀ ਪੱਖ ਦੀ ਅਸ਼ਟਮੀ ਸੀ। ਅਸੀਂ ਹੁਣ ਏਥੇ ਅੱਪੜੇ ਕਿ ੧੭੧੨ ਸੰਮਤ ਲੈ ਕੇ ੧੭੭੪ ਤਕ ਕਵਿ ਆਲਮ ਇਸ ਸੰਸਾਰ ਵਿਚ ਸੇ, ਅਰਥਾਤ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਹੋਣ ਤੋਂ ੧੧੩ ਸਾਲ ਪਿੱਛੋਂ ਮਾਧਵਾਨਲ ਕਾਮ ਕੰਦਲਾ ਕਿੱਸਾ ਉਸ ਨੇ ਲਿਖਿਆ ਹੈ। 'ਸ਼ਿਵ ਸਿੰਹ ਸਰੋਜ' 'ਹਿੰਦੀ ਸ਼ਬਦ ਸਾਗਰ' ਤੋ ਆਲਮ ਕਵਿ ਦੀ ਆਪਣੀ ਲਿਖਤ 'ਮਾਧਵਾ ਨਲ ਕਾਮ ਕੰਦਲਾ' ਦੇ ਵਿਚ ਦਿਤੇ ਸੰਮਤਾਂ ਤੋਂ ਇਹ ਬੀ ਸਪਸ਼ਟ ਹੋ ਗਿਆ ਕਿ ਆਲਮ ਕਵਿ ਦਸਮ ਪਾਤਸ਼ਾਹ ਦੇ ਸਮੇਂ ਹੋਇਆ ਹੈ। ਇਸ ਗਲ ਨੂੰ ਭਾਈ ਸੰਤੋਖ ਸਿੰਘ ਜੀ ਨੇ ਸ਼੍ਰੀ ਗੁਰ ਪ੍ਰਤਾਪ ਸੂਰਜ ਵਿਚ ਮੰਨਿਆ ਹੈ ਤੇ ਇਹੋ ਗੱਲ ਸੌ ਸਾਖੀ ਤੇ ਬਾਬਾ ਸੁਮੇਰ ਸਿੰਘ ਜੀ ਦੇ ਗੁਰ ਬਿਲਾਸ ਵਿਚ ਵੀ ਇਉਂ ਹੀ ਮੰਨੀ ਗਈ ਹੈ, ਸੋ ਆਲਮ ਦਾ ਸਮਾਂ ਗੁਰੂ ਦਸਮੇਸ਼ ਜੀ ਦੇ ਸਮੇਂ ਨਾਲ ਟਾਕਰਾ ਖਾਂਦਾ ਇਧਰੋਂ ਬੀ ਸਿਧ ਹੋ ਗਿਆ ਤੇ ਉੱਪਰ ਲਿਖੇ ਸਿਖ ਇਤਿਹਾਸਕਾਰਾਂ ਨੇ ਆਲਮ ਨੂੰ ਦਸਮ ਗੁਰੂ ਜੀ ਦੇ ਦਰਬਾਰ ਆਇਆ ਮੰਨਿਆਂ ਹੈ। ੫੨ ਕਵੀਆਂ ਵਿਚ ਇਸ ਦਾ ਨਾਮ ਦਰਜ ਹੈ।

ਹੁਣ ਵਿਚਾਰ ਇਥੇ ਸਫਾ ਅੱਪੜ ਗਈ ਕਿ ਜੋ ਪੋਥੀ ਮਾਧਵਾਨਲ ਦੀ ੧੧੩ ਸਾਲ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤੋਂ ਮਗਰੋਂ ਰਚੀ ਗਈ, ਸੋ ਉਸ ਦੀ ਦਿਤੀ ਰਾਗ ਮਾਲਾ ਅਸੰਭਵ ਹੈ ਕਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੧੧੩ ਸਾਲ ਆਪਣੇ ਰਚੇ ਜਾਣ ਤੋਂ ਬੀ ਪਹਿਲਾਂ ਚੜ੍ਹ ਸਕੇ। ੯੯੧ ਹਿ: ਵਾਲੀ ਜੋਧ ਕਵੀ ਦੀ ਸੰਸਕ੍ਰਿਤ ਕਾਮ ਕੰਦਲਾ ਵਿਚ ਰਾਗ ਮਾਲਾ ਹੈ ਹੀ ਨਹੀਂ। ੯੯੧ ਹਿਜਰੀ ਅਰਥਾਤ ੧੬੪੦ ਬਿ: ਤੋਂ ਹੀ ਟਪਲਾ ਮੈਕਾਲਫ ਨੇ ਖਾਧਾ ਹੈ, ਪਰ ਫਿਰ ਬੀ ਭਾਈ ਸੰਤੋਖ ਸਿੰਘ ਤੇ ਮੈਕਾਲਫ ਦੋਵੇਂ ਆਪਣੀ ਹੈਰਾਨੀ ਤੇ ਅਗਜਾਨਤਾ ਆਪ ਜ਼ਾਹਰ ਕਰਦੇ ਹਨ ਕਿ 'ਪਤਾ ਨਹੀਂ ਲਗਦਾ

ਕਿਵੇਂ ਇਹ ਪਵਿੱਤ੍ਰ ਬੀੜ ਵਿਚ ਚੜ੍ਹ ਗਈ।' ਉਹਨਾਂ ਨੂੰ ਜੇ ਇਹ ਪਤਾ ਹੁੰਦਾ ਕਿ ੯੯੧ (੧੬੪੦ ਬਿ:) ਸੰਮਤ ਸੰਸਕ੍ਰਿਤ ਪੁਸਤਕ ਦਾ ਹੈ, ਆਲਮ ਤਾਂ ੧੭੧੨ ਤੋਂ ੧੭੭੪ ਬਿ: ਸੰਮਤ ਵਿਚ ਹੋਇਆ ਹੈ ਤਾਂ ਉਹਨਾਂ ਦੀ ਹੈਰਾਨੀ ਦੂਰ ਹੋ ਜਾਂਦੀ ਤੇ ਜੋ ਕੁਛ ਲਿਖਿਆ ਹੈ ਨੇ ਨਾ ਲਿਖਦੇ।

ਫਿਰ ਆਲਮ ਆਪਣੇ ਦੀਬਾਚੇ ਵਿਚ ਲਿਖਦਾ ਹੈ ਕਿ 'ਮੈਂ ਸੰਸਕ੍ਰਿਤ ਦਾ ਤਰਜਮਾਂ ਕੀਤਾ ਹੈ, ਕੁਛ ਪਰਾਈ ਰਚਨਾਂ ਵਿਚ ਪਾਈ ਹੈ ਕੁਛ ਆਪ ਜੋੜੀ ਹੈ। ਇਸ ਤੋਂ ਬੀ ਸਹੀ ਹੁੰਦਾ ਹੈ ਕਿ ਰਾਗਮਾਲਾ ਉਸ ਨੇ ਪਰ ਕ੍ਰਿਤ ਲਈ ਹੈ।

ਯਥਾ:

"ਕਿਛ ਆਪਨ ਕਿਛ ਪਰ ਕ੍ਰਿਤ ਚੋਰੇ। ਯਥਾਸ਼ਕਤ ਕੇ ਅੱਖਰ ਜੋਰੇ।"

ਆਲਮ ਦਸਮੇਂ ਪਾਤਸ਼ਾਹ ਦੇ ਕਵੀਆਂ ਵਿਚ ਹੋਇਆ ਹੈ, ਰਾਗ ਮਾਲਾ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਲੀ ਉਸ ਨੇ ਗੁਰੂ ਦਰਬਾਰ ਕਈ ਵੇਰ ਸੁਣੀ ਹੋਊ, ਸੋ ਸੱਚ ਦੇ ਨੇੜੇ ਤੋਂ ਨੇੜੇ ਇਹ ਗੱਲ ਜਾਪਦੀ ਹੈ ਕਿ ਉਸ ਨੇ ਇਹ ਸੁਣੀ ਹੋਈ ਗੁਰੂ ਰਾਗਮਾਲਾ ਆਪਣੀ ਰਚਨਾ ਵਿਚ ਲਿਖ ਦਿੱਤੀ। (ਵਿਸਥਾਰ ਲਈ ਦੇਖੋ ਗਯਾਨੀ ਸਾਹਿਬ ਸਿੰਘ ਜੀ ਧਮਧਾਣ ਨਿਵਾਸੀ ਜੀ ਦੀ ਨਵੀਨ ਖੋਜ 'ਰਾਗਮਾਲਾ ਪ੍ਰਬੋਧ' ਅਤੇ ਖਾ: ਟ੍ਰੈ: ਸੁਸਾਇਟੀ ਦਾ 'ਗੁਰੂ ਗ੍ਰੰਥ ਕੋਸ਼' ਅੰਤਕਾ ੨।)

ਰਾਗਮਾਲਾ ਦੇ ਪਦ ਜੋੜ (ਹਿਜੇ) ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਨੁਸਾਰ ਹਨ। ਕਰਤਾਰ ਪੁਰ ਵਾਲੀ ਬੀੜ ਵਿਚ ਰਾਗਮਾਲਾ ਤੇ ਬਾਕੀ ਸਾਰੀ ਬਾਣੀ ਦੀ ਲਿਖਤ ਇਕੋ ਹੱਥ ਦੀ ਹੈ।

ਦੂਜਾ ਟਪਲਾ ਮੁੰਦਾਵਣੀ ਦਾ ਅਰਥ ਮੁਹਰ ਛਾਪ ਕਰਨਾ ਹੈ। ਮੁੰਦਾਵਣੀ ਲਫਜ਼ ਹੁਣ ਤਕ ਪੋਠੋਹਾਰ ਵਿਚ ਬੋਲਦੇ ਹਨ। ਜੰਞ ਵੇਲੇ ਥਾਲ ਬੰਨ੍ਹਣ ਵੇਲੇ ਦੀ ਬੁਝਾਰਤ ਨੂੰ ਮੁੰਦਾਵਣੀ ਕਹਿੰਦੇ ਹਨ, ਜੋ ਬੁੱਝੇ ਬਿਨਾਂ ਜੰਞ ਰੋਟੀ ਨਹੀਂ ਖਾ ਸਕਦੀ। ਸੋਰਠਿ ਰਾਗ ਵਿਚ ਮੁੰਦਾਵਣੀ ਹੈ, ਜੇ ਮੁਹਰ ਛਾਪ ਹੁੰਦੀ ਤਾਂ ਸੋਰਠ ਤੇ ਹੀ ਭੋਗ ਪੈ ਜਾਂਦਾ। ਓਥੇ ਮੁੰਦਾਵਣੀ ਮੁੰਦਾਵਣੀ ਹੈ, ਏਥੇ ਮੁੰਦਾਵਣੀ ਖੁਹਲੀ ਹੈ। ਮੁੰਦਾਵਣੀਆਂ ਦੋਹਾਂ ਵਿਚ ਥਾਲ ਤੇ ਥਾਲ ਵਿਚ ਪਰੋਸੇ ਭੋਜਨਾਂ ਦਾ ਕਥਨ ਹੈ, ਜਿਸ ਤੋਂ ਸਫੁਟ ਹੈ ਕਿ ਇਹ ਮੁੰਦਾਵਣੀ ਜੰਞ ਦੀ ਰੋਟੀ ਵੇਲੇ ਦਾ ਅਲੰਕਾਰ ਵਰਤਿਆ ਹੈ। (ਵਿਸਥਾਰ ਲਈ ਦੇਖੋ ਖਾ: ਟ੍ਰੈ: ਸੁਸੈਟੀ ਦਾ ਗੁਰੂ ਗ੍ਰੰਥ ਕੋਸ਼ ਪਦ-ਮੁੰਦਾਵਣੀ)। ਮੁੰਦਾਵਣੀ ਦੇ ਸ਼ਲੋਕ ਦਾ ਭਾਵ ਇਹ ਹੈ ਕਿ ਸਿੱਖ ਨੂੰ ਹਰ ਵੇਲੇ ਕਰਨ ਯੋਗ ਕੰਮ, ਸਾਰੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਰ ਅੰਸ਼, 'ਸਤ ਸੰਤੋਖ, ਅੰਮ੍ਰਿਤ ਨਾਮ' ਇਸ ਬਾਣੀ ਵਿਚ ਦੱਸਿਆ ਹੈ।

ਰਾਗ ਨਾਮ ਸਭਿ ਜਾਨਹਿਂ ਰਾਗੀ
ਇਹ ਕਾਰਨ ਲਿਖ ਦਈ ਪ੍ਰਬੀਨ।
ਸ਼੍ਰੀ ਗੁਰ ਗਿਰਾ ਨਾਮ ਹਰਿ ਕੇ ਬਿਨ
ਸੰਤਨ ਮਹਿਮਾ ਬਿਨ ਨਹਿਂ ਕੀਨਿ[1]।

[1]ਬੀੜ ਦੇ ਆਦਿ ਵਿਚ ਦੋ ਤਤਕਰੇ, ਬੀੜ ਦੇ ਵਿਚ ਰਾਗਾਂ ਦੇ ਸਿਰਨਾਵੇਂ; ਧੁਨਾਂ, ਘਰ ਆਦਿ ਪਤੇ; ਸ਼ੁਧ, ਜੋੜ ਆਦਿ ਨਿਸ਼ਾਨ; ਮੌਜੂਦ ਹਨ ਤਿਵੇਂ ਗੁਰਮਤ ਸੰਗੀਤ ਦੀ ਕੁੰਜੀ ਰਾਗਮਾਲਾ ਆ ਗਈ।

ਭਰਜੋ ਮਹਦ ਫਲ ਪਠਿਬੇ ਸੁਨਿਬੇ
ਲਿਖਿਬੇ ਗੁਨਿਬੇ, ਚਹੈ ਸੁ ਲੀਨ
॥੪੧॥
ਧੰਨ ਜਨਮ ਜਿਨ ਲਿਖਜੋ ਭਾਉ ਧਰਿ
ਸਫਲ ਹਾਥ ਅਪਨੇ ਕਰਿ ਤਾਂਹਿ।

ਪਠਹਿ ਪ੍ਰੇਮ ਤੇ ਹਰਖਹਿ ਉਰ ਮਹਿਂ
ਪੁਲਕਹਿ ਝਲਕਹਿ ਜਲ ਦ੍ਰਿਗ ਮਾਂਹਿ।
ਹਰਖਹਿਂ ਜਨੁ, ਅੰਮ੍ਰਿਤ ਕੋ ਬਰਖਹਿਂ,
ਤਰਕਹਿਂ[1] ਬਿਸ਼ਯ, ਗੁਨਨਿ ਅਵਿਗਾਹਿ[2]।
ਸੇ ਨਰ ਪਰੇ ਪਾਰ, ਨਹਿਂ ਜਨਮਹਿਂ
ਸੁਨਹਿਂ ਏਕ ਮਨ ਥਿਰਤਾ ਪਾਹਿਂ ॥੪੨॥

[1]ਤਿਆਗਦੇ ਹਨ। [2]ਗੁਣਾਂ ਨੂੰ ਵਿਚਾਰਦੇ ਹਨ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਭਾਟਨਿ ਕੋ ਪ੍ਰਸੰਗ' ਬਰਨੰਨ ਨਾਮ ਅਠਤਾਲੀਸਮੋ[†] ਅੰਸੂ ॥੪੮॥

[†]ਇਥੇ ਪਾਠ 'ਸੈਤਾਲੀਸਮੋ' ਸੀ, ਪਰ ਸੈਂਤਾਲੀਸਵਾ ਅੰਸੂ ਪਿਛੇ ਆ ਚੁੱਕਾ ਹੈ, ਇਸ ਕਰਕੇ ਅਸਾਂ ਅੰਸੂਆਂ ਦੀ ਤਰਤੀਬ ਅਨੁਸਾਰ ਪਾਠ ਅਠਤਾਲੀਸਮੋਂ ਕਰ ਦਿੱਤਾ ਹੈ, ਤੇ ਅਗਲੇ ਅੰਸੂਆਂ ਦੀ ਤਰਤੀਬ ਭੀ ਅਸਾਂ ਠੀਕ ਕਰ ਦਿਤੀ ਹੈ। ਹੋਰ ਕਈ ਲਿਖਤੀ ਨੁਸਖਿਆਂ ਵਿਚ ਬੀ ਤੇ ਕਿਧਰੇ ਕਿਧਰੇ ਇਸ ਰਾਸ ਵਿਚ ਬੀ ਅੰਸੂਆਂ ਦੀ ਤਰਤੀਬ ਗ਼ਲਤ ਹੈ।

## ੪੯. [ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ]

੪੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੦

ਦੋਹਰਾ:

ਭਯੋ ਗ੍ਰਿੰਥ ਸਾਹਿਬ ਰੁਚਿਰ, ਭੋਗ ਪਾਇਬੇ ਹੇਤ।
ਅਨਿਕ ਭਾਂਤਿ ਉਤਸਾਹ ਕੀ, ਤਯਾਰੀ ਕਰੀ ਸੁਚੇਤ ॥੧॥

ਤੋਟਕ ਛੰਦ:

ਬਹੁ ਕੀਨਿ ਤਿਹਾਵਲ ਮੇਲਿ ਭਯੋ।
ਸਭਿ ਸੰਗਤਿ ਸ਼੍ਰੌਨ ਸੁਨਾਇ ਦਯੋ।
ਅਬਿ ਗ੍ਰੰਥ ਸਪੂਰਨ ਹੋਇ ਗਯੋ।
ਦਰਸੈਂ ਸਭਿ ਆਨਿ ਉਛਾਹ ਕਯੋ ॥੨॥

ਨਰ ਨਾਰਿ ਅਨੰਦ ਬਿਲੰਦ ਕਰੇ।
ਸਰ ਰਾਮ ਜਹਾਂ ਤਹਿਂ ਆਨ ਥਿਰੇ।
ਲਘੁ ਦੁੰਦਭਿ ਬਾਜਿ[1] ਨਫੀਰਨ ਸੋਂ।
ਬਡ ਹੋਤਿ ਕੁਲਾਹਲ ਭੀਰਨਿ ਸੋਂ ॥੩॥

[1]ਵੱਜੀ।

ਉਤਸਾਹਤਿ ਸੰਗਤਿ ਆਵਤਿ ਹੈ।
ਬਹੁ ਭਾਂਤਿ ਪ੍ਰਸਾਦਨਿ ਲਯਾਵਤਿ ਹੈ।
ਫਲ ਫੂਲਨਿ ਕੋ ਨਿਜ ਹਾਥ ਧਰੇ।
ਸ਼ੁਭਿ ਚੀਰ ਸ਼ਰੀਰ ਸਭੇ ਪਹਿਰੇ ॥੪॥

ਲਖਿ ਸ਼੍ਰੀ ਗੁਰ ਏਕਲ ਬੈਠਿ ਰਹੈਂ।
ਤਬਿ ਆਇ ਕਲੀ[1] ਇਮ ਬਾਕ ਕਹੈ।
ਕਰਿ ਕੀਰਤਿ ਕੋ ਕਰ ਜੋਰਿ ਰਹਯੋ।
'ਗੁਰ ਜੀ ਅਵਤਾਰ ਉਦਾਰ ਲਹਯੋ ॥੫॥

[1]ਕਲਜੁਗ ਨੇ।

ਅਬਿ ਮੋਹਿ ਸਮੋਂ ਜਗ ਮੋਂ ਬਰਤਯੋ।
ਗਨ ਔਗੁਨ ਮਾਨਵ ਕੇ ਕਰਤਯੋ[1]।
ਸਠ ਕ੍ਰੂਰ ਕਲੁਖਨ ਪ੍ਰੀਤ ਮਹਾਂ[1]।
ਸ਼ੁਭ ਮਾਰਗ ਤਯਾਗ ਜਹਾਂ ਰੁ ਕਹਾਂ ॥੬॥

[1]ਮਨੁਖਾਂ ਦੇ ਬਹੁਤੇ ਪਾਪ ਕਰਦਿਆਂ।

[1]ਮੂਰਖਾਂ ਤੇ ਨਿਰਦਈਆਂ ਦੀ ਪਾਪਾਂ ਵਿਚ ਪ੍ਰੀਤੀ ਬਹੁਤ ਹੈ।

ਤੁਮ ਗ੍ਰਿੰਥੈ ਰਚਯੋ ਗੁਨ ਪੂਰਨ ਹੈ।
ਉਰ ਬ੍ਰਿੰਦ ਬਿਕਾਰਨਿ ਚੂਰਨ ਹੈ।
ਜਗ ਮੈਂ ਮਗ ਸ਼੍ਰੇਯ ਦਿਖਾਵਨਿ ਕੋ।
ਸਤਿਨਾਮ ਮੁਕੰਦ ਜਪਾਵਨਿ ਕੋ ॥੭॥
ਸਤਿ ਸੰਗਤਿ ਕੋ ਬਿਸਤਾਰ ਮਹਾਂ।
ਪਸਰੈ ਗੁਰ ਸਿੱਖਜ ਜਹਾਂ ਰੁ ਕਹਾਂ।
ਅਬਿ ਮੋਹਿ ਸਥਾਨ ਬਤਾਇ ਦਿਜੈ।
ਜਹਿਂ ਬਾਸ ਕਰੌਂ, ਤੁਮ ਮੇਲਿ ਲਿਜੋ ॥੮॥
ਬਿਨ ਆਇਸੁ ਰਾਵਰ ਕੀ ਕਰਿਬੇ।
ਬਲ ਨਾ ਮੁਝ ਪਾਇ ਕਹੂੰ ਧਰਿਬੇ[1]।
ਇਸ ਕਾਰਨ ਤੇ ਤੁਮ ਪਾਸ ਅਯੋ।
ਹਿਤ ਬਾਸਿਬ[1] ਕੇ ਬਿਨਤੀ ਸੁ ਕਿਯੋ ॥੯॥
ਜਹਿਂ ਗ੍ਰੰਥ ਸੁ ਪਾਠ ਕਰੈਂ ਧੁਨਿ ਕੋ।
ਬਲ ਹੀਨ ਬਨੌਂ ਤਬਿ ਹੀ ਸੁਨਿ ਕੋ।
ਤੁਮ ਸੰਗਤਿ ਬੀਚ ਬਸੌਂ ਜਬਿਹੂੰ।
ਅਸ ਕਾਲ ਬਤਾਇ ਦਿਜੈ ਅਬਿ ਹੂੰ ॥੧੦॥
ਸ਼ਰਨੀ ਤੁਮ ਆਨਿ ਪਰਯੋ ਲਖਿਯੋ।
ਮਮ ਦੀਨ ਅਨਾਥ ਦਿਸ਼ਾ ਪਿਖਿਯੋ[1]।'
ਇਮ ਬਾਕ ਕਲੀ ਜਬਿ ਦੀਨ ਲਹੇ।
ਤਬਿ ਸ਼੍ਰੀ ਗੁਰ ਹੋਇ ਪ੍ਰਸੰਨ ਕਹੇ ॥੧੧॥
'ਸਤਿਨਾਮ ਉਚਾਰਨਿ ਹੋਤਿ ਜਹਾਂ।
ਕਬਿ ਪਾਇ[1] ਨ ਧਾਰੋ ਜਾਇ ਤਹਾਂ।
ਜਬਿ ਆਇ ਕਰਾਹੁ ਸਭਾ ਧਰਿਯੇ।
ਅਰਦਾਸ ਖਰੇ ਹੁਇ ਕੈ ਕਰਿਯੇ ॥੧੨॥
ਬਰਤਾਵਨਿ ਲਾਗਿ ਸੁ ਆਪਸ ਮੈਂ।
ਜੁਤ ਰੌਰ ਪ੍ਰਵੇਸ਼ਹੁ ਤਾਂਹਿ ਸਮੈ।

[1]ਕਿਧਰੇ ਪੈਰ ਧਰਨ ਦੀ ਮੇਰੇ ਵਿਚ ਤਾਕਤ ਹੀ ਨਹੀਂ ਰਹੀ।
[1]ਵੱਸਣ।
[1]ਮੈਂ ਦੀਨ ਤੇ ਅਨਾਥ ਵੱਲ ਤੱਕੋ।
[1]ਪੈਰ।

ਬਰਤਾਵਤਿ ਜਾਵਤ ਸੰਗਤਿ ਮੈਂ।
ਰਹੁ ਤਾਵਤ ਬਾਸਹੁ ਪੰਗਤਿ ਮੈਂ' ॥੧੩॥
ਇਮ ਆਇਸੁ ਪਾਇ ਕਲੀ ਹਰਖ਼ੋ।
ਅਬਿ ਲੌਂ ਤਿਹ ਕਾਲ ਬਿਖੈ[1] ਪਰਖ਼ੋ।
ਜਬਿ ਹੋਇ ਤਿਹਾਵਲ ਆਵਤਿ ਹੈ।
ਬਡ ਰੌਰ ਕਰੇ ਬਰਤਾਵਤਿ ਹੈਂ ॥੧੪॥
ਪੁਨ ਸ਼੍ਰੀ ਗੁਰ ਬੈਠਿ ਦਿਵਾਨ ਲਗ਼ੋ।
ਗਨ ਸਿੱਖਜ ਪਿਖੈਂ ਮਨ ਪ੍ਰੇਮ ਪਗ਼ੋ।
ਸਭਿ ਬੀਚ ਸੁਹਾਵਤਿ ਗ੍ਰਿੰਥ ਧਰ਼ੋ।
ਕਰਿ ਸੇਵਕ ਸੁੰਦਰ ਚੌਰ ਫਿਰ਼ੋ ॥੧੫॥
ਲਗਿ ਢੇਰ ਪ੍ਰਸ਼ਾਦਿ ਗਯੋ ਸੁ ਤਹਾਂ।
ਬਹੁ ਲਜਾਵਤਿ ਸਿੱਖ ਅਨੰਦ ਮਹਾਂ।
ਸ਼ੁਭ ਫੂਲਨਿ ਮਾਲ ਬਿਸਾਲ ਕਰੇ।
ਬਹੁ ਰੰਗਨਿ ਕੇ ਬਿਚ ਗੁੰਫ ਧਰੇ ॥੧੬॥
ਗਰ ਸ਼੍ਰੀ ਗੁਰ ਕੇ ਸਿਖ ਪਾਵਤਿ ਹੈਂ।
ਬਹੁ ਭਾਂਤਿਨ ਫੂਲ ਚਢਾਵਤਿ ਹੈਂ।
ਸ਼ੁਭ ਮਾਲ ਸੁ ਫੂਲ ਬਿਸਾਲ ਲਏ।
ਗੁਰ ਗ੍ਰਿੰਥ ਸਮੀਪ ਚਢਾਇ ਦਏ ॥੧੭॥
ਬਹੁ ਧੂਪ ਸੁ ਆਗਿ ਧੁਖਾਵਤਿ ਹੈਂ।
ਘਸਿ ਚੰਦਨ ਕੇਸਰ ਪਾਵਤਿ ਹੈਂ।
ਚਰਚੈਂ ਅਰਚੈਂ[1] ਸਿਖ ਪ੍ਰੀਤ ਧਰੈ।
ਗਨ ਸੰਖ ਬਜਾਵਤਿ ਫੂਕ ਭਰੈਂ ॥੧੮॥
ਅਰਦਾਸ ਪ੍ਰਸਾਦਨਿ ਬ੍ਰਿੰਦ ਕਰੈਂ।
ਜਯਕਾਰ ਸਭੈ ਇਕ ਬਾਰ ਰਰੈਂ।
ਕਰ ਧਾਰਿ ਰਬਾਬ ਸਤਾਰ ਬਜੈ।
ਸਬਦਾਨਿ ਸੁ ਗਾਇ ਸੁ ਰਾਗ ਸਜੈ[1] ॥੧੯॥

[1]ਤਿਸ ਸਮੇਂ, ਭਾਵ ਕੜਾਹ ਪ੍ਰਸ਼ਾਦ ਸਮੇਂ ਵਿਚ।

[1]ਛਿੜਕਨਾ ਪੂਜਣਾ।

[1]ਰਾਗਾਂ ਵਿਚ ਸਜਾਕੇ।

ਬਹੁ ਭੀਰ ਭਈ ਦਿਸ਼ਿ ਚਾਰਹੁੰ ਮੈਂ।
ਹੁਇ ਮੰਗਲਤਾ ਉਤਸਾਹੁ ਸਮੈ।
ਬਰਤਜੋ ਸੁ ਪ੍ਰਸਾਦਿ ਕਲੀ ਪ੍ਰਵਿਸ਼ਜੋ।
ਬਡ ਰੌਰ ਪਰਜੋ ਸਭਿ ਬੀਚ ਧਸਜੋ†
॥੨੦॥

†ਬਹੁਤੀਆਂ ਭੀੜਾਂ ਵਿਚ ਕੜਾਹ ਪ੍ਰਸ਼ਾਦ ਵਰਤਣ ਸਮੇਂ ਦੇ ਕੁਲਾਹਲ ਦਾ ਇਕ ਅਲੰਕਾਰਕ ਵਰਣਨ ਹੈ। ਜਿਸ ਸਮੇਂ ਦੀ ਇਹ ਵਾਰਤਾ ਦੱਸੀ ਹੈ ਤਦੋਂ ਕੜਾਹ ਪ੍ਰਸ਼ਾਦ ਸਤਿਗੁਰਾਂ ਦੀ ਮਿਹਰ ਸਮਝ ਕੇ ਹਰ ਕੋਈ ਪਿਆਰ ਨਾਲ ਲੈਣ ਦਾ ਚਾਹਵਾਨ ਹੁੰਦਾ ਸੀ, ਜਿਸ ਸਮੇਂ ਕਵਿ ਜੀ ਹੋਏ ਹਨ ਤਦੋਂ 'ਮੈਨੂੰ ਬਹੁਤ ਗੱਫਾ ਮਿਲੇ ਤੇ ਛੇਤੀ ਮਿਲੇ' ਭਾਵ ਪ੍ਰਵੇਸ਼ ਕਰ ਰਿਹਾ ਸੀ। ਇਹ ਅਲੰਕਾਰ ਵਰਣਨ ਗਾਲਬਨ ਕਵਿ ਜੀ ਤੋਂ ਪੁਰਾਣਾ ਹੈ ਤੇ ਉਨ੍ਹਾਂ ਸੁਣਕੇ ਤੇ ਪ੍ਰਸਾਦ ਸਮੇਂ ਲੋਭੀ ਯਾਚਕਾਂ ਦਾ ਦ੍ਰਿਸ਼ਯ ਦੇਖਕੇ ਲਿਖਿਆ ਹੈ। ਸ਼ਾਯਦ ਪ੍ਰਯੋਜਨ ਇਹ ਹੋਵੇ ਕਿ ਉਸ ਰੌਲੇ ਨੂੰ ਕਲਜੁਗ ਆਯਾ ਸਮਝਕੇ ਲੋਭੀ ਲੋਕ ਸ਼ਾਂਤੀ ਨਾਲ ਪ੍ਰਸ਼ਾਦ ਲੈ ਲਿਆ ਕਰਨ।

ਤਬਿ ਸ਼੍ਰੀ ਗੁਰ ਜਾਨਿ ਗਏ ਕਲਿ ਕੋ।
ਨਿਜ ਹੇਰਿ ਸਮਾਂ ਕਿਯ ਹੈ ਬਲ ਕੋ।
ਬਡ ਹੋਤਿ ਕੁਲਾਹਲ ਮੰਗਲ ਕੋ।
ਤਿਹ ਕਾਲ ਕਿਯੋ ਕਲਿ ਦੰਗਲ ਕੋ[1] [1]ਕਲਯੁਗ ਨੇ ਦੰਗਾ ਫਸਾਦ।
॥੨੧॥

ਸਭਿ ਸੰਗਤਿ ਨੇ ਦਰਸ਼ੰਨ ਕਰਜੋ।
ਪਗ ਪੰਕਜ ਪੈ ਨਿਜ ਸੀਸ ਧਰਜੋ।
ਪੁਨ ਜਾਤਿ ਭਏ ਨਿਜ ਧਾਮਨਿ ਕੋ।
ਹਰਖੰਤਿ ਲਗੇ ਨਿਜ ਕਾਮਨਿ ਕੋ
॥੨੨॥

ਗਨ ਮੰਗਤ ਕੋ ਗੁਰ ਦੇਖਿ ਤਬੈ।
ਧਨ ਦੇਤਿ ਭਏ ਕਰ[1] ਲੀਨਿ ਸਭੈ। [1]ਹੱਥ ਵਿਚ।
ਨਹਿਂ ਛੂਛ ਗਯੋ ਗੁਰ ਕੇ ਦਰ ਤੇ।
ਪਟ[1] ਦੀਨਿ ਕਿਸੂ ਇਛ ਜੋ ਧਰਤੇ[2] [1]ਬਸਤ੍ਰ। [2]ਰਖਦੇ ਸੀ।
॥੨੩॥

ਨਰ ਬ੍ਰਿੰਦ ਜੁ ਬਾਦਿ[1] ਬਜਾਵਤਿ ਹੈਂ। [1]ਵਾਜੇ।
ਗਨ ਰਾਗਨਿ ਕੋ ਮੁਖ ਗਾਵਤਿ ਹੈਂ।
ਸਭਿ ਕੌ ਧਨ ਦੀਨਿ ਪ੍ਰਸੰਨ ਕਰੇ।
'ਸੁਤ ਜੀਵਹੁ' ਆਸ਼ਿਖਤਾ[1] ਉਚਰੇ [1]ਅਸ਼ੀਰਵਾਦ।
॥੨੪॥

ਇਮ ਗ੍ਰਿੰਥ ਸਮਾਪਤਿ ਆਪ ਕਰਜੋ।
ਬਹੁ ਭਾਂਤਿ ਮਹਾਤਮ ਕੋ ਉਚਰਜੋ।

'ਸਰ ਰਾਮ ਸ਼ਨਾਨਹਿਂ ਆਨਿ ਨਰੰ।
ਦਰਸੈਂ ਇਸ ਥਾਨ ਜੁ ਭਾਉ ਧਰੰ ॥੨੫॥
ਗਨ ਪਾਪਨਿ ਖਾਪਤਿ[1] ਸੋ ਛਿਨ ਮੈਂ। [1]ਨਾਸ਼ ਕਰਾ ਲੈਣਗੇ।
ਗੁਰ ਕੀ ਸ਼ਰਧਾ ਬਰਧੈ[1] ਮਨ ਮੈਂ।' [1]ਵਧੇਗੀ।
ਉਠਿ ਸ੍ਰੀ ਗੁਰ ਆਵਤਿ ਭੇ ਪੁਰਿ[1] ਕੋ। [1]ਸ਼ਹਿਰ।
ਗੁਰਦਾਸ ਸਮੇਤ ਸੁਧੀ ਉਰ ਕੋ[1] ॥੨੬॥ [1]ਸ੍ਰੇਸ਼ਟ ਬੁੱਧੀ ਵਾਲੇ ਭਾਈ ਗੁਰਦਾਸ ਸਮੇਤ।
ਲਿਯ ਸੰਗ ਸੁ ਗ੍ਰਿੰਥਹਿ ਆਪਨਿ ਕੈ[1]। [1]ਆਪਣੇ ਨਾਲ ਸ੍ਰੀ ਗੁਰੁ ਗ੍ਰੰਥ ਸਾਹਿਬ ਜੀ ਲਏ।
ਹਰਿ ਮੰਦਰਿ ਮੈਂ ਬਰ[1] ਥਾਪਨਿ ਕੈ[2]। [1]ਸ੍ਰੇਸ਼ਟ। [2]ਸਥਾਪਨ ਕੀਤਾ।
ਹੁਇ ਪੂਜ ਸਦਾ ਇਸ ਥਾਨ ਬਿਖੈ।
ਬਹੁਰੋ ਸਮੁਦਾਇ ਪਠੈਂ ਸੁ ਲਿਖੈਂ ॥੨੭॥
ਇਸ ਭਾਂਤਿ ਕਰਜੋ ਘਰ ਫੇਰ ਗਏ।
ਪਦ ਬੰਦਤਿ ਗੰਗ ਅਨੰਦੁ ਕਿਏ।
ਨਿਸ ਬਾਸੁ ਕਰੈਂ ਘਰ ਫੇਰ ਸਦਾ।
ਹਰਿ ਮੰਦਰਿ ਆਵਹਿਂ ਪ੍ਰਾਤ ਜਦਾ[1] ॥੨੮॥ [1]ਸਵੇਰ ਹੁੰਦੀ ਹੈ ਜਦੋਂ।
ਤਹਿਂ ਬੈਠਹਿਂ ਦਯੋਸ ਬਿਤਾਵਤਿ ਹੈਂ।
ਗੁਰਦਾਸ ਤਿ[1] ਪਾਠ ਕਰਾਵਤਿ ਹੈਂ। [1]ਤੋਂ।
ਤਬਿ ਆਪ ਸੁਨੈਂ ਸਿਖ ਹੋਇਂ ਘਨੇ।
ਧਰਿ ਪ੍ਰੇਮ ਮਹਾਂ ਸਤਿਨਾਮ ਭਨੈਂ ॥੨੯॥
ਨਿਤ ਰੀਤਿ ਇਸੀ ਸੁ ਬਿਤੀਤ ਕਰੈਂ।
ਦਰਸੈ ਗਨ ਸੰਗਤਿ ਮੋਦ ਭਰੈ[1]। [1]ਅਨੰਦ ਨਾਲ ਪੂਰਤ।
ਬਹੁ ਦੇਸ਼ ਬਿਦੇਸ਼ਨਿ ਤੇ ਚਲਿ ਕੈ।
ਅਰਪੈਂ ਧਨ ਆਨਿ ਗੁਰੂ ਮਿਲਿ ਕੈ ॥੩੦॥
ਪਰਸੀ ਇਹੁ ਬਾਤ ਜਹਾਂ ਰੁ ਕਹਾਂ।
ਗੁਰ ਗ੍ਰਿੰਥ ਰਚਜੋ ਫਲ ਜਾਂਹਿ ਮਹਾਂ।
ਕਰਿ ਚਾਉ ਧਰੈਂ ਉਰ ਭਾਉ ਨਰੰ[1]। [1]ਪੁਰਸ਼।

ਸਭਿ ਆਇ ਬਿਲੋਕਨਿ ਪਾਸ ਗੁਰੰ ॥੩੧॥
ਕਰਿ ਪ੍ਰੀਤਿ ਸੁਨੈਂ ਸਤਿਨਾਮ ਜਪੈਂ।
ਤਿਨ ਪਾਪ ਕਲਾਪਨਿ[1] ਤਾਪ ਖਪੈਂ[2]। [1]ਸਮੂਹ। [2]ਨਾਸ਼ ਹੁੰਦੇ ਹਨ।
ਨਿਜ ਧਾਮਨਿ ਜਾਇ ਸੁਨਾਇੰ ਤਬੈ।
ਦਰਸੈਂ ਹਮ ਭੀ[1] ਉਮਗੰਤਿ ਸਭੈ ॥੩੨॥ [1]ਦਰਸ਼ਨ ਕਰੀਏ ਅਸੀਂ ਬੀ।

ਦੋਹਰਾ:

ਮਾਂਗਟ ਵਾਸੀ ਸਿੱਖਜ ਜੋ†, ਬੰਨੋ ਜਿਸ ਕੋ ਨਾਮ। †ਪਾ:-ਕੀ।
ਬਹੁ ਸੰਗਤਿ ਲੇ ਸੰਗ ਨਿਜ, ਦਰਸੈ[1] ਗੁਰ ਅਭਿਰਾਮ ॥੩੩॥ [1]ਦਰਸ਼ਨ ਨੂੰ ਆਯਾ।

ਚੌਪਈ:

ਸੁਨਿ ਬੰਨੋ ਸਗਰੀ ਗੁਰ ਕਥਾ।
ਕਰਜੋ ਗ੍ਰਿੰਥ ਸਭਿ ਬੇਦਨਿ ਮਥਾ।
ਗਨ ਸੰਗਤਿ ਲੇ ਕਰਿ ਤਬਿ ਆਯੋ।
ਧਰੀ ਉਪਾਇਨ ਪਗ ਲਪਟਾਯੋ ॥੩੪॥
ਸਭਿ ਸੰਗਤਿ ਨੇ ਦਰਸ਼ਨ ਕੀਨਸਿ।
ਸੁਨਹਿਂ ਗ੍ਰਿੰਥ ਸਾਹਿਬ ਹਿਤ ਦੀਨਸਿ[1]। [1]ਪ੍ਰੇਮ ਕਰਕੇ।
ਕੇਤਿਕ ਦਿਨ ਬਾਸੇ ਗੁਰ ਤੀਰ[1]। [1]ਪਾਸ।
ਲਿਯੇ ਸੰਗ ਸੰਗਤਿ ਕੀ ਭੀਰ ॥੩੫॥
ਭਯੋ ਤਜਾਰ ਗਰ ਅੰਚਰ ਡਾਰੀ।
ਬਿਨਤੀ ਸ਼੍ਰੀ ਗੁਰ ਅੱਗ੍ਰ ਉਚਾਰੀ।
'ਨਾਮ ਗਰੀਬ ਨਿਵਾਜ ਤੁਮਾਰਾ।
ਨਿਸ ਬਾਸੁਰ ਠਾਨਤਿ ਉਪਕਾਰਾ ॥੩੬॥
ਕਲਿ ਕੇ ਨਰਨਿ ਉਧਾਰਨਿ ਕਾਰਨ।
ਸਮ ਜਹਾਜ ਕਿਯ ਗ੍ਰਿੰਥ ਸੁਧਾਰਨਿ।
ਸਭਿ ਦਾਸਨਿ ਕਹੁ ਰਾਖਤਿ ਮਾਨੂ[1]। [1]ਮਾਨ।
ਮਨ ਬਾਂਛਤਿ ਦਿਹੁ ਕ੍ਰਿਪਾ ਨਿਧਾਨੂ

॥੩੭॥
ਦੀਜਹਿ ਗ੍ਰਿੰਥ ਸਾਹਿਬ ਹਮ ਮਾਂਗਾ[1]। [1]ਮਾਂਗਵਾਂ।
ਸਭਿ ਸਿੱਖਨਿ ਕੋ ਮਨ ਅਨੁਰਾਗਾ।
ਦੇਸ਼ ਬਿਖੈ ਸੰਗਤਿ ਸਮੁਦਾਈ।
ਦਰਸ਼ਨ ਕਰਜੋ ਚਹਤਿ ਹਿਤ ਲਾਈ
॥੩੮॥
ਅਬਿ ਲੌ ਲਿਖਜੋ ਗਯੋ ਨਹੀਂ ਦੂਜਾ।
ਜਿਸ ਲੇ ਜਾਹਿਂ ਕਰਹਿਂ ਤਿਹ ਪੂਜਾ।
ਸਭਿ ਸੰਗਤਿ ਕੀ ਹੈ ਇਹ ਬਿਨਤੀ।
ਘਰ ਤੇ ਚਲਤਿ ਕੀਨਿ ਇਮ ਗਿਨਤੀ'
॥੩੯॥
ਸੁਨਿ ਸ਼੍ਰੀ ਅਰਜਨ ਰਿਦੇ ਬਿਚਾਰੀ।
-ਇਹ ਜਾਚਨ ਇਨ ਕੀਨਸਿ ਭਾਰੀ।
ਕਿਮ ਹਮ ਦੇਯ ਸਕਹਿਂ ਇਕ ਹੋਵਾ।
ਨਹਿਂ ਦੇਂ ਸਿੱਖਜ ਮਾਨ ਕੋ ਖੋਵਾ[1]- [1]ਸਿੱਖ ਦਾ ਮਾਨ ਖੋਇਆ ਜਾਂਦਾ ਹੈ।
॥੪੦॥
ਦੂਜੋ ਲਿਖਜੋ ਜਾਇ ਇਸ ਜੈਸੇ।
ਤੌ ਸੁਖੈਨ ਦੈਬੋ ਇਹ ਲੈਸੇ[1]। [1]ਤਦ ਦੇਣਾ ਤੇ ਇਨ੍ਹਾਂ ਦਾ ਲੈਣਾ ਸੁਖੈਨ ਹੈ।
ਅਬਿ ਤੋ ਤਯਾਰ ਏਕ ਹੀ ਅਹੈ।
ਕਿਸ ਪ੍ਰਕਾਰ ਇਹ ਸਿਖ ਸੋਂ ਕਹੈਂ
॥੪੧॥
ਇਕ ਤੋ ਸੰਗਤਿ ਕੋ ਮੁਹਰੇਲੀ।
ਆਇ ਸੰਗ ਬਹੁ ਹੋਇ ਸਕੇਲੀ।
ਦੂਜੈ ਪ੍ਰੇਮੀ ਅਹੈ ਮਹਾਨਾਂ।
ਨਹੀਂ ਦੇਹਿਂ ਤੋ ਹਤਿ ਹੁਇ ਮਾਨਾ
॥੪੨॥
ਕਿਤਿਕ ਕਾਲ ਤੂਸ਼ਨਿ ਭਗਵੰਤੇ।
-ਦੇਹਿਂ ਕਿ ਨਹੀਂ- ਰਿਦੇ ਚਿਤਵੰਤੇ।
ਪੁਨ ਬੋਲੇ ਸ਼੍ਰੀ ਗੁਰੂ ਗੁਸਾਈਂ।
'ਬਿਖਮ ਬਾਤ ਇਹ ਬੰਨੋ ਭਾਈ!
॥੪੩॥

ਬਿਨਤੀ ਕਰਤਿ ਰਹ੍ਯੋ ਹੁਇ ਠਾਂਢੋ।
ਲੈਬੇ ਗ੍ਰਿੰਥ ਪ੍ਰੇਮ ਉਰ ਬਾਢੋ।
ਅਹੈ ਏਕ ਕਿਮ ਦਿਯੋ ਨ ਜਾਈ।
ਤਬਿ ਤੇਰੋ ਮਾਨ ਸੁ ਘਟ ਜਾਈ ॥੪੪॥
ਅਨਬਨ ਬਨੀ ਕਹੈਂ ਕਜਾ ਤੋਹੀ।
ਅਬਿ ਸੁਨਿ ਲੇਹੁ ਨੀਕ[1] ਜਿਮ ਹੋਹੀ।
ਅਪਨੀ ਪੁਰੀ ਰਾਖਿ ਇਕ ਰਾਤੀ।
ਲੇ ਕਰਿ ਹਟਹੁ ਹੋਇ ਜਬਿ ਪ੍ਰਾਤੀ ॥੪੫॥
ਦੁਤਿਯ ਰਾਤਿ ਰਾਖਹੁ ਨਹਿਂ ਕੈਸੇ।
ਅਬਿ ਲੇ ਜਾਹੁ ਲਜਾਇ ਪੁਨ ਤੈਸੇ।
ਅਦਬ ਸਾਥ ਰਾਖਹੁ ਚੁਕਸਾਈ।
ਸੰਗਤਿ ਅਲਿਬਾਲਹਿ[1] ਸਮੁਦਾਈ' ॥੪੬॥
ਇਮ ਕਹਿ ਦਯੋ ਗ੍ਰਿੰਥ ਲੇ ਚਾਲਾ।
ਸੰਗਤਿ ਜਿਸ ਕੇ ਸੰਗ ਬਿਸਾਲਾ।
ਨਿਕਸਿ ਗੁਰੂ ਪੁਰਿ[1] ਰਿਦੈ ਬਿਚਾਰਾ।
-ਕਿਮ ਇਹ ਲਿਖ੍ਯੋ ਜਾਇ ਅਬਿ ਸਾਰਾ ॥੪੭॥
ਏਕ ਨਿਸਾ ਗੁਰ ਆਇਸੁ ਭਨੀ।
ਲਿਖ੍ਯੋ ਜਾਇ ਕਿਮ ਹੈ ਅਨਬਨੀ।
ਤਬਿ ਬਿਚਾਰ ਉਰ ਮਹਿਂ ਹੁਇ ਆਵਾ।
-ਡੇਰਾ ਕਰਹਿਂ ਕੋਸ ਇਕ ਠਾਵਾ ॥੪੮॥
ਤਬਹਿ ਲਿਖਾਰੀ ਦੀਏ ਲਗਾਇ।
ਲਿਖਹੁ ਸ਼ਿਤਾਬੀ ਅਰੁ ਸਮੁਦਾਇ।
ਅਪਨ ਪੁਰੀ ਲਗਿ ਇਕ ਇਕ ਕੋਸ।
ਡੇਰਾ ਗਰਤਿ ਲਿਖ੍ਯੋ ਆਧੋਸੁ[1] ॥੪੯॥
ਇਕ ਨਿਸ ਬਸਿ ਕਰਿ ਨਿਜ ਘਰ ਮਾਂਹੂੰ।

[1]ਭਲੀ (ਬਾਤ)।

[1]ਵੇਸ਼ਟਤ, ਚਾਰੋਂ ਪਾਸੇ।

[1]ਅੰਮ੍ਰਿਤਸਰ ਤੋਂ।

[1]ਅੱਧਾ ਸ੍ਰੀ ਗੁਰੂ ਗ੍ਰੰਥ ਸਾਹਿਬ।

ਹੋਏ ਕੋਸ ਇਕ ਡੇਰਾ ਰਾਹੂ[1]।
ਤਿਸੀ ਪ੍ਰਕਾਰ ਸੁਧਾਸਰ ਆਏ।
ਆਵਤਿ ਜਾਂ ਤੇ ਸਰਬ ਲਿਖਾਏ ॥੫੦॥
ਕੇਤਿਕ ਸ਼ਬਦ ਲਿਖੇ ਅਧਿਕਾਈ।
ਆਏ ਪੁਨ ਸ੍ਰੀ ਗੁਰ ਅਗਵਾਈ।
ਜੁਗਲ ਗ੍ਰਿੰਥ ਸਾਹਿਬ ਧਰਿ ਦੀਨੇ।
ਅਧਿਕ ਜੁ ਹੁਤੇ ਸੁਨਾਵਨਿ ਕੀਨੇ ॥੫੧॥
ਪਿਖਿ ਅਰੁ ਸੁਨਿ ਸ੍ਰੀ ਮੁਖਿ ਫੁਰਮਾਯੋ।
'ਲਿਖਿ ਕਰਿ ਅਧਿਕ ਜਿਤੋ ਤੁਮ ਪਾਯੋ।
ਤਿਸੀ ਬੀੜ ਮਹਿਂ ਰਖਹੁ ਲਿਖਾਵੋ।
ਨਹਿਂ ਇਕ ਗ੍ਰਿੰਥ ਬਿਖੈ ਸੋ ਪਾਵੋ ॥੫੨॥ ⚐

[1]ਰਾਹ ਵਿਚ ਡੇਰਾ ਕੀਤਾ।

⚐ਇਹ ਬੀ ਪਰੰਪਰਾ ਤੋਂ ਗੱਲ ਚਲੀ ਆਈ ਹੈ ਕਿ ਭਾਈ ਬੰਨੋ ਦੀ ਬੀੜ ਨੂੰ ਗੁਰੂ ਜੀ ਨੇ ਇਸੇ ਵੇਲੇ 'ਖਾਰੀ ਬੀੜ' ਕਿਹਾ। ਇਹ ਬੀੜ ਮਾਂਗਟ ਜ਼ਿਲਾ ਗੁਜਰਾਤ ਵਿਚ ਹੈ, ਓਥੇ ਗੁਰਦਵਾਰਾ ਹੈ ਤੇ ਉਹੋ ਬੀੜ ਭਾਈ ਬੰਨੋ ਜੀ ਵਾਲੀ ਮੌਜੂਦ ਹੈ, ਇਸ ਪਰ ਬੀ ਰਾਗ ਮਾਲਾ ਮੌਜੂਦ ਹੈ। ਬਹੁਤੇ ਉਤਾਰੇ ਪੁਰਾਤਨ ਏਸੇ ਬੀੜ ਦੇ ਮਿਲਦੇ ਹਨ, ਕਿਉਂਕਿ ਇਹ ਬੀੜ ਉਤਾਰੇ ਲਈ ਸੌਖੀ ਲੱਭਦੀ ਸੀ, ਅਸਲੀ ਬੀੜ ਨਿਤਾਪ੍ਰਤਿ ਸ੍ਰੀ ਹਰਿਮੰਦਰ ਜੀ ਵਿਖੇ ਪ੍ਰਕਾਸ਼ਤ ਹੁੰਦੀ ਸੀ, ਉਤਾਰਿਆਂ ਦਾ ਸਮਾਂ ਨਹੀਂ ਬਣਦਾ ਸੀ, ਫਿਰ ਭਾਈ ਗੁਰਦਾਸ ਜੀ ਵਾਲੀ ਬੀੜ ਧੀਰਮਲੀਆਂ ਦੇ ਹੱਥ ਆ ਗਈ ਤਾਂ ਇਨ੍ਹਾਂ ਨੇ ਇਸ ਡਰ ਕਰਕੇ ਕਿ ਹੋਰ ਇਸ ਨਾਲ ਦੀਆਂ ਨਾ ਵਧਣ ਉਤਾਰੇ ਲੱਗਦੇ ਚਾਰੇ ਨਹੀਂ ਕਰਨ ਦਿੱਤੇ। ਦਸਮੇਂ ਪਾਤਸ਼ਾਹ ਜੀ ਨੇ ਦਮਦਮੇਂ ਜੋ ਬੀੜ ਉਚਾਰੀ ਉਸਤੋਂ ਚਾਰ ਯਾ ਪੰਜ ਉਤਾਰੇ ਹੋਏ ਤੇ ਫਿਰ ਪ੍ਰਚਾਰ ਵਧਿਆ। ਦਮਦਮੇਂ ਸਾਹਿਬ ਇਕ ਬੀੜ ਸੁਣੀਂਦੀ ਹੈ ਜੋ ਕਰਤਾਰ ਪੁਰ ਵਾਲੀ ਨਾਲ ਬਾਬਾ ਦੀਪ ਸਿੰਘ ਜੀ ਨੇ ਸੋਧੀ ਸੀ। ਕਿਤੇ ਕਿਤੇ ਕੋਈ ਟਾਵਾਂ ਨਮੂਨਾ ਹੈ ਕਿ ਲਿਖਤੀ ਬੀੜ ਵਿਚ ਅਖੀਰਲੀ ਤਰਤੀਬ ਕੁਛ ਬਦਲੀ ਦਿਸਦੀ ਹੈ, ਓਹ ਕਾਰੇ ਯਾ ਭੁੱਲਾਂ ਹਨ ਯਾ ਓਹ ਮਨਮਤਾਂ ਦੇ ਹਨ। ਅੰਮ੍ਰਿਤਸਰ ਠਾਕਰਾਂ ਦੇ ਡੇਰੇ ਇਕ ਸਾਧੂ ਸੋਭਾ ਸਿੰਘ ਨੇ ਰਾਗਮਾਲਾ ਤੋਂ ਬਿਨਾਂ ਬੀੜ ਲਿਖੀ ਸੀ, ਪੰਥ ਨੇ ਅਕਾਲ ਤਖਤ ਸਾਹਿਬ ਇਕੱਤ੍ਰ ਹੋਕੇ ਸ੍ਰਾਪ ਦਿੱਤਾ, ਉਸਦੀ ਜ਼ਬਾਨ ਬੰਦ ਹੋ ਗਈ, ਫੇਰ ਤਖਤ ਸਾਹਿਬ ਆਕੇ ਭੁੱਲ ਬਖਸ਼ਾਈ ਤਾਂ ਵੱਲ ਹੋਇਆ। ਇਹ ਗੱਲ ਅਸਾਂ ਆਪ ਬਿਰਧਾਂ ਤੋਂ ਸੁਣੀ ਹੈ ਜਿਨ੍ਹਾਂ ਨੂੰ ਨਿਜ ਪਤਾ ਇਸ ਵਾਕਿਆ ਦਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਿਸੇ ਤਬਦੀਲੀ ਦਾ ਕੋਈ ਵਸੀਕਾਰ ਕਿਸੇ ਇਕ ਯਾਂ ਬਹੁਤਿਆਂ ਨੂੰ ਨਹੀਂ ਹੈ। ਭਸੌੜ ਦੇ ਬਾਬੂ ਤੇਜਾ ਸਿੰਘ ਨੇ ਕੁਛ ਸਮਾਂ ਹੋਇਆ ਤਾਂ ਰਾਗਮਾਲਾ ਬਿਨਾਂ ਬੀੜ ਛਾਪਣ ਦੀ ਵਿਉਂਤ ਵਿਉਂਤੀ ਤੇ ਕੋਰਸਾਂ ਦੇ ਬਹਾਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪੋਥੀਆਂ ਛਾਪੀਆਂ, ਰਾਗਮਾਲਾ ਨਾ ਛਾਪੀ ਤੇ ਹੋਰ ਬੀ ਵਾਧੇ ਘਾਟੇ ਕੀਤੇ। ਇਸ ਉਤੇ ਪੰਥ ਵਿਚ ਅਤਿ ਨਾਰਾਜ਼ਗੀ ਫੈਲੀ। ਗੁਣੀਆਂ, ਗਜਾਨੀਆਂ, ਸੰਤਾਂ, ਮਹੰਤਾਂ, ਗੁਰਦਵਾਰਿਆਂ ਦੇ ਸੇਵਕਾਂ, ਡੇਰੇਦਾਰਾਂ, ਸਿੰਘ ਸਭਾਵਾਂ, ਸਾਰੇ ਦੀਵਾਨਾਂ, ਪੰਥਕ ਆਸ਼ਮਾਂ, ਤਖਤ ਸਾਹਿਬਾਨ ਤੇ ਸਿੱਖ ਸੰਪ੍ਰਦਾਵਾਂ, ਸੰਗਤਾਂ ਵਲੋਂ ਸਖਤ ਸਜ਼ਾ ਦੇਣ ਦੇ ਗੁਰਮਤੇ ਆਏ। ਸ਼੍ਰੋਮਣੀ ਗੁਰਦਵਾਰਾ ਕਮੇਟੀ ਨੇ ਸਮੂਹ ਪੰਥ ਦਾ ਇਕੱਠ ੧੦

ਜੁਲਾਈ ੧੯੨੮ ਈ: ਨੂੰ ਅਕਾਲਬੁੰਗੇ ਸਾਹਿਬ ਕੀਤਾ ਤੇ ਬਾਬੂ ਜੀ ਨੂੰ ਪੰਥ ਤੋਂ ਖਾਰਜ ਕੀਤਾ ਗਿਆ। ਇਸ ਫ਼ੈਸਲੇ ਅਨੁਸਾਰ ਜੋ ਹੁਕਮਨਾਮਾ ਸ੍ਰੀ ਅਕਾਲ ਤਖਤ ਸਾਹਿਬ ਤੋਂ ਜਾਰੀ ਹੋਇਆ ਇਹ ਹੈ:-

ੴ ਵਾਹਿਗੁਰੂ ਜੀ ਕੀ ਫਤਹ॥

ਸ੍ਰੀ ਅਕਾਲ ਜੀ ਸਹਾਇ

ਹੁਕਮਨਾਮਾ

ਵੱਲੋਂ

ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ।

ਪੰਚ ਖਾਲਸਾ ਦੀਵਾਨ (ਪੰਚ ਖੰਡ) ਭਸੌੜ ਨੇ ਗੁਰਮੁਖੀ ਕੋਰਸ ਨਾਮੇ ਪੁਸਤਕਾਂ ਛਾਪ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਅਦਲਾ ਬਦਲੀ ਤੇ ਵਾਧਾ ਘਾਟਾ ਕਰਕੇ ਗੁਰਬਾਣੀ ਤੇ ਉਸ ਦੇ ਕ੍ਰਮ ਨੂੰ ਭੰਗ ਕੀਤਾ ਹੈ ਤੇ ਗੁਰ ਮੰਤ੍ਰ ਅਰਦਾਸੇ ਤੇ ਅੰਮ੍ਰਿਤ ਮਿਰਯਾਦਾ ਵਿਚ ਅਦਲਾ ਬਦਲੀ ਕਰਨ ਦੀਆਂ ਗੁਰਮਤਿ ਵਿਰੁੱਧ ਕਾਰਵਾਈਆਂ ਕੀਤੀਆਂ ਹਨ।

ਇਸ ਲਈ ਬਾਬੂ ਤੇਜਾ ਸਿੰਘ ਤੇ ਬੀਬੀ ਨਿਰੰਜਨ ਕੌਰ ਨੂੰ ਪੰਥ ਵਿਚੋਂ ਖਾਰਜ ਕੀਤਾ ਜਾਂਦਾ ਹੈ ਅਤੇ ਪੰਚ ਖਾਲਸਾ ਦੀਵਾਨ ਦੇ ਬਾਕੀ ਮੈਂਬਰਾਂ ਦਾ ਸ੍ਰੀ ਅਕਾਲ ਤਖਤ ਸਾਹਿਬ ਤੇ ਹੋਰ ਗੁਰਦਵਾਰੇ ਸਾਹਿਬਾਨ ਵਿਚ ਅਰਦਾਸਾ ਬੰਦ ਕੀਤਾ ਜਾਂਦਾ ਹੈ।

ਕੋਈ ਸਿੱਖ ਪੰਚ ਖਾਲਸਾ ਦੀਵਾਨ ਵਲੋਂ ਛਪੇ ਗੁਰਮੁਖੀ ਕੋਰਸਾਂ ਨੂੰ ਨਾ ਖਰੀਦੇ, ਨਾ ਆਪਣੇ ਪਾਸ ਰੱਖੇ, ਇਹ ਪੁਸਤਕਾਂ ਪੰਚ ਖਾਲਸਾ ਦੀਵਾਨ ਯਾ ਹੋਰ ਜਿਸ ਕਿਸੇ ਪਾਸ ਹੋਣ ਉਹ ਸ੍ਰੀ ਅਕਾਲ ਤਖਤ ਸਾਹਿਬ ਘੱਲ ਦੇਣ।

੨੬ ਸਾਵਣ ਸੰ: ਨਾਨਕਸ਼ਾਹੀ ੪੫੯

ਬਿਕ੍ਰਮੀ ੧੯੮੫

੯ ਅਗਸਤ ਸੰ: ਈਸਵੀ ੧੯੨੮

ਮੋਹਰ ਸ੍ਰੀ ਅਕਾਲ ਤਖ਼ਤ ਸਾਹਿਬ।

ਰਾਗਮਾਲਾ ਸੰਬੰਧੀ ਖੋਜ ਲਈ ਦੇਖੋ ਪਿਛਲੇ ਅੰਸੂ ਦੇ ਅੰਕ ੪੧ ਦੀ ਟੂਕ ਤੇ ਖਾ: ਟ੍ਰੈ: ਸੁ: ਦੇ ਸ੍ਰੀ ਗੁਰੂ ਗ੍ਰੰਥ ਕੋਸ਼ ਦੀ ਅੰਤਕਾ ੨।

**ਯਾ ਤੇ ਭਈ ਬੀੜ ਦ੍ਵੈ ਗ੍ਰਿੰਥ।**

**ਲਿਖਤਿ ਪਢਤਿ ਸ਼੍ਰੀ ਸਤਿਗੁਰ ਪੰਥ।**

**ਸੁਨਤਿ ਪਠਤਿ ਜਿਨ ਰਿਦੈ ਬਸਾਈ।**

**ਤਿਨ ਪਰ ਕਵਿ ਪੁਨ ਪੁਨ ਬਲਿ ਜਾਈ**

॥੫੩॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸ਼੍ਰੀ ਗ੍ਰਿੰਥ ਸਾਹਿਬ ਬੀੜ ਪ੍ਰਸੰਗ' ਬਰਨਨੰ ਨਾਮ ਏਕ ਊਨ ਪੰਚਾਸਤੀ ਅੰਸੂ ॥੪੯॥

## ੫੦. [ਸ਼੍ਰੀ ਹਰਿਮੰਦਰ ਤੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਿਮਾਂ]

੪੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੧

ਦੋਹਰਾ:

ਕਿਤਿਕ ਕਹਤਿ ਹੈਂ ਗ੍ਰਿੰਥ ਕੋ, ਜਿਲਤ ਬੰਧਾਵਨਿ ਕਾਜ[1]।
ਭੇਜਜੋ ਲਵਪੁਰਿ ਨਗਰ ਕੋ, ਗੁਰੂ ਗਰੀਬ ਨਿਵਾਜ ॥੧॥
ਤਹਿਂ ਆਵਤਿ ਜਾਂ ਤੇ ਲਿਖਜੋ ਬੰਨੋ ਗ੍ਰਿੰਥ ਦੁਤੀਯ।
ਮਹਿਮਾ ਸ਼੍ਰੀ ਸਤਿਗੁਰੂ ਕੀ ਸਭਿ ਬਿਧਿ ਉੱਤਮ ਥੀਯ ॥੨॥

ਸ੍ਵੈਯਾ:

ਸੰਮਤ ਸੋਲਹਿ ਸੈ ਇਕ ਸਾਠਹਿ
ਭਾਦਵ ਕੀ ਸੁਦਿ ਏਕਮ ਜਾਨੋ।
ਗ੍ਰਿੰਥ ਸਮਾਪਤਿ ਸ਼੍ਰੀ ਗੁਰ ਕੀਨਿ
ਮਹਾਂ ਉਤਸਾਹ ਗੁਰੂ ਘਰ ਠਾਨੋ।
ਸੰਗਤਿ ਦੇਸ਼ ਬਿਦੇਸ਼ਨਿ ਕੀ
ਸੁਨਿ ਕੈ ਮਨ ਆਨੰਦ ਦੀਰਘ ਮਾਨੋ।
ਦੇਖਨਿ ਆਵਤਿ ਭਾਉ ਬਧਾਵਤਿ
ਕੋ ਲਿਖਵਾਵਨਿ ਕੋ ਹਿਤਵਾਨੋ[1] ॥੩॥
ਬੰਨੋ ਆਦਿਕ ਹੈਂ† ਸਿੱਖ ਸੰਗਤਿ
ਸ਼੍ਰੀ ਗੁਰ ਬੈਠਿ ਦਿਵਾਨ ਲਗਾਯੋ।
ਸ਼੍ਰੀ ਹਰਿ ਗੋਬਿੰਦ ਪਾਸ ਬਿਰਾਜਤਿ
ਚੰਦ ਮਨੋ ਪਰਵਾਰ ਸੁਹਾਯੋ।
ਸੀਖ[1] ਲਗੇ ਸਭਿ ਕੋ ਤਬਿ ਦੇਵਨਿ
ਸ਼੍ਰੇਯ ਭਰਜੋ ਬਚ ਯੌਂ ਫੁਰਮਾਯੋ।
'ਗ੍ਰਿੰਥ ਜਹਾਜ ਸੁ ਭੌਜਲ ਕੋ
ਤਰ ਜਾਤਿ ਸੁਖੇਨ ਜਿਨੀ ਚਿਤ ਲਾਯੋ ॥੪॥
ਸ਼੍ਰੀ ਗੁਰ ਕੇਰ ਸਰੀਰ ਜੁਊ
ਸਭਿ ਥਾਨ ਸਮੈ ਸਭਿ ਨਾ ਦਰਸੈ ਹੈਂ।

[1]ਲਈ।

[1]ਪ੍ਰੇਮੀ।

†ਪਾ:-ਬੰਨੋ ਤੇ ਆਦਿਕ।

[1]ਸਿੱਖਿਆ।

ਗ੍ਰੰਥ ਰਿਦਾ ਗੁਰ ਕੋ ਇਹ ਜਾਨਹੁ
ਉੱਤਮ ਹੈ ਸਭਿ ਕਾਲ ਰਹੈ ਹੈ।
ਮੇਰੇ ਸਰੂਪ ਤੇ ਯਾਂ ਤੇ ਹੈ ਦੀਰਘ
ਸਾਹਿਬ ਜਾਨਿ ਅਦਾਇਬ ਕੈ ਹੈ।
ਪੂਜਹੁ ਚੰਦਨ ਕੇਸਰ ਕੋ ਘਸਿ
ਧੂਪ ਧੁਖਾਇ ਕੈ ਫੂਲ ਚਢੈ ਹੈ ॥੫॥
ਜੋ ਲਿਖਿ ਲੇਹਿ ਭਲੇ ਤਬਿ ਸੋਧਹਿ
ਅਖਰ ਸੋਂ ਲਗ ਕੀ ਚੁਕਸਾਈ।
ਪਾਠ ਸਮਸਤ ਕਰੈ ਬੁਧਿ ਸੋਂ
ਪਿਖਿ ਪੂਰਬ ਕੇ ਸਮ ਲੇਹਿ ਬਨਾਈ।
ਆਪ ਤੇ ਘਾਟ ਨ ਬਾਧ ਕਰੈ,
ਜਿ ਕਰੈ, ਹੁਇ ਮੂਰਖ ਸੋ ਪਛੁਤਾਈ।
ਔਰ ਬਨਾਇ ਨਵੋਂ ਨ ਲਿਖੈ[1]
ਬਿਚ ਕਾਬਜ, ਰਚੈ, ਸੁ ਰਚੌ ਪ੍ਰਿਥਕਾਈ[1] ॥੬॥
ਚੌਦਹਿ ਲੋਕ ਤੇ ਹੋਇ ਬਲੀ,
ਬਲ ਕੋ ਜਰ[1] ਜਾਇ ਰਿਦੇ ਮਹਿਂ ਜੋਈ।
ਸੋ ਉਪਕਾਰ ਕੇ ਕਾਰਨ ਕੋ
ਸਿਰ ਦੇ ਹੁਇ ਸੰਮੁਖ ਧੀਰ ਧਰੋਈ।
ਆਪਨੀ ਬਾਨੀ ਚਢਾਵਹਿ ਸੋ
ਇਕ, ਹੋਇ ਇਸੋ[1] ਨਹਿਂ ਦੂਸਰ ਕੋਈ।
ਪੂਜਹਿ ਜੋ ਇਛ ਧਾਰਿ ਸੁ ਪੂਜਹਿ[1]
ਸ਼੍ਰੇਯ ਲਹੈ ਜਮ ਪੀਰ ਨ ਹੋਈ ॥੭॥
ਬੇਦ ਪੁਰਾਨ ਮਹਾਂਨ ਮਹਾਤਮ
ਜਾਂਹਿ ਬਖਾਨ ਕਰੈਂ ਸਮੁਦਾਏ।
ਅੰਤ ਨ ਪਾਵਤਿ ਸ਼ੇਸ਼ ਨ ਸ਼ਾਰਦ
ਨੇਤਿ ਹੀ ਨੇਤਿ ਅਸ਼ੇਸ਼ ਬਤਾਏ।
ਜੋ ਸਰਬੋਤਮ ਜੋ ਸਰਬਾਸ਼੍ਰਿਯ
ਤਾਂਹੀ ਕੇ ਨਾਮ ਇਸੀ ਮਹਿਂ ਗਾਏ।
ਨਾਮ ਸੁ ਨਾਮੀ ਕੋ ਭੇਦ ਨਹੀਂ

[1]ਹੋਰ ਨਵੀਂ ਕਵਿਤਾ ਬਣਾਕੇ ਨਾ ਲਿਖੇ।
[1]ਜੇ ਕੁਈ ਕੁਛ ਰਚੇ ਤਾਂ ਵਖਰਾ ਰਖੇ ਬੀੜ ਵਿਚ ਨਾ ਚਾੜ੍ਹੇ।
[1]ਸਹਾਰ।
[1]ਐਸਾ।
[1]ਜੋ ਇੱਛਾ ਧਾਰਕੇ ਪੂਜੇਗਾ ਸੋ (ਉਸ ਦੀ) ਪੂਰਨ ਹੋਵੇਗੀ।

ਇਹ ਮੂਰਤਿ ਸ੍ਰੀ ਕਰਤਾਰ ਸੁਹਾਏ
॥੮॥
ਜੇਤਿਕ ਗ੍ਰਿੰਥ ਅਦਾਇਬ ਰਾਖਹਿ
ਤੇਤਿਕ ਹੀ ਫਲ ਪਾਵਹਿਗੋ।
ਧੂਪ ਧੁਖਾਇ ਘਸਾਇ ਕੈ ਚੰਦਨ
ਕੇਸਰ ਕੋ† ਅਰਚਾਵਹਿਗੋ। †ਪਾ:-ਸੋ।
ਭਾਵਨੀ ਧਾਰਿ ਕੈ ਚਾਹਿ ਉਮਾਹਤਿ[1] [1]ਖੁਸ਼ੀ ਨਾਲ ਚਾਹਕੇ।
ਦਸ਼ੋਸ ਪ੍ਰਤੀ ਦਰਸਾਵਹਿਗੋ।
ਪਾਠ ਕਰੈ ਕਿ ਸੁਨੈ ਮਨ ਏਕ ਹ੍ਵੈ
ਹੀ[1] ਉਪਦੇਸ਼ ਬਸਾਵਹਿਗੋ ॥੯॥ [1]ਹਿਰਦੇ ਵਿਚ।
ਦੇਖਤਿ ਹੀ ਕਰ ਜੋਰਿ ਦੁਊ
ਮਨ ਨੰਮ੍ਰਿ ਹ੍ਵੈ ਸੀਸ ਨਿਵਾਵਹਿਗੋ।
ਔਰਨਿ ਕੋ ਉਪਦੇਸ਼ ਕਰੈ
ਲਿਖਿ ਆਪ ਇਸੇ ਕੌ ਲਿਖਾਵਹਿਗੋ।
ਪ੍ਰੇਮ ਕਰੈ ਘਰ ਮੈਂ ਅਸਥਾਪਹਿ
ਪਾਠ ਸੁਨੇ ਹਰਖਾਵਹਿਗੋ।
ਸੋ ਜਗ ਬੰਧਨ ਛੇਦਨ ਕੈ
ਨਰ ਅੰਤ ਗਤੀ ਸ਼ੁਭ ਪਾਵਹਿਗੋ
॥੧੦॥
ਕਾਰਜ ਹੋਇ ਸੰਪੂਰਨ ਬਾਂਛਤਿ
ਪਾਠ ਕਰੈ ਕਿ ਕਰਵਾਹਿਗੋ।
ਭੋਗ ਪਰੇ ਕਰਿਵਾਇ ਤਿਹਾਵਲ
ਆਪ ਖਰੋ ਹੁਇ ਜਾਵਹਿਗੋ।
ਹਾਥ ਕੋ ਜੋਰਿ ਕਰੈ ਅਰਦਾਸ
ਮਨੋਰਥ ਕੋ ਮਨ ਲਜਾਵਹਿਗੋ।
ਕਜੋਂ ਨ ਕਹੋ ਤਿਹ ਪੂਰਨ ਹ੍ਵੈ
ਚਿਤ ਚਾਹਤਿ ਸੋ ਨਰ ਪਾਵਹਿਗੋ
॥੧੧॥
ਸਿੱਖ ਸਰੀਰ ਤਜੈ ਤਿਸ ਪੀਛਹਿ
ਗ੍ਰਿੰਥ ਕੋ ਪਾਠ ਕਰਾਵਹਿਗੋ।
ਪੋਸ਼ਸ਼[1] ਕੋ ਅਰਪੈ ਤਬਿ ਪਾਠਕ [1]ਪੌਸ਼ਾਕ।

ਭੋਜਨ ਚਾਰੁ ਖੁਲਾਵਹਿਗੋ।
ਔਰ ਜਥਾ ਸ਼ਕਤੀ ਤਿਹ ਸੇਵਹਿ
ਲਜਾਇ ਕਰਾਹੁ ਬ੍ਰਤਾਵੈਗੋ।
ਸੋ ਸਿਖ ਹੋਇ ਸੁਖੇਨ ਮਹਾਂ,
ਪਰਲੋਕ ਬਿਖੈ ਹਰਖਾਵਹਿਗੋ ॥੧੨॥
ਔਰ ਕਹਾਂ ਲਗਿ ਜੇ ਜਗ ਕਾਰਜ
ਪਾਠ ਕਰੇ ਸਿਧ ਹੋਵਹਿੰਗੇ।
ਸੰਤ ਮਹੰਤ ਚਹੈ ਰਿਦ ਯੌਂ†
ਪਠਿ ਪ੍ਰੇਮ ਕਰੇ ਪ੍ਰਭ ਜੋਵਹਿੰਗੇ[1]।

†ਪਾ:-ਚਹੈ ਰਿਦ ਯੌਂ = ਰਿਦੇ ਵਿਚ ਚਾਹ ਕਰਕੇ, ਐਓਂ ਪ੍ਰੇਮ ਨਾਲ ਪਾਠ ਕਰਨਗੇ।
[1]ਸੰਤ ਤੇ ਮਹਾਨ ਪੁਰਖ ਜੋ ਇਉਂ ਨਹੀਂ ਚਾਹੁੰਦੇ, (ਜਿਵੇਂ ਪਿਛਲੀ ਤੁਕ ਵਿਚ ਕਿਹਾ ਹੈ) ਓਹ ਪ੍ਰੇਮ ਨਾਲ ਪਾਠ ਕਰਕੇ (ਨਿਸ਼ਕਾਮ ਹੋਣ ਕਰਕੇ) ਪ੍ਰਭੂ ਜੀ ਨੂੰ ਵੇਖਣਗੇ।

ਦਯੋਸ ਨਿਸਾ ਸਿਮਰੈਂ ਸਤਿਨਾਮ
ਕਿ ਗ੍ਰੰਥ ਪਠੈਂ ਅਘ ਖੋਵਹਿੰਗੇ।
ਅੰਤ ਸਮੈ ਜਮ ਕੋ ਨ ਪਿਖੈਂ
ਮਿਲਿ ਆਇ ਹਮੈ ਸੁ ਅਲੋਵਹਿੰਗ'
॥੧੩॥

ਦੋਹਰਾ:
ਬੈਠੇ ਸ਼੍ਰੀ ਗੁਰ ਰਾਮ ਸਰ, ਬੰਨੋ ਆਨਯੋ ਗ੍ਰੰਥ।
ਤਹਾਂ ਮਹਾਤਮ ਇਹ ਕਹਯੋ, ਦੇਨਿ ਸੀਖ ਨਿਜ ਪੰਥ ॥੧੪॥

ਚੌਪਈ:
ਤਯਾਰ ਭਯੋ ਜਬਿ ਜਿਲਤ ਬੰਧਾਈ।
ਬੁੱਢੇ ਸੋਂ ਗੁਰ ਗਿਰਾ ਅਲਾਈ।
'ਕਹੋ ਗ੍ਰੰਥ ਸਾਹਿਬ ਕਿਸ ਥਾਨਾ।
ਨਿਤ ਸ਼ੋਭਹਿ ਜਹਿਂ ਮਹਿਦ ਮਹਾਨਾ'
॥੧੫॥
ਹਾਥ ਜੋਰਿ ਤਿਨ ਤਬਹਿ ਬਖਾਨੋ।
'ਸ਼੍ਰੀ ਗੁਰ! ਤੁਮ ਤੇ ਕੌਨ ਸਿਆਨੋ।
ਤਊ ਸੁਨਹੁ ਸਰ ਸੁਧਾ[1] ਮਝਾਰਾ।
ਹਰਿ ਮੰਦਿਰ ਸੁੰਦਰ ਦਰਬਾਰਾ ॥੧੬॥

[1]ਅੰਮ੍ਰਿਤਸਰ।

ਸਦਾ ਸਥਾਪਨਿ ਗ੍ਰਿੰਥ ਸੁ ਲਾਇਕ।
ਸ਼ੋਭਹਿਗੋ ਇਮ ਤਹਾਂ ਸੁਭਾਇਕ।
ਸਿਹਜਾ ਸ਼ੇਸ਼ ਸਮੁੰਦ੍ਰ ਮਝਾਰੇ।
ਜਥਾ ਸ਼ੇਸ਼ ਸਾਂਈ[1] ਛਬਿ ਧਾਰੇ ॥੧੭॥

[1]ਮਹਾਂ ਵਿਸ਼ਨੂੰ।

ਮਨਹੁ ਬੀਚ ਬੈਕੁੰਠ ਸੁ ਮੰਦਿਰ।
ਬਿਸ਼ਨੁ ਬਿਰਾਜਹਿ ਛਬਿ ਸੋਂ ਅੰਦਰ।'
ਸੁਨਤਿ ਪ੍ਰਸੰਨ ਗੁਰੂ ਬਹੁ ਭਏ।
-ਜਥਾ ਜੋਗ ਇਨ ਬਰਨਨ ਕਏ
॥੧੮॥
ਬਨਜੋ ਸੁਧਾਸਰ ਬਿਚ ਹਰਿ ਮੰਦਿਰ।
ਇਹ ਸਮ ਨਹੀਂ ਤ੍ਰਿਲੋਕੀ ਅੰਦਰਿ।
ਤਥਾ ਗ੍ਰਿੰਥ ਸਾਹਿਬ ਸ਼ੁਭ ਰਚਜੋ।
ਸਰਬੋਤਮ ਹਰਿ ਨਾਮਨਿ ਖਚਜੋ[1]
॥੧੯॥

[1]ਜੜਿਆ ਹੋਇਆ।

ਉਚਿਤ ਮੇਲ ਦੋਨਹੁ ਕੋ[1] ਬਨੈ।

[1]ਭਾਵ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਸ਼੍ਰੀ ਹਰਿਮੰਦਰ ਜੀ ਦਾ।

ਨਿਸ ਬਾਸੁਰ ਹਰਿ ਕਿਰਤਨ ਭਨੈਂ-।
'ਸੁਨਿ ਗੁਰਦਾਸ! ਸੁ ਬਾਕ ਹਮਾਰੇ।
ਸ੍ਰੀ ਗੁਰ ਰਾਮਦਾਸ ਦਰਬਾਰੇ ॥੨੦॥
ਦਿਨ ਪ੍ਰਤਿ ਬਧਹਿਂ ਸਮਾਜ ਬਡੇਰੇ।
ਦੁਖ ਦਾਰਿਦ ਕੋ ਆਇ ਨ ਨੇਰੇ।
ਹਰਿ ਮੰਦਿਰ ਹਰਿ ਰੂਪ ਬਿਲੰਦਾ।
ਸੇਵਹਿਂ ਸੇਵਕ ਬ੍ਰਿੰਦ ਮੁਕੰਦਾ ॥੨੧॥
ਲਛਮੀ ਨਿਸ ਬਾਸੁਰ ਇਸ ਸੇਵਹਿ।
ਸ਼ਰਧਾ ਧਰਹਿਂ ਦਾਸ ਫਲ ਲੇਵਹਿਂ।
ਆਜ ਬਾਸ ਇਸ ਥਲ ਹੀ ਕੀਜਹਿ।
ਹੋਤਿ ਪ੍ਰਾਤ ਕੋ ਤਹਿਂ ਗਮਨੀਜਹਿ'
॥੨੨॥
ਸਭਿਨਿ ਅਹਾਰ ਕਰਜੋ ਸ਼ੁਭ ਖਾਨਾ।
ਭੂਮ ਸੈਨ ਕੀਨਸਿ ਤਿਸ ਥਾਨਾ।
ਗ੍ਰਿੰਥ ਸਾਹਿਬ ਆਦਰ ਕੇ ਹੇਤੁ।
ਭੂਤਲ ਸੈਨੇ[1] ਗੁਰੂ ਸਮੇਤ ॥੨੩॥

[1]ਪ੍ਰਿਥਵੀ ਪਰ ਸੁੱਤੇ।

ਰਿਦੈ ਬਿਚਾਰਨਿ ਸ਼੍ਰੀ ਗੁਰ ਕਰੈਂ।
-ਟਹਿਲ ਗ੍ਰਿੰਥ ਕੀ ਕੌਨ ਸੁਧਰੈ।
ਬੇਦੀ ਤੇਹਣ ਭੱਲੇ ਬੰਸ।
ਸੋਢੀ ਜੇ ਕੁਲ ਕੇ ਅਵਤੰਸ਼[1] ॥੨੪॥ [1]ਸ਼੍ਰੋਮਣੀ।
ਨਿਜ ਕੁਲ ਕੋ ਇਨ ਕੋ ਹੰਕਾਰਾ।
ਕਰਿ ਨ ਸਕਹਿਂਗੇ ਸੇਵ ਉਦਾਰਾ।
ਇਹ ਸੇਵਕ ਕੀ ਵਸਤੁ ਸਦੀਵਾ।
ਨਿਰਹੰਕਾਰ ਜਿਨਹੁ ਮਨ ਨੀਵਾ ॥੨੫॥
ਸੇਵਾ ਬਿਖੈ ਨਿਪੁਨ ਜੋ ਹੋਇ।
ਕਰੀਅਹਿ ਇਹਾਂ ਸਥਾਪਨਿ ਸੋਇ।
ਸ਼੍ਰੀ ਨਾਨਕ ਕੋ ਦਰਸ਼ਨ ਕੀਨਿ।
ਅਸ ਬੁੱਢਾ ਬਿਚ ਸੇਵ ਪ੍ਰਬੀਨ- ॥੨੬॥
ਇਮ ਬਿਚਾਰ ਕਰਿ ਨਿੰਦ੍ਰਾ ਪਾਈ।
ਜਾਗੇ ਜਾਮਨਿ ਜਾਮ ਰਹਾਈ।
ਬੁੱਢਾ ਪੁਨ ਗੁਰਦਾਸ ਸੁ ਜਾਗੇ।
ਸ਼੍ਰੀ ਗੁਰ ਚਰਨ ਪ੍ਰੇਮ ਮਹਿਂ ਪਾਗੇ ॥੨੭॥
ਸੌਚ[1] ਰਾਮਸਰ ਕੀਨਿ ਸ਼ਨਾਨਾ। [1]ਪਵਿੱਤ੍ਰ ਹੋ ਕੇ।
ਬੱਦ੍ਰੀ ਤਰ[1] ਬੈਠੇ ਕਰਿ ਧ੍ਯਾਨਾ। [1]ਬੇਰੀ ਹੇਠ।
ਦ੍ਵੈ ਘਟਿਕਾ ਲਖਿ ਅੰਮ੍ਰਿਤ ਕਾਲਾ।
ਸ਼੍ਰੀ ਅਰਜਨ ਬਚ ਕਹ੍ਯੋ ਰਸਾਲਾ ॥੨੮॥
'ਬੁੱਢਾ ਨਿਜ ਸਿਰ ਪਰ ਧਰਿ ਗ੍ਰਿੰਥ।
ਆਗੇ ਚਲਹੁ ਸੁਧਾਸਰ ਪੰਥ।'
ਮਾਨਿ ਬਾਕ ਲੈ ਭਯੋ ਅਗਾਰੇ।
ਚਮਰ ਗੁਰੂ ਅਰਜਨ ਕਰ ਧਾਰੇ ॥੨੯॥
ਸੰਖ ਅਨਿਕ ਲਘੁ ਦੁੰਦਭਿ[1] ਬਾਜੇ। [1]ਧੌਂਸੇ।
ਜੈ ਜੈ ਕਾਰ ਊਚ ਸੁਰ ਗਾਜੇ।

ਸੁੰਦਰ ਸ਼੍ਰੀ ਹਰਿ ਗੋਵਿੰਦ ਚੰਦ।
ਸੰਗ ਚਲਤਿ ਹੁਇ ਸ਼ੋਭ ਬਿਲੰਦ ॥੩੦॥
ਹਰਿ ਮੰਦਿਰ ਮਹਿਂ ਜਾਇ ਪਹੁੰਚੇ।
ਰਾਗੀ ਰਾਗ ਕਰਤਿ ਸੁਰ ਊਚੇ।
ਮੰਜੀ ਸਹਤ ਗ੍ਰਿੰਥ ਤਹਿਂ ਥਾਪਿ।
ਬੈਠੇ ਨਿਕਟ ਗੁਰੂ ਤਬਿ ਆਪਿ ॥੩੧॥
ਵਾਰ ਭੋਗ ਕੋ ਸੁਨਿ ਮਨ ਲਾਈ।
ਸ਼੍ਰੀ ਅਰਜਨ ਪੁਨ ਗਿਰਾ ਅਲਾਈ।
'ਬੁੱਢਾ ਸਾਹਿਬ ਖੋਲਹੁ ਗ੍ਰਿੰਥ।
ਲੇਹੁ ਅਵਾਜ਼ ਸੁਨਹਿ ਸਭਿ ਪੰਥ' ॥੩੨॥
ਸੁਨਿ ਗੁਰ ਬਚਨ ਰੁਚਿਰ ਮਨਲਾਯਕ।
ਸੱਤ ਬਾਕ ਮੁਖ ਜਲਜ ਅਲਾਇਕ[1]।
ਅਦਬ ਸੰਗ ਤਬਿ ਗ੍ਰਿੰਥ ਸੁ ਖੋਲਾ।
ਲੇ ਅਵਾਜ਼ ਬੁੱਢਾ ਮੁਖ ਬੋਲਾ[†] ॥੩੩॥

[1]ਮੁਖ ਕਵਲ ਤੋਂ ਕਹਿਆ।

[†]ਦੋ ਲਿਖਤੀ ਨੁਸਖਿਆਂ ਵਿਚ ਅੰਕ ੩੩ ਦੀ ਚੌਪਈ ਦੀਆਂ ੬ ਤੁਕਾਂ ਹਨ, ਬਾਕੀ ਦੀਆਂ ਦੋ ਵਾਧੂ ਤੁਕਾਂ ਦਾ ਪਾਠ ਇਉਂ ਹੈ:-ਸੂਹੀ ਰਾਗ ਛੰਤ ਸੋ ਆਯੋ। ਭਾਈ ਬੁੱਢੇ ਪਾਠ ਸੁਨਾਯੋ।

ਸ੍ਰੀ ਮੁਖਵਾਕ:

ਸੂਹੀ ਮਹਲਾ ੫ ॥
ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥
ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥
ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥
ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥
ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥
ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ ॥੧॥

ਚੌਪਈ:

ਸੁਨਿ ਸਭਿਹੂੰ ਤਬਿ ਸੀਸ ਨਿਵਾਯੋ।
ਦੀਨ ਬੰਧੁ ਪ੍ਰਭੁ ਤਿਨ[†] ਲਖਿ ਪਾਯੋ।
ਸ਼੍ਰੀ ਗੁਰ ਕਰ ਤੇ ਚਮਰ ਫਿਰੰਤਾ।
ਬੁੱਢਾ ਜਪੁਜੀ ਪਾਠ ਕਰੰਤਾ ॥੩੪॥

[†]ਪਾ:-ਨਿਤ।

ਸੰਗਤਿ 'ਧੰਨ ਧੰਨ' ਸੁਨਿ ਕਹੈ।
ਅਧਿਕ ਅਨੰਦ ਪ੍ਰੇਮ ਤੇ ਲਹੈ।
ਜਪੁਜੀ ਭੋਗ ਪਾਇ ਜੈਕਾਰਾ।
ਸੀਸ ਨਿਵਾਵਤਿ ਸਭਿਨਿ ਉਚਾਰਾ ॥੩੫॥

ਅਤਿ ਅਨੰਦ ਸ੍ਰੀ ਅਰਜਨ ਨਾਥ।
ਭਏ ਕ੍ਰਿਤਾਰਥ ਮਾਨਿ[1] ਸਨਾਥ।
ਅਧਿਕ ਪ੍ਰੇਮ ਤੇ ਗਦ ਗਦ ਹੋਏ।
ਗੁਨ ਗਨ ਸ੍ਰੀ ਪਰਮੇਸੁਰ ਜੋਏ ॥੩੬॥

[1]ਕ੍ਰਿਤ ਕ੍ਰਿਤ ਮੰਨਕੇ।

ਹਰਿਮੰਦਿਰ ਤੇ ਨਿਕਸਿ ਅਗਾਰੀ।
ਹਰਿ ਕੀਰਤਿ ਬਹੁ ਭਾਂਤਿ ਉਚਾਰੀ।
ਸਿਹਜਾ ਸ਼ੇਸ਼ ਬਿਕੁੰਠ ਮਹਾਨਾ।
ਬ੍ਰਹਮ ਲੋਕ ਸ਼ਿਵਲੋਕ ਸਥਾਨਾ ॥੩੭॥

ਸ੍ਵੇਤ[1] ਦੀਪ ਤਜਿ ਲੋਕਾ ਲੋਕ[2]।
ਪੁਰੀ ਅਜੁੱਧਯਾ ਆਦਿ ਅਸ਼ੋਕ।
ਪੁਨ ਦੁਆਰਿਕਾ ਆਦਿਕ ਥਾਨ।
ਸਭਿ ਕੋ ਤਜਿ ਕਰਿ ਸ੍ਰੀ ਭਗਵਾਨ ॥੩੮॥

[1]ਇਕ ਦੀਪ ਦਾ ਨਾਮ। [2]ਇਕ ਪਰਬਤ ਦਾ ਨਾਮ।

ਸ੍ਰੀ ਗੁਰ ਰਾਮਦਾਸ ਦਰਬਾਰਾ।
ਆਨਿ ਬਸੇ ਇਸ ਥਾਨ ਉਦਾਰਾ।
ਕਲੀ ਕਾਲ ਮਹਿਂ ਇਸੀ ਸਮਾਨ।
ਨਾਂਹਿਨ ਆਨ[1] ਸਥਾਨ ਮਹਾਨ[†] ॥੩੯॥

[1]ਹੋਰ। [†]ਕਵੀ ਜੀ ਦਾ ਭਾਵ ਇਹ ਹੈ ਕਿ ਸ੍ਰੀ ਦਰਬਾਰ ਸਾਹਿਬ ਸਭ ਅਸਥਾਨਾਂ ਤੋਂ ਉੱਤਮ ਹੈ, ਸਾਰੇ ਹੋਰ ਤੀਰਥ ਇਸ ਤੋਂ ਨੀਵੇਂ ਹਨ।

ਤੀਨ ਲੋਕ ਪਤਿ ਜਹਾਂ ਬਿਰਾਜੇ।
ਭੋਗਵਤੀ[1†] ਸੁਰ ਪੁਰਿ ਪਿਖਿ ਲਾਜੇ।

[1]ਨਾਗਾਂ ਦੀ ਰਾਜਧਾਨੀ ਜੋ ਪਤਾਲ ਵਿਚ ਵਸਦੇ ਹਨ। (ਅ) ਪਤਾਲ ਗੰਗਾ, (ੲ) ਇਕ ਤੀਰਥ ਦਾ ਨਾਮ। [†]ਜੇ ਨਾਗ ਤੋਂ ਨਾਗ ਚਿੰਨ੍ਹ ਵਾਲੀ ਮਨੁੱਖ ਜਾਤੀ ਸਮਝੀ ਜਾਵੇ ਤਾਂ ਉਨ੍ਹਾਂ ਦੀ ਰਾਜਧਾਨੀ ਰੈਕਸਿਲਾ ਸੀ, ਜੋ ਅਸ਼ੋਕ ਦੇ ਸਮੇਂ ਬੀ ਘੁੱਘ ਵਸਦੀ ਸੀ। ਇਸ ਦੇ ਖੰਡਰ ਹੁਣੇ ਲਭੇ ਹਨ ਸਰਾਇਕਾਲਾ ਦੇ ਪਾਸ।

ਸਭਿ ਸਥਾਨ ਕੀ ਸ੍ਰੀ[1] ਚਲਿ ਆਈ।
ਆਨਿ ਵਸੀ ਸ੍ਰੀ ਗੁਰ ਸ਼ਰਨਾਈ

[1]ਲੱਛਮੀ।

॥੪੦॥
'ਧੰਨ ਧੰਨ ਸ੍ਰੀ ਗੁਰ ਦਰਬਾਰਾ।
ਪਈਯਤਿ ਜਹਾਂ ਪਦਾਰਥ ਚਾਰਾ।'
ਇਮ ਉਤਸਾਹਤਿ ਦਿਵਸ ਬਿਤਾਯੋ।
ਸੰਧ੍ਯਾ ਭਈ ਤਰਨਿ ਅਸਤਾਯੋ[1] [1]ਸੂਰਜ ਛਿਪ ਗਿਆ।
॥੪੧॥
ਬੁੱਢੇ ਬੂਝਨਿ ਕੀਨਸਿ ਤਬੈ।
'ਗ੍ਰੰਥ ਰਹੈ ਕਿਤ[1] ਨਿਸ ਮਹਿਂ ਅਬੈ? [1]ਕਿਥੇ।
ਜਹਾਂ ਆਪ ਕੀ ਆਇਸੁ ਹੋਇ।
ਕਰਹਿਂ ਸਿੱਖ ਮਿਰਜਾਦਾ ਸੋਇ'
॥੪੨॥
ਸ੍ਰੀ ਗੁਰ ਕਹ੍ਯੋ 'ਪ੍ਰਭੁ ਦਰਬਾਰਾ।
ਗ੍ਰੰਥ ਪ੍ਰਮੇਸ਼ੁਰ ਕੋ ਅਵਤਾਰਾ।
ਡੇਢ ਜਾਮ ਜਾਮਨਿ ਜਬਿ ਜਾਇ।
ਪਠਹਿਂ ਸੋਹਿਲਾ ਕਿਰਤਨ ਗਾਇ
॥੪੩॥
ਬਹੁਰੋ ਲੇ ਜਾਵਹੁ ਅਸਵਾਰਾ।
ਜਿਸੀ ਕੋਠਰੀ ਰਹਨਿ ਹਮਾਰਾ।
ਤਹਾਂ ਨਿਵਾਸ ਕਰਹੁ ਜੁਤ ਮਾਨ[1]। [1]ਆਦਰ।
ਜਾਮ ਡੇਢ ਜਾਮਨਿ ਰਹਿ ਆਨ ॥੪੪॥
ਸ੍ਰੀ ਹਰਿਮੰਦਿਰ ਤਬਹਿ ਸ਼ਨਾਨਹੁ।
ਫਰਸ਼ ਅਨੇਕ ਭਾਂਤਿ ਕੇ ਠਾਨਹੁ।
ਦੀਪਕ ਸਦਾ ਘ੍ਰਿੱਤ ਕੋ ਬਾਰੋ।
ਜਾਮ ਨਿਸਾ ਜਬਿ ਰਹੀ ਨਿਹਾਰੋ
॥੪੫॥
ਰਾਗੀ ਆਸਾ ਵਾਰ ਸੁ ਗਾਵਹਿਂ।
ਅਨਿਕ ਰਾਗ ਕੇ ਸ਼ਬਦ ਸੁਨਾਵਹਿਂ।
ਦ੍ਵੈ ਘਟਿਕਾ ਜਾਮਨਿ ਰਹਿ ਜਬੈ।
ਆਨਹੁ ਸ੍ਰੀ ਗ੍ਰੰਥ ਸਾਹਿਬ ਤਬੈ
॥੪੬॥
ਵਾਰ ਭੋਗ ਤੇ ਖੋਲਿ ਪਢੀਜੈ।

ਇਸੀ ਪ੍ਰਕਾਰ ਕਾਰ ਨਿਤ ਕੀਜਹਿ।'
ਇਮ ਕਹਿ ਸ਼੍ਰੀ ਗੁਰ ਬੈਠਿ ਰਹਾਏ।
ਚੌਂਕੀ ਸੁਨੀ ਕਾਨੜਾ ਗਾਏ ॥੪੭॥
ਬਹੁਰ ਸੋਹਿਲਾ ਪਠਿ ਕਰਿ ਪਾਸਿ।
ਉਠਿ ਤਬਿ ਸਭਿ ਕੀਨਸਿ ਅਰਦਾਸ।
ਬੁੱਢੇ ਗ੍ਰਿੰਥ ਲੀਨ ਸਿਰ ਧਾਰੀ।
ਚਵਰ ਕਰਹਿਂ ਗੁਰ ਵਾਰੰਵਾਰੀ ॥੪੮॥
ਸੰਖਨਿ ਕੀ ਧੁਨਿ ਕੀਨਿ ਬਿਸਾਲਾ।
ਬਾਦਿਤ ਅਪਰ ਬਜੇ ਤਿਸ ਕਾਲਾ।
ਰਹੈਂ ਕੋਠਰੀ ਮਹਿਂ ਗੁਰ ਸਦਾ।
ਗਮਨਹਿਂ ਸਦਨ ਆਪਨੇ ਕਦਾ ॥੪੯॥
ਤਿਹ ਸਥਾਨ ਲੇ ਕਰਿ ਜਬਿ ਗਏ।
ਸੁਠ ਪ੍ਰਯੰਕ ਤਬਿ ਡਾਸਤਿ ਭਏ।
ਸੇਜ ਬੰਦ ਗੁੰਫੇ ਬਡ ਜ਼ਰੀ।
ਸੁੰਦਰ ਫੂਲਨਿ ਮਾਲਾ ਧਰੀ ॥੫੦॥
ਤਹਾਂ ਨਿਵਾਸ ਗ੍ਰਿੰਥ ਕੌ ਕੀਨੋ।
ਸ਼੍ਰੀ ਗੁਰ ਭੂਤਲ[1] ਨਿਕਟ ਅਸੀਨੋ[2]।
ਕਬਿ ਕਬਿ ਸਦਨ ਆਪਨੇ ਜਾਹਿਂ।
ਨਾਂਹਿ ਤ ਰਹੈਂ ਗ੍ਰਿੰਥ ਕੇ ਪਾਹਿ ॥੫੧॥
ਸ਼੍ਰੀ ਗ੍ਰਿੰਥ ਸਾਹਿਬ ਕੀ ਕਥਾ।
ਭਈ ਜਥਾ ਉਚਰੀ ਮੈਂ ਤਥਾ।
ਸੁਨਤਿ ਪਠਤਿ ਚਿਤ ਬਾਂਛਤਿ ਦਾਤਾ।
ਗੁਰ ਪਗ ਰਤਿ ਤੇ ਆਤਮ ਗਜਾਤਾ ॥੫੨॥

[1]ਪ੍ਰਿਥਵੀ ਪਰ। [2]ਇਸਥਿਤ ਹੋਏ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਤਿਗੁਰੁ ਮਹਾਤਮ ਪ੍ਰਕਾਸ਼ ਸ਼੍ਰੀ ਗ੍ਰਿੰਥ ਸਾਹਿਬ' ਬਰਨਨੰ ਨਾਮ ਪੰਚਾਸਮੋ ਅੰਸੂ ॥੫੦॥

## ੫੧. [ਭਾਈ ਤਿਲੋਕੇ ਦੀ ਕਾਠ ਦੀ ਤਲਵਾਰ। ਭਾਈ ਕਟਾਰੂ ਦਾ ਘੱਟ ਵੱਟਾ]

੫੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੨

ਦੋਹਰਾ:

ਸ੍ਰੀ ਸਤਿਗੁਰ ਇਕ ਦਿਨ ਥਿਰੇ, ਸੰਗਤਿ ਦਰਸਤਿ ਆਇ।
ਸਿੱਖ ਤਿਲੋਕਾ ਨਾਮ ਜਿਸ, ਚਰਨ ਕਮਲ ਸਿਰ ਲਾਇ ॥੧॥

ਚੌਪਈ:

ਹਾਥ ਜੋਰਿ ਤਿਨ ਅਰਜ਼ ਗੁਜਾਰੀ।
'ਮੈਂ ਆਯੋ ਪ੍ਰਭੁ ਸ਼ਰਨ ਤੁਮਾਰੀ।
ਜਿਸ ਤੇ ਮੇਰੋ ਹੁਇ ਕੱਲਜਾਨਾ।
ਜੁਗ ਲੋਕਨਿ ਮਹਿਂ ਅਨੰਦ ਮਹਾਨਾ ॥੨॥
ਅਸ ਮੁਝ ਕਉ ਦੀਜਹਿ ਉਪਦੇਸ਼।
ਸੁਨਤਿ ਕਮਾਵਤਿ ਨਸਹਿਂ ਕਲੇਸ਼।'
ਸੁਨਿ ਸਤਿਗੁਰ ਕਰਿ ਦਯਾ ਸੁਨਾਈ।
'ਸਤਿਨਾਮ ਸੋਂ ਰਹੁ ਲਿਵਲਾਈ ॥੩॥
ਉਠਤਿ ਬੈਠਤਿ ਆਵਤਿ ਜਾਂ ਤੇ।
ਨਹਿਂ ਸਿਮਰਨ ਤਜਾਗਹੁ ਦਿਨ ਰਾਤੇ।
ਪਰਮੇਸ਼ੁਰ ਭਾਣੇ ਕੋ ਮਾਨਿ।
ਹਰਖਹੁ -ਭਲੀ ਕਰਹਿ- ਇਮ ਜਾਨਿ[1] ॥੪॥

[1]ਇਹ ਜਾਣਕੇ ਖੁਸ਼ ਹੋਵੋ ਕਿ (ਪਰਮੇਸ਼ੁਰ) ਭਲੀ ਕਰਦਾ ਹੈ।

ਦੋਸ਼ ਅਰੋਪਹੁ ਕੋਇ ਨ ਪ੍ਰਭੁ ਮੈਂ।
ਜੋ ਬਜਾਪਕ ਨਭ ਕੀ ਸਮ ਸਭਿ ਮੈਂ।
ਤਨ ਹੰਤਾ ਕੋ ਤਜਿ ਅੱਭਜਾਸ।
ਸਨੈ ਸਨੈ ਲਖਿ ਰੂਪ ਪ੍ਰਕਾਸ਼ ॥੫॥
ਰਹੁ ਅਹਿੰਸ[1] ਕਰਿ ਸਭਿ ਪਰ ਦਯਾ।

[1]ਜੀਵ ਘਾਤ ਨਾ ਕਰਨਾ।

ਕਿਸ ਕੋ ਨਹੀਂ ਦੁਖਾਵਹੁ ਹਿਯਾ।
ਜਥਾ ਲਾਭ ਕੀਜਹਿ ਸੰਤੋਸ਼ਾ[1]।

[1]ਸੰਤੋਖ।

ਤਜਹੁ ਬਿਕਾਰ ਆਦਿ ਜੇ ਰੋਸਾ[1]' ॥੬॥

[1]ਕ੍ਰੋਧ ਆਦਿਕ।

ਇਮ ਸਤਿਗੁਰ ਤੇ ਲੇ ਉਪਦੇਸ਼।

ਗਮਨਜੋ ਗਜ਼ਨੀ ਅਪਨੋ ਦੇਸ਼।
ਮੁ਼ਗਲ ਚਾਕਰੀ ਤਹਾਂ ਕਰੰਤਾ।
ਵਹਿਰ ਅਰੂਢੇ ਸੰਗ ਰਹੰਤਾ ॥੭॥
ਲੇਤਿ ਰਜਤਪਣ ਨਿਤ ਪੰਚਾਸ†। †ਯਾਰਵੀਂ ਵਾਰ ਦਾ ਟੀਕਾ (ਸਿਖ ਭਗਤ ਮਾਲਾ) ਵਿੱਚ ਪੰਜ ਰੁਪੈ ਰੋਜ਼ ਲਿਖਿਆ ਹੈ।
ਆਯੁਧ ਧਰੇ ਰਹਤਿ ਤਿਸ ਪਾਸਿ।
ਚਢਜੋ ਮੁ਼ਗਲ ਇਕ ਦਯੋਸ ਸ਼ਿਕਾਰ।
ਸੰਗ ਤਿਲੋਕਾ ਅਸੁ[1] ਅਸਵਾਰ ॥੮॥ [1]ਘੋੜੇ ਤੇ।
ਮੁ਼ਗਲ ਅਗਾਰੀ ਮ੍ਰਿਗਨਿ ਪਲਾਈ[1]। [1]ਹਰਨੀ ਦੌੜੀ।
ਪੀਛੇ ਲਾਗੇ ਤੁਰੰਗ ਧਵਾਈ[1]। [1]ਦੌੜਾਕੇ।
ਜਬਹਿ ਤਿਲੋਕੇ ਕੀਨਸਿ ਨੇਰ।
ਘੋਰਾ ਮਿਲਜੋ ਨਿਕਟਿ ਤਬਿ ਹੇਰਿ ॥੯॥
ਖੈਂਚ ਖੜਗ ਕੋ ਤਾਂ ਪਰ ਝਾਰਾ।
ਮ੍ਰਿਗਨੀ ਗਰਭ ਦੁਧਾ ਕਰਿ ਡਾਰਾ[1]। [1]ਗਰਭਵਤੀ) ਹਰਨੀ ਦਾ ਗਰਭ ਦੋ ਟੋਟੇ ਕਰ ਦਿੱਤਾ।
ਜੁਗ ਅਰਭਕ[1] ਬਿਚ ਤੇ ਗਿਰ ਪਰੇ। [1]ਦੋਵੇਂ ਬੱਚੇ।
ਕਿਤਿਕ ਕਾਲ ਮਹਿਂ ਤਰਫਤਿ ਮਰੇ ॥੧੦॥
ਦੇਖਿ ਤਿਲੋਕੇ ਕਰੁਨਾ ਠਾਨੀ[1]। [1]ਤਰਸ ਆਯਾ।
'ਧਿਕ ਧਿਕ' ਅਪਨੇ ਕਰਮ ਬਖਾਨੀ।
-ਐਸੋ ਪਾਪ ਅਚਾਨਕ ਲਏ।
ਇਕ ਤੇ ਹਤੇ ਤੀਨ ਮਰਿ ਗਏ- ॥੧੧॥
ਗੁਰ ਉਪਦੇਸ਼ ਕਰਜੋ ਤਬਿ ਸਿਮਰਨ।
-ਦਯਾ ਕਰਹੁ ਨਹਿਂ ਹਨੋ ਜੀਵ ਗਨ-।
- ਸੋ ਮੁਝ ਤੇ ਨਹਿਂ ਗਯੋ ਕਮਾਯੋ।
ਯਾਂ ਤੇ ਦੋਸ਼ ਅਧਿਕ ਮੈਂ ਪਾਯੋ ॥੧੨॥
ਸ਼ਸਤ੍ਰ ਪਾਸ ਤੇ ਅਘ ਹੁਇ ਆਵੈ।
ਤਜਾਗਨਿ ਕਰੌਂ ਨ ਪੁਨ ਕੋ ਘਾਵੈ[1]-। [1]ਨਾ ਫੇਰ ਕਿਸੇ ਨੂੰ ਮਾਰਾਂ।
ਚਿਤ ਬਿਚਾਰ ਤਰਵਾਰ ਹਟਾਈ।
ਤੇਗ ਕਾਠ ਕੀ ਕਰਿ ਗਰ[1] ਪਾਈ ॥੧੩॥ [1]ਗਲੇ (ਵਿੱਚ)।

ਕਿਤਿਕ ਦਿਵਸ ਗਰ ਰਾਖੀ ਸੋਈ।
ਹੁਤੋ ਤਿਲੋਕੇ ਕੋ ਰਿਪੁ ਕੋਈ।
ਤਿਸ ਨੇ ਸਕਲ ਭੇਦ ਕੋ ਪਾਇ।
ਚਾਰੀ[1] ਕਰੀ ਮੁਗ਼ਲ ਢਿਗ ਜਾਇ ॥੧੪॥ [1]ਚੁਗਲੀ।

ਕਹੈ 'ਤਿਲੋਕਾ ਬਡੋ ਸਿਪਾਹੀ।
ਤੇਗ਼ ਕਾਠ ਕੀ ਰਾਖਤਿ ਪਾਹੀ।
ਲੋਹ ਮੂਠ ਊਪਰ ਦਿਖਰਾਈ।
ਲਹੈ ਦਰਬ[1] ਕੋ ਕਰਿ ਚਤੁਰਾਈ' ॥੧੫॥ [1]ਲੈਂਦਾ ਹੈ ਧਨ।

ਸੁਨਤਿ ਮੁਗ਼ਲ ਨਹਿਂ ਮਾਨੀ ਬਾਨੀ।
'ਸੂਰ ਤਿਲੋਕਾ ਮਹਾਂ ਗੁਮਾਨੀ।
ਮੈਂ ਸਾਦਰ ਰਾਖੋਂ ਦੇ ਧਨ ਕੋ।
ਜਾਨੋਂ ਕਾਜ ਕਰਹਿ ਬਡ ਰਨ[1] ਕੋ' ॥੧੬॥ [1]ਜੰਗ ਦਾ।

ਪੁਨਹਿ ਮੁਗ਼ਲ ਸੰਗ ਚੁਗਲ[1] ਉਚਾਰੈ। [1]ਨਿੰਦਕ।
'ਆਪ ਸਭਾ ਲਾਵਹੁ ਇਕ ਬਾਰੈ।
ਤਬਹਿ ਅਚਾਨਕ ਲਿਹੁ ਨਿਕਸਾਈ।
ਦੇਖੀ ਪਰੈ ਹੋਇ ਜਸੁ ਪਾਈ[1] ॥੧੭॥ [1]ਜੈਸੀ ਪਾਈ ਭਾਵ ਪਹਿਨੀ ਹੋਵੇਗੀ ਤਿਹੋ ਜਿਹੀ ਦਿੱਸ ਪਵੇਗੀ।

ਜੇ ਕਰਿ ਤੇਗ਼ ਕਾਠ ਕੀ ਹੋਇ।
ਦੇਹੁ ਨ ਦਰਬ ਬਿਨੌਕਰ ਸੋਇ[1]। [1]ਨੌਕਰੀ ਤੇ ਖਾਰਜ ਕਰਦਿਓ ਉਸਨੂੰ।
ਹੋਇ ਜਿ ਲੋਹਾ[1] ਖੜਗ ਪ੍ਰਕਾਸ਼। [1]ਲੋਹੇ ਦੀ।
ਤੌ ਲਿਹੁ ਦੰਡ ਜਿ ਹੁਇ ਮਮ ਪਾਸ' ॥੧੮॥

ਸੁਨਤਿ ਮੁਗ਼ਲ ਕੈ ਸੰਸਾ ਭਯੋ।
ਸਕਲ ਦਿਵਾਨ ਲਾਇ ਨਿਜ ਲਯੋ।
ਖੜਗ ਸਿਪਰ ਧਰਿ ਬ੍ਰਿੰਦ ਸਿਪਾਹੀ।
ਬੈਠੇ ਸਹਤ ਤਿਲੋਕੇ, ਪਾਹੀ ॥੧੯॥
-ਨਹੀਂ ਨਿਰਾਦਰ ਇਸ ਕੋ ਹੋਇ-।
ਰਿਦੈ ਬਿਚਾਰ ਮੁਗ਼ਲ ਕਿਯ ਸੋਇ।
ਪ੍ਰਥਮ ਖੜਗ ਨਿਜ ਖੈਂਚਿ ਦਿਖਾਯੋ।

ਪੁਨ ਦੂਸਰ ਕੋ ਕਹਿ ਨਿਕਸਾਯੋ ॥੨੦॥
ਪੁਨਹ ਕਹੀ 'ਸਭਿ ਸੁਭਟ! ਕ੍ਰਿਪਾਨ।
ਕਰਹੁ ਦਿਖਾਵਨਿ ਅਲਪ ਮਹਾਨ[1]।'
ਸੁਨਤਿ ਮੁਗ਼ਲ ਤੇ ਡਰਤਿ ਤਿਲੋਕੇ।
-ਕਹੈ ਕਹਾਂ ਮਮ ਖੜਗ ਬਿਲੋਕੇ[1]- ॥੨੧॥

[1]ਛੋਟੇ ਵਡੇ ਸੂਰਮੇ।

[1]ਮੇਰੀ ਤਲਵਾਰ ਨੂੰ ਵੇਖਕੇ ਕੀਹ ਕਹੇਗਾ (ਮੁਗਲ) (ਅ) ਕਿਥੇ ਹੈ ਮੇਰੀ ਤਲਵਾਰ, ਵੇਖਕੇ ਕਹੇਗਾ (ਮੁਗਲ)।

ਤਬਿ ਸਤਿਗੁਰ ਉਰ ਸਿਮਰਨਿ ਕਰੇ।
-ਮੈਂ ਉਪਦੇਸ਼ ਆਪ ਕੋ ਧਰੇ।
ਰਹੌਂ ਅਹਿੰਸ ਤਜੀ ਤਰਵਾਰ।
ਉਘਰਹਿ ਪਰਦਾ ਸਭਾ ਮਝਾਰ ॥੨੨॥
ਅਬਿ ਮੇਰੀ ਤੁਮ ਕਰਹੁ ਸਹਾਈ।
ਜਥਾ ਦ੍ਰੋਪਤੀ ਲਾਜ ਬਚਾਈ।
ਪਰਦਾ ਸਭਾ ਬਿਖੈ ਤਿਸ ਰਾਖਾ।
ਪੁਰੀ ਨ ਦੁਸ਼ਟਨਿ ਕੀ ਅਭਿਲਾਖਾ ॥੨੩॥
ਤਿਮ ਮੇਰੀ ਅਬਿ ਲਾਜ ਰਖੀਜੈ।
ਸਭਾ ਬਿਖੈ ਕਰਿ ਖੜਗ ਦਿਖੀਜੈ।
ਨਾਂਹਿ ਤ ਹੇਰਹਿ ਕਾਠ ਕ੍ਰਿਪਾਨ।
ਕਰਹਿ ਮੁਗ਼ਲ ਮੇਰੀ ਤਬਿ ਹਾਨਿ- ॥੨੪॥
ਮਨ ਹੀ ਮਨਹਿ ਮਨਾਵਤਿ ਗੁਰ ਕੋ।
ਦਹਲ ਰਹਯੋ[1] ਨਹਿਂ ਧੀਰਜ ਉਰ ਕੋ।
ਤਬਿ ਸਤਿਗੁਰ ਨਿਜ ਦਾਸ ਬਿਚਾਰਾ।
ਭਏ ਸਹਾਯਕ ਲਾਇ ਨ ਬਾਰਾ ॥੨੫॥

[1]ਕੰਬ ਰਹਿਆ।

ਜਬਿ ਸਭਿ ਕੇ ਇਮ ਖੜਗ ਬਿਲੋਕੇ।
ਕਹਯੋ ਕਿ 'ਤੂੰ ਭਿ ਦਿਖਾਉ ਤਿਲੋਕੇ!
ਕਿਸ ਪ੍ਰਕਾਰ ਕੋ ਰਾਖਤਿ ਪਾਸ।
ਕੋ ਤਕਮਾ[†] ਕਰਿ ਹੈਂ ਨਿਰਜਾਸ[1]' ॥੨੬॥

[1]ਕਿਸ ਛਾਪ ਦੀ ਹੈ ਨਿਰਨੇ ਕਰੀਏ। [†]ਤੁਰਕੀ ਪਦ ਹੈ:-ਤਮਗ਼ਾ = ਨਿਸ਼ਾਨ, ਮੁਹਰ। ਮਹਸੂਲ ਲੈ ਕੇ ਪਾਤਸ਼ਾਹੀ ਮੁਹਰ ਸ਼ੈਆਂ ਤੇ ਲਗਦੀ ਸੀ, ਜਿਸਤੋਂ ਪਛਾਨ ਹੋ ਜਾਂਦੀ ਸੀ ਕਿ ਇਹ ਸ਼ੈ ਕਿਸ ਸਿੱਕੇ ਯਾ

ਦੇਸ਼ ਦੀ ਹੈ। ਹੁਣ ਤਮਗ਼ਾ ਇਜ਼ਤ ਦੇ ਵਾਧੇ ਦਾ ਇਕ ਨਿਸ਼ਾਨ ਹੁੰਦਾ ਹੈ।

ਕਹਜੋ ਤਿਲੋਕੇ 'ਤਕਮਾ[1] ਗੁਰ ਕੋ।
ਮੋਰ ਖੜਗ ਪਰ ਨਹੀਂ ਅਪਰ ਕੋ।
ਜਸ ਸਤਿਗੁਰ ਨੇ ਦੀਨਸਿ ਮੋਹੀ।
ਵਹਿਰ ਨਿਕਾਸਿ ਦਿਖਾਵੋਂ ਤੋਹੀ' ॥੨੭॥

[1]ਮੁਹਰ।

'ਵਾਹਿਗੁਰੂ' ਕਹਿ ਖੈਂਚ ਨਿਕਾਰਾ।
ਨਿਕਸੇ ਭਯੋ ਪ੍ਰਕਾਸ਼ ਉਦਾਰਾ।
ਅਸ ਤੀਖਨ ਧਾਰਾ ਅਸਿ[1] ਕੇਰੀ।
ਨਹੀਂ ਅਪਰ ਕੇ ਇਸ ਬਿਧਿ ਹੇਰੀ ॥੨੮॥

[1]ਤਲਵਾਰ।

ਹੇਰਤਿ ਹਰਖਜੋ ਮੁਗਲ ਬਿਸਾਲਾ।
ਦੁਗਨਾ ਰੋਜ਼ ਕਰਜੋ ਤਿਸਕਾਲਾ।
ਦੰਡ ਭਯੋ ਤਿਸ ਚੁਗਲ ਉਦਾਰਾ।
ਮੁਖ ਕਾਰਾ ਕਰਿ ਵਹਿਰ ਨਿਕਾਰਾ ॥੨੯॥

ਅਤਿ ਸ਼ਰਧਾ ਧਰਿ ਸਤਿਗੁਰ ਮਾਂਹੀ।
ਕੇਤਿਕ ਦਿਨ ਮਹਿਂ ਆਯੋ ਪਾਹੀ।
'ਧੰਨ ਧੰਨ' ਕਹਿ ਚਰਨੀ ਪਰਜੋ।
ਪੁਨਹ ਪ੍ਰਸੰਗ ਸੁਨਾਵਨਿ ਕਰਜੋ ॥੩੦॥

ਸੁਨਤਿ ਸਭਾ ਮਹਿਂ ਸਤਿਗੁਰ ਕਹਜੋ।
'ਦਯਾ ਕਰਨਿ ਪ੍ਰਣ ਤੈਂ ਨਿਰਬਹਜੋ।
ਕਜੋਂ ਨ ਹੋਹਿਂ ਤਬਿ ਗੁਰੂ ਸਹਾਈ।
ਗੁਰ ਬਾਨੀ ਮਨਮਾਨਿ[1] ਕਮਾਈ' ॥੩੧॥

[1]ਮਨ ਵਿਖੇ ਮੰਨ ਕੇ।

ਸਗਰੇ ਸਿੱਖਨਿ ਸੁਨਜੋ ਪ੍ਰਸੰਗ।
'ਧੰਨ ਗੁਰੂ' ਕਹਿ ਸ਼ਰਧਾ ਸੰਗ।
ਕੇਤਿਕ ਦਿਨ ਰਹਿ ਗਯੋ ਤਿਲੋਕਾ।
ਸਿੱਖ ਕਟਾਰੂ ਦਰਸ ਬਿਲੋਕਾ ॥੩੨॥
ਬੰਦਨ ਕਰੀ ਚਰਨ ਅਰਬਿੰਦ।

ਠਾਂਢੇ ਹੁਇ ਜਸੁ ਕਰ੍ਯੋ ਬਿਲੰਦ।
'ਬਨੋ ਸਹਾਇਕ ਤੁਮ ਜਗਨਾਯਕ।
ਸਿੱਖਨਿ ਕੇ ਗਨ ਬਿਘਨ ਨਸਾਇਕ' ॥੩੩॥
ਬੂਝਤਿ ਭਯੋ 'ਦੇਹੁ ਉਪਦੇਸ਼।
ਜਿਸ ਕਰਿ ਸਗਰੇ ਮਿਟੈਂ ਕਲੇਸ਼।
ਸੂਬਾ ਕਾਬਲ ਬਿਖੈ ਰਹਾਈ।
ਹੇਤ ਜੀਵਕਾ ਮੈਂ ਧੜਵਾਈ' ॥੩੪॥
ਸਤਿਗੁਰ ਕਹ੍ਯੋ 'ਘਾਟ ਨਹਿਂ ਦੀਜੈ।
ਸੱਤਿਨਾਮ ਕੋ ਸਿਮਰਨਿ ਕੀਜੈ।
ਦੇਹੁ ਦਸੌਂਧ ਗੁਰੂ ਹਿਤ ਸਦਾ।
ਦਾਰਿਦ ਸਦਨ ਹੋਹਿ ਨਹਿਂ ਕਦਾ' ॥੩੫॥
ਸੁਨਿ ਕਰਿ ਅਪਨੇ ਧਾਮ ਸਿਧਾਰਾ।
ਕਰਹਿ ਸਦਾ ਅਪਨੀ ਤਹਿਂ ਕਾਰਾ।
'ਗੁਰ ਗੁਰ' ਜਪਹਿ ਨ ਤੋਲਹਿ ਘਾਟ।
ਏਕ ਬਨਕ[1] ਨੇ ਦੀਨਸਿ ਬਾਟ[2] ॥੩੬॥

[1]ਬਾਣੀਏ। [2]ਵੱਟਾ।

ਪੈਸੇ ਪੰਚ ਘਾਟ ਸੋ ਅਹਾ।
ਨਹੀਂ ਕਟਾਰੂ ਉਰ ਮੈਂ ਲਹਾ।
ਨਿਤ ਤੋਲਤਿ ਤਿਸ ਕੇ ਸੰਗ ਦੇਈ।
ਜਾਇ ਘਾਟ ਜੋ ਆਇ ਸੁ ਲੇਈ[1] ॥੩੭॥

[1]ਜੋ ਆਕੇ ਲੈਂਦਾ ਹੈ (ਉਸ ਦਾ) ਘਟ ਜਾਂਦਾ ਹੈ।

ਇਕ ਨੇ ਤੋਲ੍ਯੋ ਹੋਇਸਿ ਘਾਟ।
ਲਖ੍ਯੋ ਕਟਾਰੂ ਕੋ ਘਟ ਬਾਟ।
ਚਾਰੀ[1] ਜਾਇ ਉਚਾਰੀ ਤਾਂਹਿ।
'ਤੋਲਤਿ ਘਾਟ ਸਭਿਨਿ ਕੇ ਪਾਹਿ' ॥੩੮॥

[1]ਚੁਗਲੀ।

ਸੁਨਿ ਸੂਬੇ ਰਿਸ ਕਰਿ ਬੁਲਵਾਯੋ।
ਪੁਨ ਕਹਿ ਬਾਟ ਧਰਾ ਅਨਵਾਯੋ[1]।
'ਅਪਰ ਸੰਗ ਇਸ ਤੋਲਨਿ ਕੀਜੈ।

[1]ਉਸਨੇ ਵੱਟਿਆਂ ਦਾ ਧੜਾ ਮੰਗਵਾਯਾ। (ਅ) ਫੇਰ ਆਖਕੇ ਵੱਟਾ ਮੰਗਾਕੇ ਰੱਖਿਆ।

ਮੋਹਿ ਰੂਬਰੋ ਇਸ ਪਿਖਿ ਲੀਜੈ'
॥੩੯॥
ਤਬਹਿ ਕਟਾਰੂ ਉਰ ਡਰਪਾਯੋ।
ਸਤਿਗੁਰੂ ਧ੍ਯਾਨ ਧਰ੍ਯੋ ਜਸੁ ਗਾਯੋ।
-ਨਹਿਂ ਸਹਾਇ ਇਸ ਥਲ ਕਿਸ ਕੇਰੀ।
ਅਬਿ ਰਾਵਰ ਕੀ ਆਸ ਬਡੇਰੀ ॥੪੦॥
ਅਘ ਅਨਜਾਨਪਨੇ ਮਹਿਂ ਕੀਨਿ।
ਸੋ ਨ ਬਿਚਾਰਹੁ ਮੈਂ ਜਨ ਦੀਨ।
ਏਕ ਭਰੋਸਾ ਮੋ ਕਹੁ ਭਾਰੀ।
ਆਸ ਨ ਦੂਜੀ ਸ਼ਰਨ ਤਿਹਾਰੀ-
॥੪੧॥
ਇਤ ਸਤਿਗੁਰ ਬਡ ਸਭਾ ਮਝਾਰੀ।
ਬੈਠੇ ਦਰਸਤਿ ਹੈਂ ਨਰ ਨਾਰੀ।
ਇਕ ਸਿਖ ਪੈਸੇ ਪੰਜ ਚਢਾਏ।
ਧਰਿ ਕਰ ਪਰ ਤੋਲਤਿ ਲੇ ਦਾਏਂ[1]
॥੪੨॥
ਪੁਨਹੁ ਬਾਮ ਕਰ ਪਰ ਧਰਿ ਤੋਲੇ[1]।
ਦੇਖਿ ਦਾਸ ਢਿਗ ਤਬਿਹੂੰ ਬੋਲੇ।
'ਸ਼੍ਰੀ ਸਤਿਗੁਰ ਮਾਯਾ ਨਿਤ ਆਵਤਿ।
ਹੇਮ ਰਜਤ[1] ਕਰ ਕਬਿ ਨ ਛੁਹਾਵਤਿ
॥੪੩॥
ਪੈਸੇ ਪੰਚ ਆਜ ਕਰ ਲੀਏ।
ਦਾਹਨਿ ਬਾਮ ਧਰਹੁ ਹਿਤ ਕੀਏ।
ਇਹ ਕਾਰਨ ਕਹਾ ਉਚਰਹੁ ਸ੍ਵਾਮੀ!
ਇਤ ਉਤ ਧਰਤਿ ਨ ਹਮ ਕੁਛ ਜਾਮੀ[1]'
॥੪੪॥
ਸ਼੍ਰੀ ਗੁਰ ਕਹ੍ਯੋ 'ਸਿੱਖ ਕੋ ਬਾਟ।
ਪੂਰਾ ਕਰਹਿਂ ਇਤੋ ਸੋ ਘਾਟ।
ਪਲਰੋ ਦੌਨ ਤਰਾਜ਼ੂ ਕੇਰ।
ਤੋਲਤਿ ਹੈ ਇਤ ਉਰ ਨਰ ਫੇਰਿ
॥੪੫॥

[1]ਹੱਥ ਵਿੱਚ ਲੈ ਕੇ (ਕਦੇ) ਸੱਜੇ (ਵਿਖੇ) ਤੋਲਦੇ ਹਨ।

[1]ਫਿਰ ਖੱਬੇ ਹੱਥ ਤੇ ਰੱਖਕੇ ਤੋਲਦੇ ਹਨ।

[1]ਸੋਨਾ ਚਾਂਦੀ।

[1]ਜਾਣਦੇ ਹਾਂ।

ਯਾਂ ਤੇ ਹਮ ਦੋਨਹੁ ਕਰ ਧਰੈਂ।
ਸਿਖ ਕੋ ਬਾਟ ਸੁ ਪੂਰਾ ਕਰੈਂ।
ਨਾਮ ਕਟਾਰੂ ਕਾਬਲ ਮਾਂਹਿ।
ਬਾਟ[2] ਘਟ ਅਨਜਾਨੇ ਤਾਂਹਿ' ॥੪੬॥
ਇਮ ਸਤਿਗੁਰ ਸਿੱਖਨਿ ਮਹਿਂ ਕਹ੍ਯੋ।
ਪੂਰਾ ਬਾਟ ਜੁ ਸੂਬੇ ਲਹ੍ਯੋ।
ਭਯੋ ਕਟਾਰੂ ਪਰ ਸੁ ਪ੍ਰਸੰਨ।
'ਦੁਸ਼ਟ ਚੁਗਲ ਝੂਠਾ, ਤੂੰ ਧੰਨ' ॥੪੭॥
ਕਰ੍ਯੋ ਕੋਸ਼ ਪਤਿ ਸੌਂਪ੍ਯੋ[1] ਕੋਸ਼।
ਲਖ੍ਯੋ -ਮਾਤਬਰ[1] ਇਹੁ ਬਿਨ ਦੋਸ਼-।
ਕਿਤਿਕ ਮਾਸ ਬੀਤੇ ਤਬਿ ਆਯੋ।
ਗੁਰ ਦਰਸ਼ਨ ਕਰਿ ਸੀਸ ਨਿਵਾਯੋ ॥੪੮॥
'ਬਿਖਮ ਥਾਨ ਮਹਿਂ ਭਏ ਸਹਾਈ।
ਜਹਾਂ ਨ ਪਹੁੰਚਹਿ ਬਾਪ ਨ ਮਾਈ।'
ਬੂਝ੍ਯੋ ਸਿੱਖਨ ਕਹ੍ਯੋ ਪ੍ਰਸੰਗ।
ਜਾਨ੍ਯੋ ਸਭਿਨਿ 'ਗੁਰੂ ਨਿਤ ਸੰਗ' ॥੪੯॥
-ਜਿਮ ਪੈਸੇ ਕਰ ਬਾਏਂ ਦਾਏ।
ਸਤਿਗੁਰ ਧਾਰੇ- ਸਭਿਨਿ ਬਤਾਏ[†]।
ਸੁਜਸੁ ਬਿਸਦ ਗੁਰ ਪਸਰ੍ਯੋ ਸਾਰੇ।
ਸਿੱਖ ਹੋਤਿ ਹੈਂ ਆਨਿ ਹਜ਼ਾਰੇ ॥੫੦॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਿੱਖਨ' ਪ੍ਰਸੰਗ ਬਰਨਨੰ ਨਾਮੁ ਇਕਪੰਚਾਸਮੋ ਅੰਸੂ ॥੫੧॥

[1]ਖਜ਼ਾਨਾ ਸੌਂਪਕੇ ਖਜ਼ਾਨਚੀ ਕੀਤਾ।
[1]ਇਤਬਾਰ ਵਾਲਾ।
[†]ਇਸ ਪ੍ਰਸੰਗ ਦਾ ਭਾਵ ਇਹ ਹੈ ਕਿ ਨੀਯਤ ਜਦ ਰਾਸ ਹੈ ਤੇ ਅਣਜਾਣੇ ਭੁੱਲ ਹੋਈ ਹੈ ਤਾਂ ਸਤਿਗੁਰ ਦਾ ਬਿਰਦ ਬਖਸ਼ਿੰਦ ਹੈ ਤੇ ਸਹਾਈ ਹੁੰਦਾ ਹੈ।

## ੫੨. [ਭਾਈ ਪੁਰੀਆ, ਚੂਹੜ ਤੇ ਭਾਈ ਪੈੜਾ, ਦੁਰਗਾ ਪ੍ਰਤਿ ਉਪਦੇਸ਼]

੫੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੩

ਦੋਹਰਾ:

ਪੁਰੀਆ ਚੂਹੜ ਚੌਧਰੀ,
ਹੁਤੇ ਗ੍ਰਾਮ ਕੇ ਦੋਇ।
ਸ਼੍ਰੀ ਅਰਜਨ ਕੋ ਸੁਜਸੁ ਸੁਨਿ,
ਕਾਂਖੀ ਗਤਿ ਕੇ ਹੋਇ ॥੧॥

ਚੌਪਈ:

ਸ਼ਰਧਾ ਧਰਿ ਆਏ ਗੁਰਦ੍ਵਾਰੇ।
ਕਰ ਜੋਰੇ ਸ਼ੁਭ ਦਰਸੁ ਨਿਹਾਰੇ।
ਪਦ ਅਰਬਿੰਦ ਬੰਦਨਾ ਕਰੀ।
ਜਥਾ ਸ਼ਕਤਿ ਭੇਟ ਸੁ ਢਿਗ ਧਰੀ ॥੨॥
ਬੈਠੇ ਆਗਜਾ ਪਾਇ ਅਗਾਰੀ।
ਹਿਤ ਬੂਝਨ ਅਰਦਾਸ ਉਚਾਰੀ।
'ਸੁਨਹੁ ਗਰੀਬ ਨਿਵਾਜ ਕ੍ਰਿਪਾਲਾ।
ਬਿਤਜੋ ਪ੍ਰਤੀਖਤਿ ਹਮ ਚਿਰਕਾਲਾ ॥੩॥
ਆਵਨਿ ਕੋ ਚਾਹਤਿ ਚਿਤ ਰਹੇ।
ਕਾਰਜ ਅਨਿਕ ਪ੍ਰਕਾਰਨਿ ਅਹੇ।
ਹਮ ਪਰ ਅਬਿ ਕਰੁਨਾ ਤੁਮ ਹੋਈ।
ਸ਼ਰਨ ਪਰੇ ਸ਼ਰਧਾ ਧਰਿ ਦੋਈ ॥੪॥
ਗ੍ਰਾਮ ਚੌਧਰਤਾ ਕਾਰ ਜੁ ਪਾਵੈਂ।
ਤਿਨ ਮਹਿਂ ਹਮ ਬਹੁ ਝੂਠ ਕਮਾਵੈਂ।
ਸ਼੍ਰੀ ਗੁਰ ਜੀ! ਕਿਮ ਹੋਇ ਉਧਾਰਾ।
ਸੁਨਜੋ ਚਹਤਿ ਉਪਦੇਸ਼ ਤੁਮਾਰਾ' ॥੫॥
ਸ਼੍ਰੀ ਅਰਜਨ ਸੁਨਿ ਕੈ ਸਿਖ ਅਰਜ਼ਿਨਿ[1]।
ਕ੍ਰਿਪਾ ਕਰੀ ਜਿਨ ਕੋ ਜਸੁ ਅਰਜੁਨ[1]।
ਸ਼੍ਰੀ ਮੁਖ ਤੇ ਸ਼ੁਭ ਬਾਕ ਉਚਾਰਾ।
'ਤਜਾਗਹੁ ਝੂਠ, ਕ੍ਰੋਧ, ਅਹੰਕਾਰਾ

[1]ਬੇਨਤੀਆਂ।

[1]ਉੱਜਲ।

॥੬॥
ਝੂਠ ਸਮਾਨ ਪਾਪ ਨਹਿਂ ਕੋਈ।
ਨਹੀਂ ਝੂਠ ਤੇ ਸ਼ੁਭ ਗਤਿ ਹੋਈ।
ਕਲਿ ਕੋ ਕੂਰ ਕਹੈਂ ਅਗਵਾਨੀ[1]।
ਕੂਰ ਬਿਕਾਰਨਿ ਕੀ ਰਜਧਾਨੀ[1] ॥੭॥
ਜੋ ਕਰਿ ਨੇਮ ਕੂਰ ਨਹਿਂ ਕਹੈਂ।
ਤਿਨ ਕੋ ਮੁਕਤਿ ਸੁਗਮ ਹੀ ਅਹੈ।
ਭੂਲ ਨ ਕੂਰ ਭਨੇ ਗੁਰ ਸਿੱਖ।
ਕਸ਼ਟ ਸਹਤ ਨਹਿਂ ਭਵਹਿ ਭਵਿੱਖ[1]' ॥੮॥
ਗੁਰ ਤੇ ਸੁਨਿ ਪੁਰੀਆ ਪੁਨ ਭਨੈ।
'ਕੂਰ ਬਿਨਾ ਨਹਿਂ ਚੌਧਰ ਬਨੈ।
ਝੂਠ ਬਿਨਾ ਨ ਹੋਇ ਗੁਜ਼ਰਾਨ।
ਝਗਰੇ ਪਰਹਿਂ ਅਨਿਕ ਹੀ ਆਨਿ' ॥੯॥
ਸ੍ਰੀ ਅਰਜਨ ਸੁਨਿ ਤਬਹਿ ਕ੍ਰਿਪਾਲਾ।
ਕਹਜੋ 'ਕਰਹੁ ਨਿਜ ਪੁਰਿ ਧ੍ਰਮਸਾਲਾ।
ਕਥਾ ਕੀਰਤਨ ਰੀਤਿ ਚਲਾਓ।
ਗੁਰ ਕੋ ਸ਼ਬਦ ਸੁਨਹੁ ਅਰੁ ਗਾਓ ॥੧੦॥
ਦੋਨਹੁ ਸਮੈਂ ਜਾਹੁ ਤਿਸ ਥਾਨ।
ਚਤੁਰ ਚਤੁਰ ਘਟਿਕਾ ਹਿਤ ਠਾਨਿ[1]।
ਗੁਰਬਾਨੀ ਕੀ ਕਥਾ ਸੁਨੀਜੈ।
ਇਕ ਚਿਤ ਹੁਇ ਕਰਿ ਪ੍ਰੇਮ ਰਖੀਜੈ ॥੧੧॥
ਸਗਰੇ ਦਿਨ ਜੋ ਝੂਠ ਕਮਾਓ।
ਧਰਮਸਾਲ ਮਹਿਂ ਆਨਿ ਲਿਖਾਓ।
ਏਕ ਮਾਸ ਲਗ ਕਾਗਦ ਸਾਰੋ।
ਕਰਹੁ ਇਕੱਤ੍ਰ ਭਲੇ ਨਿਰਧਾਰੋ ॥੧੨॥
ਜਬਹੁ ਅਮੱਸਜਾ ਕੋ ਤੁਮ ਆਵੋ।
ਸੋ ਕਾਗਦ ਅਪਨੈ ਸੰਗ ਲਜਾਵੋ।

[1]ਕਲਜੁਗ ਵਿਖੇ ਝੂਠ ਆਗੂ ਕਹੀਦਾ ਹੈ।
[1]ਝੂਠ ਵਿਕਾਰਾਂ ਦੀ ਰਾਜਧਾਨੀ ਹੈ।
[1]ਅੱਗੇ ਨੂੰ ਦੁਖੀ ਨਹੀਂ ਹੁੰਦਾ।
[1]ਚਾਰ ਚਾਰ ਘੜੀਆਂ ਪ੍ਰੇਮ ਕਰਕੇ।

ਝੂਠ ਮਹੀਨੇ ਬੋਲਹੁ ਜੇਤੇ।
ਹਮਹਿ ਸੁਨਾਵਹੁ ਮਿਲਿ ਕਰਿ ਤੇਤੇ ॥੧੩॥
ਕਰਹੁ ਪੁੰਨ ਸੋ ਭੀ ਲਿਖਿ ਕਰਿ ਕੈ।
ਆਨਿ ਸੁਨਾਵਹੁ ਸਕਲ ਉਚਰਿ ਕੈ।'
ਸੁਨਿ ਉਪਦੇਸ਼ ਨਮੋ ਕਰਿ ਗੁਰ ਕੋ।
ਕਿਤਿਕ ਦਿਵਸ ਮਹਿਂ ਗਮਨੇ ਪੁਰਿ ਕੋ ॥੧੪॥
ਜਿਮ ਗੁਰ ਕਹ੍ਯੋ ਰਚੀ ਧ੍ਰਮਸਾਲ।
ਕਥਾ ਕੀਰਤਨ ਹੁਇ ਜੁਗ ਕਾਲ[1]।
ਕਹ੍ਯੋ ਝੂਠ ਸੋ ਕਰਹਿਂ ਲਿਖਾਵਨਿ।
ਸਤਿ ਸੰਗਤਿ ਮਹਿਂ ਹੁਇਂ ਸ਼ਰਮਾਵਨਿ ॥੧੫॥
ਪੁਨ ਜਬਿ ਕੂਰ ਬੋਲਿਬੇ ਲਗੈਂ।
ਰਿਦੈ ਬਿਚਾਰਹਿਂ-ਕ੍ਯਾ ਕਹਿਂ ਅਗੈ[1]-।
ਕਬਿ ਹਟ ਜਾਇਂ ਕਬਹਿ ਕਹਿਂ ਕੂਰ।
ਪੁਨ ਚਲਿ ਆਵਹਿਂ ਗੁਰੂ ਹਜ਼ੂਰ ॥੧੬॥
ਲਗਹਿਂ ਸੁਨਾਵਨਿ ਲੱਜਿਤ ਹੋਇ।
ਤਊ ਹੁਕਮ ਬਸਿ ਗੁਰ ਕੇ ਦੋਇ।
ਸਭਿ ਕਾਗਦ ਕੋ ਦੇਹਿਂ ਸੁਨਾਇ।
ਪੀਛੇ ਰਹੈਂ ਅਧਿਕ ਪਛੁਤਾਇ ॥੧੭॥
ਖਸ਼ਟ ਮਹੀਨੇ ਬੀਤੇ ਜਬੈ।
ਤ੍ਯਾਗ੍ਯੋ ਗਯੋ ਝੂਠ ਤਬਿ ਸਭੈ।
ਇਕ ਤੋ ਨਰਨਿ ਬਿਖੈ ਬਡਿਆਈ।
ਸਭਾ ਮਝਾਰ ਗੁਰੂ ਅਗੁਵਾਈ ॥੧੮॥
ਲੱਜਿਤ ਹੋਇ ਬਿਸੂਰਨਿ ਫੇਰ[1]।
ਯਾਂ ਤੇ ਤ੍ਯਾਗ ਦੀਨਿ ਇਕ ਬੇਰ।
ਭਲੇ ਕਰਮ ਕਰਿਬੇ ਰੁਚਿ ਜਾਗੀ।
ਗੁਰ ਉਪਦੇਸ਼ ਨਾਮ ਲਿਵਲਾਗੀ ॥੧੯॥

[1]ਦੋਨੋਂ ਵੇਲੇ।

[1]ਗੁਰੂ ਜੀ ਦੇ) ਅੱਗੇ।

[1]ਫਿਰ ਪਛੁਤਾਵਣਾ ਪਏਗਾ।

ਨੀਕੇ ਪੰਥ ਪਰੇ ਬੁਧਿ ਆਈ[1]।
ਪ੍ਰਭੁ ਡਰ ਤੇ ਤਜ਼ਾਗੀ ਬੁਰਿਆਈ।
ਸਤਿ ਸੰਗਤਿ ਮਿਲਿ ਜਨਮ ਸੁਧਾਰੇਂ।
ਥਿਰਹਿੰ ਬਹੁਤ ਸਤਿੁਗਰ ਕੇ ਦ੍ਵਾਰੇ ॥੨੦॥

[1]ਭਲੇ ਰਸਤੇ ਪੈ ਗਏ (ਤਾਂ) ਬੁਧਿ ਆ ਗਈ।

ਸੇਵਾ ਬਿਖੈ ਲਗੇ ਕਰਿ ਪ੍ਰੇਮ।
ਪ੍ਰਾਪਤਿ ਭਈ ਅੰਤ ਕੋ ਛੇਮ[1]।
ਇਕ ਪੈੜਾ ਪੁਨ ਦੁਰਗਾ ਆਯੋ।
ਸ੍ਰੀ ਅਰਜਨ ਕੋ ਸੀਸ ਨਿਵਾਯੋ ॥੨੧॥

[1]ਮੁਕਤੀ।

ਬੈਠੇ ਸਨਮੁਖ ਅਰਜ਼ ਗੁਜ਼ਾਰੀ।
'ਕਰਹੁ ਪ੍ਰਭੂ ਕੱਲਜ਼ਾਨ ਹਮਾਰੀ।
ਸਿੱਖ ਹਜ਼ਾਰੋਂ ਸੇਵ ਕਮਾਈ।
ਹਮ ਨੇ ਸੁਨੀ ਪਰਮਗਤਿ ਪਾਈ ॥੨੨॥
ਜਿਸ ਬਿਧਿ ਹਮਰੇ ਮਿਟਹਿਂ ਕਲੇਸ਼।
ਸ੍ਰੀ ਮੁਖ ਤੇ ਕੀਜਹਿ ਉਪਦੇਸ਼।'
ਉਰ ਸ਼ਰਧਾ ਤਿਨ ਕੇ ਦਿਢ ਜਾਨੀ।
ਸਤਿਗੁਰ ਗਤਿ ਦਾ ਗਿਰਾ ਬਖਾਨੀ ॥੨੩॥
'ਪੂਰਬ ਜਨਮ ਦਾਨ ਜਿਨ ਕੀਨੇ।
ਤਨ ਧਰਿ ਤਿਨਹੁਂ ਪਦਾਰਥ ਲੀਨੇ।
ਦੇਹ ਅਰੋਗ, ਸੁਸ਼ੀਲਾ ਨਾਰੀ।
ਪੁੱਤ੍ਰ ਉਪੰਨਹਿ ਆਇਸੁ ਕਾਰੀ[1] ॥੨੪॥

[1]ਆਗਜ਼ਾਕਾਰੀ।

ਪਸੁ ਮਹਿਖੀ[1] ਧੇਨੂ[2] ਸਮੁਦਾਏ।
ਦਰਬ ਅੰਨ ਸਭਿ ਸੁਖ ਜੁਤ ਪਾਏ।
ਫਲ ਪੂਰਬਲੇ ਪੁੰਨਨਿ ਕੇਰਾ।
ਜਨਮ ਧਾਰਿ ਭੋਗਹਿਂ ਇਸ ਬੇਰਾ ॥੨੫॥
ਜੋ ਨਰ ਗੁਰਮੁਖ ਪਾਇ ਪਦਾਰਥ।
ਜਨਮ ਸਹਤ ਨਿਜ ਕਰਹਿਂ ਸਕਾਰਥ।

[1]ਮੱਝੀਆਂ। [2]ਗਊਆਂ।

ਜਹਿਂ ਸਤਿਸੰਗਤਿ ਕੋ ਹੁਇ ਮੇਲਿ।
ਕਥਾ ਕੀਰਤਨ ਕੋ ਰਸੁ ਝੇਲ[1] ॥੨੬॥ [1]ਪ੍ਰਵਾਹ।
ਤਿਨ ਕਹੁ ਭੋਜਨ ਚਾਰ ਪ੍ਰਕਾਰਾ[1]। [1]ਚਾਰ ਪ੍ਰਕਾਰ ਦੇ ਭੋਜਨ ਐਉਂ ਗਿਣੇ ਹਨ:- ਭੱਖ: ਚੱਬੇ ਜਾਣ ਵਾਲੇ ਜੈਸੇ ਦਾਣੇ, ਤਲੀ ਹੋਈ ਦਾਲ। ਭੋਜ: ਖਾਧੇ ਜਾਣ ਵਾਲੇ ਜੈਸੇ ਰੋਟੀ। ਚੋਸਾ: ਚੂਪੇ ਜਾਣ ਵਾਲੇ ਜੈਸੇ ਅੰਬ। ਲੇਹਜ: ਪੀਤੇ ਜਾਣ ਵਾਲੇ ਜੈਸੇ ਦੁੱਧ। ਚਬੇ, ਚਿਥੇ ਚੂਸੇ ਤੇ ਪੀਤੇ ਜਾਣ ਵਾਲੇ।
ਸ੍ਵਾਦ, ਸਨਿਗਧ, ਮਧੁਰ, ਰਸਵਾਰਾ[1]। [1]ਰਸਾਂ ਵਾਲੇ।
ਪੰਕਤਿ ਮਹਿਂ ਕਰ ਸੋ ਬਰਤਾਇ।
ਮੁਦਤ ਹੋਇ ਸਾਦਰ ਅਚਵਾਇ ॥੨੭॥
ਮ੍ਰਿਦੁਲ ਗਿਰਾ ਕਹਿ ਬਾਰੰਬਾਰਾ।
ਤ੍ਰਿਪਤਾਵਹੁ ਦੇ ਭਲੇ ਅਹਾਰਾ।
ਕਰ ਅਰੁ ਚਰਨ ਪਖਾਰਿ ਬਿਠਾਵੈ।
ਘਾਮ[1] ਸ੍ਵੇਦ[2] ਤੇ ਬਾਯੁ ਝੁਲਾਵੈ ॥੨੮॥ [1]ਧੁੱਪ। [2]ਮੁੜ੍ਹਕਾ।
ਜਬਿ ਲੌ ਧਨ ਚਲਿ ਆਇ ਵਧੇਰੇ।
ਨਿਤ ਤ੍ਰਿਪਤਾਵੈ ਸੰਤ ਘਨੇਰੇ।
ਪਾਛਲ ਬਚਜੋ ਅਹਾਰ ਸੁ ਖਾਵੈ।
ਮਹਾਂ ਪੁਨੀਤ ਪੁਨੀਤ ਬਨਾਵੈ ॥੨੯॥
ਗਨ ਪਾਤਕ[1] ਕੋ ਘਾਤਕ ਹੋਇ। [1]ਪਾਪਾਂ।
ਪੁੰਨ ਬਿਸਾਲ ਬਧਾਵੈ ਸੋਇ।
ਇਸ ਬਿਧਿ ਜੇ ਨਿਤ ਨਹਿਂ ਬਨਿ ਆਵੈ।
ਤੌ ਦਿਨ ਪੁਰਬ[1] ਮਾਸ ਮਹਿਂ ਪਾਵੈ ॥੩੦॥ [1]ਤਿਉਹਾਰ ਦਾ।
ਪੂਰਣਮਾਸਿ, ਦਰਸ[1], ਸੰਕ੍ਰਾਂਤਿ। [1]ਮੱਸਿਆ।
ਇੱਤਜਾਦਿਕ ਜੇ ਨਾਨਾ ਭਾਂਤਿ।
ਗੁਰ ਸਿੱਖਨਿ ਕੋ ਕਰਹਿ ਅਹਾਰੇ।
ਪਠਹਿਂ ਚੁਰੋ[1] ਜਬਿ ਪਾਨ ਪਖਾਰੇ[2] ॥੩੧॥ [1]ਚੁਲਾ ਪੜ੍ਹਨਾ। [2]ਹੱਥ ਧੋਵਨ।
ਤਬਿ ਸਤਿਗੁਰ ਕੋ ਧਾਰਹਿ ਧਜਾਨ।
ਬਿਨੈ ਬਖਾਨਹਿ ਬਨਿ ਬਿਨ ਮਾਨ[1]। [1]ਹੰਗਤਾ ਬਿਨਾਂ।
ਕਰ ਜੋਰੈ ਉਰ ਮਹਿਂ ਇਮ ਕਹੈ।

-ਇਹ ਪ੍ਰਸਾਦਿ ਪ੍ਰਭੁ ਤੇਰੋ ਅਹੈ-
॥੩੨॥
ਸਭਿ ਸਿੱਖਨ ਕੋ ਬੰਦਨ ਕਰੈ।
-ਅਚਜੋ ਗੁਰਨਿ- ਇਮ ਸ਼ਰਧਾ ਧਰੈ।
ਪਰਬ ਸਰਬ ਜੇ ਮਾਸ ਮਝਾਰ।
ਨਹਿਂ ਬਨਿ ਆਵਹਿ ਦੇਨਿ ਅਹਾਰ
॥੩੩॥
ਦਰਸ[੧੧] ਕਿਧੌਂ ਸੰਕ੍ਰਾਂਤਿ ਸੁ ਦਿਨ ਮੈਂ।
ਤ੍ਰਿਪਤਾਵਹਿ ਗੁਰ ਸਿੱਖ ਸਦਨ ਮੈ[†]।
ਬਹੁਰ ਵਸਤ੍ਰ ਆਛੇ ਬਨਿਵਾਵੈ[†]।
ਸੰਤ ਕਿ ਸਿੱਖ ਕਸ਼ਟ ਕੋ ਪਾਵੈ
॥੩੪॥
ਸੀਤ ਕਾਲ ਮਹਿਂ ਕਰਿ ਪਹਿਰਾਇ।
ਲੇਫ ਨਿਹਾਲੀ ਤੂਲ ਡਲਾਇ[1]।
ਕੈ ਕੰਬਰ[1] ਦੇ ਹੇਰਿ ਨਗਨ ਕੋ।
ਛਾਦਨਿ ਕਰਹਿ ਗ਼ਰੀਬਨਿ ਤਨਕੋ
॥੩੫॥
ਕਰਨਿ ਦਾਨ ਇਸ ਬਿਧਿ ਕੇ ਦੋਇ[1]।
ਸਰਬ ਕਰੈ ਇਹ ਅਤਿ ਹਿਤ ਹੋਇ।
ਜਥਾ ਸ਼ਕਤਿ ਇਹ ਸਭਿ ਕੇ ਜੋਗ।
ਗ੍ਰਿਹਸਤ ਧਰਮ ਧਾਰਜੋ ਜਿਸ ਲੋਗ
॥੩੬॥
ਬਚਨ ਕਹਜੋ ਸ਼੍ਰੀ ਨਾਨਕ ਧੀਰ।
'ਪੁੰਨ ਦਾਨ ਕਾ ਕਰੈ ਸਰੀਰ।
ਸੋ ਗਿਰਹੀ ਗੰਗਾ ਕਾ ਨੀਰ।'
ਧਰਮ ਗ੍ਰਿਹਸਤ ਕੋ ਦਾਨ ਗਹੀਰ[1]
॥੩੭॥
ਜਜੋਂ ਕਜੋਂ ਕਰਿ ਦਿਨ ਰੈਨ ਮਝਾਰਾ।
ਵਸਤ੍ਰ ਨਗਨ ਕੋ[1], ਛੁਧਤਿ ਅਹਾਰਾ[2]।
ਪੁੰਨ ਅਪਰ ਬਹੁ ਬਿਧਿ ਕੇ ਅਹੈਂ।
ਤਊ ਨ ਸਮਤਾ ਇਸ ਕੀ ਲਹੈਂ

[†]ਸ਼ੋਕ ਹੈ ਕਿ ਇਹ ਸ਼ੁਭ ਕਰਮ ਸਿਖਾਂ ਵਿਚੋਂ ਘੱਟ ਰਹੇ ਹਨ। ਪਛਮੀ ਰੀਸਾਂ ਪ੍ਰਧਾਨ ਹੋ ਰਹੀਆਂ ਹਨ।
[†]ਪਾ:-ਬਨਿਆਵੈ।
[1]ਰੂਈਂ ਪਾਕੇ।
[1]ਕੰਬਲ।
[1]ਅੰਨ ਤੇ ਬਸਤ੍ਰ ਦੇ ਦੋਵੇਂ ਦਾਨ।
[1]ਗ੍ਰਿਹਸਤੀ ਦਾ ਦਾਨ ਕਰਨਾ ਹੀ ਵੱਡਾ ਧਰਮ ਹੈ।
[1]ਨੰਗੇ ਨੂੰ। [2]ਤੇ) ਭੁੱਖੇ ਨੂੰ ਭੋਜਨ।

॥੩੮॥
ਦਾਨ ਸ਼ਾਂਤਕੀ ਇਹ ਸੁਖਦਾਈ।
ਭਗਤਿ ਉਪਾਵਹਿਂ, ਕਸ਼ਟ ਮਿਟਾਈ।'
ਇਮ ਸਤਿਗੁਰ ਉਚਰਜੋ ਉਪਦੇਸ਼।
ਪੈੜੇ ਦੁਰਗੇ ਸੁਨਜੋ ਅਸ਼ੇਸ਼ ॥੩੯॥
ਬੰਦਨ ਕੀਨਿ ਸਦਨ ਕੋ ਗਏ।
ਗੁਰ ਕੋ ਕਹਜੋ ਕਮਾਵਤਿ ਭਏ।
ਬਹੁ ਸਿਖ ਆਵੈਂ, ਦੇਹਿਂ ਅਹਾਰਾ।
ਸਾਦਰ ਕਹੈਂ ਭਾਉ ਬਡ ਧਾਰਾ ॥੪੦॥
ਕੇਤਿਕ ਦਯੋਸ ਬਿਤੇ ਇਮ ਕਰਤੇ।
ਪਰਬ ਦਿਵਸ ਗੁਰ ਜਾਇ ਨਿਹਰਤੇ।
ਖਰਚ ਬਡੋ ਘਰ ਆਮਦ ਥੋਰੀ।
ਯਾਂ ਤੇ ਕਢਜੋ ਕਰਜ਼ ਧਨ ਔਰੀ[1] ॥੪੧॥
ਇਕ ਦਿਨ ਬਹੁ ਸੰਗਤਿ ਚਲਿ ਆਈ।
ਨਹਿਂ ਕੁਛ ਘਰ ਮਹਿਂ ਦੇ ਜੁ ਖੁਵਾਈ।
ਦਯੋ ਨ ਕਰਜ਼ ਬਨਕ ਨੇ ਜਬੈ।
ਕੁਛਕ ਬਿਭੂਖਨ ਤ੍ਰਿਯ ਕੇ ਤਬੈ ॥੪੨॥
ਬੇਚ ਤਾਂਹਿ ਕੋ ਅਸਨ ਬਨਾਵਾ।
ਸਭਿ ਸੰਗਤਿ ਕੋ ਘਰ ਅਚਵਾਵਾ।
ਅਗਲੇ ਦਿਵਸ ਹੇਤ ਨਹਿਂ ਰਹਜੋ।
ਨਹਿਂ ਉਰ ਡੋਲੇ, ਧੀਰਜ ਲਹਜੋ ॥੪੩॥
ਵਹਿਰ ਭੂਮਿਕਾ ਜਬਿਹੀ ਗਯੋ।
ਕਰ ਸੋਂ[1] ਥਾਨ ਖਨਜੋ ਲਖਿ ਲਯੋ।
ਇਕ ਬਾਸਨ ਦੀਨਾਰਨਿ[1] ਭਰਜੋ।

[1]ਹੋਰ ਧਨ (ਲੈਕੇ)।

[1]ਹੱਥ ਨਾਲ।

[1]ਮੁਹਰ [ਦੀਨਾਰ = ਕਾਨੂਨ ਇਸਲਾਮ ਵਿਚ 'ਦੀਨਾਰ' ਢਾਈ ਰੁਪੈ ਦਾ ਸਿੱਕਾ ਹੈ। 'ਦੀਨਾਰ ਸੁਰਖ' ਸੋਨੇ ਦਾ ਸਿੱਕਾ ਹੈ। ਸੰਸਕ੍ਰਿਤ ਵਿਚ = ਸੋਨੇ ਦਾ ਸਿੱਕਾ ਹੈ, ਸੋਨੇ ਦਾ ਇਕ ਵਜ਼ਨ ਜੋ ੩੨ ਰਤੀਆਂ ਦਾ ਬੀ ਮੰਨਿਆ ਹੈ, ਤੇ ੨ ਤੋਲੇ ਦਾ ਬੀ। ਯੂਨਾਨੀ ਵਿਚ 'ਡਿਨਾਰਿਅਸ' ਇਸਦਾ ਰੂਪ ਹੈ। ਸੰਸਕ੍ਰਿਤ ਪ੍ਰਾਚੀਨ ਗ੍ਰੰਥਾਂ ਵਿਚ ਬੀ 'ਦੀਨਾਰ' ਪਦ ਆਇਆ

ਹੈ।

ਤਹਿੰ ਨਿਕਾਸ ਘਰਿ ਲਜਾਵਨਿ ਕਰਯੋ
॥੪੪॥
ਕਰਜ਼ ਉਤਾਰਿ ਬਿਭੂਖਨ ਸਾਰੇ।
ਘਰਿਵਾਏ ਸ਼ੁਭ, ਕਰਤਿ ਅਹਾਰੇ।
-ਦਯੋ ਦਰਬ ਪ੍ਰਭੁ ਨੇ- ਇਮ ਜਾਨਾ।
ਬਸਤ੍ਰ ਅਹਾਰ ਦੀਨਿ ਗਨ ਦਾਨਾ
॥੪੫॥
ਗੁਰਬਾਣੀ ਪਠਿ ਭਗਤਿ ਕਰੰਤੇ।
ਸ਼੍ਰੀ ਅਰਜਨ ਕੋ ਆਇ ਦਿਖੰਤੇ।
ਸੁਨਿ ਸਤਿਗੁਰ ਨੇ ਧਨ ਬਿਰਤਾਂਤ।
ਬਚਨ ਕਰਯੋ 'ਜੋ ਬੰਡਤਿ ਖਾਤ[1] [1]ਵੰਡ ਕੇ ਖਾਂਦਾ ਹੈ।
॥੪੬॥
ਵਾਹਿਗੁਰੂ ਤਿਸ ਥੁੜਨਿ ਨ ਦੇਤਿ।
ਸਰਬ ਪਦਾਰਥ ਹੋਤਿ ਨਿਕੇਤ।'
ਸੱਤਿਨਾਮ ਸਿਮਰਤਿ ਗਤਿ ਪਾਈ।
ਅੰਤ ਸਮੈ ਗੁਰ ਭਏ ਸਹਾਈ ॥੪੭॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਿੱਖਨਿ' ਪ੍ਰਸੰਗ ਬਰਨਨੰ ਨਾਮ ਦੁਇ ਪੰਚਾਸਮੋ ਅੰਸੂ ॥੫੨॥

## ੫੩. [ਬਾਲਾ ਕਿਸ਼ਨਾ ਆਦਿ ਸਿੱਖਾਂ ਪ੍ਰਤੀ ਉਪਦੇਸ਼]

੫੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੪

ਦੋਹਰਾ:

ਝਿੰਗ੍ਰਣ ਹੁਤੇ ਸੁ ਜਾਤ ਕੇ, ਬਾਲਾ
ਕਿਸ਼ਨਾ ਨਾਮ।
ਸੰਸਕ੍ਰਿੱਤ ਬਿੱਦਜਾ ਬਿਖੈ, ਪੰਡਿਤ ਬਡ
ਅਭਿਰਾਮ ॥੧॥

ਚੌਪਈ:

ਸੋ ਜਬਿ ਕਥਾ ਕਰਤਿ ਨਰ ਮਾਂਹੀ।
ਸੁਨਹਿ ਬ੍ਰਿੰਦ ਉਰ ਹਰਖੁ ਉਪਾਹੀਂ।
ਆਛੀ ਰੀਤਿ ਸੁਨਾਵਤਿ ਕਰਿਹੀਂ।
ਰੀਝਹਿਂ ਸਗਰੇ ਸੁਜਸੁ ਉਚਰਿਹੀਂ
॥੨॥

ਤਿਨਹੁਂ ਪਿਖੇ -ਸਿਖ ਜਾਤਿ ਘਨੇਰੇ।
ਬਾਂਛਤਿ ਪਾਇਂ ਗੁਰੂ ਮੁਖ ਹੇਰੇ[1]। [1]ਦਰਸ਼ਨ ਕਰਕੇ।
ਸੁਨਿ ਉਪਦੇਸ਼ ਤਜਾਗ ਲਬ ਰੋਸ[1]। [1]ਲਾਲਚ ਤੇ ਗੁੱਸਾ।
ਧਰਹਿਂ ਰਿਦੈ ਮਹਿਂ ਸਤਿ ਸੰਤੋਸ਼-
॥੩॥

ਇੱਤਜਾਦਿਕ ਗੁਨ ਰਿਦੈ ਬਿਚਾਰੇ।
ਗੁਰ ਦਰਸ਼ਨ ਕੇ ਹੇਤੁ ਸਿਧਾਰੇ।
ਸ੍ਰੀ ਅਰਜਨ ਕੇ ਢਿਗ ਚਲਿ ਆਏ।
ਨਮੋ ਠਾਨਿ ਬੈਠੇ ਸਮੁਹਾਏ ॥੪॥

ਬੋਲੇ ਬਹੁਰ 'ਆਪ ਸਤਿਗੁਰ ਹੋ।
ਉਪਦੇਸ਼ੋ ਗੁਨ ਸਿੱਖਨ ਉਰ ਹੋ[1]। [1]ਸਿੱਖਾਂ ਦੇ ਰਿਦੇ ਵਿਚ ਗੁਣਾਂ (ਦੇ ਧਾਰਨ ਕਰਨ ਦਾ) ਉਪਦੇਸ਼ ਕਰਦੇ ਹੋ।
ਖੋਸ਼ਟ ਸ਼ਾਸਤ੍ਰਨਿ ਮਤ ਕੋ ਜਾਨਹਿਂ[1]। [1]ਅਸੀਂ) ਜਾਣਦੇ ਹਾਂ।
ਕਥਾ ਪੁਰਾਨ ਮਹਾਨ ਬਖਾਨਹਿਂ ॥੫॥

ਸ਼੍ਰੋਤਾ ਕੋ ਹਮ ਦੇਤਿ ਰਿਝਾਇ।
ਸਰਬ ਪ੍ਰਸੰਨਹਿਂ ਸੁਜਸੁ ਅਲਾਇ।
ਤਊ ਹਮਾਰੇ ਮਨ ਮਹਿਂ ਸ਼ਾਂਤਿ।
ਨਹਿਂ ਉਪਜਤਿ, ਹੁਇ ਮਤ ਅਵਦਾਤਿ[1] [1]ਉੱਜਲ ਬੁਧਿ ਹੋਕੇ ਸ਼ਾਂਤੀ ਨਹੀਂ ਪੈਦਾ ਹੁੰਦੀ।
॥੬॥

ਸਿੱਖ ਆਪ ਕੇ ਸ਼ਾਂਤੀ ਪਾਇੰ।
ਅਜ਼ਮਤ ਜੁਤਿ ਲਹਿਂ ਗੁਨ ਸਮੁਦਾਇ।
ਕ੍ਰਿਪਾ ਕਰਹੁ ਇਹ ਭੇਦ ਬਤਾਵੋਂ।
ਰਿਦੈ ਹਮਾਰੇ ਸ਼ਾਂਤਿ ਉਪਾਵੋ ॥੭॥
ਸੁਨਿ ਸ਼੍ਰੀ ਮੁਖ ਤੇ ਬਾਕ ਬਖਾਨਾ।
'ਮਨ ਕਾਰਨ ਗੁਨ ਅਵਗੁਨ ਜਾਨਾ[1]।
ਬਿੱਦਜਾ ਪਠਨਿ ਲਗੇ ਤੁਮ ਜਬਿ ਤੇ।
ਮਨ ਤ੍ਰਿਸ਼ਨਾ ਉਪਜਾਇਸਿ ਤਬਿ ਤੇ ॥੮॥

[1]ਗੁਣ ਔਗੁਣ ਦਾ ਕਾਰਨ ਮਨ ਹੀ ਜਾਣੋ।

ਬਹੁ ਬਿੱਦਜਾ ਹਮ ਪਠਹਿਂ[1] ਬਨਾਇ।
ਦਰਬ ਸਮੂਹ ਲੇਹਿਂ ਉਪਜਾਇ।
ਦਿੜ ਸੰਕਲਪ ਤਥਾ ਹੀ ਰਹਜੋ।
ਕਰਿ ਕਰਿ ਕਥਾ ਦਰਬ ਹੀ ਲਹਜੋ ॥੯॥

[1]ਪੜ੍ਹਾਂਗੇ।

ਨਿਜ ਮਨ ਕੇ ਸਮਝਾਵਨਿ ਕਾਰਨ।
ਪਠੀ ਨ ਬਿੱਦਜਾ ਕਿਯ ਨ ਬਿਚਾਰਨਿ।
ਕਥਾ ਕਰਤਿ ਧਨ ਮਹਿਂ ਮਨ ਰਹੈ†।
ਕਿਮ ਸ਼ਾਂਤੀ ਗੁਨ ਗਨ[1] ਕੋ ਲਹੈ ॥੧੦॥

†ਕਥਾ ਕਰਨ ਵਾਲੇ ਤੇ ਕੀਰਤਨੀਏਂ ਗੁਰ ਸਿੱਖਾਂ ਨੂੰ ਇਸ ਉਪਦੇਸ਼ ਤੋਂ ਲਾਭ ਲੈਣਾ ਚਾਹੀਏ।

[1]ਸ਼ਾਂਤੀ ਦੇ ਸਾਰੇ ਗੁਣ।

ਅਬਿ ਤੇ ਕਰਹੁ ਅਗਾਰੀ ਐਸੇ।
ਸਮਝਾਵਨਿ ਹਿਤ ਲੋਕਨਿ ਜੈਸੇ।
ਅਨਿਕ ਭਾਂਤਿ ਕੀ ਕਰਿ ਚਤੁਰਾਈ।
ਕਰਹੁ ਰਿਝਾਵਨਿ ਠਾਨਿ ਉਪਾਈ ॥੧੧॥
ਤੈਸੇ ਮਨ ਸਮਝਾਵਨਿ ਕਾਰਨ।
ਪਠਿ ਬੇਦਾਂਤ ਸੁ ਕਰਹੁ ਬਿਚਾਰਨਿ।
ਇਸ ਉੱਦਮ ਮਹਿਂ ਬਹੁ ਜਬਿ ਲਾਗੋ।
ਸਿਮਰਹੁ ਸੱਤਿਨਾਮ ਅਨੁਰਾਗੋ[1] ॥੧੨॥

[1]ਅਨ+ਰਾਗ = ਰਾਗ ਤੋਂ ਬਿਨਾ ਹੋ ਕੇ ਵੈਰਾਗ (ਬ੍ਰਿਤੀ) ਨਾਲ (ਅ) ਅਨੁਰਾਗੋ = ਪ੍ਰੇਮ ਨਾਲ।

ਮਾਸ ਮਾਸ ਮਹਿਂ ਦਰਸਹੁ ਗੁਰ ਕੋ।
ਆਇ ਬ੍ਰਿਤੰਤ ਬਤਾਵਹੁ ਉਰ ਕੋ[1]।

[1]ਦਿਲ ਦਾ ਹਾਲ।

ਸੁਖ ਦੁਖ ਜੋ ਪਈਯੈ ਪਰਲੋਕ।
ਤਿਸ ਕੋ ਲਖਹੁ, ਲੇਹੁ ਮਨ ਰੋਕ[1] ॥੧੩॥

[1]ਸੁਖ ਦੁਖ ਜੋ (ਮਰਕੇ) ਪਰਲੋਕ ਵਿਚ ਪਾਉਣਾ ਹੈ ਤਿਨਾਂ ਨੂੰ ਇਥੋਂ ਦੇ ਕੀਤੇ ਕਰਮਾਂ ਦਾ ਫਲ) ਜਾਣੋ (ਇਹ ਜਾਣਕੇ) ਮਨ ਨੂੰ ਰੋਕ ਲਓ।

ਬਸਹਿ ਰਿਦੈ[1] ਮਨ ਕੀ ਸਭਿ ਜਾਨਹਿ।

[1]ਰਿਦੇ ਵਿਚ ਵਸਣ ਵਾਲਾ (ਪਰਮੇਸ਼ਰ)।

ਸੋ ਪਰਮੇਸੁਰ ਲਖਿ ਸਭਿ ਥਾਨਹਿ[1]।'

[1]ਸਭ ਥਾਵਾਂ ਵਿਚ।

ਸ਼੍ਰੀ ਮੁਖ ਤੇ ਸੁਨਿ ਪੰਡਿਤ ਦੋਊ।
ਮਾਨੇ ਬਾਕ ਬਿਚਾਰਤਿ ਸੋਊ ॥੧੪॥
ਮਨ ਕੋ ਸਮੁਝਾਵਨਿ ਪੁਨਿ ਲਾਗੇ।
ਸਨੈ ਸਨੈ ਤ੍ਰਿਸ਼ਨਾਦਿਕ ਤਜਾਗੇ।
ਸਤਿਗੁਰ ਸੰਗ ਕਰਤਿ ਭੇ ਨੀਤ।
ਸੱਤਿਨਾਮ ਸੰਗ ਲਾਗੀ ਪ੍ਰੀਤਿ ॥੧੫॥
ਹੋਤਿ ਭਯੋ ਤਿਨ ਕੋ ਕੱਲਜਾਨੇ।
ਗੁਰ ਕੇ ਸਿੱਖ ਹੋਇ ਮਨ ਮਾਨੇ।
ਨਾਮ ਸਮੁੰਦਾ ਇਕ ਚਲਿ ਆਯੋ।
ਸ਼੍ਰੀ ਅਰਜਨ ਕੋ ਸੀਸ ਨਿਵਾਯੋ ॥੧੬॥
ਬੈਠਿ ਨਿਕਟ ਮੁਖ ਬਾਕ ਬਖਾਨੇ।
'ਗੁਰੂ ਗਰੀਬ ਨਿਵਾਜ ਸੁਜਾਨੇ।
ਸਨਮੁਖ ਬੇਮੁਖ ਕਹੀਅਹਿ ਕੌਨ?
ਆਪ ਬਖਾਨਹੁ ਲੱਛਨ ਦੌਨ[1] ॥੧੭॥

[1]ਦੋਹਾਂ ਦੇ।

ਜਿਸ ਤੇ ਮੈਂ ਜਾਨੌਂ ਮਨ ਮਾਂਹੀ।
ਸਨਮੁਖ ਬਨੌਂ, ਬਿਮੁਖ ਹੁਇ ਨਾਂਹੀ।
ਸੁਨਿ ਗੁਰ ਕਹਜੋ 'ਹੋਤਿ ਬਡ ਸ਼ਾਹੂ।
ਕਾਰਜ ਕਰਨਿ ਪਠਾਵਹਿ ਕਾਹੂ ॥੧੮॥
ਬੁਧਿ ਤੇ ਬਲ ਤੇ ਪ੍ਰੇਮ ਲਗਾਇ।
ਜੋ ਕਾਰਜ ਕੋ ਲੇਤਿ ਬਨਾਇ।
ਸੋ ਸਨਮੁਖ ਆਵਤਿ ਚਲਿ ਸ਼ਾਹੂ।
ਨਹੀਂ ਕਰਹਿ ਬੇਮੁਖ ਲਖਿ ਤਾਂਹੂ ॥੧੯॥
ਵਾਹਿਗੁਰੂ ਤਿਮ ਪਠਜੋ ਨਰਨਿ ਕੋ।
ਨਾਮ ਦਾਨ ਇਸ਼ਨਾਨ ਕਰਨਿ ਕੋ।
ਪਾਛਲ ਰਾਤਿ ਨੀਂਦ ਕੋ ਤਜਾਗੇ।

ਕਰਹਿ ਸੌਚ ਮੱਜਨ ਅਨੁਰਾਗੇ ॥੨੦॥
ਅੰਮ੍ਰਿਤ ਵੇਲੇ ਨਿਤ ਸਤਿਨਾਮੁ।
ਸਿਮਰਹਿ ਪ੍ਰੀਤਿ ਧਰਹਿ ਨਿਸ਼ਕਾਮੁ।
ਗੁਰਬਾਣੀ ਪਠਿ ਰਿਦੇ ਬਿਚਾਰਹਿ।
ਤਰਨਿ[1] ਉਦੇ ਨਿਜ ਕਾਜ ਸੰਭਾਰਹਿ ॥੨੧॥
ਮੁਖ ਮਹਿਂ ਕਿਧੌਂ ਰਿਦੇ ਸਤਿਨਾਮੂ।
ਸਦਾ ਸੰਭਾਰਹਿ ਕਰਤੇ ਕਾਮੂ।
ਜਿਨਹੁੰ ਨ ਮਨ ਤੇ ਪ੍ਰਭੁ ਬਿਸਾਰਜੋ।
ਸਤਿ ਸੰਗਤਿ ਮਿਲਿਬੇ ਹਿਤ ਧਾਰਜੋ ॥੨੨॥
ਜਥਾ ਸ਼ਕਤਿ ਨਿਤ ਦੇਤੇ ਦਾਨ।
ਨਗਨਿ ਛੁਧਤਿ ਕੋ ਦੇਖਿ ਸੁਜਾਨ।
ਜਿਨ ਜਗ ਮਹਿਂ ਇਮ ਕਾਜ ਬਨਾਯੋ।
ਲਗਿ ਬਿਸ਼ਿਯਨਿ ਨਹਿਂ ਜਨਮ ਗਵਾਯੋ ॥੨੩॥
ਵਾਹਿਗੁਰੂ ਕੇ ਸਨਮੁਖ ਸੋਇ।
ਹਰਖਹਿਂ ਤਨ ਤਜਿ ਦਰਸ਼ਨ ਹੋਇ।
ਕਾਜ ਸੁਧਾਰ ਜਾਇ ਪ੍ਰਭੁ ਮਿਲੇ।
ਲਹਿ ਆਨੰਦ ਮੁਕਤਿ ਸੇ ਭਲੇ ॥੨੪॥
ਜਿਨਹੁ ਨ ਜਗ ਮਹਿਂ ਕਾਜ ਸੁਧਾਰਾ।
ਸੋ ਬੇਮੁਖ ਨਿਤ ਰਹੈ ਦੁਖਾਰਾ[1]।'
ਸੁਨਤਿ ਸਮੁੰਦੇ ਜੁਗ ਕਰ[1] ਜੋਰੇ।
'ਕਰਹੁ ਦਯਾ' ਸ਼੍ਰੀ ਗੁਰੂ ਨਿਹੋਰੇ[1] ॥੨੫॥
'ਮੁਝ ਕੋ ਸਨਮੁਖ ਆਪ ਬਨਾਵਹੁ।
ਦਿਹੁ ਤੀਨਹੁ ਗੁਨ ਕੋ ਬਖਸ਼ਾਵਹੁ[1]।'
ਗੁਰ ਕਹਿ 'ਸਨਮੁਖਿ ਸਿਖ ਹੁਇ ਜਬੈ।
ਹੁਇ ਆਵਹਿ ਗੁਰ ਕਰੁਨਾ ਤਬੈ' ॥੩੬॥
ਤਬਹਿ ਸਮੁੰਦੇ ਗੁਰ ਬਚ ਮਾਨਾ।

[1]ਸੂਰਜ।
[1]ਦੁਖੀ।
[1]ਦੋਵੇਂ ਹੱਥ।
[1]ਬੇਨਤੀ ਕੀਤੀ।
[1]ਨਾਮ ਦਾਨ ਇਸ਼ਨਾਨ ਦੇਕੇ ਬਖਸ਼ਸ਼ ਕਰੋ।

ਤਿਮ ਹੀ ਕਰਨਿ ਲਗਯੋ ਸ਼ੁਭ ਜਾਨਾ।
ਕੇਤਿਕ ਦਿਨ ਮਹਿਂ ਪ੍ਰਾਪਤਿ ਗਜਾਨਾ।
ਸੁਨਹਿ ਸਦਾ ਜਿਮ ਗੁਰੂ ਬਖਾਨਾ ॥੨੭॥

ਕੁੱਲਾ ਭੁੱਲਾ ਝੰਡੂ[1] ਦੋਇ।
ਸੁਇਨੀ ਹੁਤੋ ਭਗੀਰਥ ਜੋਇ।
ਤੀਨਹੁ ਪ੍ਰਾਪਤਿ ਭੇ ਗੁਰ ਸ਼ਰਨੀ।
ਬੰਦਨ ਕੀਨਿ ਅਰਜ਼[1] ਨਿਜ ਬਰਨੀ ॥੨੮॥

[1]ਜਾਤਾਂ ਦੇ ਨਾਮ ਹੈਨ।

[1]ਬੇਨਤੀ।

'ਗੁਰੂ ਗਰੀਬ ਨਿਵਾਜ! ਸੁਨੀਜੈ।
ਹਮ ਕੋ ਦੁਖੀ ਬਿਸਾਲ ਜਨੀਜੈ।
ਬਹੁ ਜੂਨਨਿ ਮਹਿਂ ਜਨਮਤਿ ਆਏ।
ਹੋਤਿ ਮ੍ਰਿਤਕ ਬਹੁ ਸੰਕਟ ਪਾਏ ॥੨੯॥

ਜਬਿ ਪ੍ਰਾਨੀ ਕੇ ਨਿਕਸਹਿਂ ਪ੍ਰਾਨ।
ਬਡ ਦੁਖ ਪਾਇ, ਨ ਅਪਰ ਸਮਾਨ[1]।
ਅਬਿ ਆਏ ਹਮ ਸ਼ਰਨ ਤੁਮਾਰੀ।
ਮਹਾਂ ਕਸ਼ਟ ਤੇ ਲੇਹੁ ਉਬਾਰੀ ॥੩੦॥

[1]ਹੋਰ (ਦੁਖ ਉਸ ਦੁਖ) ਤੁੱਲ ਨਹੀਂ ਹੁੰਦਾ।

ਕ੍ਰਿਪਾ ਕਰਹੁ ਹਮ ਪਰ ਅਬਿ ਐਸੇ।
ਜਨਮ ਮਰਨ ਪੁਨ ਪਾਇਂ ਨ ਕੈਸੇ।'
ਸ਼੍ਰੀ ਮੁਖ ਤੇ ਉਚਰਯੋ 'ਬਨਿ ਗੁਰਮੁਖਿ।
ਤਯਾਗਹੁ ਕਰਮ ਜੁ ਕਰਤੇ ਮਨਮੁਖ' ॥੩੧॥

ਪੁਨ ਪੂਛਯੋ 'ਸਭਿ ਭੇਦ ਬਤਾਵੋ।
ਗੁਰਮੁਖ ਮਨਮੁਖ ਕਹਿ ਸਮਝਾਵੋ।
ਜਬਿ ਹਮ ਲੱਛਨ ਲੇਹਿਂ ਪਛਾਨਿ।
ਤਬਿ ਹਮ ਧਰਹਿਂ ਗੁਰੂ ਬਚ ਮਾਨਿ' ॥੩੨॥

ਸ਼੍ਰੀ ਮੁਖ ਤੇ ਫੁਰਮਾਵਨਿ ਕੀਨਿ।
'ਗੁਰਮੁਖ ਮਨਮੁਖ ਦ੍ਵੈ ਬਿਧਿ ਤੀਨ[1]।
ਇਕ ਗੁਰਮੁਖ, ਗੁਰਮੁਖ ਤਰ ਦੂਜੋ।

[1]ਗੁਰਮੁਖ ਤੇ ਮਨਮੁਖ ਦੋਵੇਂ ਤਿੰਨ ਤਿੰਨ ਪ੍ਰਕਾਰ ਦੇ ਹਨ।

ਗੁਰਮੁਖ ਤਮ, ਨੀਕੋ ਲਖਿ ਤੀਜੋ
॥੩੩॥
ਪੀਠ ਕੁਕਰਮਨਿ ਕੋ ਜਿਨ ਦੀਨਿ।
ਗੁਰੂ ਬਚਨ ਸਨਮੁਖ ਮੁਖ ਕੀਨਿ।
ਕੋ ਤਿਨ ਸੋਂ ਜਿ ਕਰਹਿ ਚੰਗਜਾਈ।
ਸਦ[1] ਜਾਨਹਿਂ ਤਿਸ ਕੀ ਭਲਿਆਈ
॥੩੪॥
ਚਿਤ ਨ ਬਿਸਾਰਹਿਂ, ਚਹਿਂ ਉਪਕਾਰਾ।
ਸਭਿ ਕੋ ਭਲੌ ਕਰੈਂ ਇਕਸਾਰਾ।
ਇਹੁ ਗੁਰਮੁਖ ਕੇ ਲਖੀਯਹਿ ਲੱਛਨ।
ਸੁਨਿ ਗੁਰਮੁਖ ਤਰ ਜਥਾ ਬਿਚੱਛਨ![1]
॥੩੫॥
ਤਜਾਗ ਕੁਕਰਮਨਿ ਕੋ ਉਰ ਧਾਰਾ।
ਬ੍ਰਿੰਦ ਸੁਕਰਮਨਿ ਅੰਗੀਕਾਰਾ।
ਜੋ ਕਾਰਜ ਕਿਸ ਕੋ ਹੁਇ ਸਾਕਹਿ।
ਕਰਹਿ ਭਲੋ ਖੋਟੋ ਨਹਿਂ ਤਾਕਹਿ
॥੩੬॥
ਜੋ ਨਰ ਅਪਨਿ ਕਰਹਿ ਅਪਕਾਰਾ[1]।
ਤਿਸ ਪਰ ਇਹ ਠਾਨਹਿ ਉਪਕਾਰਾ।
ਰਿਦੈ ਬਿਸਾਰਹਿ ਸਕਲ ਖੁਟਾਈ।
ਸਹਿਜ ਸੁਭਾਇਕ ਹੋਹਿ ਭਲਾਈ
॥੩੭॥
ਅਬਿ ਗੁਰਮੁਖ ਤਮ ਕੇ ਸੁਨਿ ਲੱਛਨ।
ਗਜਾਨ ਸਪੰਨ ਬਿਸਾਲ ਬਿਚੱਛਨ।
ਆਤਮ ਰੂਪ ਜਥਾਵਤ ਜਾਨਾ।
ਜਿਸ ਪ੍ਰਕਾਰ ਸਤਿਗੁਰੂ ਬਖਾਨਾ
॥੩੮॥
ਜਗ ਬਚਿੱਤ੍ਰਤਾ[1] ਨਿਸ਼ਚੈ ਨਾਂਹੀ।
ਏਕ ਰੂਪ ਲਖੀਯਤਿ ਸਭਿ ਮਾਂਹੀ।
ਅਬਿ ਸੁਨਿ ਮਨਮੁਖ ਕੀ ਬਿਧਿ ਤੀਨ।
ਕਿਨ ਜੇ ਤਿਨ ਸੰਗ ਨੀਕੀ ਕੀਨਿ

[1]ਸਦੀਵ।

[1]ਹੇ ਚਤੁਰ!

[1]ਭਾਵ, ਉਸ ਨਾਲ ਬੁਰਿਆਈ ਕਰੇ।

[1]ਜਗਤ ਦਾ ਨਾਨਾ ਪਨ।

॥੩੯॥
ਸੋ ਬਿਸਾਰਿ ਠਾਨਹਿ ਬੁਰਿਆਈ।
ਕਿਹ ਸੰਗ ਭਲੋ ਨ ਕਰਹਿ ਕਦਾਈ।
ਜਿਸ ਨੇ ਮਨ ਹੀ ਕੋ ਮੁਖ[1] ਕੀਨਿ। [1]ਆਗੂ।
ਮਨ ਕੋ ਕਹਜੋ ਕਰਹਿ ਮਤਿ ਹੀਨ[1] [1]ਮੂਰਖ।
॥੪੦॥
ਧਰਮ ਨ ਰਾਖਹਿ ਨਿੰਦਹਿ -ਕਜਾ ਹੈ[1]-। [1]ਧਰਮ) ਕੀ ਚੀਜ਼ ਹੈ।
ਕਪਟ ਕੂਰ ਕਰਿ ਲਪਟ ਤ੍ਰਿਯਾ ਹੈ।
ਅਸ ਮਨਮੁਖ ਕੇ ਲੱਛਨ ਜਾਨਿ।
ਅਬਿ ਮਨਮੁਖ ਤਰ ਕੋ ਸੁਨਿ ਕਾਨ
॥੪੧॥
ਪਰ ਕੋ ਭਲਾ ਹੋਤਿ ਦੁਖ ਪਾਵਹਿ।
ਕਿਮ ਬਿਗਰਹਿ ਅਸ ਜਤਨ ਬਨਾਵਹਿ।
ਦੇਖਤਿ ਸੁਨਤਿ ਤਪਤ ਅਤਿ ਛਾਤੀ।
ਚਿਤਵਹਿ -ਕੋ ਹੋਵਹਿ ਇਸ ਘਾਤੀ[1]- [1]ਨਾਸ਼ ਕਰਤਾ।
॥੪੨॥
ਅਪਰ ਭਲਾ ਕੋ ਕਹਾਂ ਸੁਹਾਇ।
ਸਖਾ ਭਲੇ ਕੋ ਸੁਨਿ ਤਪਤਾਇ[1]। [1]ਸੜਦਾ ਹੈ।
ਮੁਖ ਤੇ ਮੀਠੀ ਕਹੈ ਸੁਨਾਵੈ।
ਨਹਿਂ ਉਰ ਜਰਹਿ[1] ਸੁ ਜਰ ਜਰ[2] ਜਾਵੈ [1]ਸਹਾਰਦਾ ਨਹੀਂ। [2]ਸੜ ਸੜ।
॥੪੩॥
ਹਿਤ ਅਨਹਿਤ ਸਮ ਏਕ[1] ਬਿਚਾਰਹਿ। [1]ਪਿਆਰ ਵੈਰ ਇਕੋ ਜਿਹਾ।
ਸਭਿ ਕੋ ਬੁਰੋ ਹੋਇ ਸੁਖ ਧਾਰਹਿ।
ਸਭਿ ਜਗ ਕੋ ਬੈਰੀ ਸਮ ਜਾਨੈ।
ਬਹੁਤਨਿ ਸੰਗ ਦ੍ਵੈਸ਼ ਹੀ ਠਾਨੈ ॥੪੪॥
ਅਬਿ ਮਨਮੁਖ ਤਮ ਕੋ ਸੁਨਿ ਕਾਨ।
ਸਭਿ ਕੋ ਬੁਰਾ ਅਪਨ ਹਿਤ ਜਾਨਿ[1]। [1]ਸਭ ਦੇ ਬੁਰੇ ਵਿਚ ਆਪਣਾ ਭਲਾ ਜਾਣੇ।
ਸਤਿਗੁਰ ਸ਼ਬਦ ਸ਼੍ਰਵਨ ਨਹਿਂ ਕਰੈ।
ਕਥਾ ਪੁਰਾਨ[1] ਕਾਨ ਨਹਿਂ ਧਰੈ ॥੪੫॥ [1]ਪ੍ਰਾਚੀਨ ਕਥਾ (ਅ) ਪੁਰਾਣਾਂ ਦੀ।
ਦਾਨ ਪੁੰਨ ਇਸ਼ਨਾਨ ਬਿਹੀਨ[†]। [†]ਸ਼੍ਰੀ ਗੁਰਵਾਕ-ਨਾਮੁ ਦਾਨੁ ਇਸਨਾਨੁ ਨ ਮਨਮੁਖਿ ਤਿਤੁ ਤਨਿ ਧੂੜਿ ਧੁਮਾਈ ॥ [ਸੋਰ: ਮ: ੧]
ਕੂਰੋ ਕਹੈ[1] ਜੀਵਕਾਧੀਨ। [1]ਝੂਠ ਉਚਾਰੇ।

ਇਮ ਭਾਖਹਿ ਜਹਿਂ ਨਰ ਸਮੁਦਾਈ।
-ਹਮਹਿਂ ਨ ਫਲਤਿ ਕਰੀ ਭਲਿਆਈ
॥੪੬॥
ਕਰਤਿ ਬੁਰਾਈ ਹੀ ਸੁਖ ਪਾਵੈਂ-।
ਅਸ ਮਨਮੁਖਿ ਤਮ ਨਰਕ ਸਿਧਾਵੈ।
ਘੋਰ ਸਜ਼ਾਇਨਿ[1] ਸਹੈ ਸਰੀਰ।
ਜਨਮ ਮਰਨ ਕੀ ਪੁਨ ਪੁਨ ਪੀਰ'
॥੪੭॥
ਸੁਨਿ ਤੀਨਹੁ ਗੁਰ ਕੋ ਉਪਦੇਸ਼।
ਗੁਰਮੁਖ ਲੱਛਨ ਧਰੇ ਅਸ਼ੇਸ਼।
ਸ਼੍ਰੀ ਸਤਿਗੁਰ ਕੋ ਸੇਵਤਿ ਰਹੇ।
ਨਿਜ ਸਰੂਪ ਮਹਿਂ ਥਿਰਤਾ ਲਹੇ
॥੪੮॥

[1]ਸਜ਼ਾਵਾਂ ਨੂੰ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਿੱਖਨ' ਪ੍ਰਸੰਗ ਬਰਨਨੰ ਨਾਮੁ ਤੀਨ ਪੰਚਾਸਤੀ ਅੰਸੂ ॥੫੩॥

## ੫੪. [ਲਾਲੂ ਬਾਲੂ ਆਦਿ ਸਿੱਖਾਂ ਪ੍ਰਤਿ ਉਪਦੇਸ਼]

੫੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੫

ਦੋਹਰਾ:

ਲਾਲੂ ਬਾਲੂ ਬਿੱਜ[1] ਹੈ,
ਤੀਸਰ ਪ੍ਰਿਯ[1] ਹਰਿ ਦਾਸ।
ਮਿਲਿ ਆਏ ਦਰਸ਼ਨ ਕਰਨਿ,
ਸ੍ਰੀ ਅਰਜਨ ਕੇ ਪਾਸ ॥੧॥

[1]ਜਾਤ ਹੈ।

[1]ਪਿਆਰਾ।

ਚੌਪਈ:

ਬੰਦਿ ਹਾਥ ਬੰਦਨ ਕਰਿ ਬੈਸੇ।
ਅਰਜ਼ ਬਖਾਨੀ ਤੀਨਹੁ ਐਸੇ।
'ਹਮ ਕੋ ਨਿਜ ਉਪਦੇਸ਼ ਸੁਨਾਵਹੁ।
ਨਿਜ ਸਿੱਖਨਿ ਕੇ ਸਾਥ ਮਿਲਾਵਹੁ ॥੨॥
ਜਿਸ ਬਿਧਿ ਹੋਇ ਉਧਾਰ ਹਮਾਰਾ।
ਕਰਹੁ ਆਪ ਉਪਦੇਸ਼ ਉਚਾਰਾ।'
ਸੁਨਿ ਸ੍ਰੀ ਮੁਖ ਤੇ ਬਾਕ ਬਖਾਨੇ।
'ਮਾਨ ਮੋਹ ਮਤਸਰ ਕਰਿ ਹਾਨੇ ॥੩॥
ਪਰ ਕਾ ਬੁਰਾ ਨ ਰਾਖਹੁ ਚੀਤ।
ਤੁਮ ਕੋ ਦੁਖ ਨ ਹੋਇ ਕਿਸ ਰੀਤਿ।
ਮਿਲਹੁ ਬਿਕਸ ਗੁਰ ਸਿੱਖਨਿ ਸਾਥ।
ਬੰਦਹੁ ਭਾਉ ਸੰਗ ਜੁਗਹਾਥ ॥੪॥
ਮਿੱਠਾ ਬੋਲਨਿ ਅਰ ਨਿਵ ਚਲਨਾ।
ਵੰਡ ਖਾਵਣਾ ਹਿਤ ਧਰਿ ਮਿਲਨਾ।
ਧਰਮ ਕਿਰਤ ਤੇ ਕਰਨਿ ਅਹਾਰਾ।
ਪੰਚਹੁ ਕਰਮ ਦੇਤਿ ਸੁਖ ਸਾਰਾ ॥੫॥
ਇਹ ਸਭਿ ਕਰਹੁ ਬਿਸਾਰਹੁ ਨਾਂਹੀ।
ਹੁਇ ਕੱਲਜਾਨ ਗ੍ਰਿਹਸਤ ਕੇ ਮਾਂਹੀ।'
ਸੁਨਿ ਕਰਿ ਸਤਿਗੁਰੁ ਕੋ ਉਪਦੇਸ਼।
ਕਰਜੋ ਕਮਾਵਨਿ ਕਟੇ ਕਲੇਸ਼ ॥੬॥

ਦੋਹਰਾ:

ਧੀਰ ਨਿਹਾਲੂ ਤੁਲਸੀਆ, ਬੂਲਾ
ਚੰਡੀਆ ਆਇ।

ਸ਼੍ਰੀ ਗੁਰ ਅਰਜਨ ਸ਼ਰਨ, ਕੋ ਜਾਨੀ ਮਨ ਸੁਖਦਾਇ ॥੭॥

ਚੌਪਈ:

ਬੈਠਿ ਨਿਕਟ ਸਤਿਗੁਰ ਕੇ ਸੋਇ।
ਕਿਰਤਨ ਹੋਤਿ ਸ਼੍ਰਵਨ ਹੁਇ ਜੋਇ।
ਸ਼੍ਰੀ ਨਾਨਕ ਕੀ ਉਪਮਾ ਮਹਾਂ।
ਸੁਨਤਿ ਬਿਚਾਰਤਿ ਬੈਠੇ ਤਹਾਂ ॥੮॥
ਸਭਿ ਕੇ ਉਰ ਸੰਸੈ ਹੁਇ ਆਵਾ।
ਨਰ ਗਨ ਪ੍ਰਥਮ ਝਗਰ ਜਿਮ ਪਾਵਾ[1]।
ਹਾਥ ਜੋਰਿ ਸੋ ਬੂਝਨਿ ਲਾਗੇ।
ਸਿੱਖ ਬਨਨਿ ਮਹਿਂ ਮਨ ਅਨੁਰਾਗੇ ॥੯॥
'ਸੁਨਹੁ ਗੁਰੂ ਜੀ ਲੋਕ ਅਨੇਕ।
ਮਿਲਿ ਕਰਿ ਝਗਰਤਿ ਹੀਨ ਬਿਬੇਕ।
ਤਿਨ ਮਹੁ ਬੈਠਤਿ ਭਯੋ ਸੰਦੇਹੂ।
ਤੁਮ ਸਰਬੱਗਜ ਸੁ ਉੱਤਰ ਦੇਹੂ ॥੧੦॥
ਕੇਤਿਕ ਗੁਰ ਨਾਨਕ ਅਵਤਾਰ।
ਜਨਕਾਦਿਕ[1] ਕੇ ਕਰਹਿਂ ਉਚਾਰ।
ਕੇਤਿਕ ਕਹੈਂ ਬਿਸ਼ਨੁ ਕੋ ਰੂਪ।
ਧਰਿ ਕਰਿ ਕੀਨੇ ਚਲਤਿ ਅਨੂਪ ॥੧੧॥
ਇੱਤਜਾਦਿਕ ਬਹੁ ਕਹੈਂ ਬਨਾਇ।
ਨਿਰਨੈ ਬਾਤ ਨਹੀਂ ਹਮ ਪਾਇਂ।
ਕ੍ਰਿਪਾ ਕਰਹੁ ਅਬਿ ਆਪ ਬਤਾਵਹੁ।
ਕਿਹ ਅਵਤਾਰ ਭੇਦ ਸਮਝਾਵਹੁ ॥੧੨॥
ਸੁਨਿ ਕਰਿ ਉਪਜਹਿ ਸਿਦਕ ਹਮਾਰੇ।
ਪਰਹਿ ਪੰਥ[1] ਸੁਖ ਪ੍ਰਾਪਤਿ ਸਾਰੇ।
ਚਿਰੰਕਾਲ ਕੋ ਇਹ ਸੰਦੇਹੂ।
ਬੁਹਤ ਨਰਨਿ ਕੈ ਮੇਟਹੁ ਏਹੂ'

[1]ਬਹੁਤੇ ਪੁਰਸ਼ਾਂ ਨੇ ਪਹਿਲੇ ਜਿਵੇਂ ਝਗੜਾ ਪਾਇਆ।

[1]ਜਨਕ ਆਦਿਕ ਦਾ ਅਵਤਾਰ।

[1]ਭਾਵ ਸਿੱਖੀ ਮਾਰਗ।

॥੧੩॥
ਸ਼੍ਰੀ ਅਰਜਨ ਸੁਨਿ ਗਿਰਾ ਬਖਾਨੀ।
'ਸ਼੍ਰੀ ਸਤਿਗੁਰ ਨਾਨਕ ਗੁਨਖਾਨੀ।
ਨੇਤਿ ਨੇਤਿ[1] ਜਿਸ ਕੋ ਕਹਿ ਬੇਦ। [1]ਬੇਅੰਤ ਬੇਅੰਤ।
ਸਭਿ ਥਕਿ ਰਹੇ ਨ ਪਾਯਹੁ ਭੇਦ
॥੧੪॥
ਬ੍ਰਹਮਾਂ ਸ਼ਿਵ ਸਨਕਾਦਿਕ ਸਾਰੇ।
ਬੁਧਿ ਕਰਿ ਬਲ ਕਰਿ ਖੋਜਤਿ ਹਾਰੇ।
ਨਾਮ ਸਹੰਸ੍ਰ ਸ਼ੇਸ਼[1] ਨਿਤ ਕਹੈ। [1]ਸ਼ੇਸ਼ਨਾਗ।
ਜਿਸ ਕੋ ਗੁਨ ਕੇ ਅੰਤ ਨ ਲਹੈ
॥੧੫॥
ਪਾਪਨਿ ਭਾਰ ਅਧੀਰਜ ਧਰਨੀ[1]। [1]ਪਾਪਾਂ ਦੇ ਭਾਰ ਨਾਲ ਧੀਰਜ ਰਹਤ ਹੋਈ ਪ੍ਰਿਥਵੀ।
ਬਹੁ ਗਿਨਤੀ ਬਿਨਤੀ ਕਰਿ ਕਰਨੀ।
-ਜੋਗ ਜੱਗ ਤਪ ਸ਼ਕਤਿ ਨ ਰਹੀ।
ਸ਼ੁਭ ਕਰਮਨਿ ਬਿਨ ਨਰ ਗਤਿ ਲਹੀ[1] [1]ਮਨੁੱਖਾਂ ਦੀ ਦਸ਼ਾ ਦੇਖੀ।
॥੧੬॥
ਮੁਹਿ ਅਲੰਬ ਅਬਿ ਦੀਜੈ ਕੋਈ।
ਜਿਸ ਤੇ ਥਿਰੌਂ ਧੀਰ ਉਰ ਹੋਈ-।
ਪਾਰਬ੍ਰਹਮ ਅਚਰਜ ਜਿਸ ਚਰਿਤਾ।
ਸਭਿ ਜਗ ਕਰਤਾ[1] ਭਰਤਾ[2] ਹਰਤਾ[3] [1]ਬਨੌਣ ਵਾਲਾ। [2]ਪਾਲਕ। [3]ਨਾਸ਼ ਕਰਨ ਵਾਲਾ।
॥੧੭॥
ਧਰਜੋ ਆਨਿ ਸ਼੍ਰੀ ਨਾਨਕ ਰੂਪ।
ਗੁਰ ਸਿੱਖੀ ਉਪਜਾਇ ਅਨੂਪ।
ਸ਼ਕਤਿ ਬਿਹੀਨ ਹੇਰਿ ਨਰ ਸਾਰੇ।
ਜੋਗ ਨ ਜੱਗ ਨ ਤਪ ਕੁਛ ਧਾਰੇ
॥੧੮॥
ਯਾਂ ਤੇ ਗੁਰਸਿੱਖੀ ਕੀ ਰੀਤਿ।
ਜਗ ਬਿਸਤਰੀ ਵਧਤਿ ਬਡ ਨੀਤ[1]। [1]ਹਮੇਸ਼।
ਸੱਤਿਨਾਮ ਕੋ ਜਾਪ ਬਤਾਯੋ।
ਦਾਨ ਸ਼ਨਾਨ ਭਾਉ ਚਿਤ ਲਾਯੋ
॥੧੯॥

ਚਾਰਹੁੰ ਬੇਦਨਿ ਕੋ ਤਤ[1] ਲੀਨਿ।
ਦੇਸ਼ਨਿ ਭਾਖਾ ਮਹਿਂ ਕਹਿ ਦੀਨਿ†।
ਸੰਸਕ੍ਰਿਤ ਮਹਿਂ ਦੁਰਲਭ ਜੋਇ।
ਲਾਖਹੁੰ ਮਹਿਂ ਪ੍ਰਾਪਤਿ ਹੁਇ ਕੋਇ ॥੨੦॥

[1]ਸਿੱਧਾਂਤ।

†ਇਸ ਵਿਸ਼ੇ ਤੇ ਵੇਖੋ ਇਸੇ ਰਾਸ ਦੇ ਅੰਸੂ ੪੧ ਦੇ ਅੰਕ ੧੧ ਤੇ ੫੦ ਦੀ ਹੇਠਲੀ ਟੂਕ।

ਸੋ ਤਤ ਗੁਰ ਸਿੱਖਨਿ ਮਹਿਂ ਐਸੇ।
ਧਰਜੋ ਬਦਰ ਕਿਨ ਕਰ ਪਰ ਜੈਸੇ[1]।
ਸਿਮਰਤਿ ਨਾਮ ਭਗਤ ਕੋ ਕਰਤੇ।
ਸਨੈ ਸਨੈ ਬ੍ਰਹਮ ਰੂਪ ਬਿਚਰਿਤੇ ॥੨੧॥

[1]ਮਾਨੋ ਹੱਥ ਤੇ ਕਿਸੇ ਧਰਿਆ ਹੈ ਬੇਰ।

ਉਰ ਮਹਿਂ ਬਿਦਤ ਸੁ ਤਤ[1] ਹੁਇ ਆਵਤਿ।
ਜਿਸ ਕੇ ਲਖੇ ਨ ਪੁਨ ਦੁਖ ਪਾਵਤਿ।
ਬੇਦ ਸਾਰ ਕੀ ਭਾਖਾ ਕੀਨਿ[1]*।
ਗੁਰੂ ਕ੍ਰਿਪਾਲ ਕ੍ਰਿਪਾ ਰਸ ਭੀਨ ॥੨੨॥

[1]ਯਥਾਰਥ, ਬ੍ਰਹਮ।

[1]ਵੇਦ ਦੇ ਸਿੱਧਾਂਤ ਨੂੰ ਭਾਖਾ ਵਿੱਚ ਕਥਨ ਕੀਤਾ।

ਤੁਮ ਭੀ ਕਰਹੁ ਬਿਚਾਰਨਿ ਬਾਨੀ।
ਰਿਦਾ ਟਿਕਾਵਹੁ ਦੁਬਿਧਾ ਹਾਨੀ।
ਸਿਦਕ ਧਰਹੁ ਸਿੱਖੀ ਨਿਰਬਾਹੋ।
ਨਹਿਂ ਦੁਖ ਤੇ ਜਮ ਤੇ ਸੰਗ ਜਾਹੋ' ॥੨੩॥

ਸ੍ਰੀ ਅਰਜਨ ਤੇ ਸੁਨਿ ਹੁਲਸਾਏ।
ਭਏ ਸਿੱਖ ਸੰਦੇਹਿ ਮਿਟਾਏ।
ਗੁਰਬਾਨੀ ਕੋ ਲਗੇ ਬਿਚਾਰਨਿ।
ਭਗਤਿ ਗਜਾਨ ਕੀ ਜੋ ਬਡ ਕਾਰਨ ॥੨੪॥

ਇਸ ਬਿਧਿ ਭਯੋ ਤਿਨਹੁੰ ਕੱਲਜਾਨ।
ਗੁਰ ਕੋ ਸੇਵਤਿ ਰਹੇ ਮਹਾਨ।
ਤੋਤਾ ਅਰ ਮੱਦੂ ਹਿਤ ਧਾਰੇ।
ਗੋਖੂ ਟੋਡਾ ਮਹਿਤਾ[1] ਚਾਰੇ ॥੨੫॥
ਮਿਲਿ ਕਰਿ ਸ੍ਰੀ ਅਰਜਨ ਢਿਗ ਆਏ।

[1]ਜਾਤਿ ਅਥਵਾ ਖ਼ਿਤਾਬ।

ਪਦ ਅਰਬਿੰਦਨਿ ਸੀਸ ਲਗਾਏ।
ਬੈਠੇ ਹਾਥ ਜੋਰਿ ਕਰਿ ਪਾਸ।
ਪਿਖਿ ਅਵਸਰ ਕੀਨਸਿ ਅਰਦਾਸ ॥੨੬॥
'ਗੁਰੂ ਗ਼ਰੀਬ ਨਿਵਾਜ਼! ਹਮਾਰਾ।
ਜਨਮ ਮਰਨ ਤੇ ਕਰਹੁ ਉਧਾਰਾ।
ਰਾਵਰ ਕੀ ਸ਼ੋਭਾ ਸੁਨਿ ਆਏ।
ਉਚਿਤ ਉਧਾਰਨਿ ਕੇ ਲਖਿ ਪਾਏ' ॥੨੭॥
ਸੁਨਿ ਬੋਲੇ ਸ਼੍ਰੀ ਅਰਜਨ ਗਜਾਨੀ।
'ਪਠਹੁ ਸੁਨਹੁ ਤੁਮ ਮਿਲਿ ਗੁਰਬਾਨੀ।
ਆਪਸ ਮਹਿਂ ਪੁਨ ਕਰਹੁ ਬਿਚਾਰਾ।
ਕਜਾ ਆਸ਼ੈ ਗੁਰੁਦੇਵ ਉਚਾਰਾ ॥੨੮॥
ਤਜਾਗਨਿ ਕਹਜੋ ਸੁ ਤਜਾਗ ਕਰੀਜੈ।
ਗ੍ਰਹਣ ਜੋਗ ਸੋ ਗ੍ਰਹਣ ਧਰੀਜੈ[1]।'
ਪੁਨ ਬੂਝਤਿ ਭੇ ਕੀਨਿ ਉਚਾਰਨਿ।
'ਬਾਨੀ ਪਢਨਿ ਸੁ ਔਰ ਬਿਚਾਰਨਿ ॥੨੯॥
ਕੇਤਿਕ ਪੁੰਨ ਦੁਹਨਿ ਕੋ ਹੋਇ।
ਅਧਿਕ ਦੇਤਿ ਫਲ ਕਹੀਅਤਿ ਸੋਇ।
ਸੁਨਹਿਂ ਮਹਾਤਮ ਰਾਵਰਿ ਮੁਖ ਤੇ।
ਸੋ ਹਮ ਕਰਹਿਂ ਮਿਲਹਿਂ ਜਿਸ ਸੁਖ ਤੇ' ॥੩੦॥
ਕਹਜੋ ਗੁਰੂ 'ਇਨ ਕੋ ਫਲ ਜਾਨੋ।
ਸੁਨਿ ਕੀਜਹਿ, ਸ਼ਰਧਾ ਉਰ ਠਾਨੋ।
ਜੋ ਗੁਰਬਾਨੀ ਪਾਠ ਕਰੰਤਾ।
ਮਹਾਂ ਪਾਪ ਕੋ ਹੋਵਤਿ ਹੰਤਾ[1] ॥੩੧॥
ਅੰਤਹਿਕਰਨ ਬਿਮਲ ਨਿਤ ਕਰੈ।
ਪ੍ਰੀਤਿ ਸਹਤ ਨਿਤਪ੍ਰਤਿ ਜੋ ਰਰੈ[1]।
ਕਰਹਿ ਕੰਠ ਪਠਿ ਅੰਮ੍ਰਿਤ ਵੇਲੇ।
ਇਕ ਚਿਤ ਹ੍ਵੈ ਕਰਿ ਮਨ ਕੋ ਮੇਲੇ

[1]ਗ੍ਰਹਣ ਕਰੋ।
[1]ਨਾਸ਼ ਕਰਨ ਵਾਲਾ।
[1]ਉਚਾਰੇ।

॥੩੨॥
ਅਧਿਕ ਪੁੰਨ ਉਪਜਹਿਂ ਸੁਖ ਪਾਵੈ।
ਪਠਹਿ ਸੁਨਹਿ ਨਰ ਬ੍ਰਿੰਧ ਸੁਨਾਵੈ।
ਧਰਹਿ ਜੁ ਕਾਮਨ ਪੂਰਨ ਸੋਇ।
ਜੋ ਨਿਸ਼ਕਾਮ ਰਿਦਾ ਸ਼ੁਧ ਹੋਇ
॥੩੩॥
ਜੇ ਗੁਰਬਾਨੀ ਰਹੈਂ ਬਿਚਾਰਤਿ।
ਬਾਂਛਾ ਜਸੁ ਆਦਿਕ ਨਹਿਂ ਧਾਰਤਿ।
ਕੇਵਲ ਚਹੈਂ ਰਿਦੈ ਕੱਲਜਾਨ।
ਤਿਨ ਪੁਰਖਨਿ ਹੁਇ ਪ੍ਰਾਪਤਿ ਗਜਾਨ
॥੩੪॥
ਜਿਮ ਕਾਸ਼ਟ ਮਹਿਂ ਪਾਵਕ ਰਹੈ।
ਬਿਨਾ ਜਤਨ ਤੇ ਨਰ ਨਹਿਂ ਲਹੈ।
ਕਰਿ ਉਪਾਉ ਜੇ ਲੇਤਿ ਨਿਕਾਸ।
ਕਾਰਜ ਕਰਹਿ ਸੰਪੂਰਨ ਰਾਸ[1] ॥੩੫॥ [1]ਸਾਰੇ ਸਿੱਧ।
ਅਗਨਿ ਰੂਪ ਕਾਸ਼ਟ[1] ਹੁਇ ਜਾਇ। [1]ਲੱਕੜੀ।
ਤੇਜ ਪ੍ਰਕਾਸ਼ ਸਕਲ ਹੀ ਪਾਇ।
ਤਥਾ ਬਿਚਾਰਤਿ ਜੇ ਗੁਰਬਾਨੀ।
ਤਨ ਅਭਿਮਾਨ[1] ਹੋਹਿ ਤਬਿ ਹਾਨੀ [1]ਤਨ ਹੰਤਾ।
॥੩੬॥
ਨਿਜ ਸਰਪੂ ਕੋ ਖੋਜਨਿ ਲਾਗੇ।
ਸਨੇ ਸਨੇ ਪ੍ਰਾਪਤਿ ਬਡ ਭਾਗੇ।
ਆਤਮ ਗਜਾਨ ਪਾਇ ਬ੍ਰਹਮ ਹੋਏ।
ਰਿਦੈ ਬਿਨਾਸ਼ੀ ਦੁਬਿਧਾ ਦੋਏ[1] ॥੩੭॥ [1]ਦ੍ਵੈਤ ਦੀ ਦੁਬਿਧਾ।
ਤਨ ਹੰਤਾ ਬਿਨਸੀ ਜਿਸ ਕਾਲ।
ਅਹੰ ਬ੍ਰਹਮ ਹ੍ਵੈ ਭਏ ਨਿਹਾਲ।
ਯਾਂ ਤੇ ਤੁਮ ਸਤਿਸੰਗਤਿ ਕਰਿ ਕੈ।
ਗੁਰ ਬਾਨੀ ਪਢਿ ਰਿਦੈ ਬਿਚਾਰਿ ਕੈ
॥੩੮॥
ਕਰਹੁ ਆਪਨੀ ਸ਼ੁਭ ਕੱਲਜਾਨ।
ਜਗ ਬੰਧਨ ਹ੍ਵੈ ਹੈਂ ਸਭਿ ਹਾਨ।

ਗੁਰ ਬਚ ਸੁਨਿ ਕਰਿ ਚਾਰੋਂ ਭਲੇ।
ਲਗੇ ਬਿਚਾਰਨਿ ਸਤਿਸੰਗ ਮਿਲੇ ॥੩੯॥
ਝਾਂਝ ਮੁਕੰਦਾ ਅਪਰ ਕਿਦਾਰਾ।
ਹਿਤ ਕੱਲਜਾਨ ਆਇ ਗੁਰਦ੍ਵਾਰਾ।
ਤੀਨੋ ਨਮੋ ਕੀਨਿ ਖਿਤਿ ਪਾਸ।
ਕਰ ਜੋਰਤਿ ਕੀਨਿ ਅਰਦਾਸ ॥੪੦॥
'ਕਯੋਂ ਕਰਿ ਹੋਇ ਉਧਾਰ ਹਮਾਰੋ?
ਆਪ ਮਕੰਦ ਉਪਾਇ ਉਚਾਰੋ।
'ਸੁਨਿ ਸ਼੍ਰੀ ਅਰਜਨ ਤਬਹਿ ਬਖਾਨਾ।
'ਤੁਮ ਜਾਨਤਿ ਹੋ ਰਾਗ ਮਹਾਨਾ ॥੪੧॥
ਗੁਰਬਾਨੀ ਰਾਗਨਿ ਮਹਿਂ ਗਾਓ।
ਨੀਕੇ ਪ੍ਰਭੁ ਕੋ ਸੁਜਸ ਬਸਾਓ।
ਜਯੋਂ ਜਯੋਂ ਅਨੰਦ ਰਾਗ ਤੇ ਪਾਓ।
ਤਯੋਂ ਤਯੋਂ ਪ੍ਰੇਮ ਅਧਿਕ ਉਪਜਾਓ ॥੪੨॥
ਕਲਿਜੁਗ ਮਹਿਂ ਕਿਰਤਨ ਮਾਨਿੰਦ।
ਨਹੀਂ ਅਪਰ ਕੋ ਇਹੀ ਬਿਲੰਦ।
ਕਠਨ ਮਹਾਂ ਤਪ ਜੇ ਕੋ ਕਰੈ।
ਕਿਰਤਨ ਸਮਤਾ ਕਯੋਂ ਹੂ ਨ ਧਰੈ ॥੪੩॥
ਅਪਰ ਸੁ ਕਰਮ ਕਰਨਿ ਜੇ ਸਾਰੇ।
ਹੋਇ ਜਿ ਧਨ ਤਨ ਬਲ ਧਰਿ ਭਾਰੇ।
ਕਿਰਤਨ ਕੇ ਸਮਾਨ ਨਹਿਂ ਕੋਈ।
ਸਭਿ ਤੇ ਅਧਿਕ ਇਹੀ ਇਕ ਹੋਈ ॥੪੪॥
ਯਾਂ ਤੇ ਤੁਮ ਕਿਰਤਨ ਨਿਤ ਕਰੋ।
ਅਪਰ ਸੁਨਾਇ ਤਾਰਿ ਗਨ ਤਰੋ[1]।'
ਸੁਨਿ ਤੀਨੋ ਗੁਰ ਬੂਝੇ ਫੇਰੀ।
'ਮਹਿਮਾ ਕਿਰਤਨ ਕਹੀ ਬਡੇਰੀ

[1]ਆਪ) ਤਰੋ ਤੇ ਸਾਰਿਆਂ ਨੂੰ ਤਾਰੋ।

॥੪੫॥
ਪਾਠ ਕਰਨਿ ਅਰੁ ਕਥਾ ਕਰੰਨ।
ਫਲ ਬਰਨਹੁ ਇਨਕੇ ਭਿੰਨ ਭਿੰਨ।'
ਸ਼੍ਰੀ ਮੁਖ ਤੇ ਪੁਨ ਲਗੇ ਸੁਨਾਵਨਿ।
'ਬਾਣੀ ਪਾਠ ਕਰਹਿ ਜੇ ਪਾਵਨ
॥੪੬॥
ਜਥਾ ਕੂਪ ਕੀ ਖੇਤੀ ਹੋਇ।
ਸੀਂਚਤਿ ਨੀਰ ਹਰੀ ਕਰਿ ਸੋਇ।
ਸ਼ੀਘ੍ਰ ਪਕਾਇ ਸਦਨ ਮਹਿਂ ਆਨਹਿ।
ਸਭਿ ਬਿਧਿ ਕੇ ਸੁਖ ਭੋਗਨ ਠਾਨਹਿ
॥੪੭॥
ਖੇਤ ਸਮੀਪ ਅਪਰ ਜੇ ਹੋਇ।
ਤਹਿਂ ਭੀ ਪਹੁੰਚਿ ਸਕਹਿ ਜਲ ਸੋਇ।
ਦੂਰ ਖੇਤ ਕੋ ਪਹੁੰਚਤਿ ਨਾਂਹਿ।
ਤਿਮ ਫਲ ਸੁਨਹਿ ਸ਼੍ਰਵਨ ਕੇ ਮਾਂਹਿ
॥੪੮॥
ਕਿਰਤਨ ਕਰਨਿ ਮੇਘ ਕੀ ਬਰਖਾ।
ਬਰਖੇ ਜਲ ਹੁਇ ਜੀਵਨ ਹਰਖਾ[1]। [1]ਪ੍ਰਸੰਨਤਾ।
ਖੇਤੀ ਜਹਿਂ ਕਹਿਂ ਹਰੀਅਲ ਹੋਵੈਂ।
ਸਾਬਤ ਦਾਨੋ ਤਿਨ ਮਹਿਂ ਜੋਵੈ[1] [1]ਦੇਖੇ।
॥੪੯॥
ਸੁਨਹੁ ਬਿਸਾਲ ਕਥਾ ਕੋ ਫਲ ਹੈ।
ਝਰੀ ਲਾਗਿ ਜਿਮ ਬਰਖਤ ਜਲ ਹੈ।
ਥਿਮਕ ਥਿਮਕ ਬੂੰਦੈਂ ਜੇ ਪਰਿਹੀਂ।
ਸਭਿ ਅਪਨੇ ਮਹਿਂ ਧਰਨੀ ਧਰਿਹੀ
॥੫੦॥
ਬਾਦ[1] ਨ ਜਾਤਿ ਪਰਹਿ ਜਲ ਜੋਇ। [1]ਬਿਅਰਥ।
ਖੇਤੀ ਕੋ ਸੁਖਦਾਯਕ ਸੋਇ।
ਤੈਸੇ ਸਮਝਾਵਨ ਸਿਖ ਜੇਈ।
ਕਥਾ ਕੀਰਤਨ ਕਰਦੇ ਸੇਈ ॥੫੧॥
ਸੁਨਹਿ ਮਮੋਛੀ[1] ਹਿਰਦੈ ਧਾਰਹਿ। [1]ਮੋਖ ਦੀ ਇੱਛਾ ਵਾਲਾ।

ਗੁਨਨਿ ਬਧਾਇ ਬਿਕਾਰ ਨਿਕਾਰਹਿ।
ਰਿਦੈ ਬਿਚਾਰਹਿ ਨਿਰਨੋ ਕਰੈ।
ਆਤਮ ਗਜ਼ਾਨ ਭਲੇ ਉਰਧਰੈ ॥੫੨॥
ਕਥਾ ਕੀਰਤਨ ਦੋਨਹੁ ਮਿਲੇ।
ਸ਼ੋਭਾ ਪਾਵਤਿ ਅਤਿ ਹੀ ਭਲੇ।
ਕਥਾ ਬਧਾਵੈ ਮਹਾਂ ਮਹਾਤਮ[1]। [1]ਫਲ।
ਕਿਰਤਨ ਸੁਨਤੇ ਸੁਧਿ ਹੁਇ ਆਤਮ ॥੫੩॥
ਜਬਹਿ ਕੀਰਤਨ ਕਰਹਿ ਭਲੇਰਾ।
ਹਰਖ ਬਧਾਵਹਿ ਬਹੁ ਮਨ ਕੇਰਾ।
ਜਥਾ ਮਾਤ ਪੁੱਤ੍ਰਨਿ ਤੇ ਛਾਜੈ[1]। [1]ਫਬਦੀ ਹੈ।
ਤਥਾ ਕਥਾ ਕਿਰਤਨ ਤੇ ਰਾਜੈ ॥੫੪॥
ਜਿਮ ਪੁੱਤ੍ਰਨਿ ਕੋ ਪਾਲਹਿ ਮਾਤਾ।
ਤਥਾ ਕਥਾ ਕਿਰਤਨ ਹਰਖਾਤਾ।'
ਸੁਨਿ ਬੋਲੇ ਸਿਖ 'ਹਮੈ ਬਤਾਵਹੁ।
ਸੁਤ ਜਨਨੀ[1] ਦ੍ਰਿਸ਼ਟਾਂਤ ਜਨਾਵਹੁ ॥੫੫॥ [1]ਪੁੱਤ੍ਰ ਤੇ ਮਾਤਾ ਵਾਲਾ।
ਕਿਰਤਨ ਪਿਤਾ ਕਥਾਪਤਿ ਕੌਨ।
ਸੋ ਭੀ ਬਰਨੋ ਹੋਯਹੁ ਜੌਨ।
ਕਹਜੋ ਗੁਰੂ 'ਸੋ ਪ੍ਰੇਮ ਪਛਾਨਹੁ।
ਕਥਾ ਕੀਰਤਨ ਪ੍ਰੇਮ ਜਿ ਠਾਨਹੁ ॥੫੬॥
ਪ੍ਰੇਮ ਹੁਏ ਸ਼ੋਭਤਿ ਹੈਂ ਦੋਇ।
ਜਿਸ ਤੇ ਮਹਾਂ ਮਹਾਤਮ ਹੋਇ।'
ਸੁਨਿ ਸਤਿਗੁਰ ਕੋ ਦ੍ਵੈ ਉਪਦੇਸ਼।
ਕਿਰਤਨ ਲਾਗੇ ਕਰਨਿ ਹਮੇਸ਼ ॥੫੭॥
ਮਹਾਂ ਪ੍ਰੇਮ ਤੇ ਸ਼ਬਦ ਸੁ ਗਾਵੈਂ।
ਨਹੀਂ ਕਾਮਨਾ ਕੋਇ ਉਠਾਵੈਂ।
ਪਰਾਲਬਧ ਕਰਿ ਜੋ ਕਿਛੁ ਪਾਇੰ।
ਕ੍ਰਿਯਾ ਦੇਹਿ ਕੀ ਸੋ ਨਿਬਹਾਇੰ[1] ॥੫੮॥ [1]ਨਿਭਾਵਣ।

ਕਰਹਿ ਭਾਉ ਸਿਖ ਸੰਗਤਿ ਦੇਤਿ।
ਕਰਿ ਗੁਜ਼ਰਾਨ ਆਪਨੀ ਲੇਤਿ।
ਕਿਰਤਨ ਕਰਤਿ ਰਹੈਂ ਨਿਸ਼ਕਾਮ।
ਗੁਰ ਸੇਵਾ ਲਹਿ ਪਦ ਅਭਿਰਾਮ
॥੫੯॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਿਖਨਿ' ਪ੍ਰਸੰਗ ਬਰਨਨੰ ਨਾਮ ਚਤਰ ਪੰਚਾਸਤੀ ਅੰਸੂ ॥੫੪॥

## ੫੫. [ਗੰਗੂ ਨਾਉ ਆਦਿ ਸਿੱਖਾਂ ਪ੍ਰਤਿ ਉਪਦੇਸ਼]

੫੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੬

ਦੋਹਰਾ:

ਗੰਗੂ ਨਾਉ ਸਹਿਗਲਾ, ਰਾਮਾ ਧਰਮਾ ਔਰ।
ਪੰਚਮ ਉੱਦਾ ਜਾਨੀਏ, ਮਿਲਿ ਕੈ ਹੁਇ ਇਕ ਠੌਰ ॥੧॥

ਚੌਪਈ:

ਸ੍ਰੀ ਅਰਜਨ ਕੀ ਪਰ ਕਰਿ ਸ਼ਰਨੀ।
ਬੰਦਨ ਕਰਿ ਕੈ ਬਿਨਤੀ ਬਰਨੀ[1]। [1]ਕਹੀ।
ਹੁਇ ਕਰਿ ਸਿੱਖ ਰਹੇ ਗੁਰ ਪਾਸ।
ਇਕ ਦਿਨ ਕਰਤਿ ਭਏ ਅਰਦਾਸ ॥੨॥
'ਬੇਦ ਕਤੇਬ ਮੁਨੀ ਅਵਤਾਰ।
ਪੰਡਿਤ ਗਜਾਨੀ ਭਏ ਹਜ਼ਾਰ।
ਸਭਿਹਿਨਿ ਭਾਖ੍ਯੋ ਬ੍ਰਹਮ ਅਨੰਤ।
ਖੋਜਿ ਰਹੇ ਨਹਿਂ ਪਾਯਹੁ ਅੰਤ ॥੩॥
ਬ੍ਰਹਮ ਜੁ ਕਹੈ ਸੱਚਿਦਾ ਨੰਦ।
ਸ਼੍ਰੀ ਨਾਨਕ ਸੋ ਰੂਪ ਮੁਕੰਦ।
ਬ੍ਰਹਮ ਅਵਤਾਰ ਕਹੈ ਬੱਖਜਾਤ[1]। [1]ਪ੍ਰਗਟ।
ਜਾਨੈ ਪਰੇ ਸਭਿਨਿ ਸਾਖਜਾਤ[1] ॥੪॥ [1]ਪ੍ਰਗਟ।
ਸੋ ਤੌਂ ਅੰਤ ਜਾਨਤੇ ਹੋਇਂ[1]। [1]ਭਾਵ ਗੁਰੂ ਨਾਨਕ ਜੀ ਤਾਂ ਇਸ ਬ੍ਰਹਮ ਦਾ ਅੰਤ ਜਾਣਦੇ ਹੋਸਣ।
ਅਪਨੋ ਅੰਤ ਲਖੈ ਸਭਿ ਕੋਇ।'
ਸ਼੍ਰੀ ਅਰਜਨ ਸੁਨਿ ਸੰਸੈ ਐਸੇ।
ਉੱਤਰ ਦਿਯੋ ਤਿਨੋ ਕਹੁ ਤੈਸੇ ॥੫॥
'ਆਦਿ ਅੰਤ ਬ੍ਰਹਮ ਕੀ ਜੇ ਹੋਇ।
ਸ਼੍ਰੀ ਨਾਨਕ ਜੀ ਉਚਰਤਿ ਸੋਇ।
ਜਿਸ ਕੇ ਕਬਹੂੰ ਆਦਿ ਨ ਅੰਤ।
ਕਹਿਬੋ ਤਿਸ ਕੋ ਬਨਹਿ ਬਿਅੰਤ ॥੬॥
ਜੈਸੇ ਬੇਦ ਨਰਾਇਨ ਸ੍ਵਾਸ।
ਬਰਨਨ ਕਰਯੋ ਬ੍ਰਹਮ ਕੁਛ ਤਾਸ[1]। [1]ਵੇਦਾਂ ਨੇ) ਕੁਛਕ ਤਿਸ ਬ੍ਰਹਮ ਨੂੰ ਵਰਣਨ ਕੀਤਾ ਹੈ।

ਮਧੁਸੂਦਨ[1] ਸੋ ਬ੍ਰਹਮ ਸਰੂਪ। [1]ਵਿਸ਼ਨੂੰ।
ਭਯੋ ਨਿਗੁਨ ਤੇ ਸਗੁਨ ਅਨੂਪ ॥੭॥
ਤਿਨਹੁੰ ਬੇਦ ਮਹਿਂ ਕਹ੍ਯੋ ਬਿਅੰਤ।
ਹੁਤੀ ਜਿ ਕਹਿਤੇ ਆਦਿ ਰੁ ਅੰਤ[1]। [1]ਜੇ ਆਦ ਅੰਤ ਹੁੰਦੀ ਤਾਂ ਕਹਿੰਦੇ।
ਕਹਿਨ ਬਿਅੰਤੁ ਅੰਤ ਇਹ ਜਾਨਹੁ।
ਅਪਰ ਨ ਸੰਸੈ ਕੈਸੇ ਆਨਹੁ ॥੮॥
ਤੁਮ ਅਬ ਬ੍ਰਹਮ ਲਖਹੁ ਸਭਿ ਮਾਂਹਿ।
ਨਭ[1] ਸਮ ਸਾਰੇ ਖੰਡਿਤ ਨਾਂਹਿ[2]। [1]ਅਕਾਸ਼। [2]ਊਣਾ ਨਹੀਂ।
ਸਿੱਖਨਿ ਸੋਂ ਅਬਿ ਭਾਉ ਕਰੀਜੈ।
ਵਾਹਿਗੁਰੂ ਮੁਖ ਜਾਪ ਜਪੀਜੈ ॥੯॥
ਕਿਹ ਸੋਂ ਦ੍ਰੋਹ ਨਹੀਂ ਮਨ ਠਾਨਹੁ।
ਏਕ ਬ੍ਰਹਮ ਕੇ ਰੂਪ ਪਛਾਨਹੁ।
ਇਸ ਤੇ ਹੁਇ ਤੁਮਰੋ ਕੱਲਜਾਨ।
ਜਨਮ ਮਰਨ ਦਾ ਬੰਧਨ ਹਾਨਿ’ ॥੧੦॥
ਸ਼੍ਰੀ ਗੁਰ ਤੇ ਸੁਨਿ ਕੈ ਉਪਦੇਸ਼।
ਲਾਗੇ ਸਿਮਰਨਿ ਨਾਮ ਹਮੇਸ਼।
ਸੇਵਤਿ ਰਹੇ ਗੁਰੂ ਭਗਵੰਤ।
ਪ੍ਰਾਪਤਿ ਭਯੋ ਪਰਮਪਦ ਅੰਤ[1] ॥੧੧॥ [1]ਅੰਤ ਨੂੰ।
ਫਿਰਣਾ ਸੂਦਰ ਭੋਲੂ ਜੱਟੂ।
ਬੇਤਾ[1] ਅਪਰ ਮਿਲ੍ਯੋ ਸੰਗ ਭੱਟੂ। [1]ਜਾਣਨਹਾਰ [ਸੰਸ: ਵੇਤ੍ਰਾ]
ਪੰਡਿਤ ਹੁਤੋ ਤਿਵਾੜੀ[1] ਸਾਰੇ। [1]ਜਾਤ ਹੈ।
ਮਿਲਿ ਆਏ ਸ਼੍ਰੀ ਅਰਜਨ ਦ੍ਵਾਰੇ ॥੧੨॥
ਪਿਖਿ ਕਰਿ ਨਮੋ ਕਰੀ ਤਕ ਸ਼ਰਨੀ।
ਪੁਨ ਅਰਦਾਸ ਆਪਨੀ ਬਰਨੀ।
‘ਗੁਰੂ ਗਰੀਬ ਨਿਵਾਜ ਮਹਾਨ!
ਹਮ ਗਮਨੇ[1] ਗੰਗਾ ਇਸ਼ਨਾਨ ॥੧੩॥ [1]ਗਏ ਸਾਂ।
ਤਹਾਂ ਸਮਾਜ[1] ਪੰਡਿਤਨਿ ਮਿਲ੍ਯੋ। [1]ਇਕੱਠ।
ਏਵਿ ਪ੍ਰਸੰਗ ਸਭਿਨਿ ਮਹਿਂ ਚਲ੍ਯੋ।
ਕਹਨਿ ਲਗੇ -ਭੇ ਗਨ ਅਵਾਤਰ।

ਤਿਨ ਕੋ ਕਰਤਬ ਰਹ੍ਯੋ ਨ ਆਨ ॥੨੭॥
ਵਾਹਿਗੁਰੂ ਜਿਨ ਰਿਦੈ ਬਸਾਯੋ।
ਚਾਰ ਪਦਾਰਥ ਕਰ ਤਲ[1] ਪਾਯੋ।
ਕਹੈਂ ਕਹਾਂ ਲਗਿ ਏਹ ਮਹਾਤਮ।
ਸਿਮਰਤਿ ਪ੍ਰਾਪਤਿ ਗ੍ਯਾਨ ਸੁ ਆਤਮ' ॥੨੮॥
ਸੁਨਿ ਮਹਿਮਾ ਸਿਖ ਸਿਮਰਨਿ ਲਾਗੇ।
ਸਤਿਗੁਰ ਮਿਲੇ ਭਾਗ ਜਿਨ ਜਾਗੇ।
ਧੌਣ[1] ਮੁਰਾਰੀ ਰਹਿ ਰਵਿਤਾਸ[2]।
ਆਯੋ ਸ੍ਰੀ ਅਰਜਨ ਕੇ ਪਾਸ ॥੨੯॥
ਕਰਿ ਤਿਹ ਸਮੋ ਨਮੋ ਢਿਗ ਬੈਸਾ।
ਹਾਥ ਜੋਰਿ ਬੂਝ੍ਯੋ ਕਹਿ ਐਸਾ।
'ਆਪ ਜੁ ਬਾਨੀ ਕੀਨਿ ਉਚਾਰਨਿ।
ਪਠੈਂ ਸੁਨੈਂ ਹਮ ਕਰਹਿਂ ਬਿਚਾਰਨਿ ॥੩੦॥
ਤਊ ਨ ਦੁਰਮਤਿ ਮਨ ਤੇ ਹਾਨੀ।
ਇਹ ਕ੍ਯਾ ਕਾਰਨ? ਸਕਹਿਂ ਨ ਜਾਨੀ।'
ਸ੍ਰੀ ਮੁਖ ਤੇ ਬੋਲੇ ਭਲ ਭਾਂਤਿ।
'ਉੱਜਲ ਬਸਤ੍ਰ ਰੰਗ ਚਢਿ ਜਾਤਿ ॥੩੧॥
ਨਹਿਂ ਮਲੀਨ ਕੋ ਰੰਗ ਚਢਤਿ ਹੈ।
ਜੇ ਪਖਾਰ[1] ਕਰਿ ਮੈਲ ਕਢਤਿ ਹੈ।
ਪੁਨ ਤਿਸ ਕੋ ਰੰਗ ਚਢਹਿ ਸੁ ਨੀਕੋ।'
ਸੁਨਿ ਸਿਖ ਪੁਨ ਬੂਝਤਿ ਗੁਰ ਜੀ ਕੋ ॥੩੨॥
'ਮਨ ਸੂਖਮ ਕੋ ਧੋਵਹਿਂ ਕੈਸੇ?
ਹਮ ਅਨਜਾਨ, ਬਤਾਵਹੁ ਤੈਸੇ।'
ਸ੍ਰੀ ਮੁਖ ਤੇ ਕਹਿ ਪ੍ਰਥਮ ਬਤਾਯੋ।
'ਸ੍ਰੀ ਨਾਨਕ ਜਪ ਪਾਠ ਬਨਾਯੋ ॥੩੩॥

[1]ਹੱਥ ਦੀ ਤਲੀ ਤੇ।

[1]ਜਾਤ ਹੈ। [2]ਪਿੰਡ ਦਾ ਨਾਮ, ਰੁਹਤਾਸ।

[1]ਧੋ ਕੇ।

ਸ੍ਰੀ ਮੁਖਵਾਕ:
ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥
ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥
ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥

ਚੌਪਈ:
ਤਨ ਅਰੁ ਬਸਤ੍ਰ ਸਥੂਲ ਜੁ ਹੋਇ।
ਜਲ ਸਾਬੁਨ ਸੰਗ ਲਈਐ ਧੋਇ।
ਮਤਿ ਅਰ ਅਘ ਸੂਖਮ ਇਹ ਜਾਨਿ।
ਮਨ ਕੋ ਕਰਹਿਂ ਮਲੀਨ ਮਹਾਨ ॥੩੪॥
ਸੱਤਿਨਾਮ ਭੀ ਸੂਖਮ ਅਹੈ।
ਸਿਮਰਨਿ ਤੇ ਸਗਰੀ ਮਲ ਲਹੈ।
ਪ੍ਰਭੁ ਮਹਿਂ ਪ੍ਰੇਮ ਰੰਗ ਚਢਿ ਜਾਇ।
ਏਕ ਰੂਪ ਹੁਇ ਬਹੁਰ ਮਿਲਾਇ ॥੩੫॥
ਸ਼ਰਧਾ ਅਰੁ ਧੀਰਜ ਉਰ ਧਰੋ[1]।
ਗੁਰਬਾਨੀ ਪਠਿ ਸੁਨਿ, ਗੁਨਿ ਧਰੋ।
ਸਿਮਰਹੁ ਨਾਮ ਪਾਪ ਮਲ ਜਾਇ।
ਸਨੋ ਸਨੈ ਗੁਰਮਤਿ ਲਿਹੁ ਪਾਇ ॥੩੬॥
ਜਨਮ ਅਨੇਕਨਿ ਕੇ ਅਘ ਬ੍ਰਿੰਦ।
ਕਰਹੁ ਭਜਨ ਸਭਿ ਹੋਇ ਨਿਕੰਦ[1]।'
ਸੁਨਿ ਸਿੱਖਨਿ ਸ਼ਰਧਾ ਧਰਿ ਧੀਰ।
ਲਾਗੇ ਸਿਮਰਨ ਕਰਨਿ ਗਹੀਰ ॥੩੭॥
ਆਡਿਤ ਸੁਇਨੀ[1] ਸਿਖ ਚਲਿ ਆਯੋ।
ਸਤਿਗੁਰ ਆਗੇ ਸੀਸ ਨਿਵਾਯੋ।
ਹਾਥ ਜੋਰਿ ਅਰਦਾਸ ਉਚਾਰੀ।
'ਬ੍ਰਿੱਤਿ ਹਮਾਰੀ ਸ਼ਸਤ੍ਰਨ ਧਾਰੀ ॥੩੮॥
ਜਿਮ ਉਧਾਰ ਹਮਰੋ ਹੁਇ ਜਾਇ।
ਕ੍ਰਿਪਾ ਕਰਹੁ ਉਪਦੇਸ਼ ਬਤਾਇ।'
ਸ਼੍ਰੀ ਅਰਜਨ ਤਬਿ ਸੁਮਤਿ ਬਤਾਈ।

[1]ਵਿਚਾਰਕੇ ਧਾਰਨ ਕਰੇ।

[1]ਨਾਸ਼।

[1]ਆਡਤ ਨਾਮ ਤੇ ਸੁਇਨੀ ਜਾਤ ਸੀ।

'ਧਰਮ ਜੁੱਧ ਕੀਜਹਿ ਧ੍ਰਿਤ ਪਾਈ
॥੩੯॥
ਰਣ ਕਰਤੇ ਪ੍ਰਭੁ ਸੋਂ ਰਖਿ ਧਜਾਨ।
ਲਰੇ ਬਿਸ਼ਨੁ ਜਿਮ ਸਾਰੰਗਪਾਨਿ[1]†। [1]ਧਨੁਖ ਹੱਥ ਵਿਚ ਲੈ ਕੇ।

†ਕਵਿ ਜੀ ਨੇ ਵਿਸ਼ਨੂੰ ਜੀ ਦੇ ਜੋਧਾ ਰੂਪ ਦਾ ਧਜਾਨ ਦ੍ਰਿਸ਼ਟਾਂਤ ਮਾਤ੍ਰ ਦੱਸਿਆ ਹੈ ਕਿਉਂਕਿ ਇਸ ਉਪਦੇਸ਼ ਵੇਲੇ ਸਿੱਖਾਂ ਵਿਚ ਸ਼ਸਤ੍ਰ ਵਿੱਦਜਾ ਹੈ ਨਹੀਂ ਸੀ। ਜਦੋਂ ਖੜਗ ਧਾਰੀ ਗੁਰੂ ਹਰਿ ਗੋਬਿੰਦ ਜੀ ਤੇ ਸਾਰਿੰਗ ਪਾਣੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਿੱਖਾਂ ਦੇ ਧਜਾਨਿਸ਼ਟ ਜੀ ਨੇ ਧਰਮ ਜੁੱਧ ਰਚਾਏ ਹਨ ਤਾਂ ਗੁਰ ਸਿਖਾਂ ਨੂੰ ਅਪਣੇ ਇਸ਼ਟ ਦੇਵ ਜੀ ਦੀ ਜੋਧਾ ਮੂਰਤੀ ਦਾ ਧਜਾਨ ਹੀ ਕੇਵਲ 'ਵਿਹਤਧਜਾਨ' ਹੋ ਸਕਦਾ ਹੈ।

ਅਸੁਰਨਿ ਗਨ ਕੋ ਕੀਨਿ ਸੰਘਾਰ।
ਗਦਾ ਪਾਣਿ ਕੋ ਤਬਿ[1] ਉਰ ਧਾਰਿ [1]ਤਦ ਹੱਥ ਵਿਚ ਗਦਾ ਵਾਲੇ (ਵਿਸ਼ਨੂੰ) ਨੂੰ।
॥੪੦॥
ਸੰਕਟ ਦੇਹਿ ਗਰੀਬਨਿ ਜੋਇ।
ਤਿਹ ਸੋ ਲਰਹੁ ਧਰਮ ਬਹੁ ਹੋਇ।
ਜਿਸ ਕੋ ਲੂਣ ਖਾਇ ਤਿਸ ਹੇਤੁ।
ਪੀਠ ਨ ਦੀਜਹਿ ਜਬਿ ਰਣ ਖੇਤ
॥੪੧॥
ਸ੍ਵਾਮੀ ਕਾਰਜ ਹਿਤ ਦੇ ਪ੍ਰਾਨ।
ਦੋਨਹੁ ਲੋਕਨਿ ਸੁਜਸੁ ਮਹਾਨ।
ਪਰਮਸ਼ੁਰ ਕੇ ਸਿਮਰਨ ਧਰੇ।
ਬਿਜੈ ਲਹੈ ਮੁਖ ਉੱਜਲ ਕਰੇ†'
॥੪੨॥

†ਸਤਿਗੁਰ ਜੀ ਨੇ ਜੀਵਨ ਦੇ ਹਰ ਕਮਾਮ ਵਿਚ ਪਰਮੇਸ਼ੁਰ ਨਾਲ ਲਗੇ ਰਹਿਣ ਦਾ ਰੰਗ ਲਾਯਾ ਹੈ। ਜੋਧੇ ਨੂੰ ਕਿਹਾ ਹੈ ਕਿ ਅਧਰਮ ਦਾ ਜੁੱਧ ਨਹੀਂ ਕਰਨਾ, ਧਰਮ ਦੀ ਖਾਤਰ ਲੜੋ, ਸੋ ਇਹ ਪਰਉਪਕਾਰ ਹੈ, ਗਰੀਬਾਂ ਨੂੰ ਸੰਕਟ ਦੇਣ ਹਾਰੇ ਨੂੰ ਜੇ ਉਹ ਨਾ ਟਲੇ ਤਾਂ ਲੜਕੇ ਹਟਾਓ, ਸ੍ਵਾਮੀ ਦੀ ਖਾਤਰ ਲੜਨਾ ਪਏ ਤਾਂ ਲੂਣ ਹਲਾਲ ਕਰੋਂ ਪਰ ਸਿਮਰਨ ਸਦਾ ਅੰਦਰ ਰਹੇ। ਸਤਿਗੁਰ ਜੀ ਨੇ ਸਿਪਾਹੀ ਜੀਵਨ ਨੂੰ ਵਾਹਿਗੁਰੂ ਸਿਮਰਨ ਤੋਂ ਅਨਧਿਕਾਰੀ ਨਹੀਂ ਬਨਾਯਾ। ਇਸਦਾ ਇਹ ਅਰਥ ਨਹੀਂ ਕਿ ਜਗਤ ਵਿਚ ਲੜਾਈ ਤੇ ਵਿਰੋਧ ਦਾ ਉਪਦੇਸ਼ ਹੈ, ਪਰ ਜਗਤ ਵਿਚ ਜਦ 'ਜਰਵਾਣਾ ਬ੍ਰਿਤੀ' ਪਾਪ ਕਰਦੀ ਹੈ ਤਾਂ ਉਸਦਾ ਰੋਕਣਾ ਧਰਮ ਹੈ ਤੇ ਉਸ ਰੋਕ ਵਿਚ ਜੁੱਧ ਅਵਸ਼ੋਂ ਆਉਂਦਾ ਹੈ।

ਸੁਨਿ ਸਿੱਖਜਾ ਤੈਸੇ ਉਰ ਧਾਰੀ।
ਲਾਗਜੋ ਗੁਰ ਕੀ ਸੇਵ ਮਝਾਰੀ।
ਲਾਲਾ ਸੇਠੀ, ਚੂਹੜ, ਸਾਈਂ।
ਸੰਗ ਨਿਹਾਲੂ ਗੁਰਮਤਿ ਪਾਈ ॥੪੩॥
ਲਿਵ ਲਗਾਇ ਕਰਿ ਸ਼ਬਦ ਸੁ ਗਾਵੈਂ।
ਇਕ ਮਨ ਹੁਇ ਕਰਿ ਅਰਥ ਸੁਨਾਵੈਂ।

ਕਰਹਿਂ ਬਿਚਾਰ ਮ੍ਰਿਦੁਲ ਮਨ ਹੋਇ।
ਪ੍ਰਭੁ ਕੋ ਰਾਖਹਿਂ ਰਿਦੈ ਪਰੋਇ ॥੪੪॥
ਤਿਨ ਕੇ ਬਚਨ ਸੁਨਹਿ ਜੋ ਆਯਾ।
ਸਭਿ ਪਰ ਪਰੈ ਤਿਨਹੁ ਕੀ ਛਾਯਾ।
ਮਨ ਖੋਟੇ ਭੀ ਹੁਇਂ ਤਬਿ ਖਰੇ।
ਭਲੇ ਕਰਮ ਕਰਿਬੇ ਹਿਤ ਧਰੇ ॥੪੫॥
ਸ੍ਰੀ ਮੁਖ ਤੇ ਬੋਲੇ ਬਚ ਪੂਤ[1]।
'ਜੋ ਨਰ ਕਰਹਿ ਭਲੀ ਕਰਤੂਤ।
ਜਿਮ ਅਰਪਨਿ ਉਪਦੇਸ਼ ਉਚਾਰੈ।
ਤਿਮ ਨਿਸ਼ਚੈ ਅਪਨੈ ਉਰ ਧਾਰੇ ॥੪੬॥
ਤਿਨ ਕੀ ਛਾਯਾ ਸਭਿ ਪਰ ਜਾਇ।
ਸੁਨਹਿਂ ਬਾਕ ਜੇ ਰਿਦੈ ਬਸਾਇ।
ਬਹੁਤਿਨਿ ਕੋ ਉਧਾਰ ਸੋ ਕਰੇ।'
ਤਿਸ ਪਰ ਤੁਕ ਸ੍ਰੀ ਮੁਖਹੁਂ ਉਚਰੇ ॥੪੭॥

ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ ॥
(ਮਲਾਰ ਮਃ ੧)

ਚੌਪਈ:
'ਜੋ ਪਢਿ ਕਰਿ ਉਪਦੇਸ਼ ਬਤਾਵੈ।
ਆਪ ਨਹੀਂ ਸ਼ੁਭ ਕਰਮ ਕਮਾਵੈ।
ਤਿਸ ਕੀ ਛਾਯਾ ਪਰਹਿ ਨ ਕਿਸ ਪੈ।
ਸ਼੍ਰਵਨ ਕਰੇ, ਕੁਛ, ਹੋਇ ਨ ਤਿਸ ਪੈ' ॥੪੮॥
ਇਮ ਸਤਿਗੁਰ ਸੋ ਸਿੱਖ ਸਰਾਹੇ।
ਜਿਨ ਕੋ ਪ੍ਰੇਮ ਗੁਰੂ ਪਗ ਮਾਂਹੇ।
ਸੁਨਿ ਅਪਰਨਿ ਗੁਨ ਸ਼ੁਭ ਉਰ ਧਾਰੇ।
ਚਹੁਂ ਦਿਸ਼ਿ ਮਹਿਂ ਗੁਰ ਕੋ ਜੈਕਾਰੇ ॥੪੯॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਿੱਖਨ' ਪ੍ਰਸੰਗ ਬਰਨਨੰ ਨਾਮੁ ਦੁਇ ਸਸ਼ਟੀ ਅੰਸੂ ॥੬੨॥

[1]ਪਵਿੱਤ੍ਰ।

## ੬੩. [ਰਾਮਾ ਝੰਝੀ ਆਦਿ ਸਿੱਖਾਂ ਪ੍ਰਤੀ ਉਪਦੇਸ਼]

੬੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬੪

ਦੋਹਰਾ:

ਇਕ ਰਾਮਾ ਝੰਝੀ[1] ਹੁਤੋ, ਹੇਮੂ ਸੁਇਨੀ[2†] ਦੋਇ।
ਜੱਟੂ ਭੰਡਾਰੀ[3] ਤ੍ਰਿਤੀ, ਸ਼ਾਹਦਰੇ ਰਹਿ ਸੋਇ ॥੧॥

[1]ਨਹੀਂ ਹੁੰਦਾ (ਅਸਰ)। [2]ਜਾਤ। [†]ਪਾ:-ਸੋਈ।

ਚੌਪਈ:

ਸ਼੍ਰੀ ਅਰਜਨ ਕੀ ਸ਼ਰਨੀ ਆਏ।
ਪਦ ਅਰਬਿੰਦਨਿ ਸੀਸ ਨਿਵਾਏ।
ਪ੍ਰਸ਼ਨ ਕਰਜੋ 'ਹਮ ਸੁਨਤਿ ਹਮੇਸ਼।
ਕਿਰਤਨ ਕਥਾ ਰੁਚਿਰ ਉਪਦੇਸ਼ ॥੨॥
ਉਰ ਮਹਿਂ ਨਹਿਂ ਠਹਿਰਹਿ ਠਹਿਰਾਏ।
ਕਿਮ ਕੱਲਜਾਨ ਅੰਤ ਕੋ ਪਾਏਂ।'
ਸ਼੍ਰੀ ਮੁਖ ਤੇ ਸ਼ੁਭ ਬਾਕ ਬਖਾਨਾ।
'ਪੂਰਬ ਸੁਨਹਿ ਪ੍ਰੇਮ ਕਰਿ ਕਾਨਾ[1] ॥੩॥

[1]ਭਾਵ ਸ਼੍ਰਵਨ ਕਰੇ।

ਕਰਹਿ ਮਨਨ[1], ਨਿੱਧਜਾਸਨ[2] ਫੇਰ।

[1]ਮੰਨਣਾਂ। [2]ਹੋਰ ਬ੍ਰਿਤੀਆਂ ਤਿਆਗ ਕੇ ਉਸ ਦਾ ਰੂਪ ਹੋ ਜਾਣਾ। ਬਾਬ ਬਾਰ ਸਿਮਰਣ।

ਤੀਨੋ ਜਬਿ ਇਕੱਤ੍ਰ ਇਨ ਹੇਰਿ।
ਤਬਿ ਠਹਿਰਹਿ ਸਿਖ ਕੇ ਉਰ ਮਾਂਹਿ।
ਰਹੈ ਬਿਚਾਰਤਿ ਬਿਸਰਹਿ ਨਾਂਹਿ ॥੪॥
ਸ਼੍ਰਵਨ ਕਰਨਿ ਹੈ ਦੋਇ ਪ੍ਰਕਾਰ।
ਸੁਨਹਿ ਸਥਿਤ[1] ਸਤਿਸੰਗ ਮਝਾਰ।

[1]ਬੈਠਕੇ।

ਮਨ ਦਹਿਦਿਸ਼ਿ ਮਹਿਂ ਦੌਰਤਿ ਫਿਰੈ।
ਕਹਾਂ ਕਹਹਿ ਕੁਛ ਰਿਦੈ ਨ ਧਰੈ ॥੫॥
ਤਨਕ ਪੁੰਨ ਇਸ ਸ਼੍ਰਵਨ ਬਖਾਨਿ।
ਜਾਨਹੁ ਭੂਤਨ ਅਗਨਿ ਸਮਾਨ[1]।

[1]ਭੂਤਾਂ ਦੀ ਅਗਨੀ ਸਮਾਨ (ਇਸਦਾ ਫਲ) ਜਾਣੋ।

ਪਾਪ ਦਗਧ ਨਹਿਂ ਇਸ ਤੇ ਹੋਇਂ।
ਇਕ ਮਨ ਹੋਇ ਸੁਨਹਿ ਸਿਖ ਜੋਇ ॥੬॥
ਸੋ ਚੁੱਲ੍ਹੇ ਕੀ ਅਗਨਿ ਬਿਚਾਰ।

ਸਭਿ ਕਾਰਜ ਕੋ ਦੇਤਿ ਸਵਾਰ।
ਜੇ ਕਰਿ ਤਿਸ ਪਰ ਜਲ ਦੇ ਪਾਇ।
ਬੁਝਹਿ ਤੁਰਤ ਨਹਿਂ ਤਪਤ ਰਹਾਇ ॥੭॥
ਤਿਮ ਘਰ ਕੇ ਕਾਰਜ ਪਰ ਜਾਇਂ[1]। — [1]ਜਦੋਂ) ਪੈ ਜਾਣ (ਉਹ)।
ਸੱਤਿਨਾਮ ਕੋ ਦੇਂ ਬਿਸਰਾਇ।
ਸ਼੍ਰਵਨ ਪਿਛਾਰੀ ਮਨਨ ਜਿ ਹੋਇ।
ਪਾਵਕ ਤੜਿਤਾ[1] ਕੀ ਸਮ ਹੋਇ ॥੮॥ — [1]ਬਿਜਲੀ ਦੀ ਅਗਨੀ।
ਜਲ ਅਸੰਖ ਮਹਿਂ ਬਾਸੋ ਤਾਂਹਿ।
ਤੇਜ ਹਾਨ ਕਰਿ ਬੁਝਹਿ ਸੁ ਨਾਂਹਿ[1]। — [1]ਨਾ ਤੇਜਹਾਨ ਹੁੰਦਾ ਹੈ ਨਾ ਬੁਝਦੀ ਹੈ।
ਕਰਿ ਕੈ ਸ਼੍ਰਵਣ ਜੁ ਧਰਹਿ ਬਿਚਾਰੇ।
ਕਾਜ ਕਰਤਿ ਸੋ ਨਹੀਂ ਬਿਸਾਰੇ ॥੯॥
ਰਾਖਹਿ ਸਿਮਰਨਿ ਸੋ ਸਭਿ ਕਾਲ।
ਜੇ ਨਿੱਧਜਾਸਨ ਕਰਹਿ ਸੰਭਾਲ।
ਸੁਨਹਿਂ ਬਿਚਾਰਹਿ ਲਗਜੋ ਕਮਾਵਨਿ।
ਤਨ ਮਨ ਤੇ ਹੋਵਹਿ ਬਹੁ ਪਾਵਨ ॥੧੦॥
ਸੋ ਬੜਵਾਨਲ[1] ਭਈ ਪ੍ਰਕਾਸ਼। — [1]ਸਮੁੰਦਰ ਦੀ ਅਗਨੀ।
ਰਹੈ ਸਿੰਧੁ ਜਲ ਕਰਹਿ ਬਿਨਾਸ਼।
ਜਲ ਬ੍ਰਿੰਦਨਿ ਤੇ ਬੁਝਹਿ ਸੁ ਨਾਂਹਿ।
ਜਲ ਪਾਪਨਿ ਨਿਤ ਕਰਤੀ ਦਾਹਿ ॥੧੧॥
ਤਥਾ ਸਥਿਰ ਹੋਵਹਿ ਨਿਤ ਗਜਾਨ।
ਸ਼੍ਰੀ ਸਤਿਗੁਰ ਤੇ ਸੁਨਿ ਕਰਿ ਕਾਨ।
ਉਰ ਸਾਖਜਾਤਕਾਰ ਜਿਨ ਕੀਨਾ।
ਨਭ ਸਮ ਸਭਿ ਮਹਿਂ ਬ੍ਰਹਮ ਸੁ ਚੀਨਾ ॥੧੨॥
ਯਾਂ ਤੇ ਪ੍ਰਥਮ ਸ਼੍ਰਵਣ ਤੁਮ ਕਰੋ।
ਮਨਨ ਬਹੁਰ ਨਿੱਧਜਾਸਨ ਧਰੋ।
ਉਰ ਸੱਖਜਾਤਕਾਰ ਹੁਇ ਜਾਇ।
ਜਨਮ ਮਰਨ ਦੁਖ ਅਖਲ ਬਿਲਾਇ

॥੧੩॥
ਜੀਵਨ ਮੁਕਤਿ ਹੋਇ ਬਿਚਰੈ ਹੋ।
ਪ੍ਰਲੈ ਕਾਲ ਕੀ ਅਗਨਿ ਜਿਮੈ ਹੋ[1]। [1]ਜਿਵੇਂ ਹੁੰਦੀ ਹੈ।
ਸਰਬ ਭਸਮ ਕਰਿ ਆਪੇ ਰਹੈ।
ਬ੍ਰਹਮ ਰੂਪ ਮਹਿਂ ਇਕਤਾ ਲਹੈ
॥੧੪॥
ਸ਼੍ਰੀ ਗੁਰ ਕੋ ਤਾਯਾ ਸੰਹਾਰੀ।
ਜਿਸ ਕੇ ਗਮਨੇ ਸਦਨ ਮਝਾਰੀ।
ਰਾਮਦਾਸ ਸਤਿਗੁਰੂ ਪਠਾਏ।
ਬਜਾਹ ਭਤੀਜੇ ਜੰਵ ਚੜ੍ਹਾਏ ॥੧੫॥
ਸੋ ਬਹੁ ਬ੍ਰਿੱਧ ਹੋਇ ਕਰਿ ਆਵਾ।
ਚਹਤਿ ਸ਼੍ਰੇਯ ਜਗ ਦੁਖ ਲਖਿ ਪਾਵਾ।
ਮਿਲਿ ਕਰਿ ਰਹਜੋ ਸੁਧਾਸਰ ਮਾਂਹੀ।
ਕਰਨਿ ਸੇਵ ਸਤਿਗੁਰ ਕੀ ਚਾਹੀ
॥੧੬॥
ਬਡੋ ਜਾਨਿ ਕਰਿ ਦੇਤਿ ਹਟਾਇ।
ਸਿੱਖਨਿ ਸੇਵਾ ਕਰਹਿ ਬਨਾਇ।
ਚਰਨ ਪਖਾਰਹਿ, ਹਾਂਕਰਿ ਪੌਨ।
ਬਾਸਨ ਮਾਂਜਿਹ ਜੂਠੇ ਭੌਨ ॥੧੭॥
ਭਗਤਿ ਰਿਦੈ ਅਕ੍ਰੂਰ[1] ਸਮਾਨਾ। [1]ਸ਼੍ਰੀ ਕ੍ਰਿਸ਼ਨ ਜੀ ਦਾ ਚਾਚਾ।
ਜਥਾ ਕ੍ਰਿਸ਼ਨ ਮਹਿਂ ਨਿਸ਼ਚੈ ਠਾਨਾ।
ਤਿਮ ਸ਼੍ਰੀ ਅਰਜਨ ਕੋ ਮਨਜਾਨੈ।
ਪ੍ਰਥਮ ਜਨਮ ਕੀ ਗਜਾਤ ਪਛਾਨੈ
॥੧੮॥
ਇਸ ਬਿਧਿ ਦੇਖਿ ਦਜਾ ਕੋ ਠਾਨੀ।
ਨਿਕਟਿ ਹਕਾਰਜੋ ਗੁਰੂ ਬਖਾਨੀ।
'ਤੁਮ ਹੋ ਬਡੇ ਲਗਤਿ ਹੋ ਤਾਏ।
ਹਮ ਕੋ ਚਹਿਯਤਿ ਸੇਵ ਕਮਾਏ'
॥੧੯॥
ਸੁਨਿ ਕਰ ਜੋਰੇ ਅਰਜ਼ ਗੁਜਾਰੀ।
'ਮੱਛ ਕੱਛ ਬਾਵਨ ਤਨ ਧਾਰੀ।

ਸ਼੍ਰੀ ਨਰਸਿੰਘ ਰਾਮ ਅਵਤਾਰਾ।
ਕ੍ਰਿਸ਼ਨ ਰੂਪ ਪੁਨ ਤੁਮ ਨੇ ਧਾਰਾ ॥੨੦॥

ਇਕ ਦਿਨ ਅਰਜਨ ਬਿਨੈ ਸੁਨਾਈ।
-ਮਮ ਤੁਮ ਨਾਮ ਏਕ ਹੁਇ ਜਾਈ।
ਹੇ ਪ੍ਰਭੁ ਕਬਿ ਇਮ ਭੀ ਬਨਿ ਆਵੈ।
ਮੋਰ ਨਾਮ ਕਰਿ ਤੁਮੈ ਬੁਲਾਵੈਂ ॥੨੧॥

ਮਨ ਭੀ ਮਿਲ੍ਯੋ, ਮਿਲ ਤਨ ਰਹੇ।
ਨਾਮ ਭਿੰਨ ਹੀ[1] ਸਭਿ ਜਗ ਕਹੇ।
ਇਹ ਮੇਰੇ ਚਿਤ ਚਾਉ ਮਹਾਨੇ।
ਤੁਮਰੋ ਅਰਜਨ ਨਾਮ ਬਖਾਨੇਂ[1]- ॥੨੨॥

[1]ਨਾਮ (ਕ੍ਰਿਸ਼ਨ ਤੇ ਅਰਜਨ) ਵੱਖਰਾ ਵੱਖਰਾ।

[1]ਕਹਿਣ (ਲੋਗ)।

ਸੁਨਿ ਰਾਵਰ ਨੇ ਹੋਇ ਪ੍ਰਸੰਨ।
ਕਹ੍ਯੋ -ਮੋਹਿ ਤੇ ਨਹਿਂ ਤੂੰ ਭਿੰਨ।
ਤਵ ਸੰਕਲਪ ਹੋਇ ਹੈ ਸਾਚਾ।
ਮੋਹਿ ਭਾਵਨੀ ਮਹਿਂ ਨਿਤ ਰਾਚਾ ॥੨੩॥

ਕਲੀਕਾਲ ਮਹਿਂ ਜਬਿ ਤਨ ਧਰੈਂ।
ਅਰਜਨ ਨਾਮ ਹਮਾਰੋ ਪਰੈ-।
ਸੋ ਤੂੰ ਪੁਰਖ ਮਹਿਦ ਮਹੀਆਨ[1]।
ਨਾਨਾ ਚਲਿਤ ਕਰਹਿਂ ਹਿਤ ਠਾਨਿ† ॥੨੪॥

[1]ਬੜਿਆਂ ਤੋਂ ਬੜੇ।

†ਕਵਿ ਜੀ ਦੀ ਪੌਰਾਣਿਕ ਅਖਾਯਕਾਂ ਤੇ ਪ੍ਰਸੰਗਾਂ ਦੀ ਵਾਕਫੀ ਨਾਲ ਡੁੱਲ ਡੁੱਲ ਪੈ ਰਹੀ ਯਾਦ ਸ਼ਕਤੀ ਹਰ ਸਮੇਂ ਓਥੋਂ ਦੇ ਦ੍ਰਿਸ਼ਟਾਂਤ ਪ੍ਰਮਾਣ ਤੇ ਜੁਗਤੀਆਂ ਲੈ ਆਉਂਦੀ ਹੈ, ਇਨ੍ਹਾਂ ਦੇ ਕੇਵਲ ਅਲੰਕਾਰ ਭਾਵ ਲੈਣੇ ਚਾਹੀਏ। ਤਾਯਾ ਸੰਹਾਰੀ ਜੀ ਦੇ ਮਨ ਦੀ ਉਹ ਨਿੰਮ੍ਰਤਾ ਜੋ ਉਨ੍ਹਾਂ ਨੂੰ ਭਤੀਜੇ ਲਈ ਹੋ ਰਹੀ ਹੈ ਉਸਨੂੰ ਕਵਿ ਜੀ ਸਫੁਟ ਕਰਕੇ ਜਣਾ ਰਹੇ ਹਨ। ਯਾਰਵੀਂ ਵਾਰ ਦੇ ਟੀਕਾ ਵਿਚ ਇਹ ਕ੍ਰਿਸ਼ਨ ਵਾਲਾ ਪ੍ਰਸੰਗ ਨਹੀਂ ਹੈ, ਓਥੇ ਨਿਰੇ ਏਹ ਪਦ ਹੈਨ 'ਅੱਕ੍ਰੂਰ ਦੀ ਨਿਆਈਂ ਰਿਦਾ ਉਸਦਾ ਭਗਤ ਹੈਸੀ।'

ਨਿਜ ਮਾਯਾ ਕਰਿ ਬੰਚਹੁ ਨਾਂਹੀ।
ਅਪਨੀ ਸ਼ਰਧਾ ਦਿਹੁ ਮਨ ਮਾਂਹੀ।
ਗੁਰ ਸਿੱਖੀ ਕੋ ਦੀਜਹਿ ਦਾਨ।
ਜਿਸਕੀ ਮਹਿਮਾ ਸਮ ਨਹਿਂ ਆਨ' ॥੨੫॥

ਸੁਨਿ ਪ੍ਰਸੰਨ ਤਬਿ ਸਾਹਿਬ ਹੋਏ।
ਨੀਵੇਂ ਮਨ ਤਾਘੇ ਕਹੁ ਜੋਏ।
ਦੀਨਸਿ ਬਰ 'ਸਿੱਖੀ ਤੁਮ ਪਾਵੋ।
ਬ੍ਰਹਮ ਗਜਾਨ ਤੇ ਕਸ਼ਟ ਮਿਟਾਵੋ'
॥੨੬॥
ਭਯੋ ਨਿਹਾਲ ਤਬਹਿ ਸੰਹਾਰੀ।
ਗਤਿ ਪਾਈ ਬ੍ਰਹਮ ਗਜਾਨ ਸੁਖਾਰੀ।
ਸਾਈਂ ਦਿੱਤਾ ਝੰਝੀ ਜੋਇ।
ਸੈਦੋ ਜਾਟ ਲਵਪੁਰੀ ਸੋਇ ॥੨੭॥
ਅਪਰ ਸਿੱਖ ਲਵਪੁਰਿ ਕੇ ਸਾਰੇ।
ਸ਼੍ਰੀ ਗੁਰੂ ਅਮਰ ਦੇਵ ਕੋ ਧਾਰੇ।
ਕਰੇ ਪ੍ਰਸੰਨ ਸਰਬ ਹੀ ਰੀਤਿ।
ਸ਼੍ਰੀ ਮੁਖ ਤੇ ਬੋਲੇ ਪਿਖਿ ਪ੍ਰੀਤ ॥੨੮॥
'ਹਮ ਪ੍ਰਸੰਨ ਤੁਮ ਜਾਚਹੁ ਬਰ ਕੋ।
ਕਰਹੁ ਮਨੋਰਥ ਪੂਰਨ ਉਰ ਕੋ।'
ਸਭਿ ਸਿੱਖਨਿ ਮਿਲਿ ਭਲੇ ਬਿਚਾਰਾ।
ਹਾਥ ਜੋਰਿ ਗੁਰ ਨਿਕਟ ਉਚਾਰਾ
॥੨੯॥
'ਪ੍ਰਥਮ ਗੁਰੂ ਨਾਨਕ ਪੁਰਿ ਆਏ।
ਪਿਖਯੋ ਕਸਾਬਪੁਰਾ ਸੁ ਰਿਸਾਏ।
ਲਖਯੋ ਪਾਪ ਹੁਇ ਘੋਰ ਮਹਾਨਾ।
ਸ੍ਰਾਪਤਿ ਕੀਨਸਿ ਏਵ ਬਖਾਨਾ ॥੩੦॥

ਸ੍ਰੀ ਮੁਖਵਾਕ:
ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥

ਚੌਪਈ:
ਤਬਿ ਕੇ ਪੁਰਿ ਮਹਿਂ ਨਰ ਦੁਖ ਪਾਵੈਂ।
ਸਵਾ ਪਹਿਰ ਲਗਿ ਬਾਦਿ ਉਠਾਵੈਂ।
ਲਰਹਿਂ ਪਰਸਪਰ ਝਗਰਹਿਂ ਮਾਨੀ[1]।
ਕੇਤਿਕ ਹੋਇ ਪ੍ਰਾਨ ਲਗਿ ਹਾਨੀ
॥੩੧॥
ਮਹਾਂ ਸੰਤਾਪ ਨਾਇ ਨਰ ਰਹੈਂ।

[1]ਹੰਕਾਰੀ।

ਜ਼ਹਿਰ ਸਮਾਨ ਆਪ ਮਹਿਂ ਕਹੈਂ।
ਅਬਿ ਸੋ ਸ੍ਰਾਪ ਮਿਟਾਵਨਿ ਕਰੀਅਹਿ।
ਸਤਿ ਸੰਗਤਿ ਇਸ ਸਮੇਂ[1] ਨਿਹਰੀਅਹਿ' [1]ਇਸ ਵੇਲੇ ਦੀ ਸਤਿਸੰਗਤਿ ਦੀ (ਬੇਨਤੀ)।
॥੩੨॥
ਸ਼੍ਰੀ ਗੁਰ ਅਮਰ ਸੁਨਤਿ ਬਚ ਭਾਖਾ।
'ਬਰ ਦੁਹਸਾਧਜ[1] ਕਰੀ ਅਭਿਲਾਖਾ। [1]ਕਠਨ ਸਾਧਨੇ ਯੋਗ।
ਤਉ ਦੇਨਿ[1] ਕੋ ਪ੍ਰਥਮ ਬਖਾਨਾ।' [1]ਵਰ ਦੇਣ ਲਈ।
ਬੋਲੇ ਬਹੁਰ ਕ੍ਰਿਪਾਲ ਸੁਜਾਨਾ ॥੩੩॥

ਸ੍ਰੀ ਮੁਖਵਾਕ:
ਲਾਹੌਰ ਸਹਰੁ ਅੰਮ੍ਰਿਤ ਸਰੁ ਸਿਫਤੀ ਦਾ ਘਰੁ ॥੨੮॥

ਇਹ ਸਲੋਕ ਕਹਿ ਸ੍ਰਾਪ ਮਿਟਾਯੋ।
ਤਬਿ ਤੇ ਸਭਿ ਲੋਕਨਿ ਸੁਖ ਪਾਯੋ।
ਤਬਿ ਸੈਦੋ ਅਰੁ ਸਾਂਈ ਦਿੱਤਾ।
ਸ਼੍ਰੀ ਅਰਜਨ ਸੋਂ ਮਿਲੇ ਪਵਿੱਤਾ
॥੩੪॥
ਇਹ ਪ੍ਰਸੰਗ ਕਹਿ ਸਕਲ ਸੁਨਾਯੋ।
'ਲਵਪੁਰਿ ਕੇ ਨਰ ਗਨ ਬਰ ਪਾਯੋ।
ਹਮ ਆਏ ਤੁਮਰੀ ਸ਼ਰਣਾਈ।
ਦੇਹੁ ਸ਼੍ਰੇਯ ਉਪਦੇਸ਼ ਬਨਾਈ' ॥੩੫॥
ਸੁਨਿ ਸ਼੍ਰੀ ਅਰਜਨ ਤਿਨਹੁ ਉਚਾਰਾ।
'ਨਿਤ ਕੀਜਹਿ ਗੁਰ ਸ਼ਬਦ ਬਿਚਾਰਾ।
ਵਾਹਿਗੁਰੂ ਕਰਿ ਗਯਾਨ ਪਛਾਨੋ।
ਨਿਰਗੁਣ ਸਰਗੁਣ ਇਕ ਕਰਿ ਜਾਨੋ
॥੩੬॥
ਤੁਮਰੀ ਰਸਨਾ ਤੇ ਜੋ ਸੁਨੈ।
ਤਿਸ ਕੋ ਭੀ ਮਨ ਦ੍ਰਵਹਿ ਸੁ ਗੁਨੈ।
ਜਨਮ ਮਰਨ ਮਹਿਂ ਬਹੁਰ ਨ ਆਵੋ।
ਭਗਤਿ ਕਰਹੁ ਬ੍ਰਹਮ ਗਯਾਨ ਸੁ ਪਾਵੋ'
॥੩੭॥
ਸੁਨਿ ਦੋਨਹੁਂ ਪਦ ਬੰਦਨ ਕਰੀ।
ਜਨਮ ਸਫਲ ਜਾਨਯੋ ਤਿਸ ਘਰੀ।

ਨਾਨੂ ਰਾਜ ਸੁ ਕਾਲੂ ਆਨਿ।
ਹੁਤੋ ਕੋਹਲੀ ਹਾੜੀ ਜਾਨਿ ॥੩੮॥
ਸ੍ਰੀ ਅਰਜਨ ਪਦ ਕਰਿ ਕੈ ਨਮੋ।
ਬੋਲੇ ਹਾਥ ਜੋਰਿ ਤਿਹ ਸਮੋ।
'ਇਕ ਪਠਿ ਸੁਨਿ ਕੈ ਸ਼ਬਦ ਤੁਮਾਰਾ।
ਭਲੇ ਕਰਮ ਕਰਿ ਜਨਮ ਸੁਧਾਰਾ ॥੩੯॥
ਇਕ ਐਸੇ ਪਠਿ ਕੇ ਹੁਇਂ ਮਾਨੀ।
ਭੋਗੈਂ ਬਿਸ਼ਯਨਿ ਨਾਰਿ ਬਿਰਾਨੀ[1]।
ਅਪਰ ਬੁਰੇ ਕਰਮਨ ਕੋ ਕਰੈਂ।
ਪਠਿ ਕਰਿ ਲੋਕਨਿ ਤੇ ਧਨ ਹਿਰੈਂ ॥੪੦॥
ਤਿਨ ਕੀ ਦਸ਼ਾ ਹੋਤਿ ਹੈ ਕੌਨ?'
ਸੁਨਿ ਬੋਲੇ ਗੁਰ ਕਰੁਣਾ ਭੌਨ।
'ਪਠਹਿਂ ਸਨਹਿਂ ਜੇ ਹਿਤ ਕੱਲਜਾਨਾ।
ਸੁਭ ਕਰਮੀ ਕਿ ਕਰੈਂ ਗੁਜ਼ਰਾਨ[1] ॥੪੧॥
ਅਰਥ ਲਖੈਂ ਦੁਰਮਤਿ ਕੋ ਤਜਾਗੈਂ।
ਸੱਤਿਨਾਮ ਸਿਮਰਨਿ ਅਨੁਰਾਗੈਂ।
ਤਿਨ ਕੋ ਜਨਮ ਮਰਨ ਮਿਟਿ ਜਾਇ।
ਗੁਰ ਸਮੀਪਤਾ ਸੋ ਨਰ ਪਾਇਂ ॥੪੨॥
ਪਠਹਿਂ ਲੇਨਿ ਧਨ ਕੋ ਧਰਿ ਲੋਭਾ।
ਕਰਹਿਂ ਕੁ ਕਰਮਨਿ ਪ੍ਰਾਪਤਿ ਸੋਭਾ[1]।
ਜਿਮ ਅਹਿ ਮਣਿ ਪ੍ਰਕਾਸ਼ ਕੋ ਪਾਇ।
ਬੀਨ ਬੀਨ ਕਿਰਮਨਿ ਕੋ ਖਾਇ ॥੪੩॥
ਤਿਮ ਤਿਨ ਨਰ ਕੀ ਕ੍ਰਿੱਤ ਪਛਾਨੋ।
ਪਠਿ ਸੁਨਾਇ ਲੇਂ ਦਰਬ ਮਹਾਨੋ।
ਕਰਹਿਂ ਕੁਕਰਮ ਭੋਗ ਤ੍ਰਿਯ ਪਰ ਕੋ।
ਸਿਮਰਹਿਂ ਨਹਿਂ ਸਤਿਨਾਮ ਸੁ ਬਰ[1] ਕੋ ॥੪੪॥

[1]ਪਰਾਈ ਇਸਤ੍ਰੀ।

[1]ਅਤੇ) ਸ਼ੁਭ ਕਰਮੀਆਂ ਵਾਂਙੂ ਜੀਵਨ ਬਸਰ ਕਰਦੇ ਹਨ।

[1]ਸ਼ੋਭਾ ਦੀ ਪ੍ਰਾਪਤੀ ਲਈ।

[1]ਸ੍ਰੇਸ਼ਟ।

ਨਰਕ ਸਿਧਾਰਹਿਂ, ਗੁਰ ਨ ਸਹਾਇ।
ਬਿਨ ਸਹਾਇਤਾ ਬਹੁ ਦੁਖ ਪਾਇਂ।'
ਸੁਨਿ ਸਿੱਖਨਿ ਗੁਰ ਬਾਕ ਬਿਸਾਲਾ।
ਲਗੇ ਸੁਕਰਮਨਿ ਗਨ ਤਿਸ ਕਾਲਾ
॥੪੫॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਤ੍ਰੈਸਸ਼ਟੀ ਅੰਸੂ ॥੬੩॥

## ੬੪. [ਕੱਲਜਾਣ, ਭਾਨੂੰ ਆਦਿ ਸਿੱਖਾਂ ਪ੍ਰਤਿ ਉਪਦੇਸ਼]

੬੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬੫

ਦੋਹਰਾ:

ਸੂਦ[1] ਸੂਰ[2] ਕੱਲਜਾਨ ਇਕ, ਆਯੋ ਸਤਿਗੁਰ ਤੀਰ।
ਪਗ ਪੰਕਜ ਪਰ ਨਮੋ ਕਰਿ ਕਹੀ ਅਰਜ਼ ਉਰ ਧੀਰ ॥੧॥

[1]ਜਾਤੀ। [2]ਸੂਰਮਾ।

ਚੌਪਈ:

'ਸੁਨਹੁ ਗੁਰੂ ਜੀ ਮੈਂ ਰਣ ਖੇਤ।
ਨ੍ਰਿਭੈ ਰਹੌਂ ਰਿਪੁ ਹਤਿਬੇ ਹੇਤ।
ਦੋਨਹੁੰ ਦਲ ਮੁਕਾਬਲੇ ਧਰੇ।
ਜਬਿਹੂੰ ਸ਼ਸਤ੍ਰ ਚਲਨਿ ਲਗਿ ਪਰੇ ॥੨॥
ਤਬਿ ਰਿਪੁ ਸੈਨਾ ਮਹਿਂ ਬਰ ਜਾਵੌਂ।
ਕਰਿ ਪ੍ਰਹਾਰ ਬਲ ਤੇ ਰਿਪੁ ਘਾਵੌਂ।
ਪੁਨ ਨਿਜ ਦਲ ਮਹਿਂ ਆਨਿ ਪ੍ਰਵੇਸ਼ੌਂ।
ਕਰੌਂ ਪਲਾਵਨਿ ਸ਼ੱਤ੍ਰ ਵਿਸ਼ੇਸ਼ੋ ॥੩॥
ਸੁਨਿ ਸ਼੍ਰੀ ਮੁਖ ਤੇ ਵਾਕ ਉਚਾਰੇ।
'ਸੁਗਮ ਅਹੈ ਦਲ ਰਿਪੁ ਦਲ ਮਾਰੇ[1]†।
ਇਸ ਕੋ ਸਦਾ ਸੱਤਿ ਅੱਗਜਾਨ।
ਕਾਮ ਕ੍ਰੋਧ ਆਦਿਕ ਭਟ ਜਾਨਿ ॥੪॥

[1]ਵੈਰੀ ਦੇ ਸਮੂਹ ਦਲ (ਸੈਨਾ) ਨੂੰ ਮਾਰਨਾ। †ਪਾ:- ਰਿਪੁ ਗਨ ਦਲ ਮਾਰੈ।

ਲੇ ਗੁਰ ਸ਼ਬਦ ਸ਼ਸਤ੍ਰ ਬਲਧਰਿ ਕੈ।
ਇਨਹੁੰ ਪ੍ਰਹਾਰਹਿ ਰਿਦੇ ਬਿਚਰਿ ਕੈ।
ਮਹਾਂ ਸੂਰਮਾਂ ਕਹੀਐ ਸੋਇ।
ਸੁਖ ਅਨਾਸ਼ ਇਨ ਨਾਸ਼ੇ[1] ਹੋਇ ॥੫॥
ਅਸ ਬਿਰਲੇ ਜੋਧਾ ਬਲਵੰਤ।
ਮਨ ਰਿਪੁ ਕੋ ਕਰਿ ਜਤਨ ਗਹੰਤਿ।'
ਇਸ ਪਰ ਏਕ ਸ਼ਲੋਕ ਬਨਾਯੋ।
ਸ਼੍ਰੀ ਮੁਖ ਤੇ ਤਬਿ ਭਾਖਿ ਸੁਨਾਯੋ ॥੬॥

[1]ਇਨ੍ਹਾਂ ਦੇ ਨਾਸ਼ ਕੀਤਿਆਂ।

ਸ਼੍ਰੀ ਮੁਖਵਾਕ:

ਸੈਨਾ ਸਾਧ ਸਮੂਹ ਸੂਰ ਅਜਿਤੰ ਸੰਨਾਹੰ ਤਨਿ ਨਿੰਮ੍ਰਤਾਹ ॥

ਆਵਧਹ ਗੁਣ ਗੋਬਿੰਦ ਰਮਣੰ ਓਟ ਗੁਰ ਸਬਦ ਕਰ ਚਰਮਣਹ ॥
ਆਰੂੜਤੇ ਅਸ੍ਵ ਰਥ ਨਾਗਹ ਬੁਝੰਤੇ ਪ੍ਰਭ ਮਾਰਗਹ ॥
ਬਿਚਰਤੇ ਨਿਰਭਯੰ ਸਤ੍ਰੁ ਸੈਨਾ ਧਾਯੰਤੇ ਗ੍ਰੋਪਾਲ ਕੀਰਤਨਹ ॥
ਜਿਤਤੇ ਬਿਸ੍ਵ ਸੰਸਾਰਹ ਨਾਨਕ ਵਸ੍ਯੰ ਕਰੋਤਿ ਪੰਚ ਤਸਕਰਹ ॥੨੯॥

ਚੌਪਈ:

'ਮਨ ਜੀਤੇ ਸੋ ਸੂਰ ਕਹਾਵੈ।
ਪ੍ਰਭੁ ਦਰਗਹਿ ਮਾਨ ਬਹੁ ਪਾਵੈ।
ਨਰ ਸੁਰ ਤਿਸ ਕੋ ਸੁਜਸੁ ਬਖਾਨੈਂ।
ਸੁਖ ਅਬਿਨਾਸ਼ੀ ਮਿਲਹਿ ਮਹਾਨੈ ॥੭॥

ਹਾਥ ਜੋਰ ਤਬਿ ਕਹਿ ਕੱਲਜਾਨਾ।
'ਕ੍ਰਿਪਾ ਆਪ ਕੀ ਜਿਸ ਪਰ ਜਾਨਾ।
ਸੋ ਅਸ ਜੋਧਾ ਮਨ ਕੋ ਗਹੈ।
ਚਰਨ ਕਮਲ ਸੋਂ ਲਪਟਜੋ ਰਹੈ' ॥੮॥

ਕਹਜੋ ਗੁਰੂ 'ਸਿਮਰਹੁ ਸਤਿਨਾਮੁ।
ਸੁਭਟ ਬਨਹਿਂ ਤੈਸੇ ਅਭਿਰਾਮ।'
ਸੁਨਿ ਕਰਿ ਗੁਰ ਸੇਵਾ ਕਹੁ ਲਾਗਜੋ।
ਸਤਿਸੰਗਤ ਮਿਲਿਬੇ ਅਨੁਰਾਗਜੋ ॥੯॥

ਭਾਨੂ ਭਗਤ ਗੁਰੂ ਸਿਖ ਭਾਰਾ।
ਕਰਹਿ ਸ਼ਬਦ ਕੋ ਸਦਾ ਬਿਚਾਰਾ।
ਜੋ ਬਿਚ ਅਰਥ, ਸੁ ਆਪ ਕਮਾਵੈ।
ਪੁਨ ਅਪਰਨਿ ਉਪਦੇਸ਼ ਸੁਨਾਵੈ ॥੧੦॥

ਤਿਸ ਕੀ ਰਸਨਾ ਤੇ ਜੋ ਸੁਨੈ।
ਭਾਉ ਭਗਤਿ ਉਪਜਹਿ ਮਨ ਗੁਨੈ[1]।
ਸ਼੍ਰੀ ਅਰਜਨ ਢਿਗ ਕਿਨਹੁ ਬਖਾਨਾ।
'ਪੁਰ ਮੁਹਿਜੰਗ[1] ਬਸਹਿ ਅਨਜਾਨਾ[2] ॥੧੧॥

ਮਹਾਂ ਦੁਸ਼ਟ ਗੁਰ ਨਿੰਦਾ ਕਰੈ।
ਸਿੱਖਨਿ ਗਨ ਕੋ ਤਰਕਨਿ ਧਰੈ।'
ਸ਼੍ਰੀ ਮੁਖ ਤੇ ਭਾਨੂੰ ਸੰਗ ਭਾਖਾ।

[1]ਮਨ ਵਿਚ ਵਿਚਾਰਿਆਂ।

[1]ਭਾਵ ਹੈ ਮੁਜੰਗ ਤੋਂ, ਜੋ ਤਦੋਂ ਲਾਹੌਰ ਦੇ ਪਾਸ ਪਿੰਡ ਸੀ ਤੇ ਹੁਣ ਨਾਲ ਰਲਗਿਆ ਹੈ, ਛੇਵੇਂ ਗੁਰਾਂ ਦਾ ਗੁਰਦੁਆਰਾ ਬੀ ਉਥੇ ਹੈ। [2]ਇਕ ਅੱਗਜਾਨੀ।

'ਮੁਹਜੰਗੀ[੨] ਗਮਨਹੁ ਧਰਿ ਕਾਂਖਾ
॥੧੨॥
ਨਰ ਗਨ ਕੋ ਗੁਰਮਤਿ ਸਿਖਰਾਵਹੁ।
ਨਰਕ ਪਰਨਿ ਤੇ ਜਾਇ ਬਚਾਵਹੁ।'
ਸੁਨਿ ਆਗਯਾ ਗੁਰ ਕੀ ਤਬਿ ਗਯੋ।
ਸ਼ਬਦ ਬਿਚਾਰ ਸੁਨਾਵਤਿ ਭਯੋ ॥੧੩॥
ਕ੍ਰਿਸ਼ਨਾ ਸੇਠੀ ਹੁਤੋ ਸੰਗੀਨਾ[1]†।

[1]ਸੇਠੀ ਸੰਗੀਣਾ। †ਭਾ: ਗੁਰਦਾਸ ਮੂਜਬ:- 'ਕ੍ਰਿਸ਼ਨਾ ਤੇ ਸੇਠ ਸੰਗੀਣਾ' ਇਸ ਮੁਜਬ ਪਾਠ ਚਾਹੀਏ 'ਕ੍ਰਿਸ਼ਨਾ ਹੁਤੋ ਸੇਠ ਸੰਗੀਣਾ।'

ਸੁਨਿ ਗੁਰਮਤਿ ਕੋ ਭਯੋ ਪ੍ਰਬੀਨਾ।
ਸੁਤ ਬਨਿਤਾ ਜੁਤ ਭਾਉ ਧਰੰਤੇ।
ਭਾਨੂੰ ਕੀ ਸਭਿ ਸੇਵ ਕਰੰਤੇ ॥੧੪॥
ਹੋਤਿ ਪ੍ਰਭਾਤਿ ਸਬਦ ਕੀ ਕਥਾ।
ਪੁਨ ਸੰਧਯਾ ਕੋ ਕਰਿਹੀਂ ਤਥਾ।
ਬਹੁਰ ਕੀਰਤਨ ਮਿਲਿ ਸਭਿ ਕਰੈਂ।
ਸਤਿਗੁਰ ਮਹਿਂ ਪੁਨ ਸ਼ਰਧਾ ਧਰੈਂ
॥੧੫॥
ਇਕ ਭਾਨੁ ਕੇ ਗਮਨੇ[1] ਤਹਾਂ।

[1]ਜਾਣ ਨਾਲ।

ਸਤਿਸੰਗਤਿ ਹੋਈ ਸ਼ੁਭ ਮਹਾਂ।
ਬਾਂਟਿ ਅਥਿੱਤਨਿ[1] ਕਰਹਿ ਅਹਾਰਾ।

[1]ਗਰੀਬ ਮੁਹਤਾਜਾਂ ਨੂੰ।

ਸੱਤਿਨਾਮ ਕੋ ਸਿਮਰਨਿ ਧਾਰਾ ॥੧੬॥
ਲਵਪੁਰਿ ਮਹਿਂ ਲੱਧਾ ਉਪਕਾਰੀ।
ਭਾਉ ਭਗਤਿ ਜਿਨ ਬਹੁ ਉਰਧਾਰੀ।
ਬੁੱਧੂ ਕੇਰ ਪਜਾਵਾ ਕਾਚੋ।
ਦਰ ਪਰ ਲੱਖੂ ਸ੍ਰਾਪ ਉਬਾਚੋ[1] ॥੧੭॥

[1]ਲੱਖੂ ਨੇ ਸ੍ਰਾਪ ਕਹਿਆ ਸੀ।

ਸ੍ਰੀ ਗੁਰ ਪ੍ਰੇਰਜੋ ਲੱਧਾ ਗਯੋ।
ਲੱਖੂ ਕੋ ਪ੍ਰਸੰਨ ਕਰਿ ਲਯੋ।
ਕਹਜੋ ਤਿਸੈ 'ਨਿਜ ਬਾਕ ਹਟਾਵੋ।
ਬੁੱਧੂ ਰਿਣੀ[1], ਆਪ ਲਖਿ ਪਾਵੋ
॥੧੮॥

[1]ਕਰਜ਼ਾਈ।

ਪਕਹਿ ਪਚਾਵਾ ਬਰ ਕੋ ਦੀਜੈ।
ਕ੍ਰਿਪਾ ਕਰਹੁ ਗੁਰ ਸਿੱਖ ਜਾਨੀਜੈ।'

ਸੁਨਿ ਲੱਧੇ ਕੇ ਬਚ ਉਪਕਾਰੀ।
ਸਿਖ ਲੱਖੂ ਲਖਿ ਰਿਣ ਦੁਖ ਭਾਰੀ ॥੧੯॥
ਕਹੵੋ ਵਾਕ 'ਸੋ ਪਲਟਹਿ ਨਾਂਹੀ।
ਪਿੱਲੀ ਈਂਟ ਤਾਂਹਿ ਬਿਕ ਜਾਂਹੀ।
ਜਿਮ ਪਾਕੀ ਤੇ ਧਨ ਕੋ ਪਾਵੈਂ।
ਤਥਾ ਬਿਕਹਿਂ, ਰਿਣ ਸਭਿ ਉਤਾਰਵੈ' ॥੨੦॥
ਲਵਪੁਰਿ ਮਹਿਂ ਲੱਧਾ† ਇਸ ਭਾਂਤਿ।

†ਇਹ ਲੱਧਾ ਪਰਉਪਕਾਰੀ ਉਹੋ ਹੈ ਜਿਸ ਨੇ ਸੱਤਾ ਬਲਵੰਡ ਬਖ਼ਸ਼ਵਾਏ ਸਨ। ਪਿਛੇ ਰਾਸ ੨ ਅੰਸੂ ੪੮ ਵਿਚ ਲੱਖੂ ਦਾ ਜ਼ਿਕਰ ਬਖਸ਼ਣ ਵੇਲੇ ਨਹੀਂ ਆਯਾ। ਗੁਰੂ ਜੀ ਨੇ ਆਪ ਪਿੱਲੀਆਂ ਪੱਕੀਆਂ ਦੇ ਭਾ ਵਿਕਣ ਦਾ ਵਰ ਦਿੱਤਾ ਹੈ।

ਪਰਉਪਕਾਰ ਕਰਹਿ ਬੱਖਜਾਤ।
ਲੱਖੂ ਰਹੈ ਪਟੋਲੀ ਤਾਂਹਿ।
ਗੁਰੂ ਧ੍ਯਾਨ ਨਿਸ ਦਿਨ ਮਨ ਮਾਂਹਿ ॥੨੧॥
ਇਕ ਤੀਰਥ ਅਰੁ ਮੂਲਾ ਬੇਰੀ।
ਸਿੱਖ ਮੁਕੰਦਾ ਮਿਲਿ ਤਿਸ ਬੇਰੀ।
ਚੌਥ ਨਿਹਾਲੂ ਜੋ ਸੁਨਿਆਰਾ।
ਮਿਲਿ ਆਏ ਗੁਰ ਕੇ ਦਰਬਾਰਾ ॥੨੨॥
ਕਰਿ ਬੰਦਨ ਕੋ ਬੈਠੇ ਪਾਸ।
ਹਾਥ ਜੋਰਿ ਕੀਨਿ ਅਰਦਾਸ।
'ਸਿੱਖ ਆਪ ਕੇ ਅਨਿਕ ਪ੍ਰਕਾਰੇ।
ਸ਼ਬਦ ਕੀਰਤਨ ਕਥਾ ਉਚਾਰੇਂ ॥੨੩॥
ਇਕ ਤੇ ਸੁਨਤਿ ਸੁ ਮਨ ਦ੍ਰਵ ਜਾਵੈ[1]।
ਇਕ ਕੋ ਕਹੵੋ ਸਮੀਪ ਨ ਜਾਵੈ।'
ਸ੍ਰੀ ਮੁਖ ਤੇ ਸ਼ੁਭ ਜੁਗਤਿ ਬਖਾਨੀ।
'ਹੀਰਾ ਫਟਕ ਦੁ ਏਕ ਸਮਾਨੀ ॥੨੪॥
ਹੀਰਾ ਨਿਜ ਪ੍ਰਕਾਸ਼ ਦਿਖਰਾਵੈ।

[1]ਪੰਘਰ ਜਾਂਦਾ ਹੈ।

ਸਰਬ ਰੰਗ ਕੇ ਊਪਰ ਛਾਵੈ।
ਫਟਕ ਪ੍ਰਕਾਸ਼ ਪਰਹਿ ਨਹਿਂ ਕਾਹੂ।
ਅੰਤਰ ਇਤੋ ਦੁਹਨਿ ਕੇ ਮਾਂਹੂ ॥੨੫॥
ਤਿਮ ਗੁਰਮੁਖ ਕੀ ਕਰੋ ਪਛਾਨ।
ਜਿਸ ਸੰਗਤਿ ਮਹਿਂ ਕਰਹਿਂ ਬਖਾਨ।
ਤਿਨ ਕੋ ਤੇਜ ਸਭਿਨਿ ਪਰ ਛਾਵੈ।
ਕਯੋਂਕਿ ਸਦਾ ਸੋ ਸਚੁ ਕਮਾਵੈ ॥੨੬॥
ਜੇ ਨਰ ਹੌਰੇ ਅਰੁ ਕੁਰਿਆਰੇ।
ਸੋ ਕੁਸੰਗ ਮਹਿਂ ਬਨਹਿਂ ਉਦਾਰੇ।
ਸੁਭ ਨਰ ਪਰ ਤਿਹ ਛਾਇ ਨ ਤੇਜ।
ਸਤਿ ਸੰਗਤਿ ਕੋ ਜਿਨਹੁ ਮਜੇਜ[1] ॥੨੭॥

[1]ਮਿਜ਼ਾਜ, ਭਾਵ ਹੰਕਾਰ।

ਜਿਸ ਕੇ ਰਿਦੈ ਸ਼ਬਦ ਗੁਰ ਕੇਰਾ।
ਭਯੋ ਪ੍ਰਵੇਸ਼ ਮਹਾਂ ਸੁਖ ਹੇਰਾ।
ਸੋ ਰਸਨਾ ਤੇ ਜਬੈ ਬਖਾਨੈ।
ਸ਼੍ਰੋਤਾ ਸੁਨਤਿ ਸ਼ਾਂਤਿ ਕੋ ਠਾਨੈ ॥੨੮॥
ਤ੍ਰਿਸ਼ਨਾ ਤਪਤਿ ਤਜੈਂ, ਸੁਖ ਪਾਵੈਂ।
ਸਤਿਸੰਗਤਿ ਸਿਮਰਨਿ ਮਨ ਭਾਵੈ।
ਲਖਹਿ -ਜੁ ਮਮ ਤੇ ਬੁੱਧਿ ਉਤੰਗ।
ਚਹਿਯਹਿ ਕਰਯੋ ਤਾਂਹਿ ਸ਼ੁਭ ਸੰਗ- ॥੨੯॥
ਗੁਰ ਬਾਕਨਿ ਕੋ ਰਿਦੈ ਬਸਾਵੈ।
ਜੇ ਅਸ ਨਰ ਕੁਸੰਗ ਕਬਿ ਪਾਵੈ।
ਨਹਿਂ ਬਿਗਰੈ ਨਿਸ਼ਚਾ ਦ੍ਰਿੜ ਰਹੇ।
ਜਥਾ ਅਚਲ ਇਕ ਥਲ ਥਿਰ ਅਹੇ ॥੩੦॥
ਜਿਮ ਚੰਦਨ ਬਾਵਨ ਤਰੁ ਸੀਤਲ।
ਚਹੁਂਦਿਸ਼ਿ ਮਹਿਂ ਅਹਿ[1] ਲਪਟੈਂ ਹੀ ਤਲ।

[1]ਸੱਪ।

ਤਉ ਨ ਸੀਤ[1] ਤਜਿ ਬਿਖ ਕੋ ਲੇਤਿ।
ਸਰਪਨ ਕੋ ਸੀਤਲ ਕਰਿ ਦੇਤਿ

[1]ਸੀਤਲਤਾ।

॥੩੧॥
ਤਿਮ ਗੁਰਮੁਖ ਜੇ ਧਸਹਿਂ ਕੁਸੰਗ।
ਤਹਿਂ ਭੀ ਦੇਤਿ ਆਪਨੋ ਰੰਗ।
ਤਿਨ ਕੇ ਅਵਗੁਨ ਆਪ ਨ ਕਰੈਂ।
ਸ਼ੁਭ ਗੁਨ ਕਹਿ ਕਹਿ ਉਰ ਮਹੁਂ ਧਰੈਂ'
॥੩੨॥
ਸੁਨਿ ਸਿੱਖਨਿ ਸਭਿ ਸੀਸ ਨਿਵਾਯੋ।
ਜਥਾ ਜੋਗ ਸ਼੍ਰੀ ਗੁਰੂ ਬਤਾਯੋ।
ਇਸ ਪ੍ਰਕਾਰ ਨਿਤ ਹੋਤਿ ਉਚਾਰ।
ਸ਼੍ਰੀ ਅਰਜਨ ਸਿਖ ਕਰਤਿ ਉਧਾਰ
॥੩੩॥
ਫੈਲਜੋ ਸੁਜਸੁ ਬਿਦੇਸ਼ ਅਸ਼ੇਸ਼।
ਚਹੁਂਦਿਸ਼ਿ ਕੇ ਨਰ ਆਇ ਹਮੇਸ਼।
ਇਕ ਦਿਨ ਬੈਠੇ ਸਭਾ ਬਿਸਾਲ।
ਬਡੇ ਬਡੇ ਸਿਖ ਭਗਤ ਰਸਾਲ[1] [1]ਰਸੀਏ।
॥੩੪॥
ਚਲਜੋ ਜ਼ਿਕਰ[1] 'ਸਿਖ ਬਹੁ ਕਿਸ ਦੇਸ਼? [1]ਪ੍ਰਸੰਗ।
ਕਹਿਂ ਸਤਿਸੰਗਤਿ ਭਾਉ ਵਿਸ਼ੇਸ਼।
ਜਿਸ ਜਿਸ ਜੋ ਜੋ ਦੇਖਨਿ ਕੀਨਾ।
ਕਰਜੋ ਸੁਨਾਵਨਿ ਜਸ ਜਸ ਚੀਨਾ
॥੩੫॥
ਕਿਤਿਕ ਸਿੱਖ ਸ਼੍ਰੀ ਗੁਰ ਸੋਂ ਕਹੈਂ।
'ਦੇਸ਼ ਗਿਰਨਿ[1] ਕਸ਼ਮੀਰ ਜੁ ਅਹੈ। [1]ਪਹਾੜੀ ਦੇਸ਼।
ਤਰਕਤਿ ਪੰਡਿਤ ਤਹਾਂ ਮਹਾਨੀ।
ਪਢਨਿ ਦੇਤਿ ਨਹਿਂ ਸਤਿਗੁਰ ਬਾਨੀ
॥੩੬॥
-ਸੰਸਕ੍ਰਿਤ ਸੁਰ ਬਾਨੀ ਜਾਨਹੁ।
ਮਨੁਖ ਗਿਰਾ ਭਾਖਾ ਇਹ ਮਾਨਹੁ।
ਕਜੋਂ ਤੁਮ ਪਠਹੁ, ਕਹਾਂ ਫਲ ਲਾਗੇ[1]? [1]ਕੀ ਫਲ ਲੱਗੇਗਾ।
ਨਿੱਤ ਨਮਿਤ ਕੇ ਕਰਮਨਿ ਤਜਾਗੇ-
॥੩੭॥

ਇੱਤਯਾਦਿਕ ਸਭਿਹੂੰਨ ਸੁਨਾਵੈਂ।
ਗੁਰਮਤਿ ਸਿੱਖੀ ਤੇ ਸੁ ਹਟਾਵੈਂ।'
ਸ੍ਰੀ ਅਰਜਨ ਸੁਨਿ ਸਭਾ ਮਝਾਰਾ।
ਮਾਧੋ ਸੋਢੀ ਨਿਕਟ ਹਕਾਰਾ ॥੩੮॥
ਸ੍ਰੀ ਮੁਖ ਤੇ ਫੁਰਮਾਵਨਿ ਕੀਨਿ।
'ਗੁਰਮਤਿ ਮਹਿਂ ਤੂੰ ਅਹੈਂ ਪ੍ਰਬੀਨ।
ਅਬਿ ਹਮ ਤੋਹਿ ਬਚਨ ਕੇ ਮਾਂਹੀ।
ਪਾਈ ਸ਼ਕਤਿ ਮਿਟਹਿ ਕਬਿ ਨਾਂਹੀ ॥੩੯॥
ਪਰਬਤ ਬਿਖੈ ਦੇਸ਼ ਕਸ਼ਮੀਰ।
ਸਿੱਖੀ ਜਾਇ ਦ੍ਰਿੜਾਵਹੁ ਧੀਰ।
ਗੁਰਮਤਿ ਕੋ ਕੀਜਹਿ ਬਿਸਤਾਰ।
ਸਿਮਰਹਿਂ ਸੱਤਿਨਾਮ ਸੁਖ ਸਾਰ' ॥੪੦॥
ਸੁਨਿ ਮਾਧੋ ਪੁਨ ਬਾਕ ਬਖਾਨੇ।
'ਤਹਾਂ ਭਗਤਿ ਕੋ ਬਿੱਪ੍ਰਨ ਜਾਨੇਂ।
ਕਰਮ ਕਾਂਡ ਮੈਂ ਸੋ ਲਪਟਾਏ।
ਨਹਿਂ ਉਪਾਸਨਾ ਮਨ ਮਹਿਂ ਲਯਾਏਂ' ॥੪੧॥
ਕਹਯੋ ਗੁਰੂ 'ਸੋ ਭਗਤੀ ਜਾਨੈਂ[1]।
ਨਹੀਂ ਕਮਾਵਤਿ ਜਿਮ ਅਨਜਾਨੈ।
ਪਹੁਂਚਹਿਂ ਜਬਿ, ਤੁਵ ਦਰਸ਼ਨ ਪੈ ਹੈਂ।
ਰਿਦੈ ਉਪਾਸਨ ਕੋ ਉਪਜੈ ਹੈਂ ॥੪੨॥
ਸੰਸਕ੍ਰਿੱਤ ਜਿਮ ਬਿੱਪ੍ਰਨਿ ਪਯਾਰੀ।
ਪਠੈਂ ਸੁਨੈਂ ਮਾਨਹਿਂ ਉਰ ਧਾਰੀ।
ਤਿਮ ਸਿੱਖਨਿ ਕੇ ਸਤਿਗੁਰ ਬਾਨੀ।
ਸੁਨਤਿ ਸ਼੍ਰੋਨ ਜਿਹਂ ਮਤਿ ਹਰਖਾਨੀ' ॥੪੩॥
ਲੇ ਗੁਰ ਆਇਸੁ ਹ੍ਵੈ ਕਰਿ ਤਯਾਰੀ।
ਗਮਨਯੋ ਗੁਰਮਤਿ ਦੇਨਿ ਪਹਾਰੀ[1]।
ਗੁਰ ਸ਼ਬਦਨਿ ਕੀ ਪੋਥੀ ਲੀਨਿ।

[1]ਉਹ ਭਗਤੀ ਨੂੰ ਜਾਨ ਲੈਣਗੇ।

[1]ਪਹਾੜੀਆਂ ਨੂੰ।

ਅਰਥ ਕਰਨਿ ਮਹਿਂ ਸੁਮਤਿ ਪ੍ਰਬੀਨ ॥੪੪॥
ਪੁਰਿ ਮਹਿਂ ਕਰਜੋ ਜਾਇ ਕਿਤ ਡੇਰਾ।
ਉਪਦੇਸ਼ਨਿ ਲਾਗਜੋ ਜਿਸ ਬੇਰਾ।
ਮਿਲਿ ਪੰਡਿਤ ਮਾਧੋ ਢਿਗ ਆਏ।
'ਭਾਖਾ ਕੀ ਨ ਕਥਾ ਹਮ ਭਾਏ[1]' ॥੪੫॥
ਸੁਰ ਬਾਨੀ ਤਜਿ ਕਿਮ ਇਹ ਧਾਰੈਂ।
ਨਹਿਂ ਆਵਤਿ ਇਮ ਰਿਦੈ ਹਮਾਰੈ।'
ਸੁਨਿ ਮਾਧੋ ਤਬਿ ਜੁਗਤਿ ਬਖਾਨੀ।
'ਜਿਸ ਨਰ ਲਾਗੀ ਖੁਧਾ ਮਹਾਂਨੀ ॥੪੬॥
ਸੋ ਜਿ ਪ੍ਰਤੀਖਹਿ ਕੰਚਨ ਬਾਸਨ[1]।
ਕਰਹਿ ਜਤਨ ਤੇ ਪੂਜਹਿ ਆਸ ਨ[1]।
ਪ੍ਰਾਨ ਹਾਨਿ ਤਬਿ ਲੌ ਹੁਇ ਜਾਤਿ।
ਬਿਨ ਤਿਸ ਮਿਲੇ ਨ ਭੋਜਨ ਖਾਤਿ ॥੪੭॥
ਦੂਸਰ ਛੁਧਿਤਿ ਅਹਾਰ ਨਿਹਾਰਾ।
ਜਿਸ ਕਿਸ ਬਾਸਨ ਸੁਚ ਮਹਿਂ ਧਾਰਾ[1]।
ਅਚਹਿ ਅਨੰਦ ਹੋਇ ਕਰਿ ਜੀਵਤਿ।
ਸਰਬ ਭਾਂਤਿ ਕੋ ਸਮਰਥ ਥੀਵਤਿ ॥੪੮॥
ਮਹਾਂ ਜਤਨ ਤੇ ਲਹਿ ਸੁਰ ਬਾਨੀ੬।
ਪੁਨ ਹੰਕਾਰ ਹੋਤਿ ਉਰ ਆਨੀ।
ਸੋਈ ਭਗਤਿ ਗਜਾਨ ਬਿਚ ਭਾਖਾ[1]।
ਜਿਸ ਕੋ ਮੁਕਤਿ ਹੋਨਿ ਅਭਿਲਾਖਾ ॥੪੯॥
ਗੁਰਮਤਿ ਪਾਇ ਸੁ ਹੋਇ ਨਿਹਾਲ।
ਬ੍ਰਹਮ ਗਜਾਨੁ ਅਰੁ ਘ੍ਰਿਤ ਸਮ ਚਾਲ[1]।
ਜਿਸ ਕਿਸ ਬਾਸਨ ਰਹੈ ਪੁਨੀਤ।
ਅੰਗੀਕਾਰਹਿਂ ਸਭਿ ਧਰਿ ਪ੍ਰੀਤਿ

[1]ਚੰਗੀ ਨਹੀਂ ਲੱਗਦੀ।
[1]ਸੋਨੇ ਦਾ ਬਰਤਨ।
[1]ਆਸ਼ਾ ਪੂਰੀ ਨਹੀਂ ਹੋਵੇਗੀ।
[1]ਜਿਸ ਕਿਸੇ ਸੁੱਚੇ ਬਰਤਨ ਵਿਖੇ ਰਖਿਆ।
[1]ਭਾਸ਼ਾ ਵਿਚ ਉਹੋ ਭਗਤੀ ਤੇ ਗਜਾਨ ਹੈ।
[1]ਇਕੋ ਜਿਹੀ ਰੀਤ ਹੈ।

॥੫੦॥
ਤਿਮ ਕਿਸ ਜਾਤਿ ਬਰਨ ਕਿਸ ਹੋਇ।
ਬ੍ਰਹਮ ਗਜ੍ਹਾਨ ਲਹਿ ਬੁਧਿ ਸਭਿ ਕੋਇ।
ਸੁਰ ਬਾਨੀ[1] ਤੁਮ ਪ੍ਰਥਮ ਬਿਚਾਰੋ। [1]ਦੇਵ ਬਾਣੀ ਭਾਵ ਸੰਸਕ੍ਰਿਤ।
ਪੁਨ ਭਾਖਾ ਮਹਿਂ ਅਰਥ ਉਚਾਰੋ
॥੫੧॥
ਭਾਖਾ ਬਿਨ ਜੋ ਕਾਮ ਤੁਹਾਰਾ।
ਪੂਰਨ ਭਯੋ ਨ, ਲੇਹੁ ਬਿਚਾਰਾ।
ਸੱਤਿਨਾਮ ਫਲਦਾਯਕ ਚਾਰ[1]। [1]ਧਰਮ ਅਰਥ ਕਾਮ ਮੋਖ।
ਗੁਰਮੁਖ ਸਿਮਰਹਿ ਹੋਇ ਉਧਾਰ
॥੫੨॥
ਜਾਤਿ ਮਾਨ ਧਰਿ ਜਨਮ ਨ ਖੋਵਹੁ।
ਕਰਹੁ ਭਗਤਿ ਪ੍ਰਭੁ ਸਭਿ ਮਹਿਂ ਜੋਵਹੁ।'
ਕਹਿ ਪੰਡਤ 'ਹਮ ਭਾਖਾ ਕਹੈਂ।
ਮੂਢਨਿ[1] ਸਮੁਝਾਵਨਿ ਕੋ ਚਹੈਂ' [1]ਮੂਰਖਾਂ ਨੂੰ।
॥੫੩॥
ਸੁਨਿ ਮਾਧੋ ਨੇ ਫੇਰ ਬਖਾਨਾ।
'ਪਾਰਬ੍ਰਹਮ ਕਰਤਾਰ ਮਹਾਨਾ।
ਜਿਸ ਕੇ ਸ੍ਵਾਸ ਬੇਦ ਸਭਿ ਜੋਵਾ।
ਸੋ ਸਰੂਪ ਸ੍ਰੀ ਨਾਨਕ ਹੋਵਾ ॥੫੪॥
ਕਲਿ ਮਹਿਂ ਮਤਿ ਬਿਹੀਨ ਨਰ ਜਾਨੇ।
ਭਾਖਾ ਬਿਖੈ ਕਹਜੋ ਕਲਜਾਨੇ।
ਗੁਰੂ ਸ਼ਬਦ ਤੇ ਹੁਇ ਮਨ ਨੀਵਾ।
ਸੰਸਕ੍ਰਿਤ ਤੇ ਮਾਨ ਬਧੀਵਾ ॥੫੫॥
ਜਿਨ ਮਾਨੀ ਸ੍ਰੀ ਸਤਿਗੁਰ ਬਾਨੀ।
ਸਰਬ ਸ਼ਕਤਿ ਜੁਤ ਭੇ ਬ੍ਰਹਮ ਗਜ੍ਹਾਨੀ।
ਦੇਸ਼ ਬਿਦੇਸ਼ਨਿ ਮਹਿਂ ਬਿਦਤਾਏ।
ਛਪੇ ਨਹੀਂ ਉਬਰੇ ਸਮੁਦਾਏ' ॥੫੬॥
ਇੱਤਜਾਦਿਕ ਕਹਿ ਬਹੁ ਸਮੁਝਾਏ।
ਬਚਨ ਪ੍ਰਤਾਪ ਭਏ ਸਿਖ ਆਏ।

ਕਥਾ ਕੀਰਤਨ ਦੋਨਹੁ ਕਾਲ।
ਸੁਨਹਿਂ ਕਰਹਿਂ ਧਰਿ ਪ੍ਰੇਮ ਬਿਸਾਲ
॥੫੭॥
ਧਰਮਸਾਲ ਪੁਰਿ ਬਿਖੈ ਬਨਾਈ।
ਸੇਵਹਿਂ ਸਤਿਸੰਗਤਿ ਸਮੁਦਾਈ।
ਸਿੱਖਨਿ ਸੇਵ ਹੋਨਿ ਤਬਿ ਲਾਗੀ।
ਭਏ ਗੁਰੂ ਪਗ ਕੇ ਅਨੁਰਾਗੀ ॥੫੮॥
ਲੇ ਗੁਰ ਕਾਰ ਦਰਸ ਕੋ ਆਵੈਂ।
ਹੋਤਿ ਨਿਹਾਲ ਪਰਮ ਸੁਖ ਪਾਵੈਂ।
ਇਮ ਸਿੱਖੀ ਬਿਥਰੀ ਕਸ਼ਮੀਰ।
ਸਿਮਰਹਿਂ ਸੱਤਿਨਾਮ ਧਰਿ ਧੀਰ
॥੫੯॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਚਤਰ ਸ਼ਸ਼ਟੀ ਅੰਸੂ ॥੬੪॥

## ੬੫. [ਭਾਈ ਰੂਪ ਚੰਦ, ਭੀਵਾ ਆਦਿ ਸਿੱਖਾਂ ਪ੍ਰਤਿ ਉਪਦੇਸ਼]

੬੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬੬

ਦੋਹਰਾ:

ਰੂਪ ਚੰਦ ਭੀਵਾ ਜੁਗਲ, ਬਸਹਿਂ ਸਿਰੰਦ ਮਝਾਰ।
ਕਿਰਤ ਕਰਹਿਂ ਸਿੱਖਨਿ ਮਿਲਹਿਂ, ਬਾਂਟਤਿ ਅਚਹਿਂ ਅਹਾਰ ॥੧॥

ਚੌਪਈ:

ਪੁਰਬ ਦਿਵਸ ਮਹਿਂ ਅਸਨ ਬਨਾਵਹਿ।
ਸਿੱਖਨਿ ਕੋ ਧਰਿ ਭਾਉ ਅਚਾਵਹਿਂ।
ਏਕ ਮੁਗ਼ਲ ਤਿਨ ਕੇ ਢਿਗ ਆਇ।
ਸੌਂਪੀ ਦੀਨਾਰ ਜੁ ਸਮੁਦਾਇ ॥੨॥
ਧਰਿ ਦਿੱਲੀ ਕੋ ਗਮਨਜੋ ਸੋਇ।
ਲਿਖਜੋ ਵਹੀ ਪਰ ਨਹਿਂ ਇਨ ਦੋਇ[1]। [1]ਇਨ੍ਹਾਂ ਦੋਹਾਂ ਨੇ।
ਬਿਸਰ ਗਏ ਨਹਿਂ ਰਿਦੈ ਸੰਭਾਰੀ।
ਧਰੀ ਰਹੀ ਜਹਿਂ ਧਰਿ ਇਕ ਬਾਰੀ[1] ॥੩॥ [1]ਜਿੱਥੇ ਇਕ ਵੇਰ ਰੱਖੀ ਸੀ।
ਪੰਚ ਮਾਸ ਮਹਿਂ ਹਟਿ ਸੁ ਆਯੋ।
ਦੋਨਹੁਂ ਕੋ ਨਿਜ ਬਦਨ ਦਿਖਾਯੋ।
ਹਿਤ ਜਾਚਨਿ ਧਨ ਬਾਕ ਸੁਨਾਵਾ।
'ਮੈਂ ਤੁਮਰੇ ਢਿਗ ਧਰਿ ਗਮਨਾਵਾ[1]' ॥੪॥ [1]ਧਰ ਗਿਆ ਸਾਂ।
ਵਹੀ ਖੋਲਿ ਦੇਖਤਿ ਨਿਜ ਲਿਖਜੋ।
ਨਹੀਂ ਨਾਵ ਮੁਗਲਹਿ ਕੋ[1] ਪਿਖਜੋ। [1]ਵਹੀ ਵਿਚ ਨਾਮ ਨੂੰ।
'ਹਮਰੇ ਪਾਸ ਧਰੀ ਨਹਿਂ ਤੋਹੀ।
ਵਹੀ ਨਾਮ ਕੋ ਪਿਖਜੋ ਨ ਮੋਹੀ' ॥੫॥
ਝਗਰਤਿ ਝਗਰਤਿ ਕਰੇ ਸ਼ਿਤਾਬ।
ਹਿਤ ਨਜਾਉਂ ਢਿਗ ਗਏ ਨਬਾਬ।
ਤਹਾਂ ਤੇਲ ਕੋ ਧਰਜੋ ਕਰਾਹਾ।
ਤਪਤ ਕਰਜੋ ਪਾਵਹੁ ਕਰ ਮਾਹਾ[1] ॥੬॥ [1]ਵਿਚ ਹੱਥ ਪਾਵਣ ਲਈ।
ਪੰਚ ਮੁਹਰ ਕੋ ਕਰਨਿ ਪ੍ਰਸਾਦਿ।
ਸਿੱਖਨਿ ਗੁਰਸੁਖ ਸੁੱਖੀ ਆਦਿ[1]। [1]ਪਹਿਲੇ ਸਿੱਖਾਂ ਨੇ ਗੁਰੂ ਦੀ ਸੁੱਖਣਾ ਸੁੱਖੀ।

ਮੁ਼ਗਲ ਸ਼ੀਰਨੀ ਪੀਰਨਿ ਮਾਨੀ।
'ਬਾਂਟਨਿ ਕਰੋਂ ਦਰੂਦ' ਬਖਾਨੀ ॥੭॥
ਦੋਨਹੁਂ ਕੇ ਕਰ ਪਰਜੋ ਕਰਾਹੇ।
ਸਿਖ ਕਰ ਬਚਜੋ, ਮੁਗਲ ਕੋ ਦਾਹੇ।
ਕਰਿ ਕੂਰਾ ਸੋ ਵਹਿਰ ਨਿਕਾਰਾ।
ਭੀਵਾ ਅਪਨੇ ਸਦਨ ਸਿਧਾਰਾ ॥੮॥
ਰੂਪਚੰਦ ਭ੍ਰਾਤਾ ਸੋਂ ਕਹਜੋ।
'ਕਜੋਂ ਧਨ ਮੁ਼ਗਲ ਮਾਂਗਬੋ ਚਹਜੋ[1]?'

[1]ਮੁਗਲ ਨੇ ਸਾਥੋਂ ਕਿਉਂ ਧਨ ਮੰਗਣਾ ਚਾਹਿਆ ਸੀ (ਕੁਛ ਕਾਰਨ ਹੋਊ)।

ਤਬਿ ਦੋਨੋਂ ਨੇ ਸਕਲ ਦੁਕਾਨ।
ਖੋਜਨਿ ਕਰੀ ਸਕਲ ਅਸਥਾਨ ॥੯॥
ਕਿਸ ਬਾਸਨ ਮਹਿਂ ਤੇ ਸੋ ਪਾਈ।
ਮੁਹਰ ਵਾਂਸਣੀ ਮਹਿਂ ਸਮੁਦਾਈ।
ਬਹੁਰ ਬਿਸੂਰਤਿ ਸ਼ੀਘ੍ਰ ਗਏ ਤਹਿਂ।
ਮੁ਼ਗਲ ਸਚਿੰਤ[1] ਮਹਾਂਦੁਖ ਸੋਂ ਜਹਿਂ ॥੧੦॥

[1]ਸਹਤ ਚਿੰਤਾ।

[1] 'ਬਿਸਰ ਗਏ ਹਮ ਖੋਜੀ ਆਛੇ।
ਭਰੀ ਵਾਂਸਣੀ ਪ੍ਰਾਪਤਿ ਪਾਛੇ।
ਲਿਹੁ ਅਪਨੀ ਦੁਖ ਦੂਰ ਕਰੀਜੈ।
ਛਿਮਹੁ ਭੂਲ ਹਮਰੀ, ਸੁਖ ਲੀਜੈ' ॥੧੧॥

[1]ਓਹ ਬੋਲੇ।

ਬਿਸਮਤਿ ਮੁ਼ਗਲ ਕਹੀ ਮੁਖ ਬਾਨੀ।
'ਕਿਸ ਕੀ ਤੁਮ ਮੰਨਤ ਤਬਿ ਮਾਨੀ?'
ਭੀਵੇ ਕਹਜੋ 'ਮੁਹਰ ਹਮ ਪਾਂਚੇ।
ਸੁੱਖੀ ਸੁੱਖ[1] ਸਤਿਗੁਰੂ ਸਾਚੇ' ॥੧੨॥

[1]ਸੁਖਣਾਂ।

ਕਾਮਲ ਗੁਰੂ ਮੁ਼ਗਲ ਮਨਜਾਨਿ।
ਕਹਜੋ 'ਚਲਹੁ ਲੇ ਮੁਝ ਗੁਰ ਥਾਨਿ।'
ਦੋਨਹੁ ਭ੍ਰਾਤ ਸੰਗ ਲੇ ਤਾਂਹੀ।
ਆਏ ਸ਼ੀਘ੍ਰ ਗੁਰੂ ਕੇ ਪਾਹੀ ॥੧੩॥
ਮਸਤਕ ਟੇਕਿ ਬੈਠਿ ਕਰਿ ਬੂਝੇ।
'ਇਹ ਬਿੱਪ੍ਰੀਤਿ ਭਈ ਉਰ ਸੂਝੇ[1]?

[1]ਸਾਡੇ ਦਿਲ ਨੂੰ ਪਤਾ ਲੱਗੇ ਕਿ ਇਹ ਉਲਟੀ (ਕਿਉਂ) ਹੋਈ?

ਸਾਚੋ ਝੂਠ, ਝੂਠ ਭਾ ਸਾਚੋ!'
ਸੁਨਿ ਸ਼੍ਰੀ ਸਤਿਗੁਰ ਬਚਨ ਉਬਾਚੋ
॥੧੪॥
'ਇਸ ਕੋ ਨਹਿਂ ਸੁਧਿ ਦਰਬ ਤੁਹਾਰੇ।
ਪਰਜੋ ਸਿੱਖ ਪੁਨ ਸ਼ਰਨ ਹਮਾਰੇ।
ਲਿਯੋ ਉਬਾਰ ਆਪਨੋ ਜਾਨੇ।
ਤੁਵ ਬਹੁ ਪੀਰ ਨ ਰੱਛਜਾ ਠਾਨੇ[1]' [1]ਤੇਰੇ ਬਹੁਤੇ ਪੀਰਾਂ ਨੇ ਰੱਖਿਆ ਨਾ ਕੀਤੀ।
॥੧੫॥
ਸੁਨਿ ਕਰਿ ਮੁਗ਼ਲ ਪਰਜੋ ਸ਼ਰਨਾਈ।
ਭਯੋ ਸਿੱਖ ਗੁਰਮਤਿ ਚਿਤ ਪਾਈ।
'ਧੰਨ ਧੰਨ' ਕਹਿ ਜਹਿਂ ਕਹਿਂ ਸਾਰੇ।
ਸਤਿਗੁਰ ਕੋ ਬਡ ਸੁਜਸੁ ਉਚਾਰੇ
॥੧੬॥
ਇਕ ਪਰਤਾਪੂ ਸਿਖ ਚਲਿ ਆਯੋ।
ਸਤਿਗੁਰ ਆਗੇ ਸੀਸ ਨਿਵਾਯੋ।
ਹਾਥ ਜੋੜਿ ਅਰਜ਼ੀ ਇਮ ਕਹੀ।
'ਹਮਰੀ ਬ੍ਰਿੱਤਿ[1] ਸ਼ਸਤ੍ਰ ਕੀ ਅਹੀ [1]ਕਾਰ ਵਿਹਾਰ।
॥੧੭॥
ਜਿਸ ਬਿਧਿ ਹ੍ਵੈ ਪ੍ਰਾਪਤਿ ਕੱਲਜਾਨਾ।
ਆਪ ਕਰੋ ਉਪਦੇਸ਼ ਮਹਾਨਾ।'
ਸ਼੍ਰੀ ਮੁਖ ਤੇ ਤਬਿ ਤਿਸ ਕੋ ਭਾਖਾ।
'ਆਇ ਕਾਲ ਜਬਿ, ਕੋਇ ਨ ਰਾਖਾ
॥੧੮॥
ਜੇ ਕਰਿ ਕਾਲ ਨਹੀਂ ਇਸ ਆਵਾ।
ਤੌ ਰਾਖੋ ਨਿਤ ਕਾਲ ਰਹਾਵਾ[1]। [1]ਕਾਲ ਹੀ ਰਾਖਾ ਰਹਿੰਦਾ ਹੈ।
ਯਾਂ ਤੇ ਧਰੈ ਧਰਮ ਨਿਜ ਜੋਧਾ।
ਨਹੀਂ ਜੁੱਧ ਮਹਿਂ ਤਜਾਗਹਿ ਕ੍ਰੋਧਾ[1]
॥੧੯॥

[1]ਜੁੱਧ ਵਿਚ ਬੀ ਕ੍ਰੋਧਾਤੁਰ ਹੋਕੇ (ਅਪਣੇ ਧਰਮ ਨੂੰ) ਨਾ ਤਿਆਗੇ। ਜੋ ਪਹਿਲੀ ਤੁਕ ਵਿਚ ਕਿਹਾ ਹੈ ਕਿ ਜੋਧਾ ਧਰਮ ਧਾਰਨ ਕਰੇ, ਜੋਧੇ ਦਾ ਧਰਮ ਹੈ ਉਤਸਾਹ, ਉਤਸਾਹ ਹੁੰਦਾ ਹੈ ਪਰਸੁਆਰਥ ਵਿਚ। ਅਪਣੀ ਜਾਨ ਦੀ ਧਰਮ ਹਿਤ ਪਰਵਾਹ ਨਾ ਕਰੇ, ਕਿਉਂਕਿ ਕਾਲ ਜਦ ਤਕ ਨਹੀਂ ਆਯਾ, ਕਾਲ ਹੀ ਇਸ ਦਾ ਰਾਖਾ ਹੈ, ਕਾਲ ਆਏ ਬਿਨ ਮਰ ਨਹੀਂ ਸਕਦਾ।

ਸੰਤ, ਅਤਿਥ, ਦਿਜ, ਧੇਨੁ, ਰੰਕ।
ਜੋ ਇਨ ਕੋ ਦੁਖ ਦੇਹਿ ਅਤੰਕ[1]। [1]ਦੁਖ ਦੇਵੇ ਯਾ ਡਰ।
ਤਹਾਂ ਧਰਮ ਕੋ ਜੰਗ ਮਚਾਵੈ।
ਘਨੇ ਕਿ ਥੋਰੇ ਨਹਿਂ ਮਨ ਲਜਾਵੈ ॥੨੦॥
ਜਥਾ ਸ਼ਕਤਿ ਕਰਤੋ ਰਹਿਦਾਨ।
ਖਾਨ ਪਾਨ ਬਸਤ੍ਰਨਿ ਧਨ ਜਾਨਿ।
ਕਰਿਬੇ ਦਾਨ ਸ਼ਸਤ੍ਰ ਕੇ ਮਾਂਹੀ।
ਬਰਕਤ ਹੋਤਿ ਨਿਫਲ ਹੁਇ ਨਾਂਹੀ ॥੨੧॥
ਸੁਜਸੁ ਜਗਤ ਕਹਿ ਸੁਧਾ ਸਮਾਨ।
ਬਿਖ ਸਮ ਅਪਜਸੁ ਕਰਹਿ ਸੁ ਹਾਨ।'
ਸੁਨਿ ਪ੍ਰਸੰਨ ਭਾ ਰਿਦੈ ਪ੍ਰਤਾਪੂ[1]। [1]ਸਿਖ ਦਾ ਨਾਮ।
ਨਮੋ ਕਰੀ ਗੁਰ ਲਖਯੋ ਪ੍ਰਤਾਪੂ[1] [1]ਪ੍ਰਤਾਪ ਨੂੰ ਦੇਖਕੇ। ॥੨੨॥
ਨੰਦਾ ਵਿੱਠੜ[1] ਸ੍ਵਾਮੀ ਦਾਸ। [1]ਜਾਤ।
ਬਸਹਿਂ ਥਨੇਸਰ ਕਰੈਂ ਅਵਾਸ।
ਕਰਹਿਂ ਧਰਮ ਕੇ ਜੁਤ ਵਿਵਹਾਰਾ।
ਕਹੈਂ ਜੁ ਮੋਲ ਸੁ ਏਕੋਬਾਰਾ ॥੨੩॥
'ਇਕਸੁਖਨੀ[1]' ਤਿਨ ਕੋ ਭਾ ਨਾਮ। [1]ਇਕ ਬੋਲ ਵਾਲੇ।
ਚਲਿ ਆਏ ਸਤਿਗੁਰ ਕੀ ਸ਼ਾਮ।
ਕਰਿ ਬੰਦਨ ਬੈਠੇ ਹੁਇ ਪਾਸ।
'ਇਕ ਸੁਖ਼ਨੀ' ਭਾ ਜ਼ਿਕਰ ਪ੍ਰਕਾਸ਼ ॥੨੪॥
ਸ੍ਰੀ ਅਰਜਨ ਗੁਰਦੇਵ ਬਖਾਨਾ।
'ਇਸ ਤੇ ਹੀ ਹੁਇ ਤੁਮ ਕਲਜਾਨਾ।
ਝੂਠ ਬਰਾਬਰ ਪਾਪ ਨ ਦੂਜਾ।
ਸਾਚ ਸਮਾਨ ਪੁੰਨ ਨਹਿਂ ਪੂਜਾ[1] [1]ਪੁਜਦਾ। ॥੨੫॥
ਸਿੱਖਨਿ ਕੀ ਸੇਵਾ ਨਿਤ ਕਰੋ।
ਗੁਰਮਤਿ ਸਦਾ ਰਿਦੈ ਉਰਧਰੋ।

ਸੀਤ ਕਾਲ ਮਹਿਂ ਦੀਜਹਿ ਚੀਰ।
ਭਲੇ ਕਰਮ ਮਹਿਂ ਕੀਜਹਿ ਧੀਰ[1]' ॥੨੬॥

[1]ਇਸਥਿਤੀ (ਅ) ਧੀ = ਬੁੱਧੀ, ਰ = ਇੰਦ੍ਰੀਆਂ। ਭਾਵ ਚੰਗੇ ਕਰਮਾਂ ਵਿਚ ਬੁੱਧੀ ਤੇ ਇੰਦ੍ਰੀਆਂ ਨੂੰ ਲਾਵਣਾ ਕਰੇ।

ਗੁਰ ਕੋ ਬਚਨ ਮਾਨਿ ਘਰਿ ਆਏ।
ਸਿੱਖਨਿ ਕੀ ਸੇਵਾ ਮਨ ਲਾਏ।
ਸੁਤ ਬਨਿਤਾ ਸਭਿ ਕੇ ਉਰ ਭਾਉ।
ਮਿਲਹਿਂ ਸਿੱਖ ਸੰਗ ਮਧੁਰ ਸੁਭਾਉ ॥੨੭॥
ਗੁਰਬਾਨੀ ਸੰਗ ਪਜ਼ਾਰ ਕਰੰਤੇ।
ਪਠੈਂ ਸੁਨੈਂ ਤਿਸ ਪੰਥ ਚਲੰਤੇ।
ਚਰਨ ਪਖਾਰਹਿਂ ਸਿੱਖਨਿ ਕੇਰੇ।
ਭੋਜਨ ਬਸਤ੍ਰਨਿ ਦਾਨ ਘਨੇਰੇ ॥੨੮॥
ਇਮ ਕਰਤੇ ਹੀ ਭਯੋ ਉਧਾਰ।
ਪਾਇ ਪਰਮਪਦ ਗੁਰ ਦਰਬਾਰ।
ਗੋਪੀ ਮਹਿਤਾ ਨੱਥਾ ਔਰ।
ਭਾਊ ਮੋਕਲ ਮਿਲਿ ਇਕ ਠੌਰ ॥੨੯॥
ਢਿੱਲੀ ਮੰਡਲ ਗੁਰ ਢਿਗ ਆਏ।
ਬੰਦਨ ਕਰਿ ਸੁਭ ਦਰਸ਼ਨ ਪਾਏ।
ਹਾਥ ਜੋਰਿ ਪਰਸੰਗ ਬਖਾਨਾ।
'ਬਾਣੀ ਰਚੀ ਆਪ ਬਿਧਿ ਨਾਨਾ ॥੩੦॥
ਪਢਤਿ ਸੁਨਤਿ ਮਨ ਕੋ ਸੁਖਦੇਤਿ।
ਪ੍ਰੇਮ ਬਧਾਵੈ ਦੁਖ ਹਰਿ ਲੇਤਿ[1]।

[1]ਦੁਖ ਨਾਸ਼ ਕਰ ਦਿੰਦੀ ਹੈ।

ਬਿਸ਼ਿਯਨਿ ਤੇ ਸ਼ਾਂਤੀ ਉਪਜਾਵੈ।
ਸੱਤਿਨਾਮ ਕੋ ਸਿਮਰਨਿ ਭਾਵੈ ॥੩੧॥
ਕੇਤਿਕ ਅਪਰਨਿ ਕੀਨਸਿ ਬਾਨੀ।
ਬਹੁ ਬਿਧਿ ਤੇ ਚਾਤੁਰਤਾ ਸਾਨੀ[1]।

[1]ਚਤੁਰਾਈ ਨਾਲ ਮਿਲੀ ਹੋਈ।

ਤਿਨ ਤੇ ਮਨ ਨਹਿਂ ਦ੍ਰਵੈ ਸੁਨੇਤੇ[1]।

[1]ਸੁਣਦਿਆਂ।

ਪ੍ਰੇਮ ਨ ਉਪਜਹਿ ਰਿਦੈ ਭਨੇ ਤੇ[1]' ॥੩੨॥

[1]ਪੜ੍ਹਨੇ ਨਾਲ।

ਸ਼੍ਰੀ ਮੁਖ ਤੇ ਫੁਰਮਾਵਨਿ ਕੀਨਾ।
'ਗੁਰ ਬਾਨੀ ਮਹਿਂ ਸ਼ਕਤਿ ਪ੍ਰਬੀਨਾ।
ਜਿਨ ਪ੍ਰਾਨੀ ਚਾਹਜੋ ਕੱਲਜਾਨਾ।
ਸੋ ਜੇ ਪਠਹਿ ਸੁਨਹਿਂ ਸ਼ੁਭ ਕਾਨਾ ॥੩੩॥
ਫਲ ਬਿਸਾਲ ਤਿਸ ਪ੍ਰਾਪਤਿ ਹੋਇ।
ਬਹੁ ਅੱਭਜਾਸ ਕਰਹਿ ਨਰ ਜੋਇ।
ਸੋ ਹੁਇ ਜਾਤਿ ਮੁਕੰਦ ਪਰਾਯਨ[1]।
ਸਿਮਰਨ ਕਰਹਿ ਕੁਸੰਗਹਿ ਪਾਇ ਨ ॥੩੪॥
ਜਗ ਮਹਿਂ ਪਾਇ ਕਾਮਨਾ ਸੁਖੀ।
ਨਹਿਂ ਪ੍ਰਲੋਕ ਮਹਿਂ ਕੈਸੇ ਦੁਖੀ।'
ਤਿਨ ਸਿੱਖਨਿ ਸੁਨਿ ਕੈ ਸੁਖ ਪਾਯੋ।
ਗੁਰਬਾਨੀ ਸੰਗ ਪ੍ਰੇਮ ਬਧਾਯੋ ॥੩੫॥
ਮਹਿਤਾ ਸਕਤੂ ਸਿੱਖ ਨਿਹਾਲੂ।
ਬਸਹਿਂ ਆਗਰੇ ਸੁਮਤਿ ਬਿਸਾਲੂ।
ਦਰਸ਼ਨ ਸ਼੍ਰੀ ਅਰਜਨ ਕੇ ਆਏ।
ਬੰਦਨ ਕਰਿ ਕੈ ਬੈਠਿ ਅਲਾਏ ॥੩੬॥
'ਬਿੱਪ੍ਰ ਕਰਮਕਾਂਡੀ ਇਮ ਕਹੈਂ।
-ਬਿਨ ਸ਼ੁਭ ਕਰਮ ਨ ਸ਼ੁਭ ਗਤਿ ਲਹੈਂ।
ਨਿੱਤ ਕਰਮ ਤਰਪਣ ਗਾਇੱਤ੍ਰੀ।
ਸੰਧਜਾ, ਪੂਜਾ, ਦੇਹ ਪਵਿੱਤ੍ਰੀ[1] ॥੩੭॥
ਕਰਮ ਨਮਿੱਤ ਸ਼੍ਰਾਧ[1] ਅਰੁ ਖਜਾਹੁ[2]।
ਪਿੰਡ ਪਤਲ ਦਸ ਗਾਤ੍ਰ[1] ਜਿ ਆਹੁ-।
ਜੋ ਗਜਾਨੀ ਸੋ ਅਪਰ ਬਖਾਨੇਂ।
ਕਰਮ ਸਹਤ ਤਨ ਮਿੱਥਜਾ ਮਾਨੇ ॥੩੮॥
ਗਜਾਨ ਬਿਨਾ ਗਤਿ ਪਾਇ ਨ ਕੋਈ।
ਬੇਦ ਨੇਮ ਕਰਿ- ਉਚਰੈ ਸੋਈ।

[1]ਵਾਹਿਗੁਰੂ ਆਸਰੇ।

[1]ਭਾਵ ਇਸ਼ਨਾਨ, ਕਿਉਂਕਿ ਇਸ ਨਾਲ ਦੇਹ ਪਵਿੱਤ੍ਰ ਹੁੰਦੀ ਹੈ।

[1]ਪਿਤ੍ਰ ਪੱਖ ਵਿਚ ਪਿਤ੍ਰਾਂ ਨਮਿੱਤ ਅੰਨ ਆਦਿ ਦੇਣਾ। [2]ਜਿਸ ਦਿਨ ਕੋਈ ਪ੍ਰਾਣੀ ਮਰੇ ਓਸੇ ਦਿਨ ਹਰ ਸਾਲ ਦੇ ਸਾਲ ਓਸਦੇ ਨਮਿੱਤ ਅੰਨ ਪ੍ਰਸਾਦਿ ਦੇਣਾ।

[1]ਮ੍ਰਿਤਕ ਸਬੰਧੀ ਇਕ ਕਰਮ ਜੋ ਮਰਨ ਪਿਛੋਂ ਦਸ ਦਿਨਾਂ ਤਕ ਹੁੰਦਾ ਰਹਿੰਦਾ ਹੈ।

ਹਮ ਕਿਸ ਗ੍ਰਹਨ ਕਰੈਂ ਹਿਤ ਧਾਰਿ।'
ਸ਼੍ਰੀ ਮੁਖ ਤੇ ਤਬਿ ਕੀਨਿ ਉਚਾਰ
॥੩੯॥
'ਜਿਮ ਦੁਭਾਸ਼ੀਆ[1] ਬੀਚ ਜਹਾਜ।
ਦੇਤਿ ਕਰਾਇ ਬਨਜ ਕੋ ਕਾਜ।
ਤਿਮ ਸਤਿਨਾਮ ਮਹਾਂ ਅਭਿਰਾਮ।
ਦੋਨਹੁ ਕੋ ਗਤਿ ਦੇ ਸੁਖ ਧਾਮ ॥੪੦॥
ਗਜਾਨੀ ਕੇ ਨਿਤ ਹੋਇ ਸਹਾਇ।
ਦ੍ਰਿੜ੍ਹ ਰਾਖਤਿ ਹੈ ਗਜਾਨ ਬਨਾਇ।
ਅਹੰ ਬ੍ਰਹਮ[1] ਇਹ ਬ੍ਰਿੱਤਿ ਸਦੀਵਾ।
ਬਿਸਰਿ ਨ ਦੇਤਿ ਪ੍ਰਪੱਕੈ ਥੀਵਾ[1]
॥੪੧॥
ਕ੍ਰਮ ਕਾਂਡੀ ਕੋ ਕਰਿ ਨਿਸ਼ਕਾਮ।
ਅੰਤਹਿਕਰਣ ਬਿਮਲ ਅਭਿਰਾਮ।
ਬਹੁਰ ਗਜਾਨ ਕੀ ਪ੍ਰਾਪਤਿ ਕਰੈ।
ਸ਼ਕਤਿ ਬਿਸਾਲ ਨਾਮ ਪ੍ਰਭੁ ਧਰੈ
॥੪੨॥
ਤਾਂ ਤੇ ਤੁਮਹੁ ਵਾਹਿਗੁਰੂ ਨਾਮ।
ਸਿਮਰਨਿ ਕਰਹੁ ਲਹਹੁ ਸੁਖਧਾਮ।'
ਸੁਨਿ ਤਿਨ ਗੁਰ ਤੇ ਨਾਮ ਸੰਭਾਰਾ।
ਅੰਤ ਪਰਮ ਪਦ ਲਹਜੋ ਸੁਖਾਰਾ
॥੪੩॥
ਇਕ ਗੜੀਅਲ ਅਰੁ ਮਥਰਾ ਦਾਸ।
ਆਇ ਦਰਸ ਕੀਨੋ ਗੁਰ ਪਾਸ।
ਢੋਵਹਿਂ ਪੋਟ[1] ਕਿਰਤਿ ਇਹ ਧਰੈਂ।
ਗੁਰਸਿੱਖੀ ਕੋ ਧਾਰਨਿ ਕਰੈਂ ॥੪੪॥
ਸੁਤ ਬਨਿਤਾ ਜੁਤ ਸਿੱਖਨਿ ਸੇਵੈਂ।
ਜਥਾ ਸ਼ਕਤਿ ਭੋਜਨ, ਪਟ[1] ਦੇਵੈਂ।
ਨਿਜ ਕੁਟੰਬ ਸੋ ਕਹਜੋ ਬਨਾਈ।
'ਹਮ ਪੀਛੇ ਜੇ ਕੋ ਸਿਖ ਆਈ
॥੪੫॥

[1]ਦਲਾਲ, ਵਕੀਲ। ਦੋ ਬੋਲੀਆਂ ਜਾਣਨ ਵਾਲਾ।

[1]ਮੈਂ ਬ੍ਰਹਮ ਹਾਂ।

[1]ਪੱਕੀ ਹੁੰਦੀ ਹੈ।

[1]ਪੰਡਾਂ, ਭਾਰ।

[1]ਤੇ) ਬਸਤ।

ਜਿਮ ਹਮ ਸੇਵੈਂ ਤਿਮ ਤੁਮ ਸੇਵੌਂ।
ਭੋਜਨ ਬਸਨ ਦੇਖਿ ਕਰਿ ਦੇਵੌਂ।'
ਤਬਿ ਸਿੱਖਨਿਗਨ ਗੁਰ ਕੇ ਪਾਸ।
ਦੋਨਹੁਂ ਕੋ ਕਿਯ ਸੁਜਸੁ ਪ੍ਰਕਾਸ਼ ॥੪੬॥
'ਸੇਵਾ ਕੇ ਰੰਗ ਮਹਿਂ ਇਹ ਰਾਤੇ।
ਤੁਮ ਸਮ ਲਖੈਂ ਜੁ ਸਿਖ ਘਰ ਜਾਂ ਤੇ।
ਸੁਨਿ ਬਹੁ ਖੁਸ਼ੀ ਕੀਨਿ ਤਿਸਕਾਲ।
ਜਨਮ ਮਰਨ ਤਜਿ ਭਏ ਨਿਹਾਲ ॥੪੭॥
ਸਕਲ ਸ਼ਕਤਿ ਜੁਤ ਤਤਛਿਨ ਭਏ।
ਅੰਤ ਪਰਮਪਦ ਸੋਂ ਮਿਲਿ ਗਏ।
ਗੰਗਾ ਸਹਗਲ[1] ਜੋਧਾ ਮਹਾਂ।
ਆਯੋ ਸ੍ਰੀ ਅਰਜਨ ਜੀ ਜਹਾਂ ॥੪੮॥
ਬੰਦਨ ਕਰਿ ਬੈਠਜੋ ਜਬਿ ਪਾਸ।
ਸ੍ਰੀ ਮੁਖ ਤੇ ਤਬਿ ਕੀਨਿ ਪ੍ਰਕਾਸ਼।
'ਤੁਮ ਮਲੇਛ ਕੇ ਚਾਕਰ ਅਹੋ।
ਇਹ ਕੁਛ ਭਲੀ ਬਾਤ ਨਹਿਂ ਲਹੋ ॥੪੯॥
ਜੇ ਤੁਮ ਕਹੋ ਜੀਵਕਾ ਨਾਂਹੀ।
ਰਹੀਯਹਿ ਸ੍ਰੀ ਹਰਿਗੋਵਿੰਦ ਪਾਹੀ।
ਹੁਇ ਸਗਰੇ ਪਰਵਾਰ ਗੁਜ਼ਾਰਾ।
ਅਰੁ ਸਿਮਰਹੁ ਸਤਿਨਾਮ ਸੰਭਾਰਾ ॥੫੦॥
ਦੁਨੀਆਂ ਕੇ ਕਾਰਜ ਹੁਇਂ ਪੂਰੇ।
ਦੀਨ ਬਿਖੈ ਉੱਜਲ ਮੁਖ ਰੂਰੇ।'
ਸੁਨਿ ਗੰਗਾ ਸਹਗਲ ਹਰਖਾਯੋ।
-ਦੁਹੂ ਲੋਕ ਮਹਿਂ ਗੁਰ ਅਪਨਾਯੋ ॥੫੧॥
ਇਸ ਤੇ ਅਪਰ ਨ ਆਛੀ ਬਾਤ-।
ਰਹਤਿ ਭਯੋ ਸੂਰਾ ਬੱਖਯਾਤ।

[1]ਜਾਤੀ।

ਜਬਿ ਰਣ ਰਚਿ ਸ਼੍ਰੀ ਹਰਿ ਗੋਬਿੰਦ।
ਹਤੇ ਤੁਰਕ ਬਹੁ ਬਲੀ ਬਿਲੰਦ ॥੫੨॥
ਨਹੀਂ ਪੀਠ ਰਿਪੁ ਕੋ ਦਿਖਰਾਈ।
ਇਮ ਕਰਤੇ ਤੇ ਸ਼ੁਭ ਗਤਿ ਪਾਈ।
ਅਪਰ ਅਨੇਕ ਸੂਰਮਾ ਆਏ।
ਪਿਖਿ ਗੰਗੇ ਕਹੁ ਮੋਦ ਬਢਾਏ ॥੫੩॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਪੰਚ ਸ਼ਸ਼ਟੀ ਅੰਸੂ ॥੬੫॥

## ੬੬. [ਹਰਬੰਸ ਤਪਾ ਮੁਰਾਰੀ ਆਦਿ ਸਿੱਖਾਂ ਪ੍ਰਤਿ ਉਪਦੇਸ਼]

੬੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬੭

ਦੋਹਰਾ:

ਹੁਤੋ ਤਪਾ ਹਰਿਬੰਸ ਇਕ,
ਸੇਵ ਕਰਹਿ ਧ੍ਰਮਸਾਲ।
ਥਕਤਿ ਜੁ ਸਿਖ ਤਿਸ ਕੇ ਚਰਨ,
ਧੋਇ ਤਪਤ ਜਲ ਨਾਲ ॥੧॥

ਚੌਪਈ:

ਦੇਖਿ ਛੁਧਿਤਿ ਭੋਜਨ ਅਚਵਾਵੈ।
ਨਿਸਾ ਸੁਪਤਿ ਕੇ ਪਾਂਇ ਦਬਾਵੈ।
ਸੀਤਕਾਲ ਭੂਰੇ ਤਬਿ ਦੇਤਿ।
ਧਰਮਸਾਲ ਲੇਪਨ ਕਰਿ ਲੇਤਿ ॥੨॥
ਜਾਗਹਿ ਪ੍ਰਥਮ ਜੁ ਪਾਛਲਿ ਰਾਤੀ।
ਜਲ ਕਰਿ ਤਪਤ ਨੁਲ੍ਹਾਇ[1] ਪ੍ਰਭਾਤੀ।
ਪਢਤਿ ਰਹੈ ਪੁਨ ਸਤਿਗੁਰ ਬਾਨੀ।
ਇਮ ਸੇਵਾ ਕੋ ਠਾਨਿ ਮਹਾਨੀ ॥੩॥
ਕਵਿ ਗੁਰਦਾਸ ਕੀਨਿ ਜੋ ਬਾਨੀ।
ਇਕ ਦਿਨ ਪਢਤਿ ਹੁਤੋ ਰੁਚਿ ਠਾਨੀ।
ਕਿਤਿਕ ਸਿੱਖ ਬੋਲੇ ਤਿਸ ਪਾਹੀ।
'ਗੁਰਬਾਨੀ ਕਯੋਂ ਪਢਿਹੈਂ ਨਾਂਹੀ? ॥੪॥
ਅਪਰ ਕਵਿਨਿ ਕੀ ਸਿੱਖ ਨਹਿਂ ਪੜ੍ਹੈਂ।
ਸਤਿਗੁਰ ਸਬਦ ਪ੍ਰੀਤ ਤੇ ਰੜ੍ਹੈ[1]।'
ਝਗਰ ਪਰਸਪਰ ਗੁਰ ਢਿਗ ਆਏ।
ਬਾਦ ਪ੍ਰਸੰਗ[1] ਜੁ ਸਕਲ ਸੁਨਾਏ ॥੫॥
'ਇਹ ਸਭਿ ਬਰਜਤਿ ਤਰਕਤਿ ਅਹੀ।
ਪਢਨਿ ਗਿਰਾ, ਗੁਰਦਾਸ ਜੁ ਕਹੀ।'
ਸੁਨਿ ਸ਼੍ਰੀ ਅਰਜਨ ਬਾਕ ਉਚਾਰਾ।
'ਜਿਸ ਮਹਿਂ ਸ਼੍ਰੀ ਗੁਰ ਸੁਜਸੁ ਉਚਾਰਾ ॥੬॥
ਸੱਤਿਨਾਮ ਕੀ ਮਹਿਮਾ ਕਹੀ।

[1]ਨਵਾਵ੍ਹੇ, ਇਸ਼ਨਾਨ ਕਰਾਵੇ।

[1]ਰੜ੍ਹੈ = ਪੜ੍ਹੇ।

[1]ਝਗੜੇ ਦਾ ਪ੍ਰਸੰਗ।

ਤਿਸ ਕਹੁ ਪਢਹੁ ਸੁ ਤਰਕਹੁ ਨਹੀਂ।
ਸਤਿਗੁਰ ਸਮਤਾ ਚਰਹਿ ਜਿ ਮੂਢ।
ਕਿਮ ਲਖਿ ਸਕੈ ਜਿ ਆਸ਼ੈ ਗੂਢ ॥੭॥
ਸੋ ਨਹਿਂ ਪਢਹੁ ਕਰਹੁ ਤਿਸ ਤਰਕ[1]।
ਜੋ ਸਿਖ ਪਢਹਿ ਪਰਹਿ ਮਤਿ ਫਰਕ[1]।
ਅਪਰ ਜਿ ਗੁਰਬਾਨੀ ਅਨੁਸਾਰ।
ਕੈ ਬਰਨਨ ਜਿਹ ਪ੍ਰਭੁ ਅਵਤਾਰ[1] ॥੮॥
ਸਤਿਗੁਰ ਹਰਿ ਸਬੰਧਨੀ ਬਾਨੀ।
ਪਢਹੁ ਸੁਨਹੁ ਨਿਸ਼ਚੈ ਉਰ ਠਾਨੀ।
ਮਤਸਰ ਕਰਿ ਗੁਰ ਸੋਂ ਜਿਨ ਕਰੀ।
ਕੈ ਬਿਸ਼ਿਯਨਿ ਕੈ ਨਰ ਕਥ ਧਰੀ[1†] ॥੯॥
ਤਿਨ ਕੌ ਪਢਨਿ ਬਾਦਿ ਹੈ ਐਸੇ।
ਬਿਨ ਬਰਖਾ ਘਨ ਗਰਜਤਿ ਜੈਸੇ।
ਜਿਸ ਮਹਿਂ ਗੁਰ ਅਰੁ ਹਰਿ ਤਰਕੰਤੇ[1]।
ਨਰਕ ਪਰਹਿਂ ਜੇ ਪਢਹਿਂ ਸੁਨੰਤੇ ॥੧੦॥
ਅਰੁ ਕੀਨਸਿ ਗੁਰਦਾਸ ਜੁ ਬਾਨੀ।
ਗੁਰਬਾਨੀ ਕੇ ਆਸ਼ੈ ਸਾਨੀ।
ਐਸੀ ਪਠਬੇ ਗੁਰਮਤਿ ਪਾਵੈ।
ਸਤਿਗੁਰ ਸ਼ਰਧਾ ਰਿਦੈ ਵਧਾਵੈ ॥੧੧॥
ਸਿੱਖੀ ਕੋ ਪ੍ਰਾਪਤਿ ਨਰ ਹੋਇ।
ਹਰਿ ਗੁਰ ਜਸੁ ਤਰਕਹੁ ਨਹਿਂ ਕੋਇ।
ਰੁਚਿ ਸੋਂ ਪਢਹੁ ਸੁਨਹੁ ਸੁਖ ਪਾਵਹੁ।
ਗੁਰ ਕੀ ਪ੍ਰਭੁ ਕੀ ਕਥਾ ਸੁਨਾਵਹੁ[†] ॥੧੨॥

[1]ਤਿਆਗਣਾ ਕਰੇ।

[1]ਬੁੱਧੀ ਵਿਚ ਫਰਕ ਪਏਗਾ।

[1]ਯਾ ਕਥਨ ਹੋਵੇ ਜਿਸ ਵਿੱਚ ਪ੍ਰਭੂ ਅਵਤਾਰ ਦਾ।

[1]ਪਰਮੇਸ਼ੁਰ ਸਿਮਰਨ ਤੋਂ ਬਿਨਾਂ) ਮਨੁੱਖਾਂ ਦੀ ਬਣਾਈ ਹੋਈ ਵਿਸ਼ਿਆਂ ਦੀ ਕਥਾ (ਕਿੱਸੇ ਆਦਿਕ)। [†]ਪਾ:- ਨਰ ਕਬਿ ਧਰੀ = ਨਰਾਂ ਦੀ ਕਵਿਤਾ ਰਚੀ ਹੋਈ।

[1]ਤਰਕਣਾ ਕੀਤੀ ਹੈ।

[†]ਗੁਰੂ ਅਮਰਦੇਵ ਜੀ ਪਹਿਲਾ ਹੀ ਧ੍ਰੁਵਾ ਬੰਨ੍ਹ ਚੁਕੇ ਸਨ:- 'ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥ ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥ ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ॥ ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ॥ ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ॥ ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥੨੪॥ ਪੰਚਮ ਸਤਿਗੁਰਾਂ ਨੇ ਏਥੇ ਭਾਈ ਗੁਰਦਾਸ ਆਦਿ ਦੀ ਬਾਣੀ ਵਿਹਤ ਕੀਤੀ ਹੈ ਕਿ ਜਿਸ ਵਿੱਚ ਗੁਰੂ, ਗੁਰਬਾਣੀ ਤੇ ਵਾਹਿਗੁਰੂ ਦਾ ਜਸ ਹੋਵੇ ਓਹ ਪੜ੍ਹੋ ਓਹ

ਗੁਰਬਾਣੀ ਦਾ ਦਰਜਾ ਨਹੀਂ ਰਖਦੀ ਪਰ ਗੁਰਬਾਣੀ ਵਿਚ ਪ੍ਰੀਤ ਦਿੜ੍ਹਾਵਨ ਵਾਲੀ ਪ੍ਰਮਾਣੀਕ ਸਿਖ ਬਾਣੀ ਹੈ। ਭਾਈ ਗੁਰਦਾਸ ਤੇ ਭਾਈ ਨੰਦ ਲਾਲ ਦੀ, ਦੋਇ ਪ੍ਰਮਾਣੀਕ ਬਾਣੀਆਂ ਹਨ।

ਸ੍ਰੀ ਅਰਜਨ ਤੇ ਸੁਨਿ ਸਭਿ ਮਾਨੀ।
ਪਠਨਿ ਲਗੇ ਗੁਰ ਕ੍ਰਿੱਤ ਮਹਾਨੀ।
ਅਣਦ[ਪ] ਮੁਰਾਰੀ[1] ਸੁਮਤਿ ਮਹਾਨੀ।
ਮਹਾਂਪੁਰਖ ਸਿਖ ਆਤਮਗਜਾਨੀ ॥੧੩॥

[1]ਨਾਮ।

ਨਾਨੋ[੪] ਲਟਕਣ[੪] ਜਾਤਿ ਸੁਜਾਨਾ।
ਬਿੰਦੁਰਾਉ[੬] ਸਿਖ ਮਿਲਿ ਕੱਲਜਾਨਾ[੪]।
ਆਲਮਚੰਦੁ[੪] ਹਾਂਡਾ[1] ਜੁ ਉਚਾਰਾ।
ਤਾਲਵਾੜ[ਪ] ਬਹੁਰੋ ਸੈਸਾਰਾ[੪] ॥੧੪॥

ਨਾਨੋ ਲਟਕਣ ਜਾਤ ਦੇ ਬਿੰਦਰਾ (ਅ) ਬਿੰਦਰਾਊ ਨੂੰ-ਬਿੰਦ ਰਾਇ-ਨਾਮ ਬੀ ਮੰਨ ਲੈਂਦੇ ਹਨ।

[1]ਜਾਤੀ।

ਸਭਿ ਮਿਲਿ ਕਰਿ ਜਿਨਿ ਮਨਿ ਜੱਗਜਾਸੀ।
ਆਏ ਸ੍ਰੀ ਅਰਜਨ ਕੇ ਪਾਸੀ।
ਕਰਿ ਬੰਦਨ ਕੋ ਅਰਜ਼ ਗੁਜ਼ਾਰੀ।
'ਗੁਰੂ ਗਰੀਬ ਨਿਵਾਜ ਮੁਰਾਰੀ! ॥੧੫॥
ਦਿਹੁ ਉਪਦੇਸ਼ ਹਰਹੁ ਦੁਖ ਭਾਰਾ।
ਸ਼ਰਨ ਪਰੇ ਸਭਿ ਕਰਹੁ ਉਧਾਰਾ।'
ਸ੍ਰੀ ਸਤਿਗੁਰ ਜੀ ਬਾਕ ਪ੍ਰਕਾਸ਼ਾ।
'ਕਰਹੁ ਸ਼ਬਦ ਕੋ ਨਿਤ ਅੱਭਜਾਸਾ ॥੧੬॥
ਸਿਖ ਸੰਤਨਿ ਕੀ ਸੇਵਾ ਧਰੀਅਹਿ।
ਸੱਤਿਨਾਮ ਕੋ ਸਿਮਰਨਿ ਕਰੀਅਹਿ।'
ਸੁਨਤਿ ਗੁਰੂ ਤੇ ਸਭਿਨਿ ਬਖਾਨਾ।
'ਹਮ ਜਬਿ ਸਬਦ ਸੁਨਹਿਂ ਦੇ ਕਾਨਾ ॥੧੭॥
ਤਬਿ ਮਨ ਨਿੰਮ੍ਰ ਸਿਮਰਿ ਸਤਿਨਾਮ।
ਪੁਨ ਬਿਵਹਾਰ ਕਰਹਿਂ ਜਬਿ ਧਾਮ।
ਬਿਸਰ ਜਾਤਿ ਨਹਿਂ ਚਿਤ ਮਹਿਂ ਰਹੈ।'
ਸੁਨਿ ਸਤਿਗੁਰ ਤਿਨ ਸੋਂ ਤਬਿ ਕਹੈਂ

॥੧੮॥
'ਅਜਹੁੰ ਤੁਮਾਰੇ ਉਰ ਅੱਭਜਾਸ[1]।
ਨਹਿਂ ਦ੍ਰਿੜ੍ਹ ਭਯੋ ਕਰਹੁ ਨਿਰਜਾਸ।
ਅਨਿਕ ਜਨਮ ਦੁਰਮਤਿ ਬਿਵਹਾਰਾ।
ਸੋ ਅੱਭਜਾਸ ਬਲੀ ਉਰ ਧਾਰਾ ॥੧੯॥
ਗੁਰੂ ਸ਼ਬਦ ਮਹਿਂ ਅਬਿ ਅੱਭਜਾਸਾ।
ਭਯੋ ਅਲਪ ਹੀ, ਨਹੀਂ ਪ੍ਰਕਾਸ਼ਾ।
ਬਹੁ ਦਿਨ ਕੋ ਦ੍ਰਿੜ੍ਹ ਤਨ ਅਭਿਮਾਨ।
ਸਨੈ ਸਨੈ ਕੀਜਹਿ ਇਸ ਹਾਨਿ ॥੨੦॥
ਪਠਨਿ ਸ਼੍ਰਵਨਿ ਨਿਤ ਕਰਹੁ ਬਿਸਾਲਾ।
ਦ੍ਰਿੜ੍ਹ ਅੱਭਜਾਸ ਸ਼ਬਦ ਜਿਸ ਕਾਲਾ।
ਹੋਇ ਬਿਸਿਮਰਨ ਤਨ ਅਭਿਮਾਨ।
ਤਬਿ ਤੁਮਰੀ ਹੋਵੈ ਕੱਲਜਾਨ ॥੨੧॥
ਨੀਰ ਪ੍ਰਵਾਹ ਹੋਤਿ ਹੈ ਜੈਸੇ।
ਸਨੈ ਸਨੈ ਉਲਟਹਿ ਬਿਧਿ ਕੈਸੇ[1]।
ਕਰੇ ਜਤਨ ਬਹੁ ਅਨ ਥਲ ਬਹੈ[1]।
ਨਾਂਹਿ ਤ ਪ੍ਰਥਮ ਥਾਨ ਹੀ ਰਹੈ ॥੨੨॥
ਪੂਰਬ ਕਰੀਅਹਿ ਮਨ ਨੀਵਾਣ।
ਪਾਵਹੁ ਬੰਧ ਬ੍ਰਿੱਤਿ ਬ੍ਰਹਮ ਗਜਾਨ[1]।
ਸਤਿ ਸੰਤੋਖ ਆਦਿ ਗੁਨ ਧਰੇ।
ਇਨ ਜਤਨਹੁ ਤੋ ਸੇ ਮੁਰ ਪਰੇ[1] ॥੨੩॥
ਜਬਿ ਪ੍ਰਵਾਹਿ ਇਤਿ ਦਿਸ਼ਿ ਕੋ ਭਯੋ।
ਬਹੁਰ ਉਪਾਇ ਨ ਕੁਛ ਰਹਿ ਗਯੋ।
ਪ੍ਰਾਪਤਿ ਹੋਇ ਸੁਖੇਨ ਅਨੰਦ।
ਨਹੀਂ ਸੁ ਬਜਾਪਹਿਂ ਦੁਖਦਾ ਦੁੰਦ[1]' ॥੨੪॥
ਸ਼੍ਰੀ ਗੁਰ ਤੇ ਸੁਨਿ ਭਗਤਿ ਸੁ ਠਾਨੀ।
ਭਯੋ ਮੁਰਾਰੀ ਆਤਮ ਗਜਾਨੀ।
ਭਾਨੂ ਸੁਘੜ[†] ਸੁ ਜਗਨਾ ਨੰਦ।

[1]ਵਿਹਾਰਾਂ ਦਾ) ਅਭਜਾਸ।
[1]ਕਿਸੇ ਬਿਧ ਨਾਲ।
[1]ਬਹੁਤਾ ਜਤਨ ਕੀਤਿਆਂ ਦੂਜੀ ਥਾਂ ਵਗਦਾ ਹੈ।
[1]ਬ੍ਰਿਤੀ ਨੂੰ ਬ੍ਰਹਮ ਗਜਾਨ ਦਾ ਬੰਨ੍ਹ ਪਾਵੋ।
[1]ਭਾਵ ਖੋਟੇ ਵਿਵਹਾਰਾਂ ਦਾ ਅੱਭਜਾਸ ਮੁੜ ਪਏਗਾ।
[1]ਦੁਖ ਦੇਣ ਦ੍ਵੰਦ।
[†]ਵਾਰ ਵਿੱਚ ਪਾਠ 'ਸੁਹੜ' ਹੈ।

ਆਇ ਗੁਰੂ ਅਰਜਨ ਪਦ ਬੰਦਿ ॥੨੫॥
ਬੈਠਤਿ ਅਪਨਿ ਬ੍ਰਿਤੰਤ ਬਖਾਨਾ।
'ਹਮ ਰੋਕਹਿਂ ਇੰਦ੍ਰੀ ਅਰੁ ਪ੍ਰਾਨਾ।
ਸਿਮਰਨ ਕਰਹਿਂ ਸਮੇਤ ਉਪਾਇ।
ਚਹਤਿ ਰਿਦੈ ਪ੍ਰਭੁ ਲਿਵ ਲਗਿ ਜਾਇ ॥੨੬॥
ਜਬਹਿ ਪਦਾਰਥ ਕੁਛ ਦ੍ਰਿਸ਼ਟਾਵੈ।
ਤਬਿ ਹਮਰੋ ਮਨ ਤਹਿਂ ਚਲਿ ਜਾਵੈ।'
[1]'ਵਾਸ਼ਨ ਛੈ[2], ਅਰੁ ਮਨ ਕੋ ਨਾਸ਼।
ਤੱਤ੍ਵ ਗਜਾਨ, ਤੀਨਹੁ ਨਿਰਜਾਸ[1] ॥੨੭॥
ਵਾਰ ਵਾਰ ਅੱਭਜਾਸਹੁ ਇਨ ਕੋ।
ਕਰਹੁ ਜਤਨ ਨਿਤ ਗਹੀਅਹਿ ਮਨ ਕੋ।'
ਸੁਨਿ ਬਿਨਤੀ ਸਤਿਗੁਰ ਸੋਂ ਠਾਨੀ।
'ਦਿਹੁ ਉਪਦੇਸ਼ ਕਹਹੁ ਮੁਖ ਬਾਨੀ ॥੨੮॥
ਜਿਸ ਤੇ ਮਨ ਕੋ ਹਮ ਠਹਿਰਾਵੈਂ।
ਆਤਮ ਗਜਾਨ ਮੁਕਤਿ ਦਾ ਪਾਵੈਂ।'
ਸ਼੍ਰੀ ਅਰਜਨ ਤਬਿ ਜਤਨ ਬਖਾਨਾ।
'ਮਨ ਕੋ ਹੈ ਤੁਰੰਗ ਇਹ ਪ੍ਰਾਨਾ[1] ॥੨੯॥
ਇਨ ਤੇ ਚਪਲ ਹੋਤਿ ਨਹਿਂ ਥਿਰੈ।
ਪ੍ਰਾਨ ਪ੍ਰਥਮ ਤੌਂ ਅੰਤਰ ਬਰੈ।
ਬਹੁਰ ਉਥਤਿ ਊਪਰ ਕੋ ਆਵੈ।
ਉਠਤਿ ਸਮੇਂ ਮਨ ਕੋ ਚਪਲਾਵੈ[1] ॥੩੦॥
ਤਾਂ ਤੇ ਤ੍ਰਿਕੁਟੀ ਪ੍ਰਾਣ ਟਿਕਾਵੋ।
ਮਨ ਕੋ ਨਾਸ਼ ਰੀਤਿ ਇਸ ਪਾਵੋ।
ਸਕਲ ਜਗਤ ਕੋ ਮਿਥਜਾ ਮਾਨੋ।

[1]ਗੁਰੂ ਜੀ ਬੋਲੇ। [2]ਵਾਸ਼ਨਾ ਨੂੰ ਨਾਸ਼ ਕਰ ਦੇਵੋ।
[1]ਤਿੰਨੇ ਤੱਤ (ਦੀਆਂ ਬਾਤਾਂ) ਹਨ। (ਅ) ਤਿੰਨੇ ਨਿਸਚੇ ਕਰੋ।
[1]ਪ੍ਰਾਨ ਮਨ ਦਾ ਘੋੜਾ ਹਨ।
[1]ਚੰਚਲ ਕਰਦਾ ਹੈ।

ਮ੍ਰਿਗ ਤ੍ਰਿਸ਼ਨਾ ਮਾਨਿੰਦ ਪਛਾਨੋ ॥੩੧॥
ਅਖਲ ਪਦਾਰਥ ਝੂਠੇ ਜਾਨੇ।
ਤਬਿਹੂੰ ਹੋਤਿ ਵਾਸ਼ਨਾ ਹਾਨੇ।
ਨਿਤਪ੍ਰਤਿ ਨਿਰਨੈ ਬ੍ਰਹਮ ਕਰੀਜੈ।
ਤਨ ਇੰਦ੍ਰੈ ਤੇ ਪਰੇ ਲਖੀਜੈ ॥੩੨॥
ਬੁਧਿ ਕਰਿ ਉਚਿਤ ਜਾਨਿਬੇ ਅਹੈ।
ਇੰਦ੍ਰੈ ਥੂਲ ਨ ਤਿਸ ਕੌਂ[1] ਲਹੈਂ। [1]ਭਾਵ ਬ੍ਰਹਮ ਨੂੰ।
ਸਤਿਗੁਰ ਸਬਦ ਸਾਰ ਵੇਦਾਂਤ†।

†ਸਤਿਗੁਰ ਦੀ ਬਾਣੀ ਵਿੱਚ ਨਾਮ ਦਾ ਅੱਭਯਾਸ ਵਾਹਿਗੁਰੂ ਜੀ ਵਿੱਚ ਸੰਜੋਗ, ਵਾਹਿਗੁਰੂ ਪ੍ਰਾਪਤ ਹੋ ਸਾਰੇ ਉਸਦੇ ਦਰਸ਼ਨ ਆਦਿ ਬ੍ਰਹਮ ਦ੍ਰਿਸ਼ਟੀ ਦੇ ਵੇਰਵੇ ਆਏ ਹਨ, ਪਰ ਨਿਰਾ 'ਦਿਮਾਗੀ ਘੋੜ ਦੌੜ ਦਾ ਵੇਦਾਂਤ' ਜਿਸਨੇ ਵਿੱਦਯਾ ਅਭਿਮਾਨੀ ਪੰਡਿਤ ਤੇ ਆਚਰਣ ਤੋਂ ਬੇਪਰਵਾਹ ਨਿਜ ਨੂੰ ਬ੍ਰਹਮ ਕਹਿਣ ਵਾਲੇ ਦੁਰਚਾਰੀ ਪੈਦਾ ਕੀਤੇ ਹਨ, ਸਤਿਗੁਰ ਨੇ ਕਿਤੇ ਪ੍ਰਤਿਪਾਦਨ ਨਹੀਂ ਕੀਤਾ। ਸਤਿਗੁਰ ਦੇ ਜ਼ਿੰਦਗੀ ਬਖਸ਼ ਉਪਦੇਸ਼ ਨੂੰ ਹਰ ਥਾਂ ਵੇਦਾਂਤ ਦੀ ਵ੍ਯਾਖ੍ਯਾ ਕਰਕੇ ਵਰਣਨ ਕਰਨ ਨਾਲ ਇਹ ਅਕਸਰ ਟਪਲਾ ਲੱਗ ਜਾਂਦਾ ਹੈ ਤੇ ਸਿੱਖ ਬੀ ਬਾਣੀ ਨਾਮ ਸਿਮਰਨ ਛੋਡਕੇ ਇਨ੍ਹਾਂ ਵਹਿਮਾਂ ਵਿੱਚ ਉੱਠ ਖਲੋਂਦੇ ਹਨ ਕਿ ਅਸੀਂ ਬ੍ਰਹਮ ਹਾਂ, ਹਾਲਾਂਕਿ ਮਨ ਅਜੇ ਮੈਲਾਂ ਤੇ ਖਿੰਡਾਉਂ ਤੋਂ ਬੀ ਸਾਫ ਨਹੀਂ ਹੋਇਆ ਹੁੰਦਾ। ਕਵੀ ਜੀ ਆਪ ਬੀ ਗਿਆਨ ਤੋਂ ਪਹਿਲਾਂ ਨਾਮ ਅੱਭਯਾਸ ਜ਼ਰੂਰੀ ਦੱਸਦੇ ਹਨ ਤੇ ਨਾਮ ਦੀ ਤਾਸੀਰ ਦੀ ਪਰਖ ਇਸੇ ਰਾਸ ਦੇ ਅੰਸੂ ੬੭ ਅੰਕ ੧੬ ਤੋਂ ੨੨ ਵਿੱਚ ਖੋਲ੍ਹੀ ਹੈ ਨੇ।

ਕਰਹੁ ਬਿਚਾਰਨਿ ਹੁਇ ਸੱਖ੍ਯਾਤ[1] ॥੩੩॥ [1]ਪ੍ਰਗਟ ਹੋਵੇਗਾ (ਬ੍ਰਹਮ)।
ਛੈ ਹੁਇ ਵਾਸ਼ਨ ਮਨਹਿ ਬਿਨਾਸ਼।
ਤੀਸਰ ਆਤਮਗ੍ਯਾਨ ਪ੍ਰਕਾਸ਼।
ਇਹੈ ਸਹਾਇਕ ਆਪਸ ਮਾਂਹੀ।
ਜੀਵਨ ਮੁਕਤਿ ਜੁ ਧਾਰੈਂ ਪਾਹੀ ॥੩੪॥
ਜਥਾ ਸ਼ਾਹੁ ਕੇ ਸੂਬੇ ਤੀਨ।
ਤੀਨਹੁ ਥਲ ਕ ਪਠਵਨਿ ਕੀਨਿ।
ਤਬ ਤਿਨ ਕੋ ਸਿੱਖ੍ਯਾ ਸਿਖਰਾਈ।
-ਤੀਨਹੁ ਮਿਲਹੁ ਪਰਸਪਰ ਜਾਈ ॥੩੫॥
ਦੁਸ਼ਮਨ ਬਲੀ ਅਹੈ ਸਮੁਦਾਈ।
ਪ੍ਰਥਮ ਸਿਰੰਦ ਕਰਹੁ ਤਕਰਾਈ।
ਪੁਨਿ ਤੀਨਹੁ ਲਵਪੁਰਿ ਕੋ ਸਾਧਿ।

ਤਸਕਰ ਦੁਸ਼ਟ ਲੇਹੁ ਸਭਿ ਬਾਂਦਿ ॥੩੬॥
ਪੁਨ ਤੀਨਹੁ ਕਸ਼ਮੀਰ ਸਿਧਾਵੋ।
ਤਿਸ ਕੋ ਸਾਧੋ ਅਪਨਿ ਬਨਾਵੋ।
ਪੁਨ ਤੀਨਹੁ ਗਮਨਹੁ ਹੁਇ ਜੁਦੇ।
ਤ੍ਰੈ ਪੁਰਿ ਕਰਹਿਂ ਰਾਜ ਸ਼ੁਭ† ਤਦੇ[1] ॥੩੭॥

[1]ਤਦ ਨਗਰਾਂ ਦਾ ਰਾਜ ਚੰਗੀਤਰ੍ਹਾਂ ਕਰੋਗੇ। †ਪਾ:-ਸਭਿ।

ਜੁਦੇ ਜੁਦੇ ਜੇ ਪ੍ਰਥਮ ਸਿਧਾਰੋ।
ਹੋਹਿ ਨ ਬਿਜੈ ਕਾਜ ਉਰ ਧਾਰੋ।
ਤੀਨਹੁ ਮਿਲੇ ਕਰਹੁ ਸਭਿ ਕਾਰ-।
ਲਖਿ ਇਹੁ ਤੀਨਹੁ[1] ਤਿਸੀ ਪ੍ਰਕਾਰ ॥੩੮॥

[1]ਭਾਵ ਵਾਸ਼ਨਾ ਛੈ, ਮਨੋ ਨਾਸਤੇ ਬ੍ਰਹਮ ਗਿਆਨ।

ਨ੍ਰਿਪ ਅੱਗਜਾਨ ਜੁ ਚਮੂੰ ਬਿਕਾਰ[1]।

[1]ਅਗਿਆਨ ਰਾਜੇ ਦੀ ਜੋ ਸੈਨਾ ਹੈ ਵਿਕਾਰਾਂ ਦੀ।

ਸਭਿ ਥਲ ਲੀਨ ਗੁਨਨਿ ਬਿਦਾਰ[1]।

[1]ਗੁਣਾਂ ਨੂੰ ਦੂਰ ਕਰਕੇ।

ਖੈ ਵਾਸ਼ਨ ਅਰ ਮਨ ਕੋ ਨਾਸ਼।
ਤੱਤ੍ਵ ਗਜਾਨ ਇਨ ਕਰਿ ਅੱਭਜਾਸ ॥੩੯॥
ਸਾਸ ਸਾਸ ਸਿਮਰਹੁ ਸਤਿਨਾਮ।
ਸਬਦ ਬਿਚਾਰਿ ਲਹੋ ਬਿਸਰਾਮ।'
ਸੁਨਿ ਸਗਰੇ ਮਨ ਆਨੰਦ ਪਾਏ।
ਤਿਮ ਕੀਨਸਿ ਜਿਮ ਗੁਰੂ ਬਤਾਏ ॥੪੦॥
ਜੈਤ[1] ਸਿੰਗਾਰੂ[2] ਜੁਗ ਸਿਖ ਭਾਰੀ।

[1]ਨਾਮ।

ਜੋਧਾ ਬਡੇ ਨ੍ਰਿਭੈ ਉਪਕਾਰੀ।
ਸ੍ਰੀ ਅਰਜਨ ਤਿਨ ਸੰਗ ਉਚਾਰਾ।
'ਹਮ ਸਰੂਪ ਜੋ ਖਸ਼ਟਮ ਧਾਰਾ ॥੪੧॥
ਧਰੈਂ ਸ਼ਸਤ੍ਰ ਦੇ ਦੁਸ਼ਟਨ ਦੰਡ।
ਕਰੈਂ ਤੁਰਕ† ਗਨ ਕੋ ਖੰਡ ਖੰਡ।

†ਪਾ:-ਦੁਸ਼ਟ।

ਆਯੁਧ ਬਿੱਦਜਾ[1] ਕਰਿ ਅੱਭਜਾਸ।

[1]ਸ਼ਸਤ੍ਰ ਵਿੱਦਜਾ।

ਮੀਰਨਿ ਕੀ ਮੀਰੀ ਲੇਂ ਪਾਸ ॥੪੨॥
ਸ਼ਬਦ ਪ੍ਰੀਤਿ ਕਰਿ ਚਿਤ ਇਮ ਦੇਇਂ।

ਪੀਰਨਿ ਕੀ ਪੀਰੀ ਹਰਿ ਲੇਇਂ।
ਨ੍ਰਿਪ ਕੋ ਲਵਣ ਖਾਤਿ ਹੈ ਜੋਇ।
ਨਿਜ ਸਰੀਰ ਕੋ ਅਰਪਹਿ ਸੋਇ ॥੪੩॥
ਹਲਤ ਪਲਤ ਮਹਿਂ ਹਮ ਸੁਖ ਦੈਹੈਂ।
ਇਹਾਂ ਭੁਗਤਿ ਉਤ ਮੁਕਤੀ ਪੈ ਹੈ।
ਮਹਾਂ ਘੋਰ ਕਲਿਜੁਗ ਕੋ ਕਾਲ।
ਨਿਜ ਸਿੱਖਨਿ ਹਮ ਲੇਹਿਂ ਸੰਭਾਲਿ ॥੪੪॥
ਤੁਮ ਅਬਿ ਹਰਿਗੋਬਿੰਦ ਢਿਗ ਰਹੀਏ।
ਆਗਜਾ ਮਾਨਿ ਸਰਬ ਸੁਖ ਲਹੀਏ।
ਤਿਨ ਕੇ ਸੰਗ ਯੁੱਧ ਕੋ ਕਰਿ ਕੈ।
ਤੁਰਕਨਿ ਹਤੋ ਸ਼ਸਤ੍ਰ ਕਰ ਧਰਿ ਕੈ[†]' ॥੪੫॥

[†]ਇਹ ਚੌਪਈ ਅੰਕ ੪੫ ਇਕ ਲਿ: ਨੁਸਖੇ ਵਿਚ ਮਿਲੀ ਹੈ। ਪਰ ਇਹ ਸਹੀ ਅਸਲੀ ਹੁੰਦੀ ਹੈ ਹੋਰਨਾਂ ਲਿਖਾਰੀਆਂ ਤੋਂ ਰਹਿ ਗਈ ਜਾਪਦੀ ਹੈ।

ਹਾਥ ਜੋਰਿ ਸੋ ਮਾਨਤਿ ਭਏ।
ਸ੍ਰੀ ਹਰਿ ਗੋਬਿੰਦ ਢਿਗ ਚਲਿ ਗਏ।
ਰਹੇ ਸਮੀਪ ਸ਼ਸਤ੍ਰ ਧਰਿ ਸੂਰੇ।
ਵਿੱਦਜਾ ਅੱਭਜਾਸਹਿਂ ਗੁਰਪੂਰੇ ॥੪੬॥
ਕਿਤਿਕ ਕਾਲ ਬੀਤਜੋ ਢਿਗ ਰਹੇ।
ਲੇ ਪ੍ਰਵਾਨਗੀ ਗੁਰ ਕੇ ਕਹੇ[1]।

[1]ਪ੍ਰਵਾਨਗੀ (ਆਗਜਾ) ਲੈ ਕੇ ਤੇ ਗੁਰੂ ਜੀ ਦੇ ਆਖਿਆਂ।

ਅਪਨੇ ਸਦਨ ਰਹੇ ਦੁਇ ਮਾਸ।
ਇਕ ਜੋਗੀ ਮਿਲਿ ਕਰਿ ਤਿਨ ਪਾਸ ॥੪੭॥
ਭਯੋ ਪ੍ਰਸੰਨ ਰਸਾਇਨ ਦੀਨਿ।
ਇਕ ਬਿਲ ਭਰਜੋ ਹਰਖ ਕਰਿ ਲੀਨਿ।
ਸੋ ਬਿਚਾਰਿ ਕਰਿ ਢਿਗ ਲੈ ਆਇ।
ਗੁਰ ਖਸ਼ਮ[†] ਕੋ ਸੋ ਅਰਪਾਏ ॥੪੮॥
ਲਗੇ ਸੁਨਾਵਨਿ 'ਗੁਨ ਇਹ ਭਾਰੇ।
ਦਯੋ ਸਿੱਧ ਨੇ ਪਾਰਦ ਮਾਰੇ[1]।
ਬਾਵਨ ਤੋਲੇ ਰੱਤੀ ਪਾਉ[1†]।

[†]ਪਾ:-ਗੁਰ ਪੰਚਮ।

[1]ਮਾਰਿਆ ਹੋਇਆ ਪਾਰਾ।

[1]੫੨ ਤੋਲੇ (ਤਾਂਬੇ) ਵਿੱਚ ਰੱਤੀ ਭਰ (ਪਾਰਾ ਮਾਰਿਆ ਹੋਇਆ) ਪਾਓ। [†]ਸਿੱਖਾਂ ਦੀ ਭਗਤਮਾਲ ਵਿਚ 'ਇਕ

ਰੱਤੀ ਮਣ ਤਾਂਬੇ ਵਿਚ ਪਾਈਐ' ਲਿਖਿਆ ਹੈ।

ਸੁੰਦਰ ਕੰਚਨ ਕਰਤਿ ਸੁਹਾਉ ॥੪੯॥
ਇਕ ਚਾਵਰ ਭਰ ਨਰ ਜੇ ਖਾਵੈ।
ਛੁਧਾ ਸਵਾ ਮਣ ਕੀ ਹੁਇ ਜਾਵੈ।
ਗਜ ਸਮ ਬਲ ਕੋ ਧਾਰਨਿ ਕਰੇ।
ਰੋਗ ਸਰਬ ਤਨ ਕੇ ਪਰਹਰੇ' ॥੫੦॥
ਸ਼੍ਰੀ ਹਰਿ ਗੋਵਿੰਦ† ਉਚਰਜੋ ਤਿਨ ਕੋ।

†ਪਾ:-ਸ਼੍ਰੀ ਗੁਰ ਪੰਚਮ। ਪਰੰਤੂ ੧੧ ਵੀਂ ਵਾਰ ਦੇ ਟੀਕੇ ਵਿਚ ਗੁਰੂ ਹਰਿਗੋਬਿੰਦ ਜੀ ਹੀ ਲਿਖਿਆ ਹੈ।

'ਜਿਨ ਮਾਰਜੋ ਪਾਰਦ ਸਮ ਮਨ ਕੋ।
ਪਾਰੇ ਸਾਥ ਨ ਸੋ ਹਿਤ ਧਰਤਿ।
ਜੋ ਤਾਂਬੇ ਤੇ ਕੰਚਨ ਕਰਤਿ ॥੫੧॥
ਮਨ ਮਾਰੇ ਗੁਨ ਪਾਇ ਅਨੂਪ।
ਜੀਵ ਬਨਹਿ ਪਰਮੇਸ਼ੁਰ ਰੂਪ।
ਤਉ ਕਾਮਨਾ ਪੁਰਹਿਂ[1] ਤੁਮਾਰੀ।'
ਇਕ ਚਾਵਰ ਭਰ ਵਹਿਰ ਨਿਕਾਰੀ ॥੫੨॥

[1]ਪੂਰਨ ਕਰਦੇ ਹਾਂ।

ਊਪਰ ਤਰੇ ਪਾਨ ਦ੍ਵੈ[1] ਦੈ ਕੈ।
ਕਰਜੋ ਖਾਨ ਸਤਿਗੁਰ ਕਰ ਲੈ ਕੈ।
ਪੁਨ ਬਿਲ ਅੰਮ੍ਰਿਤਸਰ ਮਹਿਂ ਗੇਰਾ।
ਕਰਿ ਮੁਰਾਤਬਾ ਤਿਨਹਿ ਉਚੇਰਾ ॥੫੩॥

[1]ਦੋ ਪਾਨ (ਦੇ ਪੱਤੇ)।

ਅਤਿ ਸਮੀਪ ਅਪਨੇ ਕਰਿ ਲੀਨਿ।
ਬਖਸ਼ੀ ਸ਼ਕਤਿ ਮਹਾਂ ਬਲ ਕੀਨਿ।
ਪਰੇ ਜਹਾਂ ਤੁਰਕਨਿ ਸੰਗ੍ਰਾਮੁ।
ਤਹਿਂ ਤਹਿਂ ਕਰੇ ਬਡੇ ਤਿਨ ਕਾਮੁ ॥੫੪॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਖਸ਼ਟ ਸਸ਼ਟੀ ਅੰਸੂ ॥੬੬॥

## ੬੭. [ਜੈਤਾ ਨੰਦਾ ਆਦਿ ਸਿੱਖਾਂ ਪ੍ਰਤਿ ਉਪਦੇਸ਼। ਤਰਨ ਤਾਰਨ]

੬੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬੮

ਦੋਹਰਾ:

ਜੈਤਾ ਨੰਦਾ ਸਿੱਖ ਦ੍ਵੈ, ਸੰਗ ਪਿਰਾਗਾ ਹੋਇ।
ਸ਼੍ਰੀ ਅਰਜਨ ਕੇ ਚਰਨ ਢਿਗ, ਆਇ ਨਿਵੇਂ ਤ੍ਰੈ ਸੋਇ ॥੧॥

ਚੌਪਈ:

ਹਾਥ ਜੋਰਿ ਕਰਿ ਅਰਜ਼ ਗੁਜਾਰੀ।
'ਕੀਜਹਿ ਅਸ ਉਪਦੇਸ਼ ਉਚਾਰੀ।
ਜਿਸ ਤੇ ਅਪਰ ਨ ਕਰਤਬ ਰਹੈ।
ਧਰਹਿਂ ਰਿਦੈ ਆਛੋ ਪਦ ਲਹੈ' ॥੨॥
ਸ਼੍ਰੀ ਮੁਖ ਤੇ ਉਪਦੇਸ਼ ਬਖਾਨਾ।
'ਇੰਦ੍ਰੈ ਰੋਕਹੁ ਬਨਿ ਸਵਧਾਨਾ।
ਸ੍ਵਾਸ ਸ੍ਵਾਸ ਸਿਮਰਹੁ ਅਠ ਜਾਮ।
ਸਭਿ ਤੇ ਊਚ ਵਾਹਿਗੁਰੂ ਨਾਮ ॥੩॥
ਜਬਹਿ ਟਿਕਹਿ ਨਹਿਂ ਬ੍ਰਿਤਿ ਨਿਹਾਰੋ[1]।
ਆਵਹਿ ਵਹਰ[1] ਤ ਸ਼ਬਦ ਉਚਾਰੋ।
ਰਾਖੋ ਪਰਚਾ ਸਤਿਗੁਰ ਬਾਨੀ।
ਤਿਸ ਹੀ ਤੇ ਹੋਵਹੁ ਬ੍ਰਹਮ ਗਜਾਨੀ' ॥੪॥
ਸ਼੍ਰੀ ਸਤਿਗੁਰੂ ਤੇ ਸੁਨਿ ਉਪਦੇਸ਼।
ਲਗੇ ਕਰਨਿ ਤਿਸ ਰੀਤਿ ਹਮੇਸ਼।
ਬਿੱਪ੍ਰਨਿ ਦੇਖਿ ਕਹਜੋ 'ਕਜਾ ਕੀਨਾ?
ਕਰਮ ਕਾਂਡ ਸਗਰੋ ਤਜਿ ਦੀਨਾ ॥੫॥
ਨਿੱਤ ਨਮਿੱਤ ਕਰਮ ਸਭਿ ਤਜਾਗੇ।
ਭ੍ਰਿਸ਼ਟ ਭਏ ਤੁਮ ਕਿਸ ਮਗ ਲਾਗੇ?'
ਗਨ ਪੰਡਿਤ ਮਹਿਂ ਤਿਨਹੁਂ ਬਖਾਨਾ।
'ਮਿਲਜੋ ਹਮਹਿਂ ਸਤਿਗੁਰੂ ਮਹਾਨਾ ॥੬॥
ਤਬਿ ਤੇ ਮ੍ਰਿਤਕ ਪਿਤਾ ਅੱਗਜਾਨ[1]।

[1]ਜਦ ਦੇਖੋ ਕਿ ਬ੍ਰਿਤੀ ਨਹੀਂ ਟਿਕਦੀ।

[1](ਬ੍ਰਿਤੀ) ਬਾਹਰ ਜਦ ਆਵੇ।

[1]ਅੱਗਜਾਨ ਰੂਪੀ ਪਿਤਾ ਮਰ ਗਿਆ।

ਜਨਮਜੋ ਘਰ ਸਪੂਤ ਬ੍ਰਹਮ ਗਜਾਨ।
ਮਰਨ ਜਨਮ ਤੇ ਸੂਤਕ ਭਯੋ।
ਤਬਿ ਤੇ ਕਰਮ ਕਾਂਡ ਮਿਟਿ ਗਯੋ ॥੭॥
ਨਹੀਂ ਕਰਮ ਲੇਖੇ ਸੁ ਲਗੰਤੇ।
ਜਿਨ ਕੇ ਸੂਤਕ ਹੋਤਿ ਭਨੰਤੇ।
ਤੁਮ ਤੇ ਹੀ ਹਮ ਸੁਨਿ ਇਸ ਭਾਂਤਿ।
ਤਜਾਗੇ ਕਰਮ ਜਾਨਿ ਬੱਖਜਾਤਿ ॥੮॥
ਕਹਹੁ ਜਿ ਸੂਤਕ ਥੋਰੋ ਰਹੈ[1]।
ਗੁਰ ਕੀ ਆਗਜਾ ਇਸ ਬਿਧਿ ਅਹੈ।
-ਨਾਭੀ ਤੇ ਜਬਿ ਉਪਜਹਿਂ ਸ੍ਵਾਸ।
ਤਬਿ ਤੋ ਜਨਮ ਸੁ ਹੋਤਿ ਪ੍ਰਕਾਸ਼ ॥੯॥
ਵਹਿਰ ਨਾਸਕਾ ਤੇ ਨਿਕਸਾਇ।
ਤਬਿ ਤਿਨ ਕੋ ਮਰਨ ਹੁਇ ਜਾਇ।
ਸੂਤਕ ਬਿਨਾ ਕਰਮ ਕੋ ਸਮੈ[1]।
ਰਹੈ ਬਿਚਾਰ, ਨ ਪ੍ਰਾਪਤਿ ਹਮੈਂ ॥੧੦॥
ਸ੍ਵਾਸ ਸ੍ਵਾਸ ਮਹਿਂ ਨਾਮ ਅਧਾਰਾ।
ਰਾਖਤਿ ਹੈਂ[1]' ਸਤਿਗੁਰੂ ਉਚਾਰਾ।
ਸੁਨਤਿ ਬਿੱਪ੍ਰ ਤੂਸ਼ਨ ਹੁਇ ਰਹੇ।
ਰਹੇ ਬਿਚਾਰ, ਨ ਉੱਤਰ ਲਹੇ ॥੧੧॥
ਹੁਤੋ ਪਾਠਿਕਾ[1] ਨਾਮ ਤਿਲੋਕਾ।
ਤੋਤਾ ਮਹਿਤਾ ਜਿਸ ਮਨ ਰੋਕਾ।
ਦਰਸ਼ਨ ਸ਼੍ਰੀ ਅਰਜਨ ਕੇ ਆਏ।
ਪਦ ਸਮ ਪਦਮਨਿ ਸੀਸ ਨਿਵਾਏ ॥੧੨॥
ਹਾਥ ਜੋਰਿ ਮੁਖ ਬਾਕ ਉਚਾਰਾ।
'ਸ਼੍ਰੀ ਸਤਿਗੁਰ ਉਪਦੇਸ਼ ਤੁਮਾਰਾ।
-ਰਾਮ ਨਾਮ ਸਿਮਰੋ ਲਿਵ ਲਾਈ[†]।

[1]ਜੇ ਕਹੇ ਸੂਤਕ ਤਾਂ ਥੋੜਾ (ਚਿਰ) ਰਹਿੰਦਾ ਹੈ।

[1]ਕਰਮ ਕਰਨ ਦਾ ਸਮਾਂ।

[1]ਨਾਮ ਦਾ ਆਧਾਰ ਰੱਖਦੇ ਹਾਂ।

[1]ਪਾਠ ਕਰਨ ਵਾਲਾ।

[†]ਰਾਮ ਨਾਮ ਤੋਂ ਮੁਰਾਦ ਪਰਮੇਸ਼ੁਰ ਦਾ ਨਾਮ ਹੈ, ਨਾਂਕਿ ਪਦ-ਰਾਮ-ਦਾ ਸਿਮਰਣ, ਕਿਉਂਕਿ ਥਾਂ ਥਾਂ ਕਵਿ ਜੀ ਸਿਮਰਣ ਵਾਸਤੇ ਪਦ-ਵਾਹਿਗੁਰੂ-ਦੀ

ਵਿਸ਼ੇਸ਼ਤਾ ਦੱਸਦੇ ਚਲੇ ਜਾ ਰਹੇ ਹਨ ਕਿਉਂਕਿ ਹੋਰ ਨਾਮ ਹਨ, ਪਰ ਵਾਹਿਗੁਰੂ ਗੁਰਮੰਤ੍ਰ ਹੈ।

ਇਸ ਤੇ ਨਹੀਂ ਨਰਕ ਮਹਿਂ ਜਾਈ- ॥੧੩॥

ਇਮ ਸੁਨਿ ਬਿੱਪ੍ਰ ਤਰਕਨਾ[1] ਕਰੈਂ।
-ਜੇ ਸਿਮਰਨਿ ਤੇ ਨਰਕ ਨ ਪਰੈਂ।
ਸਭਿ ਜਗ ਰਾਮ ਨਾਮ ਕੋ ਲੇਤਿ।
ਕਯੋਂ ਪੁਨ ਨਰਕ ਪਾਇ ਕਰਿ ਦੇਤਿ ॥੧੪॥

ਜੇ ਇਹ ਸਾਚੁ ਹੋਇ ਜਿਮਿ ਕਹੈਂ।
ਕਯੋਂ ਪ੍ਰਭੁ ਨਰਕ ਬਨਾਵਨਿ ਚਹੈ।
ਸਗਰੇ ਮੁਕਤਿ ਪਾਇਂ ਜਪਿ ਰਾਮ।
ਨਿਸ਼ਫਲ ਕਰੇ ਸੁਰਗ ਕੇ ਧਾਮ ॥੧੫॥

ਨਰਕ ਸੁਰਗ ਦੋਨਹੁਂ ਨਹੀਂ ਚਹੀਯਹਿ।
ਜੇ ਸਿਮਰਨਿ ਤੇ ਮੁਕਤੀ ਲਹੀਯਹਿ।'
ਸੁਨਿ ਸ਼੍ਰੀ ਮੁਖ ਤੇ ਬਾਕ ਉਚਾਰੇ।
'ਨਿਸ਼ਚੈ ਰਾਮ ਜਪਤਿ ਹੈਂ ਸਾਰੇ[†] ॥੧੬॥

ਨਹਿਂ ਪ੍ਰਤੀਤ ਅਰੁ ਮਨ ਨ ਇਕਾਗਰ।
ਕਿਮ ਕਲਜਾਨਹਿਂ ਪਾਇ ਉਜਾਗਰ।
ਕਹਹੁ ਦਿਜਨਿ ਸੰਗ ਏਹੁ ਬ੍ਰਿਤਾਂਤ।
ਰਾਖਸ਼ ਗਹਯੋ[1] ਮ੍ਰਦਾਨਾ ਜਾਤਿ ॥੧੭॥

ਕਰਯੋ ਤੇਲ ਕੋ ਤਪਤ ਕਰਾਹਾ।
ਤਿਸ ਮੈਂ ਕੌਂਡੇ ਪਾਵਨਿ ਚਾਹਾ।
ਸ਼੍ਰੀ ਨਾਨਕ ਉਪਦੇਸ਼ਯੋ ਨਾਮ[1]।
ਸਿਮਰਯੋ ਮਰਦਾਨੇ ਸੁਖ ਧਾਮ ॥੧੮॥

ਤਤਛਿਨ ਸੀਤਲ ਭਯੋ ਕਰਾਹਾ।
ਨਾਮ ਪ੍ਰਤਾਪ ਬਿਦਤ ਜਗ ਮਾਂਹਾ।
ਕਹਹੁ ਦਿਜਨਿ ਸੋ ਅਬਿ ਕੇ ਜਾਇ।
-ਜੇ ਤੁਮ ਸਿਮਰਯੋ ਰਾਮ ਬਨਾਇ

[1]ਨਫਰਤ (ਅ) ਹੁੱਜਤਾਂ।

[†]ਯਥਾ ਗੁਰਵਾਕ:-ਰਾਮ ਨਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ। ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ॥੧॥ ਤਥਾ: ਕਬੀਰ ਰਾਮੈ ਰਾਮ ਕਹੁ ਕਹਿਬੇ ਮਾਹਿ ਬਿਬੇਕ ॥ ਏਕੁ ਅਨੇਕਹਿ ਮਿਲਿ ਗਇਆ ਏਕ ਸਮਾਨਾ ਏਕ ॥੧੯੧॥

[1]ਫੜਿਆ ਸੀ।

[1]ਉਪਦੇਸ਼ਿਆ ਹੋਯਾ ਨਾਮ।

॥੧੯॥
ਕਰਹੁ ਤਪਾਵਨਿ ਤੇਲ ਕਰਾਹਾ।
ਹਮ ਤੁਮ ਪਾਵਹਿਂ ਕਰ[1] ਤਿਸ ਮਾਂਹਾ।
ਇਕ ਸਮ ਸਭਿਨਿ ਰਾਮ ਕੋ ਸਿਮਰਨਿ।
ਤੌਂ ਅਬਿ ਮਿਲਿ ਕੈ ਕੀਜਹਿ ਪਰਖਨਿ ॥੨੦॥
ਜਗ ਤ੍ਰਿਸ਼ਨਾ ਮਹਿਂ ਤਪਤ ਕਰਾਹੇ[1]।
ਦਹੀਯਤਿ ਨਿਤ, ਨਹਿਂ ਨਿਕਸਨਿ ਪਾਹੇ।
ਗੁਰਮੁਖ ਕੋ ਗੁਰ ਬਖਸ਼ਹਿ ਨਾਮ।
ਹਰਿ ਤ੍ਰਿਸ਼ਨਾ, ਮਨ ਲਹਿ ਬਿਸਰਾਮ' ॥੨੧॥
ਸੁਨਿ ਕਰਿ ਸ਼੍ਰੀ ਗੁਰ ਤੇ ਸੋ ਗਏ।
ਪੰਡਿਤ ਬ੍ਰਿੰਦ ਮਿਲਤ ਜਬਿ ਭਏ।
ਸਕਲ ਪ੍ਰਸੰਗ ਸੁਨਾਯਹੁ ਜਬੈ।
ਸੰਕਮਾਨ[1] ਦਿਜ ਹ੍ਵੈ ਕਰਿ ਤਬੈ ॥੨੨॥
ਕੂਰੇ ਭਏ ਹਾਥ ਨਹਿਂ ਘਾਲਾ।
ਇਮ ਸਤਿਗੁਰੂ ਪ੍ਰਤਾਪ ਬਿਸਾਲਾ।
ਤਰਕ ਕਰਨ ਤੇ ਕੀਨਸਿ ਮੌਨ।
ਜਾਨੀ ਮਹਿਮਾ ਬਡ ਗੁਰ ਭੌਨ ॥੨੩॥
ਇਕ ਸਿਖ ਜੜੀਆ ਸਾਂਈ ਦਾਸ।
ਕਰਿ ਗੁਰ ਨਮੋ ਬੈਠਿ ਕਰਿ ਪਾਸ।
ਹਾਥ ਜੋਰਿ ਅਰਦਾਸ ਬਖਾਨੀ।
'ਮੈਂ ਬਹੁ ਸਿੱਖਨਿ ਸੇਵਾ ਠਾਨੀ ॥੨੪॥
ਧਾਰਨ ਕਰਜੋ ਰਿਦੈ ਉਪਦੇਸ਼।
ਸੇਵੌਂ ਤੁਮਰੇ ਚਰਨ ਹਮੇਸ਼।
ਤਊ ਸ਼ਬਦ ਸੁਨਿਬੇ ਕੇ ਕਾਲ।
ਨਹਿਂ ਮਨ ਠਹਿਰਤਿ ਚਪਲ ਬਿਸਾਲ ॥੨੫॥
ਆਪ ਕਹਜੋ -ਮਨ ਕਰਹੁ ਇਕਾਗਰ।
ਪਠਹੁ ਸੁਨਹੁ ਗੁਰ ਸ਼ਬਦ ਉਜਾਗਰ-।'
ਸੁਨਿ ਸ਼੍ਰੀ ਮੁਖ ਤੇ ਜਤਨ ਬਤਾਯੋ।

[1]ਹੱਥ।

[1]ਤ੍ਰਿਸ਼ਨਾ (ਰੂਪ) ਤੱਤੇ ਕੜਾਹੇ ਵਿਚ।

[1]ਸ਼ੰਕਾ ਵਾਲੇ, ਭਾਵ ਕੜਾਹੇ ਵਿਚ ਹਥ ਪਾਉਣੋਂ ਡਰ ਗਏ।

'ਮਨ ਗਤਿ ਕੌ ਅਬਿ ਤੌਂ ਲਖਿ ਪਾਯੋ ॥੨੬॥
ਟਿਕੈ ਕਿ ਨਹੀਂ ਜਾਨ ਸਭਿ ਲੀਨੋ।
ਇਸ ਬਿਧਿ ਕੋ ਪੂਰਬ ਨਹਿਂ ਚੀਨੋ।
ਜਬਿ ਮਨ ਜਾਇ ਕਿਤਹਿ ਲਖਿ ਪਾਵਹੁ[1]।
ਤਬਿ ਤਿਸ† ਮਿੱਥਜਾ ਵਸਤੁ ਦਿਖਾਵਹੁ ॥੧੭॥
ਬਹੁਰ ਮੋਰਿ ਕਰਿ ਸ਼ਬਦ ਮਿਲਾਵਹੁ।
ਜੇ ਚਲਿ ਜਾਵੈ ਫੇਰ ਹਟਾਵਹੁ।
ਜਿਮ ਅਰੀਅਲ ਅਸੁ[1] ਕੋ ਅਸਵਾਰ।
ਸਨੈ ਸਨੈ ਤਿਹ ਅੱਗ੍ਰ ਦਿਖਾਰਿ ॥੨੮॥
ਮੋਰਿ ਬਹੁਰ ਬਾਗਨਿ ਕੋ ਫੇਰਹਿ।
ਫੇਰ ਫੇਰਿ ਨਿਜ ਮਰਜ਼ੀ ਪ੍ਰੇਰਹਿ।
ਕਰਹਿ ਸੁਧਾਰਨਿ ਹਿਤ ਕੋ ਦੈਹੈ[1]।
ਅਰਹਿ ਜਿ, ਤ੍ਰਾਸ ਤਾਂਹਿ ਉਪਜੈ ਹੈ ॥੨੯॥
ਇਸ ਬਿਧਿ ਫੇਰ ਫੇਰ[1] ਮਨ ਜੋਰਹੁ।
ਸੁੱਧ ਹੋਇ ਲਹਿ ਸ੍ਵਾਦਿ, ਨ ਮੋਰਹੁ[1]।'
ਸੁਨਿ ਗੁਰ ਤੇ ਕੀਨਸਿ ਬਿਧਿ ਤੈਸੇ।
ਸਨੇ ਸਨੇ ਮਨ ਬਸਿ ਹੁਇ ਜੈਸੇ ॥੩੦॥
ਆਪਾ ਨਹਿਂ ਜਨਾਇ ਗੁਰ ਆਗੇ।
ਨਿਸ ਦਿਨ ਰਹੇ ਸੇਵ ਮਹਿਂ ਲਾਗੇ।
ਇਮ ਸ਼੍ਰੀ ਗੁਰ ਅੰਮ੍ਰਿਤਸਰ ਮਾਂਹੀ।
ਸਿੱਖਨਿ ਕੋ ਉਪਦੇਸ਼ ਕਰਾਹੀਂ† ॥੩੧॥
ਗੋਇੰਦਵਾਲ ਜਾਨਿ ਕੋ ਚਾਹਾ।
ਸੰਤਤਿ ਗੁਰੂ ਅਮਰ ਕੇ ਪਾਹਾ।
ਕਰਿ ਤਜਾਰੀ ਸਿਖ ਸੰਗ ਬਿਸਾਲ।

[1]ਜਾਣ ਲਵੋ।
†ਪਾ:-ਨਰਕਦ।
[1]ਅੜੀ ਵਾਲੇ ਘੋੜੇ ਦਾ।
[1]ਸੁਧਾਰਦਾ ਹੈ ਦਿਲਾਸਾ ਦੇਕੇ।
[1]ਮੋੜ ਮੋੜਕੇ।
[1]ਜਦ ਮਨ ਸੁੱਧ ਹੋ ਕੇ (ਨਾਮ ਦੇ) ਸ੍ਵਾਦ ਨੂੰ ਲਹੇ ਤਦ ਫਿਰ ਨਾ ਮੋੜੋ ਭਾਵ ਲੱਗਾ ਰਹਿਣ ਦਿਓ।
†ਛਾਪੇ ਦੇ ਨੁਸਖੇ ਵਿਖੇ ਇਹ ਚੌਪਈ ਨਹੀਂ ਹੈ।

ਜਿਨ ਮਹਿਂ ਬ੍ਰਹਮ ਗਜਾਨੀ ਮੁਖ ਜਾਲ
॥੩੨॥
ਬ੍ਰਿਧ ਤੇ ਆਦਿ ਸੇਵ ਗੁਰ ਭੀਨੇ।
ਗਮਨ ਹੇਤੁ ਸਭਿਹਿਨਿ ਮਨ ਕੀਨੇ।
ਸ਼੍ਰੀ ਅਰਜਨ ਗੁਰ ਗੁਨਨਿ ਉਦਾਰ।
ਨਿਤਪ੍ਰਤਿ ਚਾਹਤਿ ਪਰਉਪਕਾਰ
॥੩੩॥
ਜਿਮ ਸੂਰਜ ਕਰ ਮਹਾਂ ਪ੍ਰਕਾਸ਼।
ਸਕਲ ਜਗਤ ਕੋ ਦੇ ਸੁਖਰਾਸਿ।
ਨਿੰਦਕ ਦੁਸ਼ਟ ਉਲੂਕ ਨ ਜਾਨਹਿਂ।
ਅੰਧ ਬਨਹਿਂ ਨਿਜ ਬੁਰਾ ਸੁ ਠਾਨਹਿਂ
॥੩੪॥
ਚਢਿ ਖਾਸੇ ਪਰ ਸਤਿਗੁਰੂ ਚਲੇ।
ਮਾਤਾ ਜੀ ਕਰਿ ਬੰਦਨ ਮਿਲੇ।
'ਰਹਹੁ ਸਦਨ' ਦੇ ਧੀਰਜ ਤੁਰੇ।
ਸਨੈ ਸਨੈ ਮਗ ਚਲਿਬੋ ਕਰੇ ॥੩੫॥
ਕਿਤਿਕ ਕੋਸ ਗਮਨੇ ਥਿਤ ਹੋਏ।
ਉਤਰੇ ਸੁੰਦਰ ਥਲ ਕੋ ਜੋਏ।
ਜਹਾਂ ਤਰਨ ਤਾਰਨ ਇਸਥਾਨ।
ਤੀਰਥ ਦੇਖਯੋ ਲਾਇ ਧਿਆਨ ॥੩੬॥
ਨਰ ਨਾਰੀ ਸ਼ਨਾਨ ਤੇ ਪਾਵਨ[1]। — [1]ਪਾਵਨਗੇ।
ਸ਼ਰਧਾ ਕਰੇ ਕਾਮਨਾ ਪਾਵਨ[1]। — [1]ਪੈਰਾਂ ਨਾਲ ਪ੍ਰੇਮ ਕਰਕੇ ਰਸਤੇ ਵਿਚ ਚੱਲਣਗੇ।
ਮਾਰਗ ਚਲਹਿਂ ਭਾਵ ਤੇ ਪਾਵਨ।
ਮਿਟਹਿਂ ਰੋਗ ਗਨ, ਆਨੰਦ[†] ਪਾਵਨ[1] — [1]ਪਾਵਨਗੇ। [†]ਪਾ:-ਆਦਿਕ = ਸਾਰੇ ਰੋਗ ਆਦਿਕ ਦਾ ਪਾਵਨਾ ਮਿਟ ਜਾਏਗਾ।
॥੩੭॥
ਇਕ ਤੌਂ ਪਲਾਸੂਰ ਤਹਿਂ ਗ੍ਰਾਮ।
ਖਾਨਵਾਲ ਦੂਸਰ ਕੋ ਨਾਮ।
ਇਨ ਤੇ ਆਦਿਕ ਗ੍ਰਾਮ ਜਿ ਔਰ।
ਲਰਤਿ ਪਰਸਪਰ ਰਹਿਂ[1] ਤਿਸ ਠੌਰ — [1]ਲੜਦੇ ਰਹਿੰਦੇ ਸਨ।
॥੩੮॥
ਬਹੁ ਨਰ ਮਰਹਿਂ ਪਰਹਿ ਸੰਗ੍ਰਾਮ।

ਕਰਤੇ ਦ੍ਵੈਖ ਜਾਹਿਂ ਜਮ ਧਾਮ।
ਤਿਨ ਕੋ ਮਹਾਂ ਬਿਲੋਕਯੋ ਝੇਰਾ।
ਸ਼੍ਰੀ ਗੁਰ ਅਰਜਨ ਕੀਨਸਿ ਡੇਰਾ ॥੩੯॥
ਅਗਲੇ ਦਿਨ ਗ੍ਰਾਮੀਨ ਹਕਾਰੇ।
ਲਰਨ ਬਿਖੈ ਬਹੁ ਦੋਸ਼ ਉਚਾਰੇ।
'ਇਕ ਤੌਂ ਤੁਮਰੀ ਮਿਟਹਿ ਲਰਾਈ।
ਦੁਤੀਏ ਧਨ ਲੇਵਹੁ ਮਨ ਭਾਈ ॥੪੦॥
ਤ੍ਰਿਤੀਏ ਗੁਰ ਕੋ ਕਾਰਜ ਇਹਾਂ।
ਚਤੁਰਥ ਨਰ ਪ੍ਰਾਪਤਿ ਫਲ ਮਹਾਂ।
ਦੇਹੁ ਭੂਮਿਕਾ ਗੁਰ ਘਰ ਕੋ ਅਬਿ।
ਦਰਬ ਮੋਲ ਤੇ ਲਿਹੁ ਦੁਗੁਨਾ ਲਬ[1]' ॥੪੧॥

[1](ਜੇ) ਲੋਭ ਹੈ।

ਖਾਨ ਵਾਲ ਕੇ ਖੱਤ੍ਰੀ ਜਾਤਿ।
ਪਲਾਸੂਰ ਰੰਘਰ ਬੱਖਜਾਤ।
-ਮਿਟੈ ਕਲਹਿ ਸਭਿ ਨੇ ਮਨ ਜਾਨਯੋ।
ਕਹਿਬੋ ਸ਼੍ਰੀ ਅਰਜਨ ਕੋ ਮਾਨਯੋ ॥੪੨॥
ਦੀਏ ਰਜਤਪਣ ਲੱਛ ਪ੍ਰਕਾਸ਼।
ਅਧਿਕ ਸਹੰਸ੍ਰ ਸਪਤ ਪੰਚਾਸਿ[1]।
ਲਈ ਭੂਮਿਕਾ ਮੋਲ ਘਨੇਰੀ।
ਦੀਨਸਿ ਦਰਬ ਬ੍ਰਿੰਦ ਤਿਸ ਬੇਰੀ ॥੪੩॥

[1]ਇਕ ਲੱਖ ਸਤਵੰਜਾ ਹਜ਼ਾਰ।

ਰਹਿਨ ਲਗੇ ਸ਼੍ਰੀ ਗੁਰ ਤਿਸ ਥਾਨ।
ਚਿਤਵਹਿਂ ਪਰ ਉਪਕਾਰ ਮਹਾਨ।
ਜਿਮ ਸੂਰਜ ਸਭਿਹਿਨਿ ਸੁਖ ਦੇਤਿ।
ਦੁਖਦ ਅੰਧੇਰਾ ਜਗ ਹਰਿ ਲੇਤਿ ॥੪੪॥
ਜਥਾ ਚੰਦ੍ਰਮਾ ਨਿਜ ਕਰ ਕਰਿ ਕੈ[1]।
ਸਭਿ ਔਸ਼ਧਿ[1] ਮਹਿਂ ਰਸ ਕੋ ਭਰਿ ਕੈ।

[1]ਆਪਣੀਆਂ ਕਿਰਨਾਂ ਕਰਕੇ।
[1]ਭਾਵ, ਦਵਾਈ ਦੀਆਂ ਬੂਟੀਆਂ।

ਜਿਸ ਤੇ ਜੀਵ ਤ੍ਰਿਪਤ ਜਗ ਹੋਇਂ।
ਤਥਾ ਕਰਹਿਂ ਗੁਰ ਹਿਤ ਸਭਿ ਕੋਇ[1] ॥੪੫॥

[1]ਸਭ ਕਿਸੇ ਦਾ ਭਲਾ ਗੁਰੂ ਜੀ ਕਰਦੇ ਹਨ।

ਤਾਲ ਤਰਨ ਤਾਰਨ ਚਹਿ ਲਾਯੋ।
ਸਕਲ ਮਸੰਦਨਿ ਸਾਥ ਬਤਾਯੋ।
ਲਗੇ ਕਰਾਵਨਿ ਬਹੁ ਬਿਧਿ ਤਯਾਰੀ।
ਲਗੇ ਮਜੂਰ ਕਰੇਂ ਗਨ ਕਾਰੀ ॥੪੬॥
ਚੂਨਾ ਅਧਿਕ ਈਂਟਕਾ ਹੇਤੁ।
ਸ੍ਰੀ ਅਰਜਨ ਜੀ ਗਨ ਧਨ ਦੇਤਿ।
ਪੁਨਹਿ ਖਨਨ ਹਿਤ ਕਰਨਿ ਮਹੂਰਤ[†]।

[†]ਮਹੂਰਤ ਦਾ ਭਾਵ ਇੱਥੇ ਭਾਈ ਸਾਹਿਬ ਨੇ ਅਗਲੀਆਂ ਤੁਕਾਂ ਵਿਚ ਆਪ ਦੱਸਿਆ ਹੈ ਜੋ ਕੜਾਹ ਪ੍ਰਸਾਦਿ ਕਰਕੇ ਭਾਈ ਬੁੱਢੇ ਸਾਹਿਬ ਜੀ ਤੋਂ ਅਰਦਾਸਾ ਸੁਧਾਕੇ ਕਾਰਜ ਨੂੰ ਅਰੰਭਿਆ। ੧੭ ਵੈਸਾਖ ਸੰ: ੧੬੪੭ ਬਿ: ਨੂੰ ਮੰਦਰ ਤੇ ਨਗਰ ਦੀ ਨੀਂਹ ਧਰੀ (ਖਾ: ਤਵਾ:)

ਭਏ ਤਯਾਰ ਸਤਿਗੁਰ ਹਿਤ ਪੂਰਤਿ ॥੪੭॥
ਪੰਚਾਂਮ੍ਰਿੱਤ ਘਨੋ ਕਰਵਾਯੋ।
ਸਿਖ ਸੰਗਤ ਤਹਿਂ ਬ੍ਰਿੰਦ ਬੁਲਾਯੋ।
ਅਨਿਕ ਪ੍ਰਕਾਰਨਿ ਕੇ ਉਤਸਾਹ।
ਹੋਤਿ ਪ੍ਰਸੰਨ ਸਿੱਖਯ ਮਨ ਮਾਂਹਿ ॥੪੮॥
ਲਗਯੋ ਦਿਵਾਨ ਅਧਿਕ ਗੁਰ ਪਾਸ।
ਬੋਲੇ ਬਾਕ 'ਕਰਹੁ ਅਰਦਾਸ।'
ਭਾਈ ਬੁੱਢੇ ਕਹੁ ਕਿਯ ਖਰਯੋ।
ਬ੍ਰਹਮ ਸਰੂਪ ਬਿਖੈ ਚਿਤ ਜੁਰਯੋ ॥੪੯॥
ਮਹਾਂ ਸ਼ਕਤਿ ਧਰਿ ਸਿੱਖਯ ਮਹਾਨਾ।
ਕਰ ਤਲ ਫਲ ਸਮ ਰੂਪ ਸੁ ਜਾਨਾ[1]।

[1]ਹੱਥ ਦੀ ਤਲੀ ਵਿਖੇ ਫਲ ਵਾਂਙ ਸ੍ਵੈ ਸਰੂਪ ਨੂੰ (ਜਿਸਨੇ) ਜਾਣਿਆ ਹੈ।

ਰਾਤਿ ਦਯੋਸ ਜਿਸ ਰਹੈ ਸਮਾਧਿ।
ਦਾਤ ਸ਼ਾਂਤਿ ਜੁਤ ਰਿਦਾ ਅਗਾਧਿ ॥੫੦॥

ਖਰੋ ਭਯੋ ਜਬਿ ਗੁਰੂ ਅਗਾਰੀ।
ਹਿਤ ਅਰਦਾਸ ਕਰਨਿ ਸੁਖਕਾਰੀ।
ਖੱਤ੍ਰੀ ਇਕ ਦੇਵੀਚੰਦ ਨਾਮ।
ਗੋਇੰਦਵਾਲ ਹੁਤੋ ਜਿਸ ਧਾਮ ॥੫੧॥
ਦਰਸ਼ਨ ਹੇਤੁ ਗੁਰੂ ਕੇ ਆਵਾ।
ਏਕ ਰੁਪੱਯੋ ਤਾਂਹਿ ਤੁਰਾਵਾ[1]। [1]ਭਨਾਇਆ।
ਆਧੇ ਟਕੇ ਰਾਖਿ ਨਿਜ ਪਾਸ।
ਅਰਧ ਲਏ ਹਿਤ ਗੁਰ ਅਰਦਾਸ ॥੫੨॥
ਗੁਰ ਕੈ ਜਾਇ ਅਗਾਰੀ ਧਰੇ।
ਹਾਥ ਬੰਦਿ ਕਰਿ ਬੈਠਨਿ ਕਰੇ।
ਸ੍ਰੀ ਅਰਜਨ ਅਵਿਲੋਕਿ ਉਚਾਰੀ।
'ਭਾਈ ਬੁੱਢਾ! ਲੇਹੁ ਨਿਹਾਰੀ ॥੫੩॥
ਪੂਰਨ ਤਾਲ ਸਕਲ ਬਿਧਿ ਹੋਇ।
ਰਿਦੇ ਹਮਾਰੇ ਆਇ ਨ ਕੋਇ[1]। [1]ਕੋਈ ਨਹੀਂ ਆਂਵਦੀ।
ਆਧੀ ਭੇਟ ਪ੍ਰਥਮ ਹੀ ਆਈ।
ਆਧੋ ਰਹੈ ਇਹੀ ਲਖਿ ਪਾਈ ॥੫੪॥
ਪੁਰਸ਼ੋਤਮ ਕੀ ਜਥਾ ਰਜਾਇ।
ਹੋਇ ਤਥਾ ਨਹਿਂ ਅਪਰ ਉਪਾਇ।'
ਕਰਿ ਅਰਦਾਸ ਤਿਹਾਵਲ ਕੇਰੀ।
ਸਿਮਰੇ ਸਭਿ ਸਤਿਗੁਰ ਤਿਸ ਬੇਰੀ ॥੫੫॥
ਕਰਜੋ ਮਹੂਰਤ ਖਨਨਿ ਲਗਾਏ।
ਸਿੱਖਜ ਮਿਹਨਤੀ ਨਰ ਸਮੁਦਾਏ।
ਤੀਰਥ ਕੀ ਸੁ ਹੋਨਿ ਲਗਿ ਕਾਰੀ[1]। [1]ਕਾਰ।
ਕਾਰੀਗਰ ਬੁਲਾਇ ਮਤਿ ਭਾਰੀ ॥੫੬॥
ਈਂਟਨਿ ਕੇ ਆਵੇ ਲਗਵਾਏ।
ਚੂਨਾ ਤਜਾਰ ਕਰਹਿਂ ਸਮੁਦਾਏ।
ਤਾਲ ਬਿਸਾਲ ਅਰੰਭਨਿ ਕੀਨਾ।
ਮਨੋ ਮਾਨਸਰ ਹੋਇ ਨਵੀਨਾ ॥੫੭॥
ਸ਼ਿਲਪੀ[1] ਲਗੇ ਚਿਨਨਿ ਸੰਪਾਨਿ[2]। [1]ਕਾਰੀਗਰ। [2]ਪੌੜੀਆਂ।

ਲਾਵਹਿਂ ਚੂਨੋ ਈਟ ਮਹਾਨ।
ਕਹ੍ਯੋ ਮਸੰਦਨਿ ਸੋਂ ਗੁਰ ਬੈਨ।
'ਕਰਵਾਵਹੁ ਕਾਰਜ ਸ਼ੁਭ ਦੈਨ[1] ॥੫੮॥

[1]ਦੇਕੇ (ਪਦਾਰਥ)।

ਸਤਿਗੁਰ ਕੇ ਘਰ ਤੋਟਿ ਨ ਕਾਈ।
ਮਿਹਨਤ ਦੇਹੁ ਮਜੂਰ ਸਵਾਈ।
ਜਿਸ ਤੇ ਹੋਇ ਅਖਲ ਇਹੁ ਤਾਲ।
ਤਥਾ ਕਰਹੁ ਤੁਮ ਸੁਮਤਿ ਸੰਭਾਲ' ॥੫੯॥
ਇਸ ਬਿਧਿ ਹੁਕਮ ਪਾਇ ਗੁਰ ਕੇਰਾ।
ਕਹਿ ਕਹਿ ਕੋ ਨਿਕਰਾਇਂ† ਬਡੇਰਾ[1]।

[1]ਆਖ ਆਖ ਕੇ ਵੱਡਾ ਨਿਕਲਵਾਉਂਦੇ ਹਨ (ਤਲਾ)।
†ਪਾ:-ਕਾਜ ਕਰਾਇਂ। ਕੋ ਜਿ ਕਰਾਇਂ।

ਸ਼ਿਲਪਨਿ ਤੇ ਸੁ ਕਰਾਵਤਿ ਰਹੈਂ।
'ਚੂਨਾ ਈਟ ਪੁਚਾਵਹੁ' ਕਹੈਂ ॥੬੦॥
ਕਬਿ ਕਬਿ ਸ਼੍ਰੀ ਗੁਰ ਦੇਖਹਿਂ ਜਾਈ।
ਲਗੇ ਕਾਰ ਜਹਿਂ ਸਿਖ ਸਮੁਦਾਈ।
ਨਿਜ ਕੱਲਜਾਨ ਚਹੈਂ ਕਰਿ ਸੇਵਾ।
ਜਿਸ ਤੇ ਹੁਇ ਪ੍ਰਸੰਨ ਗੁਰਦੇਵਾ ॥੬੧॥
ਇਸ ਬਿਧਿ ਕੇਤੇ ਦਿਵਸ ਬਿਤਾਏ।
ਸ਼੍ਰੀ ਅਰਜਨ ਉਪਕਾਰ ਕਰਾਏ।
ਪੂਰਬ ਦਿਸ਼ਿ ਕੀ ਬਨਹਿਂ ਸੁਪਾਨ।
ਨਰਨਿ ਭੀਰ ਬਹੁ ਹੁਇ ਤਿਸ ਥਾਨ ॥੬੨॥
ਆਵਹਿ ਸੰਗਤਿ ਕਾਬਲ ਕੇਰੀ।
ਬਲਖ ਬੁਖਾਰੇ ਨਗਰ ਘਨੇਰੀ।
ਧੰਨੀ ਘੇਪ ਪਿਸ਼ੌਰ ਜਿ ਬਾਸੀ।
ਪੁਰਿ ਮੁਲਤਾਨ, ਸ਼ਿਕਾਰ ਪੁਰਾ ਸੀ ॥੬੩॥
ਇਤ ਦੱਖਣ ਅਰ ਪੂਰਬ ਕੇਰੀ।
ਸੰਗਤਿ ਦਰਸ਼ੈ ਆਇ ਬਡੇਰੀ।
ਕਿਤਿਕ ਦੇਸ਼ ਗਿਨੀਅਹਿ ਜਗ ਕੇਰੇ।

ਜੇ ਆਵਤਿ ਗੁਰ ਦਰਸ਼ਨ ਹੇਰੇ ॥੬੪॥
ਤੀਰਥ ਕਾਰ ਕਰਹਿਂ ਸੋ ਆਇ।
ਤਿਸ ਪਰ ਹੋਵਤਿ ਖੁਸ਼ੀ ਸਿਵਾਇ।
ਸਤਿਗੁਰ ਕੋ ਰੁਖ਼ ਦੇਖਹਿਂ ਜਯੋਂ ਜਯੋਂ।
ਖਨਹਿਂ ਕਾਰ ਕਰਿ ਹੈਂ ਨਰ ਤਯੋਂ ਤਯੋਂ
॥੬੫॥
ਇਸ ਬਿਧਿ ਕੇਤੇ ਮਾਸ ਬਿਤਾਏ।
ਪੂਰਬ ਦਿਸ਼ਿ ਸੌਪਾਨ ਬਨਾਏ।
ਕੇਤਿਕ ਖਨੀ ਭੂਮਕਾ ਤਹਾ।
ਗੁਰੂ ਕਾਮ -ਤੀਰਥ ਹੁਇ ਮਹਾਂ[1]-
॥੬੬॥

[1]ਗੁਰੂ ਜੀ ਦੀ ਇੱਛਾ ਹੈ ਇਹ ਬੜਾ ਤੀਰਥ ਹੋਵੇ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਤਰਨ ਤਾਰਨ' ਪ੍ਰਸੰਗ ਬਰਨਨੰ ਨਾਮ ਸਪਤ ਸਸ਼ਟੀ ਅੰਸੂ ॥੬੭॥

## ੬੮. [ਤਰਨ ਤਾਰਨ ਸਰੋਵਰ]

੬੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬੯

ਦੋਹਰਾ:

ਦਿਨ ਦਿਨ ਪ੍ਰਤਿ ਤੀਰਥ ਬਨਤਿ,
ਸਤਿਗੁਰ ਕਰਹਿਂ ਤਗੀਦ।
ਆਪ ਆਪਨੇ ਕਾਜ ਕਰਿ, ਸੰਧਯਾ ਹੋਤ
ਰਸੀਦ[1] ॥੧॥

[1]ਪਹੁੰਚਦੇ ਹਨ (ਆਪਣੇ ਘਰੀਂ) (ਅ) ਜਾਂ ਸੰਧਯਾ ਨੂੰ ਆਪੋ ਆਪਣੇ ਕੀਤੇ ਕੰਮਾਂ ਨੂੰ (ਲਿਖਾਕੇ) ਰਸੀਦ (ਰੁੱਕਾ) ਲੈਂਦੇ ਹਨ।

ਚੌਪਈ:

ਨਿਤ ਪ੍ਰਤਿ ਸਤਿਗੁਰ ਸੁਧਿ ਸਭ ਲਹੈਂ।
'ਕਰਹੁ ਭਲੇ ਤੂਰਨ' ਤਿਨ ਕਹੈਂ।
ਈਂਟਨਿ ਕੇ ਸਮੁਦਾਇ ਪਜਾਵੈ।
ਬਹੁ ਨਰ ਲਾਗੇ ਤਿਨਹਿ ਪਕਾਵੈਂ ॥੨॥
ਤਹਾਂ ਨੂਰਦੀਂ ਤੁਰਕ ਹੰਕਾਰੀ।
ਸਿਫਤੀ ਪਰਵਦਿਗਾਰ[1] ਬਿਸਾਰੀ।
ਹੁਤੋ ਤਹਾਂ ਤੇ ਕੋਸ ਅਢਾਈ।
ਚਿਨਵਾਵਤਿ ਸੋ ਅਪਨਿ ਸਰਾਈ ॥੩॥

[1]ਪਰਮਾਤਮਾ ਦੀ।

ਰਹਿਤੋ ਹੁਤੋ ਦਿਲੀਸ਼ੁਰ ਤੀਰ।
ਯਾਂ ਤੇ ਗਰਬਤਿ ਮੂਢ ਅਧੀਰ।
ਤਿਸ ਕੇ ਚਿਨਤਿ ਈਂਟ ਥਰ ਗਈ।
ਕਿਤ ਤੇ ਹਾਥ ਨ ਆਵਤਿ ਭਈ ॥੪॥
ਅਟਕ ਰਹੀ ਤਿਸ ਕਾਰ ਉਸਾਰੀ[1]।
ਖੋਜਿ ਰਹੇ ਨਹਿਂ ਨਿਕਟ ਨਿਹਾਰੀ।
ਤਬਿ ਕਿਸਹੂੰ ਨੇ ਤਿਹ ਸੋਂ ਕਹਯੋ।
'ਸੁਨਹੁ ਕਾਜ ਮੈਂ ਤੁਮਰੋ ਲਹਯੋ ॥੫॥

[1]ਉਸਾਰੀ ਦੀ ਕਾਰ।

ਸ਼੍ਰੀ ਗੁਰ ਰਾਮਦਾਸ ਕੇ ਨੰਦ।
ਕਰਿਵਾਵਤਿ ਹੈਂ ਤਾਲ ਬਿਲੰਦ।
ਤਿਨ ਕੇ ਆਵੇ ਭਏ ਤਯਾਰ।
ਬਡੀ ਈਂਟਕਾ ਪਾਕੀ ਸਾਰ ॥੬॥
ਸੋ ਅਨਵਾਇ ਲੇਹੁ ਇਸ ਥਾਨ।
ਸਰੈ ਕਾਰ ਤੁਮਰੋ ਹਿਤ ਠਾਨਿ[1]।
ਅਪਰ ਨਿਕਟਿ ਦ੍ਰਿਸ਼ਟੀ ਨਹਿਂ ਆਵੈ।

[1]ਤੁਹਾਡਾ ਕੰਮ ਸਰ ਜਾਏਗਾ, ਪ੍ਰੇਮ ਕਰਕੇ (ਇਹ ਬਾਤ ਮੈਂ ਕਹੀ ਹੈ)।

ਦੂਰਿ ਹੋਹਿਂ ਤੌਂ ਕੌਨ ਸੁ ਲਜਾਵੈ' ॥੭॥
ਖੋਜਾ ਨੂਰ ਦੀਨ ਸੁਨਿ ਰਹ੍ਯੋ।
ਨਹੀਂ ਬਾਕ ਲਜਾਵਨਿ ਤਬਿ ਕਹ੍ਯੋ।
ਹੁਤੋ ਅਮਾਨਤ ਖਾਨ ਪਠਾਨ।
ਸੋ ਭੀ ਚਿਨਵਾਵਤਿ ਇਕ ਥਾਨ ॥੮॥
ਹੁਤੋ ਤਰਨ ਤਾਰਨ ਜੀ ਨੇਰੇ।
ਚਹਤਿ ਈਂਟਕਾ ਚਿਨਨਿ ਘਨੇਰੇ[1]।
ਗ੍ਰਾਮ ਨੁਰੰਗਾਬਾਦ ਮਝਾਰ।
ਰਾਹਕ ਬਸਤਿ ਧਨਾਢ ਉਦਾਰ ॥੯॥
ਤਿਸ ਕੋ ਬੂਝਨਿ ਕੀਨਿ ਪਠਾਨ।
'ਕਿਤ ਤੇ ਆਇ ਈਂਟਕਾ ਪਾਨ?
ਮੈਂ ਸਰਾਇ ਅਬਿ ਲਾਗਿ ਬਨਾਵਨਿ।
ਪਾਤਿਸ਼ਾਹਿ ਕੀਨਸਿ ਫੁਰਮਾਵਨਿ ॥੧੦॥
ਸਭਿ ਉਮਰਾਵਨਿ ਕਹੁ ਦਿਯ ਥਾਨ।
ਨਿਜ ਨਾਮਨਿ ਪਰ ਕਰਹਿਂ ਮਕਾਨ।
ਨੂਰਦੀਨ ਖੋਜੇ ਢਿਗ ਜਾਇ[1]।
ਦੇਹਿ ਈਂਟ, ਕੈ ਦੇਹਿ ਬਤਾਇ' ॥੧੧॥
ਸੁਨਤਿ ਚੌਧਰੀ ਕਰਿ ਅਹਿਲਾਦ।
ਗ੍ਰਾਮ ਜੁ ਬਸੈ[1] ਨੁਰੰਗਾਬਾਦ।
-ਇਸ ਕੈ ਆਇ ਈਂਟਕਾ ਹਾਥ।
ਮੈਂ ਭੀ ਲੇਉਂ ਇੱਛਤਿ ਸਾਥ[1]- ॥੧੨॥
ਸੁਨਿ ਕੈ ਨੂਰਦੀਨ ਢਿਗ ਗਯੋ।
ਜਹਾਂ ਸਰਾਇ ਚਿਨਾਵਤਿ ਭਯੋ।
ਕਹੀ ਅਮਾਨਤ ਖਾਂ ਕੀ ਬਾਤ।
ਸੁਨਿ ਕੈ ਬੋਲ੍ਯੋ ਸਮ ਮੁਸਕਾਤ[1] ॥੧੩॥
'ਹਮ ਕੋ ਤੁਮ ਤੇ ਚਾਹਿ ਘਨੇਰੀ।
ਕਰਹਿਂ ਟੋਰ ਬਹੁ ਥਾਨਨਿ ਹੇਰੀ।
ਸ੍ਰੀ ਅਰਜਨ ਗੁਰ ਹਿੰਦੁ ਬਿਸਾਲ।

[1]ਚਿਨਣੇ ਲਈ ਬਹੁਤੀਆਂ।

[1]ਪਠਾਨ ਕਹਿੰਦਾ ਹੈ ਜ਼ਿਮੀਂਦਾਰ ਨੂੰ) ਕਿ ਤੂੰ ਨੂਰ ਦੀਨ ਖੋਜੇ ਪਾਸ ਜਾਹ।

[1]ਬਸਦਾ ਸੀ।

[1]ਨਾਲ ਹੀ ਲੋੜ ਮੂਜਬ ਮੈਂ ਬੀ ਲੈ ਲਵਾਂਗਾ।

[1]ਸਮਾਨ ਭਾਵ ਥੋੜਾ ਜਿਹਾ ਹੱਸਕੇ।

ਸੋ ਕਰਿਵਾਵਤਿ ਇਹ ਠਾਂ ਤਾਲ ॥੧੪॥
ਆਵੇ ਤਿਨਹੁ ਬ੍ਰਿੰਦ ਲਗਵਾਏ।
ਬਡੀ ਈਂਟ ਅਰੁ ਭਲੇ ਪਕਾਏ।
ਖਾਨ ਕਾਜ ਅਰੁ ਹੋਇ ਹਮਾਰੋ।
ਮਿਲਿ ਕੈ ਲਿਹੁ ਨਹਿਂ ਕਰਹਿ ਪੁਕਾਰੋ ॥੧੫॥
-ਦੇਹੁ ਉਧਾਰੀ- ਕਹਿ ਕੈ ਲੇਹੁ।
ਜਬਰੀ ਤੁਮ ਸੋਂ ਕਰੈਂ ਨ ਕੇਹੁ।'
ਇਮ ਮਸਲਤ ਕਰਿ ਆਪਸ ਮਾਂਹੀ।
ਫਿਰਤਿ[1] ਚੌਧਰੀ ਨੇ ਠਹਿਰਾਹੀ ॥੧੬॥
ਆਇ ਵਹਿਰ ਤੇ ਲਿਏ ਪਜਾਵੈ।
ਨਿਜ ਨਿਜ ਗ੍ਰਾਮਨਿ ਈਂਟ ਢੁਵਾਵੇ।
ਸਿੱਖ ਕੁਲਾਲ ਆਇ ਗੁਰ ਪਾਸ।
ਹਾਥ ਜੋਰਿ ਕੀਨਸਿ ਅਰਦਾਸ ॥੧੭॥
'ਤੁਰਕ ਸਮੂਹ ਵਹਿਰ ਚਲਿ ਆਏ।
ਹੁਕਮ ਕਰਤਿ ਹਮ ਸਾਥ ਅਲਾਏ।
-ਨੂਰੋ ਦੀਨ ਅਮਾਨਤ ਖਾਨ।
ਦੋਨਹੁਂ ਨਿਕਟ ਚਿਨਾਇਂ ਮਕਾਨ ॥੧੮॥
ਚਾਹਿ ਈਂਟਕਾ ਤਿਨ ਕਹੁ ਭਈ।
ਕਰਿ ਉਧਾਰ ਤੁਮ ਤੇ ਹਮ ਲਈ-।
ਇਹ ਕਹਿ ਲਗੇ ਲਦਾਵਨਿ ਗਾਡੇ।
ਗਿਨਤੀ ਮਿਨਤੀ ਦੀਨਸਿ ਛਾਡੇ' ॥੧੯॥
ਸੁਨਿ ਬੋਲੇ ਸ੍ਰੀ ਅਰਜਨ ਨਾਥ।
'ਹਮ ਕੋ ਕਜਾ ਹੈ ਗਿਨਤੀ ਸਾਥ।
ਜਹਾਂ ਈਟਕਾ ਲਗੈ ਹਮਾਰੀ।
ਤਹਿਂ ਕੀ ਲਿਆਵਹਿਂ ਜੜਾਂ ਉਖਾਰੀ ॥੨੦॥
ਸਰਬ ਕੋਟ ਚਹੁਂ ਗਿਰਦ ਬਿਸਾਲਾ।

[1]ਫੇਰੇ ਦੀ ਉਜਰਤ।

ਢਹਿ ਆਵਹਿਂ ਇਹ ਠਾਂ ਜਿਸ ਕਾਲਾ।
ਤਬਿ ਇਹ ਪੂਰਨ ਹੋਇ ਤੜਾਗ।
ਕਰਹਿ ਸਿੱਖ ਮੇਰੋ ਬਡ ਭਾਗ ॥੨੧॥
ਤੁਰਕ ਸਕਲ ਜੀ ਜਹਾਂ ਉਖਾਰਹਿ।
ਸਨਮੁਖ ਲੜਹਿ ਤਾਂਹਿ ਕੋ ਮਾਰਹਿ।
ਬ੍ਰਧਹਿ ਤੇਜ ਹਿੰਦਨਿ ਕੋ ਜੋਰ।
ਤਬਿ ਇਹ ਤਾਲ ਹੋਇ ਚਹੁੰ ਓਰ ॥੨੨॥
ਮੇਲਾ ਹੋਇ ਅਮੱਸਜਾ ਭਾਰੀ।
ਲਹੈਂ ਕਾਮਨਾ ਲੋਕ ਉਦਾਰੀ।
ਰੋਗ ਬ੍ਰਿੰਦ ਕੋ ਬਰਜਨਿ ਕਰਿਹੀਂ।
ਨਾਮ -ਤਾਰਨਤਾਰਨ- ਸੁ ਉਚਰਿਹੀਂ ॥੨੩॥
ਦਰਸ ਮਾਸ ਭਾਦ੍ਰੋਂ ਪਦ[1] ਜੋਇ।
ਜਹਾਂ ਮਹਾਤਮ ਇਸ ਕੋ ਹੋਇ।
ਸਗਰੇ ਪਾਪ ਬਿਦਾਰਨਿ ਕਰੈ।
ਸ਼ਰਧਾ ਧਰਿ ਸ਼ਨਾਨ ਜੇ ਧਰੈ' ॥੨੪॥
ਇਮ ਕਹਿ ਸਤਿਗੁਰ ਤੂਸ਼ਨ ਰਹੇ।
ਚਲਨਿ ਭੋਰ ਕੋ ਚਿਤ ਮਹਿਂ ਚਹੇ।
ਤਿਸ ਦਿਨ ਡੇਰੋ ਤਹੀਂ ਟਿਕਾਏ।
ਸ਼੍ਰੀ ਅਰਜਨ ਚਿਤ ਸ਼ਾਂਤਿ ਬ੍ਰਿਧਾਏ ॥੨੫॥
ਨਹੀਂ ਸ਼੍ਰਾਪ ਤਬਿ ਕ੍ਰੂਰ ਉਚਾਰਸਿ।
ਜਿਸ ਤੇ ਦੁਸ਼ਟ ਦਗਧ ਹ੍ਵੈ ਛਾਰਸਿ।
ਛਿਮਾਵਾਨ ਮਹਿਂ ਸ੍ਰੇਸ਼ਟ ਰੂਪ।
ਮਹਾਂ ਸ਼ਕਤਿ ਧਰਿ ਧੀਰ ਅਨੂਪ ॥੨੬॥
ਸਮ ਦਮ ਕੇ ਜੁਤ ਰਿਦਾ ਉਦਾਰ।
ਧਰਮ ਆਤਮਾ ਸਹਤ ਬਿਚਾਰ।
ਮਨਹੁ ਧਰਮ ਕੀ ਧੁਜਾ ਸਰੀਰ।
ਪਰਉਪਕਾਰੀ ਪਰਮ ਅਭੀਰ[1] ॥੨੭॥

[1]ਭਾਦ੍ਰੋਂ ਦੇ ਮਹੀਨੇ ਦੀ ਮੱਸਜਾ।

[1]ਮਹਾਨ ਸੂਰਮੇ।

ਜਮ ਬਸਿ ਜੀਵ ਨਰਕ ਮੋ ਪਰਤੇ।
ਤਿਨ੍ਹੋ ਬਿਲੋਕਤਿ ਕਰੁਨਾ ਕਰਤੇ।
ਭਲੇ ਪੰਥ ਪਰ ਸੁਖ ਕੋ ਪਾਵੈਂ।
ਇਸ ਪ੍ਰਕਾਰ ਕੇ ਬਜੋਂਤ ਬਨਾਵੈਂ ॥੨੮॥

ਤੀਰਥ ਕੀ ਤਬਿ ਕਾਰ ਹਟਾਇ।
ਲਖਜੋ[1] ਭਵਿੱਖਜਤ ਜਿਮ ਹ੍ਵੈ ਜਾਇ।
ਅਜਰ ਜਰਨ ਨਿਸਠਤਿ[1] ਬ੍ਰਹਮ ਗਜਾਨੀ।
ਮੋਹ ਬਿਦਾਰਨਿ ਉਚਰਤਿ ਬਾਨੀ ॥੨੯॥

[1]ਜਾਣਿਆਂ।

[1]ਦ੍ਰਿੜ੍ਹ, ਪੂਰਨ ਸਿੱਧ ਅਵਸਥਾ [ਸੰਸ: ਨਿਖ੍ਰਿਤ]

ਨੈਨ ਰਸੀਲੇ ਕਰੁਨਾ ਰਸੇ।
ਜਿਨ ਮਹਿਂ ਪ੍ਰੇਮ ਰਹੈ ਨਿਤ ਬਸੇ।
ਜਗ ਗੁਰਤਾ ਬਰ ਤਖਤ ਬਿਰਾਜੇ।
ਦਰਸਹਿਂ ਸਹਿ ਸ਼ਰਧਾ ਅਘ ਭਾਜੇ ॥੩੦॥

ਨੂਰੋ ਦੀਨ ਅਮਾਨਤ ਖਾਨ।
ਤਿਨਹੁਂ ਸੁਨੀ ਸੁਧਿ ਸਗਰੀ ਕਾਨ।
'ਤੀਰਥ ਕਰਿਬੇ ਤੇ ਹਟਿ ਰਹੇ।
ਕੂਚ ਕਰਨਿ ਚਲਿਬੇ ਚਿਤ ਚਹੇ ॥੩੧॥

ਮਿਲਿ ਦੋਨੋ ਇਕ ਮਨੁਜ ਪਠਾਵਾ।
-ਸ਼ਾਹੁ ਸੁਨੈ ਨਹਿਂ- ਚਿਤ ਡਰ ਪਾਵਾ।
ਆਇ ਗੁਰੂ ਕੇ ਕਹਜੋ ਅਗਾਰੀ।
'ਤੁਮ ਕਜੋਂ ਬਰਜੀ ਤਾਲ ਉਸਾਰੀ† ॥੩੨॥

†ਇਸਦਾ ਇਹ ਭਾਵ ਨਹੀਂ ਕਿ ਮੰਦਰ ਨਹੀਂ ਸੀ ਬਣਿਆਂ ਯਾ ਸਰੋਵਰ ਨਹੀਂ ਸੀ ਖਨਿਆਂ ਗਿਆ। ਤਾਲ ਦਾ ਕੁਛ ਹਿਸਾ ਪੱਕਾ ਬਣ ਰਿਹਾ ਸੀ ਜਦੋਂ ਇੱਟਾਂ ਲੁੱਟੀਆਂ ਗਈਆਂ ਸਨ।

ਜਿਤਿਕ ਪਜਾਵੇ ਪਰ ਲਗਿ ਦਰਬਾ।
ਕਹਿ ਹਮ ਤੇ ਅਬਿ ਲੀਜਹਿ ਸਰਬਾ।
ਅਪਰ ਈਂਟਕਾ ਦੇਹੁ ਚਢਾਇ।
ਕਰਤਿ ਕਾਰ[1] ਸਗਰੀ ਪਕ ਜਾਇਂ

[1]ਭਾਵ ਤਲਾ ਦੀ ਗਾਰ ਕਢਦਿਆਂ ਤਕ।

॥੩੩॥
ਆਗੈ ਕੋ ਹਮ ਲੇਹਿਂ ਨ ਕੋਈ।
ਬੈਠੇ ਰਚਹੁ ਅਪਨਿ ਸਰ ਜੋਈ।
ਬਨੀ ਜ਼ਰੂਰਤ ਹਮ ਕੋ ਭਾਰੀ।
ਸ਼ਾਹੁ ਨਿਦੇਸ਼[1] ਜੁ ਸ਼ੀਘ੍ਰ ਉਚਾਰੀ [1]ਹੁਕਮ।
॥੩੪॥
-ਰਹੁ ਸਰਾਇ ਤੁਰਤ ਹੀ ਤਜਾਰੇ-।
ਯਾਂ ਤੇ ਆਵੇ ਲਏ ਤੁਮਾਰੇ।
ਤਿਸ ਕੋ ਲੀਜੈ ਮੋਲ ਸਵਾਯਾ।
ਦਿਹੁ ਆਇਸੁ ਪੁਨ ਲਗਹਿਂ ਪਜਾਯਾ'
॥੩੫॥
ਸ੍ਰੀ ਅਰਜਨ ਪੁਨ ਕੀਨਿ ਬਖਾਨ।
'ਕਰਜੋ ਮੋਲ ਬਲ ਲਾਇ ਮਹਾਨ[1]। [1]ਬਹੁਤ ਬਲ ਦਾ ਲਾਵਣਾ ਰੂਪ ਮੁੱਲ ਤੁਸਾਂ ਕੀਤਾ ਹੈ।
ਸੋਈ ਮੋਲ ਦੇਹਿਂ ਹਮ ਤੁਮੈ।
ਜਬਿ ਹੀ ਆਇ ਜਾਇਗੋ ਸਮੈ ॥੩੬॥
ਹਮਰੇ ਸਿਖ ਹ੍ਵੈ ਹੈਂ ਬਲਿਭਾਰੀ।
ਨਿਜ ਬਲ ਕਰਿ ਲੇ ਨੀਵ ਉਖਾਰੀ।
ਢਹੈਂ ਸਦਨ ਜੇ ਪਾਕ ਬਨਾਏ।
ਇਹੀ ਈਂਟਕਾ ਲਾਗਹਿਂ ਆਏ[†]
॥੩੭॥

[†]੧੯੨੩ ਨੂੰ ਖੁਸ਼ਾਲ ਸਿੰਘ ਫੈਜ਼ੁੱਲਾ ਪੁਰੀਏ ਦੇ ਪੁੱਤ੍ਰ ਸਰਦਾਰ ਬੁਧ ਸਿੰਘ ਨੇ ਤੇ ਜੱਸਾ ਸਿੰਘ ਰਾਮਗੜੀਏ ਨੇ ਇਹ ਵਾਕ ਪੂਰੇ ਕੀਤੇ। ਫਿਰ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸਰੋਵਰ ਦੇ ਦੋ ਪਾਸਿਆਂ ਦੀ ਤੇ ਪ੍ਰਕ੍ਰਮਾਂ ਦੀ ਤੇ ਹੋਰ ਸੇਵਾ ਪੂਰੀ ਕੀਤੀ ਗਈ। ਕੰਵਰ ਨੌਨਿਹਾਲ ਸਿੰਘ ਨੇ ਮੁਨਾਰਾ ਬਣਵਾਯਾ ਤੇ ਪ੍ਰਕਰਮਾ ਪੱਕੀ ਕੀਤੀ।

ਜਿਮ ਬਲ ਮੋਲ[1] ਤੁਮਹੁ ਨੇ ਦੀਨਿ। [1]ਬਲ ਰੂਪ ਮੁੱਲ।
ਈਂਟ ਪਜਾਵਨਿ ਕੀ ਸਭਿ ਲੀਨ।
ਸੋ ਬਲ ਮੋਲ ਦੇਹਿੰਗੇ ਤੁਮ ਕੋ।
ਤਬੈ ਤਜਾਰ ਤੀਰਥ ਹੁਇ ਹਮ ਕੋ
॥੩੮॥
ਅਬਿ ਤੇ ਜਾਇ ਕਹਹੁ ਇਹ ਬਾਤ।
ਤੀਰਥ ਬਨਹਿਂ ਤੁਰਕ ਕਰ ਘਾਤਿ[1]।' [1]ਤੁਰਕਾਂ ਦਾ ਨਾਸ਼ ਕਰਕੇ।
ਸੁਨਿ ਕੈ ਰਿਸ ਜੁਤਿ ਗੁਰ ਕੇ ਬੈਨ।
ਗਮਨਜੋ ਸੋ ਨਰ ਕਰਿ ਤਰ ਨੈਨ

॥੩੯॥
ਸਭਾ ਬਿਖੈ ਸਭਿਹੂੰਨਿ ਸੁਨਾਈ।
ਸੁਨਿ ਕਰਿ ਨੂਰਦੀਨ ਰਿਸ ਖਾਈ।
'ਕਜਾ ਕਰਿ ਲੇਹਿ ਕਹੈ ਜੇ ਐਸੇ।'
ਲਗਜੋ ਚਿਨਾਵਨਿ ਮੂਰਖ[1] ਤੈਸੇ [1]ਭਾਵ ਨੂਰ ਦੀਨ।
॥੪੦॥
ਸ੍ਰੀ ਗੁਰ ਕਰਜੋ ਕੂਚ, ਹਟਿ ਆਏ।
ਰਾਮਦਾਸ ਪੁਰਿ ਬਿਖੈ ਸੁਹਾਏ।
ਸ੍ਰੀ ਗੁਰ ਹਰਿਗੁਬਿੰਦ ਸੰਗ ਮਿਲੇ।
ਅੰਕ ਬਿਠਾਇ ਪ੍ਰੇਮ ਕਰਿ ਭਲੇ ॥੪੧॥
ਅਪਰ ਸਰਬ ਸਿਖ ਕਰਿ ਕਰਿ ਬੰਦਨ।
ਦਰਸਹਿਂ ਦਰਸ਼ਨ ਦੋਸ਼ ਨਿਕੰਦਨ।
ਭਈ ਰੈਨ ਮੰਦਨ ਨਿਜ ਗਏ।
ਮਿਲੇ ਸਕਲ ਆਨੰਦ ਮਨ ਭਏ
॥੪੨॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਤਰਨ ਤਾਰਨ' ਪ੍ਰਸੰਗ ਬਰਨਨੰ ਨਾਮ ਅਸ਼ਟ ਸਸ਼ਟੀ ਅੰਸੂ ॥੬੮॥

## ੬੯. [ਭਾਈ ਗੁਰਮੁਖ ਤੇ ਭਾਈ ਭਿਖਾਰੀ ਦਾ ਪ੍ਰਸੰਗ]

੬੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>

ਦੋਹਰਾ:

ਏਕ ਸਿੱਖ ਸਤਿਗੁਰ ਨਿਕਟ,
ਗੁਰਮੁਖ ਤਿਸ ਕੋ ਨਾਮ।
ਹਾਥ ਜੋਰਿ ਬਿਨਤੀ ਕਰੀ,
'ਮੈਂ ਰਾਵਰ ਕੀ ਸਾਮ ॥੧॥

ਚੌਪਈ:

ਗੁਰ ਸਨਮੁਖ ਸਿਖ[1] ਮਾਨਹਿਂ ਭਾਨਾ।
ਮੋਹਿ ਦਿਖਾਵਹੁ ਦਿਖਿ ਦੁਖ ਹਾਨਾ।'
ਸੁਨਿ ਸ਼੍ਰੀ ਅਰਜਨ ਗਿਰਾ ਉਚਾਰੀ।
'ਪੁਰ ਗੁਜਰਾਤ ਸੁਨਾਮ ਭਿਖਾਰੀ[†] ॥੨॥
ਤਿਹ ਦਰਸਹੁ ਅਬਿ ਕਰਹੁ ਪਯਾਨਾ।
ਗੁਰਮੁਖ ਗੁਰ ਬਚ ਮਾਨਿ ਮਹਾਨਾ[1]।'
ਚਲ੍ਯੋ ਬਿਚਾਰਤਿ -ਸਿਖ ਬਡ ਹੋਇ।
ਸਤਿਗੁਰ ਆਪ ਬਤਾਯਹੁ ਜੋਇ ॥੩॥
ਪ੍ਰਭੁ ਭਾਣਾ ਕਿਮ ਮਾਨਤਿ ਰਹੈ।
ਕਹਾਂ ਕ੍ਰਿਤ ਕਰਿ ਬ੍ਰਿੱਤ[†] ਕੋ ਲਹੈ[1]-।
ਮਗ ਉਲੰਘ ਪਹੁੰਚ੍ਯੋ ਗੁਜਰਾਤ।
ਨਾਮ ਭਿਖਾਰੀ ਪੂਛ੍ਯੋ ਜਾਤਿ ॥੪॥
ਗ੍ਰਿਹ ਮੈਂ ਗਯੋ ਸੁ ਮੰਗਲ ਹੇਰਾ[1]।
ਗਾਵੈਂ ਤ੍ਰਿਯਾ ਬਜਾਹੁ ਸੁਤ ਕੇਰਾ।
ਕਿਰਤ ਕਮਾਵਤਿ ਪਿਖ੍ਯੋ ਭਿਖਾਰੀ।
ਸੀਵਤਿ ਸਤਰੰਜੀ ਜੇ ਫਾਰੀ[1] ॥੫॥
'ਪੈਰੀ ਪੈਣਾ' ਕਹਿ ਥਿਰ[1] ਗੁਰਮੁਖ।
'ਪਠ੍ਯੋ ਮੋਹਿ ਗੁਰ ਨੇ ਭੋ ਸਨਮੁਖ!'
ਸੁਨਤਿ ਭਿਖਾਰੀ ਉਠਿ ਸਨਮਾਨਾ।
ਨਮਹਿ ਕੀਨਿ ਬੈਠਾਵਨਿ ਠਾਨਾ ॥੬॥
ਨਿਜ ਕਾਰਜ ਲਾਗ੍ਯੋ ਜਿਸ ਕਾਲਾ।
ਗੁਰਮੁਖ ਉਰ ਬਿਸਮਾਇ ਬਿਸਾਲਾ।

[1]ਗੁਰੂ ਦੇ ਸਨਮੁਖ ਸਿਖ (ਜੋ)।

[†]ਭਾਈ ਗੁਰਦਾਸ ਜੀ ਦੀ ੧੧ਵੀਂ ਵਾਰ ਵਿਚ ਇਹ ਪ੍ਰਸੰਗ ਛੇਵੇਂ ਗੁਰਾਂ ਦੇ ਸਿੱਖਾਂ ਵਿਚ ਹੈ।

[1]ਬਹੁਤ ਮੰਨਣ ਵਾਲੇ।

[1]ਕੀ ਕਿਰਤ ਕਰਕੇ ਉਪਜੀਵਕਾ ਤੋਰਦਾ ਹੈ। [†]ਪਾ:- ਕਿਰਤ ਕਰ ਬਿਤ।

[1]ਉਤਸਾਹ ਦੇਖਿਆ।

[1]ਦਰੀ ਜੋ ਪਾਟੀ ਹੋਈ ਸੀ।

[1]ਬੈਠਿਆ।

ਲਖ੍ਯੋ ਭਿਖਾਰੀ ਨੇ ਮਨ ਤਾਹੂੰ।
ਉਠ੍ਯੋ ਪਕਰ ਕੈ ਤਿਸ ਕੀ ਬਾਹੂੰ ॥੭॥
ਸੌਂਜ ਬਜਾਹ ਕੀ ਲਗ੍ਯੋ ਦਿਖਾਵਨਿ।
'ਇਹ ਸੁਤ ਹਿਤ ਕਿਯ ਬਸਤ੍ਰ ਸਿਵਾਵਨਿ।
ਇਹ ਭੂਖਨ ਕੋ ਗਢੈ[1] ਸੁਨਾਰਾ।
ਪੁੱਤ੍ਰ ਸਨੁਖਾ ਕੇਰ ਸ਼ਿੰਗਾਰਾ ॥੮॥
ਇਹਾਂ ਪਰੀ ਪਿਖਿ ਅਧਿਕ ਮਿਠਾਈ।
ਅਨੇਕ ਪ੍ਰਕਾਰ ਕਰਹਿਂ ਹਲਵਾਈ।
ਆਗੈ ਮ੍ਰਿਤਕ ਹੇਤ ਕੀ ਤਜਾਰੀ।
ਖਫਨ ਰੁ ਸੀਢੀ[1] ਧਰੀ ਸੁਧਾਰੀ' ॥੯॥
ਗੁਰਮੁਖਿ ਬਿਸਮਤਿ ਪੂਛਨ ਕਰ੍ਯੋ।
'ਇਹ ਸਮਾਜ ਕਿਸ ਕਾਰਨ ਧਰ੍ਯੋ?'
ਕਹ੍ਯੋ ਭਿਖਾਰੀ 'ਫੇਰ ਬਤਾਵੈਂ।
ਜਬਿ ਸਮਾਜ ਇਹੁ ਕਾਰਜ ਆਵੈ[1]' ॥੧੦॥
ਇਮ ਕਹਿ ਆਯੋ ਪ੍ਰਥਮ ਸਥਾਨ।
ਸਤਰੰਜੀ ਕੋ ਸਿਯਤਿ ਮਹਾਨ।
ਗੁਰਮੁਖ ਬਿਸਮਤਿ ਉਰ ਮੈਂ ਰਹ੍ਯੋ।
-ਸਤਿਗੁਰ ਨੇ ਇਸ ਕੋ ਜਸੁ ਕਹ੍ਯੋ ॥੧੧॥
ਗ੍ਰਿਹ ਕੈ ਧੰਧੈ ਪਚੀ[1] ਮਹਾਨਾ।
ਕਰਹਿ ਭਗਤਿ ਕਿਮ ਮਾਨਹਿਂ ਭਾਨਾ-।
ਨਿਸਾ ਭਈ ਕਿਯ ਸੇਵ ਭਿਖਾਰੀ।
ਖਾਨ ਪਾਨ ਦਿਯ ਸੇਜ ਸੁਖਾਰੀ ॥੧੨॥
ਭਈ ਪ੍ਰਾਤ ਤਬਿ ਚਢੀ ਜਨੇਤ[1]।
ਆਨ੍ਯੋ ਸੁਤ ਕਰਿ ਨੁਖਾ ਸਮੇਤ।
ਸਭਿ ਬਿਧਿ ਕੇ ਬਾਜੇ ਬਜਵਾਏ।
ਬਜਾਹ ਸਮਾਜ ਸਕਲ ਕਰਿ ਆਏ ॥੧੩॥

[1]ਘੜਦਾ ਹੈ।
[1]ਸਿੜ੍ਹੀ, ਤਖਤਾ।
[1]ਸਮੱਗ੍ਰੀ ਕੰਮ ਆਵੇਗੀ।
[1]ਖਚਿਤ।
[1]ਬਾਰਾਤ।

ਸਦਨ ਆਇ ਦਿਨ ਦ੍ਵੈ ਕ ਬਿਤੇ ਜਬਿ।
ਸੂਲ ਉਠੇ ਨਿਸ ਪੁੱਤ੍ਰ ਮਰਜੋ ਤਬਿ।
ਗਾਵਤਿ ਹੁਤੀ ਤ੍ਰਿਯਾ ਸੋ ਰੋਈ।
ਖਫਨ ਜੁ ਲੀਨਿ ਭਿਖਾਰੀ ਸੋਈ
॥੧੪॥
ਤਿਸ ਸੀਢੀ ਪਰ ਪਾਯਹੁ ਨੰਦ।
ਦਾਹੁ ਕਰਜੋ ਕਰਿ ਕਾਠ ਬਿਲੰਦ।
ਕਿਰਤਨ ਕਰਿ ਪ੍ਰਸਾਦਿ ਬਰਤਾਯੋ।
ਬ੍ਰਿਤਿ ਜਿਹ ਸਮ ਹਟਿ ਕਰਿ ਘਰ ਆਯੋ
॥੧੫॥
ਸਤਰੰਜੀ ਜੋ ਸਿਯਤਿ[1] ਡਸਾਈ।
ਲੋਕ ਆਇ ਬੈਠੇ ਸਮੁਦਾਈ।
ਦਿਨ ਮਹਿਂ ਗੁਰਮੁਖ ਰਹਜੋ ਨਿਹਾਰਤਿ।
ਭਾ ਅਚਰਜ ਇਹ ਰਿਦੈ ਬਿਚਾਰਤਿ
॥੧੬॥
ਪਿਖਿ ਨਿਸ ਬਿਖੈ ਇਕਾਂਤ ਭਿਖਾਰੀ।
ਮਿਲਿ ਗੁਰਮੁਖ ਤਬਿ ਗਿਰਾ ਉਚਾਰੀ।
'ਸੁਤ ਕੀ ਮ੍ਰਿਤੁ ਜਾਨਤਿ ਜੇ ਉਰ ਮੈਂ।
ਨੁਖਾ ਵਜਾਹਿ ਕਜੋਂ ਆਨੀ ਘਰ ਮੈਂ?
॥੧੭॥
ਖਰਚਜੋਂ ਧਨ ਉਤਸਵ ਬਹੁ ਕਰਜੋ।
ਦਿਨ ਦੋ ਇਕ ਮਹਿਂ ਸਭਿ ਪਰਹਰਜੋ।
ਤੁਵ ਮਹਿਂ ਸ਼ਕਤਿ ਜਿ ਹੁਤੀ ਇਤੀ ਨ।
ਸਤਿਗੁਰ ਤੇ ਜਾਚਤਿ ਹੁਇ ਦੀਨ
॥੧੮॥
ਕ੍ਰਿਪਾ ਨਿਧਾਨ ਸਿਦਕ ਪਿਖਿ ਤੇਰਾ।
ਪੁੱਤ੍ਰ ਜਿਯਨਿ ਬਰ ਦੇਤਿ ਅਛੇਰਾ।
ਸੰਕਟ ਹੋਤਿ ਨ ਏਤੋ ਘਰ ਮੈਂ।
ਰੁਦਤਿ ਕੁਟੰਬ ਪ੍ਰੀਤਿ ਕਰਿ ਉਰ ਮੈਂ
॥੧੯॥
ਇਹੁ ਸੰਸੈ ਮਨ ਮੋਹਿ ਬਿਸਾਲਾ।

[1]ਸੀਉਂਦਾ ਸੀ।

ਸ਼ਕਤਿ ਸਹਤ ਸਹਿ[1] ਕਸ਼ਟ ਕਰਾਲਾ।' [1]ਤ੍ਰਾਣ ਹੁੰਦਿਆਂ ਸਹਾਰਿਆ ਹੈ।
ਸੁਨਤਿ ਭਿਖਾਰੀ ਗਿਰਾ ਉਚਾਰੀ।
'ਇਹ ਮਨਮੁਖ ਕੀ ਰੀਤਿ ਬਿਚਾਰੀ ॥੨੦॥
ਜਥਾ ਜੋਗ ਪਰਮੇਸ਼ੁਰ ਕਰੈ।
ਤਿਸ ਮਹਿਂ ਦੁਖ ਸੰਸੈ ਜੋ ਧਰੈ।
ਜਤਨ ਕਰਹਿ ਭਾਵੀ ਕੋ ਮੇਟਨਿ।
ਤਿਸ ਕੋ ਪ੍ਰਭੁ ਸੰਗ ਕਬਹੁਂ ਨ ਭੇਟਨਿ ॥੨੧॥
ਜੈਸੀ ਇੱਛਾ ਹੁਇ ਭਗਵਾਨ।
ਤਿਸ ਮਹਿਂ ਕੀਜਹਿ ਹਰਖ ਮਹਾਨ।
ਸਭਿ ਸੋਂ ਸਮ ਪ੍ਰਭੁ ਬੈਰ ਨ ਪ੍ਰੀਤਿ।
ਕਰਮ ਹੇਰਿ ਫਲ ਦੇਹਿ ਸੁ ਨੀਤ ॥੨੨॥
ਕਸ਼ਟ ਆਇ ਕਰਿ ਸ਼ਕਤਿ ਹਰਾਵੈਂ[1]। [1]ਜੇ ਦੁਖ ਆ ਬਣੇ ਤੇ ਸ਼ਕਤੀ ਕਰਕੇ ਦੂਰ ਕਰੇ।
ਪਾਪ ਕਰੇ ਸੋ ਫਲ ਭੁਗਤਾਵੈ[1]। [1]ਤਾਂ) ਪਾਪ ਕਰਦਾ ਹੈ ਤੇ ਉਸਦਾ ਫਲ ਭੋਗਣਾ ਪੈਂਦਾ ਹੈ।
ਹੋਇ ਸੁਖੀ ਕਹਿ ਸੰਕਟ ਦੇਤਿ[1]। [1]ਕੋਈ ਸੁਖੀ ਹੋਵੇ ਉਸਨੂੰ ਕਹਿਕੇ ਦੁਖ ਦੇਵੇ ਭਾਵ ਸ੍ਰਾਪ ਦੇਵੇ।
ਸੋ ਪਿ ਨ ਦਰਗਹਿ ਆਦਤ ਲੇਤਿ ॥੨੩॥
ਨ੍ਰਿਪਮਾਯਕ ਜੋ ਕਰਹਿ ਸੁ ਭਾਵੈ[1]। [1]ਮਾਯਾਵੀ ਰਾਜਾ ਜੋ ਕਰੇ ਸੋ ਭਾ ਜਾਵੇ ਸੇਵਕ ਨੂੰ।
ਸੋ ਸੇਵਕ ਤਿਸ ਤੇ ਸੁਖ ਪਾਵੈ।
ਜੇ ਮਹਿਪਤਿ ਕ੍ਰਿਤ ਮਹਿਂ ਦੇ ਦੋਸ਼ੁ।
ਰਿਸਹਿ ਤਾਂਹਿ ਪਰ ਲਖਹਿ ਬਿਹੋਸ਼ੁ[1] ॥੨੪॥ [1]ਮੂਰਖ।
ਇਮ ਅਲਪੱਗਜਨਿ ਕੀ ਕ੍ਰਿਤ ਮਾਂਹੀ।
ਪ੍ਰਭੁ ਸਰਬੱਗ ਜਥੋਚਿਤ ਆਹੀਂ[1]। [1]ਜੈਸੇ ਯੋਗ ਹੋਵੇ ਤੈਸੇ ਕਰਦਾ ਹੈ।
ਬਿਨਾ ਕਰਮ ਸੁਖ ਦੁਖ ਨਹਿਂ ਦੇਤਿ।
ਭੁਗਤਹਿ[1] ਸੋਇ ਜਿ ਬੀਜਹਿ ਖੇਤ ॥੨੫॥ [1]ਜੀਵ) ਭੁਗਤਦਾ ਹੈ।
ਇਮ ਬਿਚਾਰ ਜਿਸ ਕੇ ਉਰ ਹੋਇ।

ਪ੍ਰਭੁ ਕ੍ਰਿਤ ਪਰ ਨਿਤ ਹਰਖਹਿ ਸੋਇ।
ਤਿਸ ਕੋ ਸਨਮੁਖ ਕਹੈਂ ਜੁ ਸੰਤ।
ਤਰਕਹਿਂ ਮਨਮੁਖ ਦੁਖ ਲਹਿਂ ਅੰਤ ॥੨੬॥
ਸਤਿਗੁਰ ਤੇ ਨਿਤ ਜਾਚਿਯ ਐਸੇ।
ਪ੍ਰਭੁ ਕ੍ਰਿਤ ਪਰ ਅਨੰਦ ਲਹਿ ਜੈਸੇ।
ਨਾਸ਼ਵੰਤ ਦ੍ਰਿਸ਼ਮਾਨ ਪਦਾਰਥ।
ਇਨ ਲਗਿ ਜਨਮ ਨ ਖੋਇ ਅਕਾਰਥ ॥੨੭॥
ਮਮ ਸੁਤ ਨੁਖਾ ਕਰਮ ਜਿਮ ਕੀਨਿ।
ਸੋ ਭਿ ਸੁਨਹੁ ਕਰਿ ਸੰਸੈ ਹੀਨ।
ਤਪਸੀ ਹੁਤੋ ਪ੍ਰਥਮ ਕੇ ਜਨਮਾ।
ਪੁਰਿ ਤੇ ਜਾਚਿ ਖਾਇ ਰਹਿ ਬਨ ਮਾਂ[1] ॥੨੮॥
[1]ਬਨ ਵਿਚ।
ਤਪ ਕਰਿ ਪਰਮੇਸ਼ੁਰ ਆਰਾਧੇ।
ਮਹਾਂ ਜਤਨ ਤੇ ਇੰਦ੍ਰਿਯ ਸਾਧੇ।
ਇਕ ਦਿਨ ਪੁਰਿ ਤੇ ਚਲ੍ਯੋ ਅਘਾਈ।
ਬਾਰਬਧੂ ਲਖਿ[1] ਰੂਪ ਲੁਭਾਈ ॥੨੯॥
[1]ਵੇਸ਼ਵਾ ਦੇਖਕੇ।
ਤਪਸੀ ਦੇਖਤਿ ਮਨ ਬਿਰਮਾਯੋ।
ਹਠ ਕਰਿ ਮਿਲ੍ਯੋ ਨ, ਬਨ ਗਮਨਾਯੋ।
ਕਾਲ ਕ੍ਰਿਯਾ ਐਸੀ ਤਹਿਂ ਭਈ।
ਦੁਹੂੰ ਦੇਹਿ ਸਿਮਰਤਿ ਛੁਟਿ ਗਈ ॥੩੦॥
ਤਪ ਫਲ ਤੇ ਇਹ ਮਮ ਸੁਤ ਹੋਵਾ।
ਸਿਮਰਿ ਪ੍ਰਭੂ ਕੋ ਸੰਕਟ ਖੋਵਾ।
ਬਾਰਮੁਖਾ[1] ਇਹ ਨੁਖਾ ਭਈ ਹੈ।
[1]ਵੇਸ਼ਵਾ।
ਤਪਸੀ ਰਤਿ ਤੇ[1] ਸੁਮਤਿ ਲਈ ਹੈ ॥੩੧॥
[1]ਤਪੱਸ੍ਵੀ ਨਾਲ ਪ੍ਰੀਤ ਹੋਣ ਕਰਕੇ।
ਸਿਖ ਸੰਗਤਿ ਕੀ ਸੇਵ ਕਮਾਵੈ।
ਅੰਤ ਬਿਖੈ ਉੱਤਮ ਪਦ ਪਾਵੈ।
ਤਾਂ ਤੇ ਭੋ ਗੁਰਮੁਖ! ਸੁਨਿ ਲੀਜੈ।

ਭਾਣਾ ਮਾਨਨਿ ਮਨ ਥਿਰ ਕੀਜੈ ॥੩੨॥
ਸੱਤਿਨਾਮ ਕੋ ਸਿਮਰਨ ਕਰਨੋ।
ਤਨ ਹੰਤਾ ਕੋ ਰਿਦੈ ਬਿਸਰਨੋ।
ਮੁਕਤੀ ਕੇ ਸਾਧਨ ਏ ਤੀਨ।
ਕਹੈਂ ਗੁਰੂ ਅਰੁ ਸੰਤ ਪ੍ਰਬੀਨ' ॥੩੩॥
ਸੁਨਿ ਗੁਰਮੁਖ ਨੇ ਬਾਕ ਭਿਖਾਰੀ।
ਦ੍ਵੈ ਕਰ ਜੋਰਿ ਬੰਦਨਾ ਧਾਰੀ।
'ਧੰਨ ਧੰਨ ਬਡ ਬੁੱਧਿ ਬਿਚੱਛਨ।
ਨਾਮ ਮੋਹਿ ਗੁਰਮੁਖ ਤਵ ਲੱਛਨ[1] ॥੩੪॥

[1]ਨਾਮ ਤਾਂ ਮੇਰਾ ਗੁਰਮੁਖ ਹੈ ਲੱਛਨ (ਗੁਰਮੁਖਤਾ ਦੇ) ਤੇਰੇ ਹਨ।

ਜਸ ਦੇਖਯੋ ਮੈਂ ਚਹਿ ਮਨ ਪਾਵਨ[1]।

[1]ਪਵਿੱਤ੍ਰ ਮਨਵਾਲਾ ਜਿਹੋ ਜਿਹਾ ਵੇਖਿਆ ਚਾਹੁੰਦਾ ਸੀ।

ਤਸ ਸਤਿਗੁਰ ਮੁਝ ਕੀਨਿ ਦਿਖਾਵਨਿ।
ਤੁਝ ਦਰਸ਼ਨ ਤੇ ਪਾਪ ਮਿਟਾਵੈ।
ਸਦਾ ਗੁਰੂ ਕੇ ਉਰ ਮਹਿਂ ਭਾਵੈ' ॥੩੫॥
ਇਮ ਉਸਤਤਿ ਕਰਿ ਬਾਰੰਬਾਰ।
ਦੀਨ ਹੋਇ ਚਰਨਨਿ ਸਿਰ ਧਾਰਿ।
ਭਯੋ ਬਿਸਰਜਨਿ[1] ਗੁਰ ਪੁਰਿ ਆਯੋ[2]।

[1]ਵਿਦਾ। [2]ਸ੍ਰੀ ਅੰਮ੍ਰਿਤਸਰ।

ਨਿਸ਼ਚੈ ਪਿਖਿ ਸਿਖ ਕੋ ਬਿਸਮਾਯੋ ॥੩੬॥
ਸ੍ਰੀ ਅਰਜਨ ਬੈਠੇ ਜਿਸ ਥਾਈਂ।
ਪਗ ਪੰਕਜ ਪਰ ਗ੍ਰੀਵ ਨਿਵਾਈ।
ਮੁਸ਼ਕਾਵਤਿ ਸ੍ਰੀ ਮੁਖ ਸੋਂ ਕਹਯੋ।
'ਕੈਸੋ ਸਿਖ ਜਾਇ ਤੈਂ ਲਹਯੋ? ॥੩੭॥
ਕੈਸੀ ਰਹਤਿ ਰਹੈ ਕਿਮ ਸੇਵਹਿ?
ਕਿਮ ਉਰ ਨਿਸ਼ਚੈ ਦੁਖ ਸੁਖ ਖੇਵਹਿ[1]?'

[1]ਸਹਾਰਦਾ ਹੈ।

ਸੁਨਿ ਕਰਿ ਹਾਥ ਜੋਰਿ ਕਰਿ ਬੋਲਾ।
'ਸ੍ਰੀ ਪ੍ਰਭੁ! ਤੁਮਰੇ ਸਿੱਖ ਅਡੋਲਾ

॥੩੮॥
ਮਹਿਮਾ ਜਿਨ ਕੀ ਕਹੀ ਨ ਜਾਇ।
ਦੁਖ ਸੁਖ ਮੈਂ ਇਕ ਸਮ ਹਰਖਾਇ†।'

†ਇਸ ਪ੍ਰਕਾਰ ਦਾ ਇਕ ਪ੍ਰਸੰਗ ਪਿਛੇ ਸ਼ਹਬਾਜ਼ ਪੁਰ ਦੇ ਭਾਈ ਸੰਮਨ ਦਾ ਆ ਚੁੱਕਾ ਹੈ, ਦੇਖੋ ਇਸੇ ਪੁਸਤਕ ਦਾ ਪੰਨਾ ੨੧੭੯।

ਸਕਲ ਪ੍ਰਸੰਗ ਕਹਜੋ ਤਿਸ ਕੇਰਾ।
ਜਥਾ ਭਿਖਾਰੀ ਕੋ ਘਰ ਹੇਰਾ ॥੩੯॥
ਜਿਸ ਪਰ ਆਪ ਪ੍ਰਸੰਨਤਾ ਹੋਇ।
ਅਸ ਨਿਸਚਾ ਧਾਰਹਿ ਉਰ ਸੋਇ।'
ਕ੍ਰਿਪਾ ਨਿਧਾਨ ਸੁਨਤਿ ਹਰਖਾਏ।
ਸੁਜਸੁ ਦਾਸ ਨਿਜ ਕੋ ਸੁਨਿ ਪਾਏ ॥੪੦॥
ਸਿੱਖਨਿ ਪ੍ਰਿਯ ਨਿਤ ਬਨਹਿਂ ਸਹਾਈ।
ਲੋਕ ਪ੍ਰਲੋਕਹਿਂ ਲੇਹਿਂ ਬਚਾਈ।
ਕਵਿ ਸੰਤੋਖ ਸਿੰਘ ਕਰਿ ਗੁਰੂ ਬੰਦਨ।
ਕ੍ਰਿਪਾ ਧਾਰਿ ਗਨ ਬਿਘਨ ਨਿਕੰਦਨ[1] ॥੪੧॥

[1]ਕ੍ਰਿਪਾ ਕਰਕੇ (ਮੇਰੇ) ਸਾਰੇ ਬਿਘਨਾਂ ਦਾ ਨਾਸ਼ ਕਰਨ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ ਕਵਿ ਸੰਤੋਖ ਸਿੰਘ ਵਿਰਚਤਾਯਾਂ ਭਾਖਾਯਾਂ 'ਸਿੱਖਨ' ਪ੍ਰਸੰਗ ਬਰਨਨੰ ਨਾਮ ਏਕੋਨ ਸਪ੍ਤੀ ਅੰਸੂ ॥੬੯॥

[ਤੀਜੀ ਰਾਸ਼ਿ ਸੰਪੂਰਨ ਹੋਈ]